# ਆਤਮ ਦਰਸ਼ਨ

(ਭਾਗ—੧, ੨)

ਲੇਖਕ

*ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ*



ESTD. 1940

**ਲਾਹੌਰ ਬੁੱਕ ਸ਼ਾਪ**

*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

# ATAM DARSHAN

*by*

*(Bhai Sahib Bhai Sher Singh Ji)*

*ਨਵੀਂ ਛਾਪ : 2006*

*ਪਹਿਲਾ ਦੂਜਾ ਭਾਗ ਇਕ ਜਿਲਦ ਵਿੱਚ 300/- ਰੁਪਏ*

*ਪ੍ਰਕਾਸ਼ਕ : ਤੇਜਿੰਦਰ ਬੀਰ ਸਿੰਘ*
*ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।*

Ph. : 2740738, 5540738

E-Mail:-lahorebookshop40@Rediffmail.com

FAX—91-161-2740738

Printed in India

*ਲੇਜ਼ਰ ਸੈਟਿੰਗ : ਲਿਟਲ ਗ੍ਰਾਫਿਕਸ, ਜਲੰਧਰ।*

*ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।*

# ਤਤਕਰਾ

## ਭਾਗ—1

## ਭਾਗ—2

## ਅੰਤਕਾ

ੴ ਸਤਿਗੁਰ ਪ੍ਰਸਾਦਿ॥

## ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ
## ਸੁ ਅੰਮ੍ਰਿਤ ਗੁਰ ਤੇ ਪਾਇਆ॥

## ੧

# ਅੰਮ੍ਰਿਤ ਜਾਂ ਨਾਮ

"ਸੁ ਅੰਮ੍ਰਿਤ ਗੁਰ ਤੇ ਪਾਇਆ!" ਹਾਂ ਜੀ ਪਾਇਆ! ਆਹ! ਕਿਹੀ ਮਿੱਠੀ ਤੇ ਅਨੁਭਵੀ ਬਾਣੀ ਹੈ! ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਜਿਹੜੀ 'ਅਨੰਦ' ਬਾਣੀ ਲਿਖੀ ਹੈ, ਸੱਚਮੁੱਚ ਅੰਮ੍ਰਿਤ ਦਾ ਸੋਮਾ ਹੈ, ਅਨੰਦ ਦਾ ਭੰਡਾਰ ਹੈ, ਰੱਬੀ ਜੋਤ ਦਾ ਪੂਰਨ ਖ਼ਜ਼ਾਨਾ ਹੈ; ਪਰ ਇਸ ਨੂੰ ਸਮਝਣਾ ਕੋਈ ਆਸਾਨ ਗੱਲ ਨਹੀਂ। ਦੁਨਿਆਵੀ ਇਲਮ ਸਿੱਖਣ ਵਾਸਤੇ—ਭਾਵੇਂ ਇੰਜੀਨੀਅਰੀ, ਭਾਵੇਂ ਜੰਗਲ ਦਾ ਕੰਮ ਹੋਵੇ, ਭਾਵੇਂ ਬਿਜਲੀ ਤੇ ਬ੍ਰਾਡਕਾਸਟਿੰਗ (Broadcasting) ਬੇ-ਤਾਰ ਬਰਕੀ—ਸਾਡੀ ਅੱਧੀ ਉਮਰ ਗੁਜ਼ਰ ਜਾਂਦੀ ਹੈ—ਉਮਰ ਦਾ ਵੀ ਉਹ ਹਿੱਸਾ ਜਿਹੜਾ ਬੜਾ ਕੀਮਤੀ ਤੇ ਕੋਮਲ ਹੁੰਦਾ ਹੈ। ਪਰ ਅੱਧੀ ਉਮਰ ਖ਼ਰਚ ਕੇ ਵੀ ਜਦ ਅਸੀਂ ਕਾਲਜ ਦੇ ਦਰਵਾਜ਼ੇ ਵਿੱਚੋਂ ਬਾਹਰ ਆਉਂਦੇ ਹਾਂ ਤਾਂ ਪ੍ਰੋਫ਼ੈਸਰ ਤੇ ਪ੍ਰਿੰਸੀਪਲ ਸਾਹਿਬ ਆਖਦੇ ਹੁੰਦੇ ਹਨ ਜੁ ਇਹ ਨਾ ਸਮਝ ਲੈਣਾ ਕਿ ਇਸ ਇਲਮ ਦੀ ਪੜ੍ਹਾਈ ਖ਼ਤਮ ਹੋ ਗਈ ਹੈ, ਸਗੋਂ ਇਹ ਸਮਝਣਾ ਕਿ ਤੁਸਾਂ ਅਜੇ ਊੜਾ-ਐੜਾ ਹੀ ਪੜ੍ਹਿਆ ਹੈ; ਅਸਲੀ ਪੜ੍ਹਾਈ ਤਾਂ ਕਾਲਜ ਦੇ ਵਿਹੜੇ ਦੇ ਬਾਹਰ ਸ਼ੁਰੂ ਹੋਵੇਗੀ! ਇਹ ਸਿੱਖਿਆ ਹੈ ਭੀ ਸੋਲ੍ਹਾਂ ਆਨੇ ਸੱਚ, ਪਰ ਰੱਬੀ ਵਿਦਿਆ, ਅਰਸ਼ੀ ਇਲਮ, ਆਤਮ ਗਿਆਨ ਨੂੰ ਅਸੀਂ ਥੋੜ੍ਹਾ ਜਿਹਾ ਵੀ ਵਕਤ ਦੇਣ ਲਈ ਤਿਆਰ ਨਹੀਂ ਹੁੰਦੇ। ਕੀ ਹੋਇਆ ਜੇ ਦਿਨ ਵਿੱਚ ਨਿਤ-ਨੇਮ ਕਰਕੇ ਇੱਕ ਦੋ ਸ਼ਬਦ ਪੰਜ ਮਿੰਟਾਂ ਵਿੱਚ ਪੜ੍ਹ ਛੱਡੇ! ਇਨ੍ਹਾਂ ਪੰਜਾਂ ਮਿੰਟਾਂ ਨਾਲ ਤਾਂ ਆਤਮਿਕ ਉੱਨਤੀ ਪੂਰੀ ਨਹੀਂ ਹੋ ਸਕਦੀ। ਜਿਸ ਤਰ੍ਹਾਂ ਦੁਨਿਆਵੀ ਇਲਮਾਂ ਅਤੇ ਹੁਨਰਾਂ ਨੂੰ ਸਿੱਖਣ ਲਈ ਅੱਧੀ ਉਮਰ ਗੁਜ਼ਰ ਜਾਂਦੀ ਹੈ, ਜੇ ਉਸੇ ਤਰ੍ਹਾਂ ਬਾਕੀ ਉਮਰ ਅਧਿਆਤਮਿਕ ਵਿਦਿਆ ਵਿੱਚ ਲੱਗ ਜਾਵੇ ਤਾਂ ਵੀ ਥੋੜ੍ਹੀ ਹੈ, ਕਿਉਂਕਿ ਦੁਨਿਆਵੀ ਤਰੱਕੀ ਨਾਲ ਤਾਂ ਇਹੋ ਉਮਰ ਸੁਖ ਨਾਲ ਗੁਜ਼ਰਦੀ ਹੈ, ਪਰ ਆਤਮ-ਉੱਨਤੀ ਨਾਲ ਲੋਕ ਪ੍ਰਲੋਕ ਸਫਲ ਹੋ ਜਾਂਦੇ ਹਨ, ਨਾਲੇ ਉਹ ਅਰਸ਼ੀ ਰੰਗ ਚੜ੍ਹਦਾ ਹੈ ਜਿਸ ਬਾਬਤ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਪਣੀ ਪਵਿੱਤਰ ਬਾਣੀ ਵਿੱਚ ਇਉਂ ਲਿਖਦੇ ਹਨ—

ਗੁਰੁ ਸੇਵਉ ਕਰਿ ਨਮਸਕਾਰ॥
ਆਜੁ ਹਮਾਰੈ ਮੰਗਲਚਾਰ॥
ਆਜੁ ਹਮਾਰੈ ਮਹਾ ਅਨੰਦ॥
ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥
ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ ਰਹਾਉ॥
ਆਜੁ ਹਮਾਰੈ ਬਨੇ ਫਾਗ॥
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥੨॥
ਮਨੁ ਤਨੁ ਮਉਲਿਓ ਅਤਿ ਅਨੂਪ॥
ਸੂਕੈ ਨਾਹੀ ਛਾਵ ਧੂਪ॥
ਸਗਲੀ ਰੂਤੀ ਹਰਿਆ ਹੋਇ॥
ਸਦ ਬਸੰਤ ਗੁਰ ਮਿਲੇ ਦੇਵ॥੩॥
ਬਿਰਖੁ ਜਮਿਓ ਹੈ ਪਾਰਜਾਤ[੧]॥
ਫੂਲ ਲਗੇ ਫਲ ਰਤਨ ਭਾਂਤਿ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥
ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥੧॥

(ਬਸੰਤ ਮਹਲਾ ੫, ਪੰਨਾ ੧੧੮੦)

ਹਾਂ ਜੀ, ਅਰਸ਼ੀ ਇਲਮ—ਅਧਿਆਤਮ ਵਿਦਿਆ—ਦੇ ਗ੍ਰਹਿਣ ਕਰਨ ਨਾਲ ਉਹ ਰੰਗ ਚੜ੍ਹਦਾ ਹੈ ਜਿਹੜਾ ਦੇਵਤਿਆਂ ਵਰਗਾ 'ਅਤਿ ਲਾਲ' ਹੋਵੇ। ਰੰਗ ਤਾਂ ਭਾਵੇਂ ਕਿੰਨੇ ਹੀ ਪੱਕੇ ਹੋਣ, ਆਪਣਾ ਸਮਾਂ ਬਤੀਤ ਕਰਕੇ ਉੱਡ ਜਾਂਦੇ ਹਨ, ਪਰ ਇਹ ਰੱਬੀ ਰੰਗ ਸਗਲੀਆਂ ਰੁੱਤਾਂ ਵਿੱਚ ਸਦਾ ਹੀ ਭਰਿਆ ਰਹਿੰਦਾ ਹੈ। ਹੋਰਾਂ ਬਗ਼ੀਚਿਆਂ ਤੇ ਜੰਗਲਾਂ ਨੂੰ ਤਾਂ ਮੌਸਮ ਖ਼ਿਜ਼ਾਂ (ਪਤ-ਝੜ) ਵੈਰਾਨ ਕਰ ਛੱਡਦਾ ਹੈ ਪਰ ਇਸ ਆਤਮਕ-ਬਗ਼ੀਚੇ ਨੂੰ 'ਸਦ-ਬਸੰਤ' ਦੀ ਹੀ ਬਹਾਰ ਰਹਿੰਦੀ ਹੈ। ਹਾਂ ਜੀ, ਇਹ ਤਾਂ ਪੂਰਾ ਸੰਦਲ ਦਾ ਘਣਾ-ਬਣ ਹੈ ਜਿਸ ਵਿੱਚੋਂ ਹਮੇਸ਼ਾ ਸੁਗੰਧੀ ਦੀ ਝਰਨਾਟ ਹੀ ਨਿਕਲਦੀ ਰਹਿੰਦੀ ਹੈ। ਇਸ ਕੀਮਤੀ ਅਮੋਲਕ ਖ਼ਜ਼ਾਨੇ ਤੱਕ ਅੱਪੜਨ ਲਈ ਕੀ ਸਿਰਫ਼ ਪੰਜ-ਮਿੰਟ ਹੀ ਕਾਫ਼ੀ ਹਨ ? ਕਦਾਚਿਤ ਨਹੀਂ, ਪਰ ਅੱਜਕੱਲ੍ਹ ਆਮ ਦੇਖਣ ਵਿੱਚ ਆਇਆ ਹੈ ਕਿ ਅਸੀਂ ਲੋਕ ਵਿਹਾਰੀ ਕੰਮਾਂ ਵਿੱਚ

---

੧. ਪਾਰਜਾਤ ਇੱਕ ਕਲਪਤ ਬਿਰਛ ਹੈ ਜੋ ਬੈਕੁੰਠ ਵਿੱਚ ਹੁੰਦਾ ਹੈ, ਜਿਸ ਕੋਲੋਂ ਜੋ ਮੰਗੀਏ ਸੋ ਲੱਭਦਾ ਹੈ। ਇਹ ਪਾਰਜਾਤ ਅੰਮ੍ਰਿਤ ਦਾ ਦੂਜਾ ਨਾਉਂ ਹੈ। ਯਥਾ–
'ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥' (ਸੁਖਮਨੀ)

ਇੰਨੇ ਖਚਤ ਹੋਏ ਹੋਏ ਹਾਂ ਕਿ ਪੰਜ ਮਿੰਟ ਵੀ ਪਰਮਾਰਥ ਵਾਸਤੇ ਨਹੀਂ ਕੱਢ ਸਕਦੇ। ਅਸੀਂ ਸਮਝਦੇ ਹਾਂ ਕਿ ਸਿਰਫ਼ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਨਾਲ ਹੀ ਹਿਰਦੇ ਦੇ ਕਪਾਟ ਖੁੱਲ੍ਹ ਜਾਂਦੇ ਹਨ। ਇਹ ਇੱਕ ਬੜਾ ਭਾਰੀ ਮੁਗ਼ਾਲਤਾ ਹੈ, ਇੱਕ ਵੱਡੀ ਦੀਰਘ ਗ਼ਲਤ-ਫ਼ਹਿਮੀ (ਭੁੱਲ) ਹੈ ਜਿਹੜੀ ਸਾਡੇ ਵਿੱਚ ਜ਼ੋਰ ਨਾਲ ਆ ਰਹੀ ਹੈ। ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਅਸੀਂ ਨਿਸ਼ਚੇ ਕਰਕੇ ਜਾਣੀਏ ਕਿ ਕੋਈ ਵੱਡਾ ਅਤੇ ਮਹਾਨ ਕੰਮ ਮਿਹਨਤ ਅਤੇ ਹਿੰਮਤ ਬਗ਼ੈਰ ਨਹੀਂ ਹੋ ਸਕਦਾ। ਆਮ ਮਿਸਾਲ ਹੈ, ਜਿਤਨਾ ਗੁੜ ਪਾਓ ਉਤਨਾ ਹੀ ਮਿੱਠਾ ਹੁੰਦਾ ਹੈ। ਇਹ ਮਿਸਾਲ ਸਾਰੇ ਪਾਸੇ, ਸੱਜੇ-ਖੱਬੇ ਲੱਗਦੀ ਹੈ। ਕੀ ਵਿਹਾਰਕ ਕੰਮ ਅਤੇ ਕੀ ਪਰਮਾਰਥਕ, ਜਿੰਨੀ ਮਿਹਨਤ ਅਸੀਂ ਕਰਾਂਗੇ ਓਨਾ ਹੀ ਉਸਦਾ ਸਿੱਟਾ ਨਿਕਲੇਗਾ। ਪੰਜ ਮਿੰਟ ਪਾਠ ਨਾਲ ਹਿਰਦੇ ਦੇ ਕਪਾਟ ਨਹੀਂ ਖੁੱਲ੍ਹ ਸਕਦੇ (ਭਾਵੇਂ ਨਾ ਕਰਨ ਕੋਲੋਂ ਚੰਗਾ ਹੈ) ਕਿਉਂਕਿ ਇਹ ਕੋਈ ਛੂ-ਮੰਤਰ ਨਹੀਂ ਕਿ ਅਰਸ਼ੀ-ਖ਼ਜ਼ਾਨੇ ਸਾਡੇ ਆਖਣ ਨਾਲ ਹੀ ਝਟ-ਪਟ ਖੁੱਲ੍ਹ ਜਾਣ। ਪਰਮਾਰਥ ਦੀ ਪੜ੍ਹਾਈ ਤੇ ਕਮਾਈ ਵਿਹਾਰਕ ਪੜ੍ਹਾਈਆਂ ਕੋਲੋਂ ਵੀ ਜ਼ਿਆਦਾ ਕਠਿਨ ਹੈ। ਜਿਹੜੇ ਆਦਮੀ ਪੰਜ ਮਿੰਟਾਂ ਵਿੱਚ ਇਸ ਨੂੰ ਘੋਲ ਕੇ ਆਪਣੇ ਅੰਦਰ ਪਾਉਣ ਦੀ ਕੋਸ਼ਿਸ਼ ਕਰਦੇ ਹਨ ਉਹ ਐਸੀ ਹੀ ਗ਼ਲਤੀ ਕਰਦੇ ਹਨ ਜਿਹੜੀ ਮੈਨੂੰ ਯਾਦ ਹੈ ਕਿ ਮੈਂ ਇੱਕ ਵਾਰੀ ਬਚਪਨ ਵਿੱਚ ਕੀਤੀ ਸੀ। ਉਹ ਗੱਲ ਇਉਂ ਹੈ—

ਜਦ ਮੈਂ ਪੰਜਵੀਂ ਜਮਾਤ ਪਾਸ ਕਰਕੇ ਛੇਵੀਂ ਵਿੱਚ ਪੜ੍ਹਨ ਬੈਠਾ ਤੇ ਅੰਗਰੇਜ਼ੀ ਪੜ੍ਹਨੀ ਸ਼ੁਰੂ ਕੀਤੀ ਤਾਂ ਇੱਕ ਰਿਸ਼ਤੇਦਾਰ, ਜਿਨ੍ਹਾਂ ਦਾ ਨਾਮ ਆਤਮਾ ਰਾਮ ਸੀ ਅਤੇ ਜੋ ਬੜੇ ਹਸਮੁਖ ਤੇ ਚੰਗੇ ਪੁਰਸ਼ ਸਨ, ਮੈਨੂੰ ਆ ਕੇ ਆਖਣ ਲੱਗੇ ਕਿ ਅੰਗਰੇਜ਼ੀ ਬੜੀ ਕਠਿਨ ਹੈ। ਮੈਂ ਕਿਹਾ ਜੀ ਹਾਂ, ਇਹ ਤਾਂ ਬੜੀ ਕਠਿਨ ਹੈ, ਇਸਦਾ ਯਾਦ ਕਰਨਾ ਬੜਾ ਔਖਾ ਕੰਮ ਹੈ। ਮੈਂ ਪੁੱਛਿਆ ਕੀ ਕੋਈ ਐਸਾ ਰਾਹ ਨਹੀਂ ਕਿ ਇਹ ਝਟ-ਪਟ ਯਾਦ ਹੋ ਜਾਵੇ ? ਆਤਮਾ ਰਾਮ ਜੀ ਨੇ ਆਖਿਆ ਕਿ ਕੱਲ੍ਹ ਮੈਂ ਤੁਹਾਨੂੰ ਇੱਕ ਸਬਕ ਦੇਵਾਂਗਾ, ਜੇ ਤੁਸੀਂ ਉਸ ਨੂੰ ਪੂਰੀ ਤਰ੍ਹਾਂ ਯਾਦ ਕਰ ਲਓ ਤਾਂ ਤੁਹਾਨੂੰ ਸਾਰੀ ਅੰਗਰੇਜ਼ੀ ਇਕੋ ਹੀ ਸਬਕ ਵਿੱਚ ਆ ਜਾਵੇਗੀ। ਇਹ ਗੱਲ ਸੁਣਕੇ ਮੇਰਾ ਜੀ ਬੜਾ ਪ੍ਰਸੰਨ ਹੋਇਆ। ਸਾਰੀ ਅੰਗਰੇਜ਼ੀ ਇੱਕ ਦਿਨ ਵਿੱਚ! ਮੈਂ ਪੁੱਛਿਆ, ਕੀ ਇਹ ਸੱਚ ਹੈ ? ਉਨ੍ਹਾਂ ਆਖਿਆ, ਬਿਲਕੁਲ ਸੱਚ ਹੈ। ਮੈਂ ਉਨ੍ਹਾਂ ਨੂੰ ਆਖਿਆ, ਜੇ ਇਹ ਸੱਚ ਹੈ ਤਾਂ ਮੈਨੂੰ ਅੱਜ ਹੀ ਇਹ ਸਬਕ ਦੇ ਦਿਓ। ਪਰ ਆਤਮਾ ਰਾਮ ਜੀ ਨੇ ਆਖਿਆ, "ਕੱਲ੍ਹ ਦਸ ਵਜੇ ਇਹ ਸਬਕ ਦੇਵਾਂਗਾ, ਪਹਿਲੋਂ ਨਹੀਂ।" ਉਨ੍ਹਾਂ ਨੂੰ ਮੈਂ ਬਹੁਤ ਹੀ ਆਖਿਆ ਪਰ ਉਨ੍ਹਾਂ ਦਸ ਵਜੇ ਦਾ ਟਾਈਮ ਨਾ ਬਦਲਾਇਆ। ਮੈਨੂੰ ਸਾਰੀ ਰਾਤ ਸੁਫ਼ਨੇ ਵੀ ਇਸ ਕਿਸਮ ਦੇ ਆਉਂਦੇ ਰਹੇ ਕਿ ਕਿਹੜੇ ਵੇਲੇ ਦਿਨ ਚੜ੍ਹੇਗਾ ਤੇ ਮੈਂ ਉਹ ਸਬਕ ਲੈ ਸਾਰੀ ਅੰਗਰੇਜ਼ੀ ਇਕ ਦਿਨ ਵਿੱਚ ਹੀ ਯਾਦ ਕਰ ਲਵਾਂਗਾ। ਬੜੀ ਮੁਸ਼ਕਿਲ ਨਾਲ ਰਾਤ ਗੁਜ਼ਰੀ ਕਿਉਂਕਿ

ਖਿੱਚੋਤਾਣ ਦੀ ਰਾਤ ਵੀ ਸਾਲ ਜਿੰਨੀ ਲੰਮੀ ਹੋ ਜਾਂਦੀ ਹੈ। ਪਾਸੇ ਪਰਤਦੇ ਨੂੰ ਦਿਨ ਚੜ੍ਹਿਆ ਤੇ ਮੂੰਹ ਹੱਥ ਧੋ, ਕੱਪੜੇ ਪਾ ਮੈਂ ਆਤਮਾ ਰਾਮ ਜੀ ਦੇ ਗਿਰਦ ਹੋ ਗਿਆ ਕਿ ਮੈਨੂੰ ਹੁਣ ਉਹ ਸਬਕ ਦਿਓ, ਪਰ ਅਜੇ ਅੱਠ ਹੀ ਵਜੇ ਸਨ ਤੇ ਉਹ ਕਿੱਥੋਂ ਇਹ ਗੱਲ ਮੰਨਦੇ? ਟਾਈਮ ਪੂਰੇ ਦਸ ਵਜੇ ਦਾ ਸੀ! ਖ਼ੈਰ, ਜਿਉਂ-ਤਿਉਂ ਕਰਕੇ ਦਸ ਦੇ ਕੋਲ ਘੜੀ ਦੀ ਸੂਈ ਆ ਗਈ ਤੇ ਮੈਂ ਉਨ੍ਹਾਂ ਦੀ ਸੇਵਾ ਵਿੱਚ ਫਿਰ ਹਾਜ਼ਰ ਹੋਇਆ। ਜਿਸ ਵੇਲੇ ਘੜੀ ਨੇ ਟਣ-ਟਣ ਕਰਕੇ ਦਸ ਵਜਾਏ ਤਾਂ ਆਤਮਾ ਰਾਮ ਜੀ ਨੇ ਆਖਿਆ, "ਇੱਕ ਵੱਡੀ ਕਲਮ ਤੇ ਦਵਾਤ ਲੈ ਆਓ।" ਮੈਂ ਝੱਟ ਦੌੜ ਕੇ ਲੈ ਆਇਆ, ਪਰ ਉਨ੍ਹਾਂ ਮੈਨੂੰ ਨੇੜੇ ਨਾ ਬੈਠਣ ਦਿੱਤਾ ਤੇ ਆਖਿਆ, 'ਜਿਸ ਵੇਲੇ ਮੈਂ ਸਬਕ ਲਿਖ ਲਵਾਂਗਾ ਤਾਂ ਨੇੜੇ ਆਉਣਾ।' ਮੈਂ ਇੱਕ ਪਾਸੇ ਹੋ ਬੈਠਾ। ਭਾਵੇਂ ਮੇਰੀਆਂ ਅੱਖਾਂ ਕਾਨੀ ਤੇ ਕਾਗਜ਼ ਉਪਰ ਹੀ ਸਨ ਪਰ ਉਨ੍ਹਾਂ ਨੇ ਮੇਰੇ ਕੋਲੋਂ ਛੁਪਾ ਕੇ ਸਬਕ ਲਿਖਿਆ, ਲਿਖ ਕੇ ਕਾਗ਼ਜ਼ ਠੱਪਿਆ ਤੇ ਠੱਪ ਕੇ ਗੋਲ-ਮੋਲ ਕਰਕੇ ਮੇਰੇ ਹੱਥ ਫੜਾ ਕੇ ਆਖਿਆ ਕਿ ਇਹ ਸਬਕ ਗਹੁ ਨਾਲ ਤੇ ਸੋਚ ਕੇ ਯਾਦ ਕਰਨਾ, ਸਾਰੀ ਅੰਗਰੇਜ਼ੀ ਇਸ ਵਿੱਚ ਆ ਜਾਂਦੀ ਹੈ। ਮੈਂ ਪੁੱਛਿਆ, ਕੀ ਸਾਰੀ ਡਿਕਸ਼ਨਰੀ ਤੇ ਸ਼ੈਕਸਪੀਅਰ (Shakespeare) ਤੇ ਹੋਰ ਵਿਦਵਾਨਾਂ ਦੇ ਲੇਖ ਵੀ ਸਭ ਆ ਜਾਣਗੇ ? ਉਨ੍ਹਾਂ ਕਿਹਾ, ਜੀ ਹਾਂ। ਇਹ ਗੱਲ ਸੁਣ ਤੇ ਕਾਗ਼ਜ਼ ਹੱਥ ਵਿੱਚ ਲੈ ਮੇਰਾ ਕਲੇਜਾ ਖ਼ੁਸ਼ੀ ਤੇ ਉਡੀਕ ਨਾਲ ਗਜ਼-ਗਜ਼ ਉਛਲਦਾ ਤੇ ਧੜਕਦਾ ਸੀ। ਮੈਂ ਛੇਤੀ-ਛੇਤੀ ਕਾਗ਼ਜ਼ ਖੋਲ੍ਹ ਕੇ ਪੜ੍ਹਿਆ ਤਾਂ ਵਿੱਚ ਕੀ ਤੱਕਿਆ ਕਿ ਕਾਗ਼ਜ਼ ਉੱਤੇ ਅੰਗਰੇਜ਼ੀ ਦੀ A.B.C....ਨਿੱਕੇ ਤੇ ਵੱਡੇ ਅੱਖਰਾਂ ਵਿੱਚ ਲਿਖੀ ਹੋਈ ਸੀ। ਬਸ ਇੰਨਾ ਹੀ! ਇਸ ਨੂੰ ਦੇਖ ਕੇ ਮੈਨੂੰ ਕੁਝ ਹੈਰਾਨਗੀ ਤੇ ਕੁਝ ਪਸ਼ੇਮਾਨਗੀ ਹੋਈ, ਪਰ ਅਜੇ ਮੈਂ ਛੋਟਾ ਹੀ ਸਾਂ, ਮੈਂ ਪੁੱਛਿਆ ਕਿ ਇਨ੍ਹਾਂ ਵਿੱਚ ਸਾਰੀ ਅੰਗਰੇਜ਼ੀ ਕਿਸ ਤਰ੍ਹਾਂ ਆ ਜਾਵੇਗੀ। ਤਾਂ ਆਤਮਾ ਰਾਮ ਜੀ ਨੇ ਆਖਿਆ ਕਿ ਸਾਰੀ ਡਿਕਸ਼ਨਰੀ (ਕੋਸ਼) ਇਨ੍ਹਾਂ ਹੀ ਅੱਖਰਾਂ ਦੀ ਬਣੀ ਹੋਈ ਹੈ, ਕੋਈ ਅੱਗੇ, ਕੋਈ ਪਿੱਛੇ, ਘੱਟ ਜਾਂ ਵੱਧ, ਪਰ ਇਨ੍ਹਾਂ (੨੬) ਅੱਖਰਾਂ ਵਿੱਚ ਹੀ ਸਭ ਅੰਗਰੇਜ਼ੀ ਬੱਧੀ ਹੋਈ ਹੈ! ਇਹ ਗੱਲ ਸੁਣ ਕੇ ਮੇਰੇ ਦਿਲ ਉਪਰ ਦੋ ਅਸਰ ਹੋਏ। ਇੱਕ ਤਾਂ ਇਹ ਕਿ ਉਸ ਦੇ ਮਗਰੋਂ ਪੱਕਾ ਵਿਸ਼ਵਾਸ ਹੋ ਗਿਆ ਕਿ ਅੰਗਰੇਜ਼ੀ ਪੜ੍ਹਨੀ ਕੋਈ ਛੂ-ਮੰਤਰ ਨਹੀਂ, ਜਿਸ ਦੇ ਆਖਣ ਨਾਲ ਝਟ-ਪਟ ਐਮ.ਏ. ਦੀ ਪੜ੍ਹਾਈ ਕੰਠ ਹੋ ਜਾਵੇ। ਇਹ ਇਕ ਕਠਿਨ ਮੰਜ਼ਿਲ ਹੈ ਜੋ ਹੌਲੇ-ਹੌਲੇ ਹੀ ਤੈਅ ਹੋ ਸਕਦੀ ਹੈ। ਦੂਜੀ ਗੱਲ ਜੋ ਹੁਣ ਅਨੁਭਵ ਹੋ ਰਹੀ ਹੈ ਉਹ ਇਹ ਹੈ ਕਿ ਸੱਚਮੁੱਚ ਸਾਰਾ ਅੰਗਰੇਜ਼ੀ ਦਾ ਸਮੁੰਦਰ, ਸਾਰਾ ਸ਼ੈਕਸਪੀਅਰ (Shakespeare) ਇਸ A.B.C. ਵਿੱਚ ਹੀ ਛੁਪਿਆ ਹੋਇਆ ਹੈ; ਪਰ ਜੇ ਕੋਈ ਇਸ ਅੰਤਰੀਵ ਭਾਵ ਨੂੰ ਸਮਝੇ! ਜਿਸ ਤਰ੍ਹਾਂ ਸ਼ੈਕਸਪੀਅਰ ਤੇ ਹੋਰ ਅੰਗਰੇਜ਼ੀ ਦਾ ਸਮੁੰਦਰ A.B.C. ਵਿੱਚ ਹੀ ਬੀਜ ਵਾਂਗ ਛੁਪਿਆ ਹੋਇਆ ਹੈ, ਉਸੇ ਤਰ੍ਹਾਂ ਸਰਬ-ਜੋਤ-ਪ੍ਰਮਾਤਮਾ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪਰੀਪੂਰਨ ਹੈ, ਪਰ ਬੀਜ ਵਾਂਗ ਇਸ

ਤਰ੍ਹਾਂ ਜਿਸ ਤਰ੍ਹਾਂ ਦਿਆਰ ਜਾਂ ਪਿੱਪਲ ਦਾ ਬੂਟਾ ਆਪਣੇ ਬੀਜ ਵਿੱਚ ਛੁਪਿਆ ਹੋਇਆ ਹੁੰਦਾ ਹੈ। ਹੁਣ ਜਿਸ ਤਰ੍ਹਾਂ ਅੰਗਰੇਜ਼ੀ ਨੂੰ ਸਮਝਣ ਤੇ ਕੰਠ ਕਰਨ ਲਈ ਕਈ ਵਰ੍ਹੇ ਚਾਹੀਦੇ ਹਨ ਉਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇੱਕ-ਇੱਕ ਸਫ਼ੇ ਨੂੰ ਸਮਝਣ ਲਈ ਕਈ ਸਾਲ ਚਾਹੀਦੇ ਹਨ, ਪਰ ਅਸੀਂ ਤਾਂ ਪੰਜ ਮਿੰਟਾਂ ਵਿੱਚ ਹੀ ਸਾਰੀ ਅੰਗਰੇਜ਼ੀ, ਨਾਲੇ ਆਤਮਿਕ ਗਿਆਨ ਘੋਲ ਕੇ ਅੰਦਰ ਪਾਉਣਾ ਚਾਹੁੰਦੇ ਹਾਂ। ਇਸ ਲਈ ਮੈਂ ਸਭ ਤੋਂ ਪਹਿਲਾਂ ਇਹ ਗ਼ਲਤ-ਫ਼ਹਿਮੀ, ਇਹ ਭੁੱਲ ਦੂਰ ਕਰਾਉਣਾ ਜ਼ਰੂਰੀ ਸਮਝਦਾ ਹਾਂ ਜਿਹੜੀ ਅਸਾਂ ਵਿੱਚ ਆ ਗਈ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੂੰਕਿ ਪੰਜਾਬੀ ਵਿੱਚ ਹਨ ਇਸ ਲਈ ਇਸ ਬਾਣੀ ਨੂੰ ਸਮਝਣ ਲਈ ਇੰਨੇ ਸਮੇਂ ਦੀ ਲੋੜ ਨਹੀਂ। ਬਾਣੀ ਆਸਾਨ ਜ਼ਰੂਰ ਹੈ, ਹੋਰਨਾਂ ਧਾਰਮਿਕ ਪੁਸਤਕਾਂ ਕੋਲੋਂ ਬਹੁਤ ਜਲਦੀ ਸਮਝ ਆ ਜਾਂਦੀ ਹੈ ਪਰ ਆਸਾਨ ਹੋ ਕੇ ਵੀ ਮੁਸ਼ਕਿਲ ਹੈ, ਕਿਉਂਕਿ ਜਦ ਤੋੜੀ ਅਨੁਭਵ ਨਾ ਹੋਵੇ ਇਹ ਨਹੀਂ ਖ਼ਿਆਲ ਕਰਨਾ ਚਾਹੀਦਾ ਕਿ 'ਸਮਝ' ਆ ਗਈ ਹੈ। ਪੜ੍ਹਨਾ ਹੋਰ ਗੱਲ ਹੈ ਤੇ ਗੁੜਨਾ, ਅਨੁਭਵ ਕਰਨਾ ਹੋਰ ਗੱਲ ਹੈ, ਪਰ ਅਸੀਂ ਤਾਂ ਅਜੇ ਪੜ੍ਹਨ ਦੀ ਪੌੜੀ ਵੀ ਪੂਰੀ-ਪੂਰੀ ਨਹੀਂ ਚੜ੍ਹੇ।

ਸਾਡੇ ਪੰਥ ਦੀ ਹਾਲਤ ਬੜੀ ਹੀ ਅਫ਼ਸੋਸ ਵਾਲੀ ਹੈ, ਕਿਉਂਕਿ ਸਾਡੀ ਤਾਂ ਅੱਜਕੱਲ੍ਹ ਉਹ ਅਵਸਥਾ ਹੈ ਜਿਹੜੀ ਇੱਕ ਫ਼ਕੀਰ ਦੀ ਸੀ ਜੋ ਘਰੋਂ ਗ਼ਰੀਬੀ ਤੋਂ ਤੰਗ ਆ ਕੇ ਪਾਰਸ ਪੱਥਰ (Philosopher's Stone) ਢੂੰਡਣ ਲਈ ਨਿਕਲਿਆ ਸੀ। ਪਾਠਕਾਂ ਨੂੰ ਪਤਾ ਹੈ ਕਿ ਪਾਰਸ ਉਹ ਅਮੋਲਕ ਨਾਯਾਬ ਪੱਥਰ ਹੈ ਜਿਸ ਨਾਲ ਛੁਹਣ ਕਰਕੇ ਹੀ ਦੂਜਾ ਪੱਥਰ ਵੀ ਸੋਨਾ ਬਣ ਜਾਂਦਾ ਹੈ। ਇਸ ਫ਼ਕੀਰ ਨੇ ਸੁਣਿਆ ਹੋਇਆ ਸੀ ਕਿ ਪਾਰਸ ਪੱਥਰ ਹੈ, ਪਰ ਉਸ ਨੂੰ ਇਹ ਪਤਾ ਨਹੀਂ ਸੀ ਕਿ ਕਿੱਥੇ ਹੁੰਦਾ ਹੈ ਤੇ ਉਸਦੀ ਕੀ ਸ਼ਕਲ ਜਾਂ ਰੰਗ ਹੈ। ਫ਼ਕੀਰ ਨੇ ਗੱਲ੍ਹ ਵਿੱਚ ਪੱਥਰਾਂ ਦੇ ਮਣਕਿਆਂ ਦੀ ਇੱਕ ਤਸਬੀ ਪਾ ਲਈ ਤੇ ਦਰਿਆ ਦੇ ਕੰਢੇ ਉਪਰ ਪਾਰਸ ਪੱਥਰ ਢੂੰਡਣ ਲੱਗ ਪਿਆ। ਫ਼ਕੀਰ ਕੀ ਕਰਦਾ ਸੀ ਕਿ ਗੀਟੇ ਕੰਢੇ ਤੋਂ ਚੁੱਕ ਕੇ ਆਪਣੀ ਤਸਬੀ ਨਾਲ ਮਿਲਾਕੇ ਦੇਖਦਾ ਸੀ ਕਿ ਤਸਬੀ ਦਾ ਰੰਗ ਬਦਲਿਆ ਹੈ ਜਾਂ ਨਹੀਂ, ਸੋਨਾ ਹੋਇਆ ਹੈ ਕਿ ਨਹੀਂ। ਕਈ ਦਿਨ, ਮਹੀਨੇ ਤੇ ਸਾਲ ਇਸੇ ਤਲਾਸ਼ ਵਿੱਚ ਗੁਜ਼ਰ ਗਏ, ਪਰ ਪਾਰਸ ਪੱਥਰ ਨਾ ਲੱਭਾ, ਤੇ ਤਸਬੀ ਦੇ ਦਾਣੇ ਪੱਥਰ ਦੇ ਹੀ ਰਹੇ। ਫ਼ਕੀਰ ਦੀ ਹੁਣ ਇਹ ਆਦਤ ਹੋ ਗਈ ਸੀ ਕਿ ਪੱਥਰ ਜਿਹੜੇ ਰਸਤੇ ਵਿੱਚ ਆਉਣ ਉਨ੍ਹਾਂ ਨੂੰ ਸਹਿਜੇ ਹੀ ਚੁੱਕ ਕੇ ਤਸਬੀ ਨਾਲ ਰਗੜਨਾ ਤੇ ਬਿਨ ਦੇਖੇ ਹੀ ਸੁੱਟ ਛੱਡਣਾ। ਇਕ ਦਿਨ ਰਾਤ ਨੂੰ ਫ਼ਕੀਰ ਘਰ ਆਇਆ ਤੇ ਸੌਣ ਲੱਗਿਆਂ ਜਾਂ ਹਰ ਰੋਜ਼ ਵਾਂਗ ਮਾਲਾ ਉਤਾਰ ਕਿੱਲੀ ਨਾਲ ਟੰਗਣ ਲੱਗਾ ਤਾਂ ਕੀ ਤੱਕੇ ਕਿ ਤਸਬੀ ਤਾਂ ਸੋਨੇ ਦੀ ਹੈ! ਤਸਬੀ ਦੇ ਦਾਣੇ ਪੱਥਰ ਦੇ ਨਹੀਂ ਸਗੋਂ ਸੁੱਚੇ ਸੋਨੇ ਦੇ ਹਨ! ਫ਼ਕੀਰ ਦਾ ਦਿਲ ਉਛਲਣ ਤੇ ਧੜਕਣ ਲੱਗ ਪਿਆ! ਹਾਂ ਜੀ, ਆਖ਼ਰਕਾਰ ਪਾਰਸ

ਪੱਥਰ ਨਾਲ ਤਸਬੀ ਛੂ ਗਈ! ਪਰ ਇਹ ਯਾਦ ਨਹੀਂ ਕਿ ਕਿਹੜਾ ਪਾਰਸ-ਪੱਥਰ ਸੀ ਕਿਉਂਕਿ ਫ਼ਕੀਰ ਤਾਂ ਹੁਣ ਦੇਖੇ ਬਗ਼ੈਰ ਹੀ ਸੁੱਟ ਛੱਡਦਾ ਸੀ! ਫ਼ਕੀਰ ਨੂੰ ਹੁਣ ਯਕੀਨ ਤਾਂ ਹੋ ਗਿਆ ਕਿ ਪਾਰਸ-ਪੱਥਰ ਜ਼ਰੂਰ ਹੈ, ਪਰ ਕਿੱਥੇ ਹੈ, ਕਿਧਰ ਹੈ, ਕੀ ਰੰਗ ਹੈ—ਇਹ ਸਵਾਲ ਉਵੇਂ ਦੇ ਉਵੇਂ ਰਹੇ!

ਜੋ ਹਾਲਤ ਪਾਰਸ ਢੂੰਡਣ ਵਾਲੇ ਉਸ ਫ਼ਕੀਰ ਦੀ ਸੀ ਉਹੋ ਹੀ ਅੱਜ ਸਾਡੀ ਹਾਲਤ ਹੈ। ਸਾਨੂੰ ਪਤਾ ਹੈ ਕਿ ਅੰਮ੍ਰਿਤ ਹੈ, ਜ਼ਰੂਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਮ੍ਰਿਤ ਦਾ ਹੀ ਜ਼ਿਕਰ ਤੁਕ-ਤੁਕ ਵਿੱਚ ਆਉਂਦਾ ਹੈ, ਪਰ ਇਹ ਜਾਣਦਿਆਂ ਹੋਇਆਂ ਵੀ ਅਸੀਂ ਇਸ ਮਹਾਂ-ਵਸਤੂ ਨੂੰ ਗੁਆ ਬੈਠੇ ਹਾਂ, ਇਸ ਮਹਾਂ-ਪਵਿੱਤ੍ਰ ਅਮੋਲਕ ਖ਼ਜ਼ਾਨੇ ਨੂੰ ਗੁਆ ਕੇ ਰਾਣਾ ਪਦਵੀ ਤੋਂ ਡਿੱਗ ਰੰਕ ਹੋ ਗਏ ਹਾਂ, ਸਿੱਖੀ ਦੇ ਮਹਾਂ ਉੱਤਮ-ਪਦ ਨੂੰ ਛੱਡ ਕੇ ਅਸਿੱਖ ਹੋਏ ਹਾਂ, ਸੁੱਧ-ਖ਼ਾਲਸਾ ਦੀ ਉਪਮਾ ਯੋਗ ਪੀੜ੍ਹੀ ਤੋਂ ਉਤਰ ਕੇ ਭੂਏਂ ਖ਼ਾਕ ਵਿੱਚ ਖ਼ਾਕ ਹੋਏ ਹਾਂ। ਸਾਨੂੰ ਲੋੜ ਹੈ, ਡਾਢੀ ਲੋੜ ਹੈ ਅੰਮ੍ਰਿਤ ਦੀ। ਹਾਂ ਜੀ ਫਿਰ ਉਸ ਰੱਬੀ-ਰਸ ਦੀ ਲੋੜ ਹੈ ਜਿਸ ਨੂੰ ਛਕ ਕੇ ਕਾਗ ਹੰਸ ਹੋ ਜਾਂਦੇ ਸਨ, ਜਿਸ ਨੂੰ ਛਕ ਕੇ ਸਿੱਖ 'ਖ਼ਾਲਸਾ' ਪਦਵੀ ਨੂੰ ਪਹੁੰਚ ਜਾਂਦੇ ਸਨ, ਜਿਸ ਨੂੰ ਛਕ ਕੇ ਇੱਕ-ਇੱਕ ਸਵਾ ਲੱਖ ਤਿਆਰ-ਬਰ-ਤਿਆਰ ਖ਼ਾਲਸਾ ਬਣ ਜਾਂਦਾ ਸੀ, ਜਿਸ ਨੂੰ ਛਕ ਕੇ ਸਿੱਖ ਇਸ ਅਵਸਥਾ ਨੂੰ ਪ੍ਰਾਪਤ ਹੁੰਦੇ ਸਨ—

*ਊਠਤ ਸੁਖੀਆ ਬੈਠਤ ਸੁਖੀਆ॥*
*ਭਉ ਨਹੀ ਲਾਗੈ ਜਾਂ ਐਸੇ[1] ਬੁਝੀਆ॥੧॥*
*ਰਾਖਾ ਏਕੁ ਹਮਾਰਾ ਸੁਆਮੀ॥*
*ਸਗਲ ਘਟਾ ਕਾ ਅੰਤਰਜਾਮੀ॥੧॥ ਰਹਾਉ॥*
*ਸੋਇ ਅਚਿੰਤਾ ਜਾਗਿ ਅਚਿੰਤਾ॥*
*ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥੨॥*
*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*
*ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥*

*(ਭੈਰਉ ਮਹਲਾ ੫, ਪੰਨਾ ੧੧੩੬)*

ਘਰ ਸੁੱਖ; ਬਾਹਰ ਸੁੱਖ; ਅੰਦਰ ਸੁੱਖ; ਬਾਹਰ ਸੁੱਖ; ਲੋਕ ਸੁਖੀ ਪ੍ਰਲੋਕ ਸੁਹੇਲੇ ਵਾਲੀ ਅਵਸਥਾ ਅੰਮ੍ਰਿਤ ਪੀਣ ਨਾਲ ਹੀ ਹੋ ਸਕਦੀ ਹੈ।

ਹਾਂ ਜੀ, ਮੁੜ ਉਸੇ ਹੀ ਅੰਮ੍ਰਿਤ ਨੂੰ ਤਲਾਸ਼ ਕਰਨਾ ਸਾਡਾ ਪਰਮ ਧਰਮ ਹੈ।

---

੧. (ਐਸੇ) ਦਾ ਅਰਥ ਹੈ 'ਅੰਮ੍ਰਿਤ ਦੁਆਰਾ, ਦਿਬਦ੍ਰਿਸ਼ਟੀ ਨਾਲ', ਕਿਉਂਕਿ ਦਿਬਦ੍ਰਿਸ਼ਟੀ ਨਾਲ ਗੁੱਝੇ ਭੇਦ ਲੱਭਦੇ ਹਨ ਜਿਨ੍ਹਾਂ ਨੂੰ ਬਾਹਰ ਦੀਆਂ ਅੱਖਾਂ ਨਹੀਂ ਦੇਖ ਸਕਦੀਆਂ।

## ੨

# ਅੰਮ੍ਰਿਤ ਲਈ ਖੋਜ

ਪਿਛੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ 'ਪੇਟ-ਪੂਜਾ' ਲਈ ਤਾਂ ਅਸੀਂ ਅੱਧੀ ਤੋਂ ਵੀ ਵੱਧ ਉਮਰ ਖ਼ਰਚ ਕਰਨ ਲਈ ਤਿਆਰ ਹਾਂ, ਪਰ ਪਰਮਾਰਥ ਵੱਲ ਅੱਵਲ ਤਾਂ ਅਸੀਂ ਵਕਤ ਦਿੰਦੇ ਹੀ ਨਹੀਂ, ਤੇ ਜੇ ਦਿੰਦੇ ਹਾਂ ਤਾਂ ਸਿਰਫ਼ ਇੰਨਾ ਜਿਸ ਵਿੱਚ ਮਸਾਂ ਉੜੇ-ਐੜੇ ਜਿੰਨਾ ਹੀ ਆਤਮ-ਰਸ ਆਉਂਦਾ ਹੈ, ਇਸ ਤੋਂ ਅੱਗੇ ਨਹੀਂ ਵੱਧਦੇ। ਇਸ ਦੇ ਦੋ ਕਾਰਨ ਹਨ—ਇੱਕ ਇਹ ਕਿ ਪੱਛਮੀ ਵਿਦਿਆ ਅਤੇ ਸਾਇੰਸ ਦੇ ਚਮਤਕਾਰ ਨੇ ਸਾਨੂੰ ਐਸਾ ਬਿਮੋਹਤ ਕਰ ਲਿਆ ਹੈ ਕਿ ਅਸੀਂ ਸਾਇੰਸ ਨੂੰ ਆਪਣੀ ਇਸ਼ਟ-ਦੇਵੀ ਮੰਨ ਕੇ ਉਸ ਦੇ ਸੰਗ-ਮਰਮਰੀ ਮੰਦਿਰ ਉਪਰ ਹੀ ਦੀਵੇ ਜਗਾਉਂਦੇ ਰਹਿੰਦੇ ਹਾਂ, ਤੇ ਦੂਜਾ ਇਹ ਕਿ ਆਪਣੇ ਗੁਰੂ ਨੂੰ ਛੱਡ ਬਾਹਰਲੇ ਭੇਖੀ-ਗੁਰੂਆਂ ਵੱਲ ਭੱਜਦੇ ਹਾਂ ਜਿਨ੍ਹਾਂ ਬਾਬਤ ਕਬੀਰ ਜੀ ਨੇ ਇਉਂ ਲਿਖਿਆ ਹੈ—

*'ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥*
*ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥"*

*(ਪੰਨਾ ੧੧੦੩)*

ਦਸਮ ਪਿਤਾ ਜੀ ਨੇ 'ਗੁਰੂ-ਗ੍ਰੰਥ' ਜੀ ਨੂੰ ਗੁਰੂ ਇਸ ਲਈ ਅਸਥਾਪਨ ਕੀਤਾ ਸੀ ਕਿ ਗੁਰੂ-ਗ੍ਰੰਥ ਜੀ ਵਿਚ ਸਾਰੇ ਗੁੱਝੇ ਭੇਦ ਖੋਲ੍ਹਕੇ ਲਿਖੇ ਹੋਏ ਹਨ। ਹੁਣ ਸ੍ਰੀ ਗੁਰੂ ਗ੍ਰੰਥ ਜੀ ਦੀ ਕੁੰਜੀ 'ਸਤਿਨਾਮ' ਹੈ। ਜਦ ਤੋੜੀ ਅਸੀਂ ਕੁੰਜੀ ਦੀ ਪ੍ਰਾਪਤੀ ਨਾ ਕਰੀਏ ਤਦ ਤੋੜੀ ਆਤਮ-ਮੰਦਰ ਦੇ ਭੇਦ ਨਹੀਂ ਖੁੱਲ੍ਹ ਸਕਦੇ। ਸਤਿਨਾਮ ਦਾ ਸਿਮਰਨ ਹੀ ਪ੍ਰਾਪਤੀ ਹੈ। ਪਰ ਅਸੀਂ ਹੋਰ ਸਭ ਕੁਝ ਤਾਂ ਕਰਦੇ ਹਾਂ, ਪੜ੍ਹਦੇ ਹਾਂ ਪਰ ਸਿਮਰਨ ਨੂੰ ਦੁਰਾਡੇ ਰੱਖੀ ਬੈਠੇ ਹਾਂ। ਸੁਖਮਨੀ ਸਾਹਿਬ ਜੀ ਦੀ ਮੁਢਲੀ ਹੀ ਅਸਟਪਦੀ ਵਿੱਚ ਇਉਂ ਲਿਖਿਆ ਹੈ—

*"ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥*
*ਨਾਮੁ ਜਪਤ ਅਗਨਤ ਅਨੇਕੈ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ[1]॥*
*ਕੀਨੇ ਰਾਮ ਨਾਮ ਇਕ ਆਖੵਰ॥*

---

੧. ਸੁਧਾ-ਅੱਖਰ = ਅੰਮ੍ਰਿਤ ਦੇ ਅੱਖਰ ਭਾਵ ਅਕਹਿ ਨਾਮ।

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥"* (ਪੰਨਾ ੨੯੦)

ਸੁਖਮਨੀ ਸਾਹਿਬ ਜੀ ਵਿੱਚ ਤਾਂ ਸਿਮਰਨ ਦੀ ਹੀ ਮਹਿਮਾ ਹੈ। ਜਿਸ ਤਰ੍ਹਾਂ ਮੁੱਢਲੀ ਅਸਟਪਦੀ ਵਿੱਚ ਇਸ ਦਾ ਜ਼ਿਕਰ ਹੈ, ਉਸੇ ਤਰ੍ਹਾਂ ਅਖ਼ੀਰਲੀ ਵਿੱਚ ਲਿਖਿਆ ਹੈ—

*"ਸਗਲ ਮਤਾਂਤ ਕੇਵਲ ਹਰਿ ਨਾਮ॥"*

ਅਰਥਾਤ ਸਾਰਿਆਂ ਮਤਾਂ ਦਾ ਤੱਤ ਹਰੀਨਾਮ ਹੈ। ਸਿਮਰਨ ਮਤ ਮਤਾਂਤਰਾਂ ਦਾ ਕੇਂਦਰ (Focus) ਤੇ ਸਾਂਝੀ-ਟਿੱਪਣੀ (Meeting Point) ਹੈ, ਅਰਸ਼ੀ ਖ਼ਜ਼ਾਨੇ ਦੀ ਗੁਪਤ ਕੁੰਜੀ ਹੈ; ਲੁਕਵੀਂ ਸੀੜ੍ਹੀ ਹੈ ਜਿਸ ਉਪਰ ਚੜ੍ਹਕੇ ਆਦਮੀ ਸਿੱਧਾ ਸੱਤਵੇਂ ਅਸਮਾਨ ਨੂੰ ਚੜ੍ਹ ਜਾਂਦਾ ਹੈ, ਪਰ ਅਸਾਂ ਤਾਂ ਇਸ ਪੌੜੀ ਨੂੰ ਆਪ ਪਰੇ ਕਰ ਛੱਡਿਆ ਹੈ। ਅਸੀਂ ਪੜ੍ਹਦੇ ਤਾਂ ਹਾਂ, ਪਰ ਜਰਦੇ ਨਹੀਂ। ਸਾਡੀ ਮਿਹਨਤ ਨਿਸਫਲ ਹੋ ਜਾਂਦੀ ਹੈ ਤੇ ਆਧਿ-ਵਿਆਧਿ ਦੇ ਬੰਧਨ ਨਹੀਂ ਟੁੱਟਦੇ। ਸ੍ਰੀ ਜਪੁਜੀ ਸਾਹਿਬ ਦੀਆਂ ਸਾਰੀਆਂ ਪਉੜੀਆਂ ਦਾ ਤੱਤ ਇਹ ਤੁਕ ਹੈ—

*"ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ*
*ਸੋ ਮੈ ਵਿਸਰਿ ਨ ਜਾਈ॥"*

ਇਸ ਤੁਕ ਦਾ ਤੱਤ ਜਾਂ ਸੰਖੇਪ ਸ਼ਬਦ ਹੈ 'ਜਪੁ' ਜਾਂ 'ਸਿਮਰਨ' ਜੋ ਸਿਰਲੇਖ ਸ੍ਰੀ ਜਪੁਜੀ ਸਾਹਿਬ ਦੇ ਮੁੱਢ ਵਿੱਚ ਆਉਂਦਾ ਹੈ। ਸੋ ਅਰਸ਼ੀ-ਨੁਸਖ਼ਾ ਤਾਂ ਅਸੀਂ ਪੜ੍ਹ ਛੱਡਦੇ ਹਾਂ, ਪਰ ਨੁਸਖ਼ੇ ਉਪਰ ਜੋ ਅਮਲ ਲਿਖਿਆ ਹੈ ਉਹ ਨਹੀਂ ਕਰਦੇ। ਸੱਚਮੁੱਚ ਸਾਡੀ ਹਾਲਤ ਉਸ ਰੋਗੀ ਵਰਗੀ ਹੈ ਜੋ ਵੱਡੇ ਤੋਂ ਵੱਡੇ ਹਕੀਮਾਂ ਕੋਲ ਆਪਣਾ ਦੁੱਖ ਦੱਸਣ ਲਈ ਜਾਂਦਾ ਹੈ ਤੇ ਹਕੀਮ ਉਸ ਨੂੰ ਨੁਸਖ਼ੇ ਉਪਰ ਲਿਖ ਦਿੰਦਾ ਹੈ ਕਿ ਕੁਨੈਨ ਖਾਓ। ਮਰੀਜ਼ ਘਰ ਆ ਕੇ ਆਖਦਾ ਹੈ ਤੇ ਘੜੀ-ਘੜੀ ਆਖਦਾ ਹੈ, 'ਕੁਨੈਨ ਖਾਓ' ਪਰ ਖਾਂਦਾ ਨਹੀਂ। ਸ੍ਰੀ ਜਪੁਜੀ ਸਾਹਿਬ ਦਾ ਆਦਿ ਅਤੇ ਅੰਤ 'ਜਪੁ' ਹੈ, ਪਰ ਜਪੁ (ਸਿਮਰਨ) ਹੀ ਅਸੀਂ ਨਹੀਂ ਕਰਦੇ। ਜਪੁ ਜਾਂ ਸਿਮਰਨ ਸਬੰਧੀ ਫਿਰ ਵਿਸਥਾਰ ਨਾਲ ਲਿਖਣ ਦਾ ਯਤਨ ਕੀਤਾ ਜਾਵੇਗਾ ਕਿਉਂਕਿ 'ਜਪੁ' ਹੀ ਸਿੱਖੀ ਦਾ ਵੱਡਾ ਤੇ ਮੁੱਢਲਾ ਅਸੂਲ ਹੈ।

ਥੋੜ੍ਹੇ ਹੀ ਸੱਜਣ ਅਜਿਹੇ ਹੋਣਗੇ ਜਿਨ੍ਹਾਂ ਨੇ ਅੰਮ੍ਰਿਤ ਜਾਂ 'ਆਬੇਹਿਆਤ' ਬਾਬਤ ਪੜ੍ਹਿਆ ਜਾਂ ਸੁਣਿਆ ਨਾ ਹੋਵੇ। ਸਾਡੀਆਂ ਸਾਰੀਆਂ ਧਾਰਮਿਕ ਪੁਸਤਕਾਂ ਮੁੜ-ਮੁੜ ਅੰਮ੍ਰਿਤ ਵੱਲ ਹੀ ਇਸ਼ਾਰੇ ਕਰਦੀਆਂ ਹਨ ਤੇ ਪੱਛਮੀ ਸਾਇੰਸ ਵੀ ਉਸ ਔਖਧੀ ਨੂੰ ਹਰ ਵੇਲੇ ਢੂੰਡਦੀ ਰਹਿੰਦੀ ਹੈ ਜਿਹੜੀ ਬੁੱਢਿਆਂ ਨੂੰ ਜੁਆਨ, ਜੁਆਨਾਂ ਨੂੰ ਚਿਰੰਜੀਵ ਤੇ ਚਿਰੰਜੀਵਾਂ ਨੂੰ ਆਦਿ, ਅਨੀਲ, ਅਨਾਦ, ਅਨਾਹਤ ਕਰ ਦੇਵੇ। ਸੋਮ-ਰਸ (Soma) ਬਾਬਤ ਵੇਦਾਂ ਵਿੱਚ ਘੜੀ-ਮੁੜੀ ਜ਼ਿਕਰ ਆਉਂਦਾ ਹੈ। ਇਸੇ

'ਆਬਿ-ਹਿਆਤ' ਨੂੰ ਢੂੰਡਣ ਲਈ ਹੀ ਪਹਿਲੋਂ ਪਹਿਲ ਪੱਛਮੀ ਵਿਦਵਾਨ (Scholar) ਸੰਸਕ੍ਰਿਤ ਵੱਲ ਝੁਕੇ ਸਨ। ਮੈਕਸਮੂਲਰ ਅਤੇ ਹੋਰ ਵਿਦਵਾਨ ਸੋਮ-ਰਸ ਨੂੰ ਢੂੰਡ ਢੂੰਡ ਕੇ ਹਾਰ ਗਏ, ਨਾ ਲੱਭਾ ਪਰ ਨਾ ਲੱਭਾ! ਭਾਵੇਂ ਕਈ ਪੱਛਮੀ ਵਿਦਵਾਨਾਂ ਨੇ ਲਿਖਿਆ ਹੈ ਕਿ 'ਸੋਮਾ' ਇਕ ਦੂਧੇਲੀ ਅੱਕ ਵਰਗੀ (Asclepia) ਬੂਟੀ ਹੈ ਪਰ ਬੂਟੇ ਇਕੱਠੇ ਕਰਨ ਵਾਲਿਆਂ ਨੇ ਹੇਠਾਂ ਉਪਰ ਦੇ ਸੱਭੇ ਬੂਟੇ ਇਕੱਠੇ ਕਰ ਮਾਰੇ ਹਨ, ਪਰ ਉਹ 'ਦੁਧੈਲੀ-ਬੂਟੀ' ਨਹੀਂ ਮਿਲੀ ਜਿਸ ਨੂੰ ਪੀ ਰਿਸ਼ੀ ਲੋਕ ਸੁਰਜੀਤ ਹੋ ਜਾਂਦੇ ਸਨ। ਅੱਜਕੱਲ੍ਹ ਪੱਛਮੀ ਬੂਟੇ-ਦਾਨ (Botanist) ਤੇ ਵਿਦਵਾਨ ਹਾਰ ਕੇ ਚੁੱਪ ਹੋ ਬੈਠੇ ਹਨ। ਹਾਂ, ਅਖ਼ਬਾਰਾਂ ਵਿੱਚ ਡਾਕਟਰ ਤੇ ਹਕੀਮ, 'ਅੰਮ੍ਰਿਤ' ਬਾਬਤ ਕਦੀ-ਕਦੀ ਛਾਪ ਛੌਡਿਆ ਕਰਦੇ ਹਨ, ਤੇ ਨਵੀਂ ਖੋਜ ਛਪਣ ਉਪਰ ਵਿਦਵਾਨਾਂ ਦੇ ਮੂੰਹਾਂ ਵਿੱਚ ਫਿਰ ਪਾਣੀ ਭਰ ਆਉਂਦਾ ਹੈ। ਹੋਵੇ ਵੀ ਕਿਉਂ ਨਾ, ਅੰਮ੍ਰਿਤ ਉਹ ਵਸਤੂ ਹੈ ਜਿਹੜੀ ਸਾਨੂੰ ਅਮਰ ਕਰਨ ਵਾਲੀ ਹੈ, ਜਿਹੜੀ ਸਾਡੇ ਰੋਗਾਂ ਨੂੰ ਜੜ੍ਹ ਤੋਂ ਪੁੱਟਣ ਵਾਲੀ ਹੈ, ਜੋ ਸੰਜੀਵਨੀ, ਇੱਕੋ ਇੱਕ ਨਾਯਾਬ ਰੱਬੀ ਬੂਟੀ ਹੈ, ਜਿਸ ਨੂੰ ਖ਼ਰੀਦਣ ਲਈ ਦੁਨੀਆਂ ਦੇ ਰਾਜੇ, ਮਹਾਰਾਜੇ, ਜ਼ਾਰ ਅਤੇ ਕੈਸਰ ਆਪਣੀ ਸਾਰੀ ਦੌਲਤ ਦੇਣ ਲਈ ਤਿਆਰ ਹਨ ਪਰ ਅਜੇ ਤੋੜੀ ਉਹ ਬੂਟੀ ਹਕੀਮਾਂ ਤੇ ਡਾਕਟਰਾਂ ਨੂੰ ਨਹੀਂ ਲੱਭੀ।

ਪਰ ਇਕ 'ਹਕੀਮ' ਅਸਾਂ ਅਜਿਹਾ ਸੁਣਿਆ ਹੈ ਜਿਸ ਬਾਬਤ ਮਸ਼ਹੂਰ ਹੈ ਕਿ ਮੁਰਦੇ ਨੂੰ ਜਿਵਾ ਸਕਦਾ ਸੀ। ਇਸਦਾ ਨਾਉਂ 'ਅਫ਼ਲਾਤੂਨ' (Plato) ਹੈ ਜੋ ਯਸੂ-ਮਸੀਹ ਤੋਂ ਵੀ ਕਈ ਸਾਲ ਪਹਿਲੇ ਯੂਨਾਨ ਦੀ ਧਰਤੀ ਵਿੱਚ ਹੋਇਆ ਹੈ। ਅਫ਼ਲਾਤੂਨ ਬਾਬਤ ਮੈਂ ਪਹਿਲੀ ਵਾਰ ਤਦ ਸੁਣਿਆ ਸੀ ਜਦ ਮੇਰੀ ਨਾਨੀ ਜੀ ਪ੍ਰਲੋਕ ਗਮਨ ਹੋਏ। ਇਹ ਅੱਜ ਤੋਂ ਵੀਹ ਸਾਲ ਪਹਿਲੋਂ ਦੀ ਗੱਲ ਹੈ। ਉਸ ਵੇਲੇ ਕਈ ਸੱਜਣ ਕਿਹਾ ਕਰਦੇ ਸਨ ਕਿ ਅਗਲੇ ਜ਼ਮਾਨੇ ਦੇ 'ਹਕੀਮ' ਲੁਕਮਾਨ ਤੇ ਅਫ਼ਲਾਤੂਨ ਵਰਗੇ ਅਜਿਹੇ ਸਨ ਜਿਹੜੇ ਮੁਰਦਿਆਂ ਨੂੰ ਉਠਾ ਕੇ ਗੱਲਾਂ ਕਰਾ ਦਿੰਦੇ ਸਨ। ਵੀਹ ਸਾਲ ਦਾ ਅਰਸਾ ਥੋੜ੍ਹਾ ਨਹੀਂ ਹੁੰਦਾ, ਪਰ ਇਸ ਅਰਸੇ ਵਿੱਚ ਇਨ੍ਹਾਂ 'ਹਕੀਮਾਂ' ਬਾਬਤ ਮੈਂ ਫਿਰ ਕੁਝ ਹੋਰ ਨਹੀਂ ਸੁਣਿਆ। ਸ੍ਰੀ ਜਪੁਜੀ ਸਾਹਿਬ ਨੂੰ ਸਮਝਣ ਵਾਸਤੇ ਕਈ ਸਾਲਾਂ ਦੇ ਲਗਾਤਾਰ ਲਗਾਉ (Sustained Effort) ਦੀ ਜ਼ਰੂਰਤ ਹੈ। ਜਦ ਮੈਂ ਅਫ਼ਲਾਤੂਨ ਦੀਆਂ ਕਿਤਾਬਾਂ ਪੜ੍ਹੀਆਂ ਤਾਂ ਮੈਨੂੰ ਨਿਸ਼ਚਾ ਹੋ ਗਿਆ ਕਿ ਅਫ਼ਲਾਤੂਨ ਸੱਚਮੁੱਚ 'ਮੁਰਦੇ' ਨੂੰ ਜਿਵਾ ਸਕਦਾ ਸੀ, ਪਰ ਉਸ ਨੇ ਵੀ ਉਸ ਸੰਜੀਵਨੀ ਬੂਟੀ ਦਾ ਜ਼ਿਕਰ ਖੋਲ੍ਹਕੇ ਆਪਣੀਆਂ ਪੋਥੀਆਂ ਵਿੱਚ ਨਹੀਂ ਕੀਤਾ।

ਬਾਈਬਲ (Bible) ਵਿੱਚ ਯਸੂ ਮਸੀਹ ਜੀ ਦਾ ਜੀਵਨ ਬ੍ਰਿਤਾਂਤ ਆਉਂਦਾ ਹੈ। ਇਸ ਧਾਰਮਿਕ ਪੁਸਤਕ ਨੂੰ ਵੀ ਮੈਂ ਡਾਢੀ ਪ੍ਰੀਤ ਨਾਲ ਪੜ੍ਹਿਆ। ਯਸੂ ਮਸੀਹ ਜੀ ਆਪ ਮੁਰਦਿਆਂ ਵਿੱਚੋਂ ਉਠੇ ਹੋਏ ਮੰਨੇ ਗਏ ਹਨ। ਦੂਜੇ ਹੋਰਨਾਂ ਬਾਬਤ ਵੀ

ਜ਼ਿਕਰ ਆਉਂਦਾ ਹੈ, ਜਿਹਾ ਕਿ ਲਾਜ਼ਰਸ (Lazarus) ਮਰੀਅਮ (Mary) ਦਾ ਭਰਾ। ਬਾਈਬਲ ਵਿੱਚ ਲਿਖਿਆ ਹੈ ਕਿ ਯਸੂ ਮਸੀਹ ਜੀ ਨੇ ਇਸ ਨੂੰ ਕਬਰ ਵਿੱਚੋਂ ਕੱਢਿਆ। ਇਸ ਤੋਂ ਛੁੱਟ ਕੁਝ ਹੋਰ ਵੀ ਅਜਿਹੀਆਂ ਗੱਲਾਂ ਲਿਖੀਆਂ ਹਨ (ਜਿਹਾ ਕਿ ਪਾਣੀ ਦਾ ਸ਼ਰਾਬ ਬਣਾਉਣਾ) ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ 'ਅੰਮ੍ਰਿਤ' ਜਾਂ ਅਮਰ ਕਰਨ ਵਾਲੀ ਔਖਧੀ ਬਾਈਬਲ ਦੇ ਨੁਸਖਿਆਂ ਵਿੱਚ ਵੀ ਵਰਤੀ ਗਈ ਹੈ।

ਕੁਰਾਨ ਸ਼ਰੀਫ਼ ਵਿੱਚ ਵੀ ਇੱਕ-ਦੋ ਵਾਰੀ ਆਬਿ-ਹਿਆਤ ਦਾ ਜ਼ਿਕਰ ਆਇਆ ਹੈ, ਤੇ 'ਗ਼ਾਰ' (Cave) ਵਾਲੇ ਸੂਰੇ ਵਿੱਚ ਮੂਸਾ ਅਤੇ ਖ਼੍ਵਾਜਾ-ਖ਼ਿਜ਼ਰ ਦਾ ਜ਼ਿਕਰ ਆਉਂਦਾ ਹੈ। ਉਹ ਵੱਡਾ ਪੀਰ ਗਿਣਿਆ ਗਿਆ ਹੈ ਜਿਸ ਬਾਬਤ ਮੁਸਲਮਾਨ ਭਰਾਵਾਂ ਦਾ ਯਕੀਨ ਹੈ ਕਿ ਉਹ ਜ਼ਿੰਦਾ-ਪੀਰ ਹਨ। ਕਵੀ ਫ਼ਰਦੋਸੀ ਨੇ ਆਪਣੇ ਸ਼ਾਹਨਾਮੇ ਵਿੱਚ ਖ਼੍ਵਾਜਾ ਖ਼ਿਜ਼ਰ ਤੇ ਸਿਕੰਦਰ (Alexander) ਬਾਦਸ਼ਾਹ ਦਾ ਸੁਆਦਲਾ ਹਾਲ ਲਿਖਿਆ ਹੈ। ਉਹ ਆਖਦੇ ਹਨ ਕਿ ਸਿਕੰਦਰ ਬਾਦਸ਼ਾਹ ਸਾਰੀ ਦੁਨੀਆਂ ਨੂੰ ਫ਼ਤਹਿ ਕਰਕੇ ਇਸ ਧੁਨ ਵਿੱਚ ਮਸਤ ਹੋ ਗਿਆ ਕਿ ਚਿਰੰਜੀਵ ਹੋਵੇ। ਇਸ ਕਰਕੇ ਉਹ ਆਬਿ-ਹਿਆਤ ਦੇ ਚਸ਼ਮੇ ਨੂੰ ਢੂੰਡਣ ਲੱਗ ਪਿਆ, ਜਿਸ ਦੀ ਹੋਂਦ 'ਕੋਹ-ਕਾਫ਼' ਦੇ ਪਹਾੜਾਂ ਵਿੱਚ ਦੱਸੀ ਜਾਂਦੀ ਸੀ। ਕੋਹ-ਕਾਫ਼ ਦੀਆਂ ਹੂਰਾਂ ਇਸੇ ਤਰ੍ਹਾਂ ਮਸ਼ਹੂਰ ਹਨ ਜਿਸ ਤਰ੍ਹਾਂ ਹੇਮ-ਕੁੰਡ ਜਾਂ ਸੁਮੇਰ ਪਰਬਤ ਦੀਆਂ ਪਰੀਆਂ। ਲਿਖਿਆ ਹੈ ਕਿ ਸਿਕੰਦਰ ਨੇ ਬੜੀਆਂ ਤਕਲੀਫ਼ਾਂ ਰਸਤੇ ਵਿੱਚ ਸਹੀਆਂ ਤੇ ਆਖ਼ਰਕਾਰ ਇੱਕ ਐਸੀ ਜਗ੍ਹਾ 'ਤੇ ਪਹੁੰਚਿਆ ਜਿੱਥੇ ਜ਼ਮੀਨ ਦੇ ਹੇਠੋਂ ਪਾਣੀ ਦੀ ਗੁੜ-ਗੁੜ ਦੀ ਅਵਾਜ਼ ਆਉਂਦੀ ਸੀ। ਰਾਤ ਨੂੰ ਥੱਕ ਕੇ ਸਿਕੰਦਰ ਬਾਦਸ਼ਾਹ ਇਸ ਚਸ਼ਮੇ ਉਪਰ ਲੇਟਿਆ ਤੇ ਉਸ ਨੂੰ ਸੁਫ਼ਨਾ ਆਇਆ ਕਿ ਇਥੋਂ ਦੇ ਪੱਥਰ ਚੁਣ ਲਓ, ਪਰ ਜੋ ਪੱਥਰ ਚੁਣੇਗਾ ਉਹ ਵੀ ਪਛਤਾਵੇਗਾ ਤੇ ਜਿਹੜਾ ਨਾ ਚੁਣੇਗਾ ਉਹ ਵੀ ਪਛਤਾਵੇਗਾ। ਸਿਕੰਦਰ ਤੇ ਉਸਦੇ ਸਾਥੀਆਂ ਨੇ ਕੁਝ ਪੱਥਰ ਉਸ ਜਗ੍ਹਾ ਦੇ ਚੁੱਕ ਲਏ ਤੇ ਜਦ ਸਵੇਰ ਹੋਈ ਤਾਂ ਅੱਗੇ ਟੁਰ ਪਏ। ਜਦ ਅੱਗੇ ਪੜਾਅ ਉਪਰ ਪਹੁੰਚ ਕੇ ਆਪਣੀ ਬੁਚਕੀ ਖੋਲ੍ਹੀ ਤਾਂ ਦੇਖਿਆ ਕਿ ਪੱਥਰ ਕੀ ਸਨ ਉਹ ਲਾਲ ਹੀਰੇ ਸਨ। ਇਹ ਦੇਖਕੇ ਜਿਹੜੇ ਪੱਥਰ ਚੁੱਕ ਕੇ ਨਹੀਂ ਲਿਆਏ ਸਨ ਉਹ ਪਛਤਾਏ ਕਿ ਅਸਾਂ ਪੱਥਰ ਕਿਉਂ ਨਹੀਂ ਲਿਆਂਦੇ ਤੇ ਜਿਹੜੇ ਲਿਆਏ ਸਨ ਉਹ ਵੀ ਪਛਤਾਏ ਕਿ ਅਸਾਂ ਹੋਰ ਕਿਉਂ ਨਹੀਂ ਲਿਆਂਦੇ, ਕਿਉਂਕਿ ਲਾਲਚ ਬੁਰੀ ਬਲਾ ਹੈ। ਇਹ ਦੇਖ ਕੇ ਸਿਕੰਦਰ ਮੁੜ ਉਸੇ ਜਗ੍ਹਾ ਨੂੰ ਢੂੰਡਣ ਗਿਆ ਕਿਉਂਕਿ ਉਸਦਾ ਖ਼ਿਆਲ ਸੀ ਕਿ ਆਬਿ-ਹਿਆਤ ਉਨ੍ਹਾਂ ਪੱਥਰਾਂ ਦੇ ਹੇਠਾਂ ਜ਼ਰੂਰ ਹੋਵੇਗਾ, ਪਰ ਰਸਤੇ ਵਿੱਚ ਐਸੀ ਹਨ੍ਹੇਰੀ ਤੇ ਅੰਧਕਾਰ ਹੋਇਆ ਕਿ ਸਿਕੰਦਰ ਰਸਤਾ ਹੀ ਭੁੱਲ ਗਿਆ ਤੇ ਕੋਹ-ਕਾਫ਼ ਵਿੱਚ ਮੁੜ ਕੇ ਨਾ ਜਾ ਸਕਿਆ। ਵਜੀਦ ਜੀ ਨੇ ਇਸ ਰਵਾਇਤ ਬਾਬਤ ਇਉਂ ਲਿਖਿਆ ਹੈ—

*"ਸ਼ਾਹ ਸਿਕੰਦਰ ਢੂੰਡੇ ਆਬਿ-ਹਿਆਤ ਨੂੰ।*
*ਫਿਰਦਾ ਵਿੱਚ ਉਜਾੜੀਂ ਦਿਨ ਤੇ ਰਾਤ ਨੂੰ।*

*ਕਦੀ ਨਾ ਪੀਤੋਸੁ ਪਿਆਲਾ ਆਪਣੇ ਦਸਤ ਭਰ।*
*ਵਜੀਦਾ ਕੌਣ ਸਾਈਂ ਨੂੰ ਆਖੇ ਅੰਞ ਨਹੀਂ ਅੰਞ ਕਰ!"*

ਹਾਂ ਜੀ, ਕੌਣ ਸਾਹਿਬ ਨੂੰ ਆਖ ਸਕਦਾ ਹੈ ਕਿ ਅੰਞ ਨਹੀਂ ਅੰਞ ਕਰ! ਪਰ ਇਨ੍ਹਾਂ ਗੱਲਾਂ ਤੋਂ ਸਪੱਸ਼ਟ ਹੈ ਕਿ ਆਬਿ-ਹਿਆਤ ਵਾਸਤੇ ਸਿਕੰਦਰ ਵਰਗੇ ਸ਼ਹਿਨਸ਼ਾਹ ਵੀ ਤਰਸ ਰਹੇ ਹਨ।

ਹਿੰਦੁਸਤਾਨ ਦੀਆਂ ਧਾਰਮਿਕ ਪੁਸਤਕਾਂ ਵਿੱਚ 'ਅੰਮ੍ਰਿਤ' ਦਾ ਹਾਲ ਹੋਰ ਹੀ ਤਰ੍ਹਾਂ ਲਿਖਿਆ ਹੈ ਅਤੇ 'ਅੰਮ੍ਰਿਤ' ਦੀ ਉਤਪਤੀ 'ਖੀਰ-ਸਮੁੰਦਰ' ਦੇ ਮਥਨ (ਰਿੜਕਣ) ਨਾਲ ਲਿਖੀ ਹੈ। ਇਹ ਕਥਾ ਵਿਸ਼ਨੂੰ-ਪੁਰਾਨ ਤੇ ਮਹਾਭਾਰਤ ਵਿੱਚ ਅਤੇ ਹੋਰ ਕਈ ਪੁਸਤਕਾਂ ਵਿੱਚ ਆਈ ਹੈ। ਥੋੜ੍ਹੇ ਹੀ ਸੱਜਣ ਅਜਿਹੇ ਹੋਣਗੇ ਜਿਨ੍ਹਾਂ ਨੇ ਇਸ ਸੁਆਦਲੀ ਵਾਰਤਾ ਨੂੰ ਕਿਸੇ ਨਾ ਕਿਸੇ ਸ਼ਕਲ ਵਿੱਚ ਨਾ ਸੁਣਿਆ ਹੋਵੇ। ਵੱਖ-ਵੱਖ ਪੁਸਤਕਾਂ ਵਿੱਚ ਥੋੜ੍ਹਾ-ਥੋੜ੍ਹਾ ਭਿੰਨ ਭੇਦ ਹੈ ਜਿਹਾ ਕਿ ਅਜਿਹੀਆਂ ਹਾਲਤਾਂ ਵਿੱਚ ਜ਼ਰੂਰ ਹੋਇਆ ਕਰਦਾ ਹੈ, ਪਰ ਮੋਟੀ ਗੱਲ ਸਭ ਪੁਸਤਕਾਂ ਵਿੱਚ ਸਾਂਝੀ ਹੈ ਅਤੇ ਇਸਦਾ ਸੰਖੇਪ ਵਰਨਣ ਇਉਂ ਹੈ—

"ਆਦਿ ਵਿੱਚ ਜਦ ਵਾਹਿਗੁਰੂ ਨੇ ਸ੍ਰਿਸ਼ਟੀ ਰਚੀ ਤੇ ਦੇਵ ਦੈਂਤ ਉਪਾਏ ਤਦ ਤੋਂ ਹੀ ਦੇਵਾਂ ਅਤੇ ਦੈਂਤਾਂ ਵਿੱਚ ਡਾਢੀ ਦੁਸ਼ਮਣੀ ਸੀ ਅਤੇ ਦੋਵੇਂ ਇਹ ਕੋਸ਼ਿਸ਼ ਕਰਦੇ ਸਨ ਕਿ ਅਸੀਂ ਚਿਰੰਜੀਵ ਹੋ ਜਾਈਏ। ਜਿਸ ਤਰ੍ਹਾਂ ਦੇਵ ਕੋਸ਼ਿਸ਼ਾਂ ਕਰਦੇ ਸਨ ਉਸੇ ਤਰ੍ਹਾਂ ਦੈਂਤ ਵੀ ਤਮਸੀ ਤਪੱਸਿਆ ਕਰਦੇ ਸਨ ਤੇ ਸ਼ਿਵ, ਵਿਸ਼ਨੂੰ ਤੇ ਬ੍ਰਹਮਾ ਜੀ ਪਾਸ ਅਮਰ ਹੋਣ ਲਈ ਪ੍ਰਾਰਥਨਾ ਕਰਦੇ ਸਨ। ਪਰ ਆਖ਼ਰਕਾਰ ਦੇਵਤਿਆਂ ਦੀ ਪ੍ਰਾਰਥਨਾ ਕਬੂਲ ਹੋਈ ਤੇ ਅਸੁਰ ਪਿੱਛੇ ਰਹਿ ਗਏ, ਕਿਉਂਕਿ ਜਿਸ ਵੇਲੇ 'ਖੀਰ-ਸਮੁੰਦਰ' ਰਿੜਕਿਆ ਗਿਆ ਉਸ ਵੇਲੇ ਵਿਸ਼ਨੂੰ ਜੀ ਨੇ ਦੇਵਤਿਆਂ ਦੀ ਮਦਦ ਕੀਤੀ। ਸਮੁੰਦਰ ਰਿੜਕਣ ਵੇਲੇ ਮੰਦਰਾਚਲ ਪਰਬਤ ਮਧਾਣਾ ਬਣਾਇਆ ਗਿਆ ਤੇ ਬਾਸਕ ਨਾਗ ਰਿੜਕਣ ਦੀ ਰੱਸੀ ਬਣਿਆ। ਇਕ ਪਾਸਾ ਦੇਵਤਿਆਂ ਨੇ ਫੜਿਆ ਤੇ ਦੂਸਰਾ ਅਸੁਰਾਂ ਨੇ। ਰਿੜਕਣ 'ਤੇ, ਲਿਖਿਆ ਹੈ, ਚੌਦਾਂ ਰਤਨ ਇਸ ਤਰ੍ਹਾਂ ਪ੍ਰਾਪਤ ਹੋਏ ਜਿਸ ਤਰ੍ਹਾਂ ਦਹੀਂ ਰਿੜਕਣ 'ਤੇ ਮੱਖਣ ਨਿਕਲਦਾ ਹੈ। ਇਨ੍ਹਾਂ ਚੌਦਾਂ ਰਤਨਾਂ ਦੇ ਨਾਮ ਭਿੰਨ-ਭਿੰਨ ਕਿਤਾਬਾਂ ਵਿੱਚ ਭਿੰਨ-ਭਿੰਨ ਦਿੱਤੇ ਹੋਏ ਹਨ, ਪਰ ਮੋਟੀ ਗੱਲ ਇਹ ਹੈ ਕਿ ਸਭ ਤੋਂ ਪਹਿਲੋਂ ਦਸ ਤੇ ਚਾਰ (ਚੌਦਾਂ) 'ਰਤਨ' ਨਿਕਲੇ ਤੇ ਇਸ ਤੋਂ ਉਪਰੰਤ ਲਖਸ਼ਮੀ ਜੀ ਅੰਮ੍ਰਿਤ ਦਾ ਛੱਨਾ ਲੈ ਕੇ ਨਿਕਲੀ ਜਿਸ ਨੂੰ ਦੇਵਤਿਆਂ ਨੇ ਪਾਨ ਕੀਤਾ ਤੇ ਸਦੀਵ ਲਈ ਅਮਰ ਹੋ ਗਏ। ਅੰਮ੍ਰਿਤ ਨਿਕਲਣ ਤੋਂ ਪਹਿਲੋਂ ਬਿਖ ਵੀ ਨਿਕਲੀ ਸੀ ਜਿਸ ਨੂੰ ਮਹਾਂਦੇਵ ਜੀ ਨੇ ਆਪ ਪੀ ਲਿਆ, ਜਿਸ ਕਰਕੇ ਅੱਜ ਤੋੜੀ ਉਨ੍ਹਾਂ ਨੂੰ ਨੀਲ-ਕੰਠ ਆਖਿਆ ਜਾਂਦਾ ਹੈ। ਯਥਾ 'ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ (ਪਾਤਸ਼ਾਹੀ ੧੦)"। ਲਿਖਿਆ ਹੈ ਕਿ "ਅਸੁਰ ਤਾਂ ਲਖਸ਼ਮੀ ਜੀ ਦੇ ਸਰੂਪ ਉਪਰ ਮੋਹਤ ਰਹੇ ਅਤੇ ਸੁਰ

(ਦੇਵਤੇ) ਇਤਨੀ ਦੇਰ ਵਿੱਚ ਅੰਮ੍ਰਿਤ ਪਾਨ ਕਰਕੇ ਹਮੇਸ਼ਾ ਲਈ ਅਮਰ ਹੋ ਗਏ।"

ਇਹ ਹੈ ਪੁਰਾਣਿਕ ਕਥਾ ਜਿਹੜੀ ਬੜੀ ਸੁੰਦਰ ਤੇ ਮਨਮੋਹਣੀ ਹੈ, ਜਿਸਦਾ ਵਰਣਨ ਕਿਸੇ ਨਾ ਕਿਸੇ ਸ਼ਕਲ ਵਿੱਚ ਸਾਰੀ ਹਿੰਦੂ ਕਥਾ-ਵਾਰਤਾ (Mythology) ਵਿੱਚ ਆਉਂਦਾ ਹੈ।

ਇਨ੍ਹਾਂ ਵੱਖ-ਵੱਖ ਦੇਸ਼ਾਂ ਦੀਆਂ ਵੱਖ-ਵੱਖ ਕਹਾਣੀਆਂ ਤੋਂ ਨਿਸ਼ਚਿਤ ਗੱਲ ਇਹ ਨਿਕਲਦੀ ਹੈ ਕਿ ਅੰਮ੍ਰਿਤ ਦੀ ਖੋਜ ਦੁਨਿਆਵੀ ਪੁਰਸ਼ ਹੀ ਨਹੀਂ ਕਰਦੇ ਸਗੋਂ ਰਿਸ਼ੀ, ਮੁਨੀ, ਪੀਰ, ਔਲੀਆ ਤੇ ਭਗਤ ਜੁਗੋ ਜੁਗ ਕਰਦੇ ਆਏ ਹਨ। ਕਵੀਆਂ ਦੀ ਕਵਿਤਾ ਵੀ ਇਨ੍ਹਾਂ ਇਸ਼ਾਰਿਆਂ ਤੇ ਕਟਾਖ਼ਸ਼ਾਂ ਨਾਲ ਸੰਪੰਨ ਹੋਣ ਕਰਕੇ ਹੀ 'ਅਰਸ਼ੀ' ਅਖਵਾਉਂਦੀ ਹੈ। ਜੋ ਕਵੀ ਇਸ 'ਗੁਪਤ-ਗੰਗਾ' ਵਿੱਚ ਇਸ਼ਨਾਨ ਨਹੀਂ ਕਰਦਾ ਜਾਂ ਕਰਾਉਂਦਾ ਉਹ ਮਾਨੋ ਸੋਨਾ ਨਹੀਂ, ਪਿੱਤਲ ਹੈ। ਦੂਰੋਂ ਭਾਵੇਂ ਦੋਹਾਂ ਦੀ ਲਿਸ਼ਕ ਇੱਕੋ ਜਿਹੀ ਹੋਵੇ ਪਰ ਪਿੱਤਲ ਪਿੱਤਲ ਹੀ ਹੈ। ਕਾਲੀਦਾਸ ਤੇ ਸ਼ੈਕਸਪੀਅਰ ਉਪਰ ਵੀ ਇਸੇ ਸੂਰਜ ਦੀਆਂ ਕੁਝ-ਕੁਝ ਕਿਰਨਾਂ ਪਈਆਂ ਸਨ, ਪਰ ਜੇ ਇਸ ਪ੍ਰਚੰਡ ਸੂਰਜ ਦੇ ਪੂਰਨ ਦਰਸ਼ਨ ਕਰਨੇ ਹੋਣ ਤਾਂ ਗੁਰੂ-'ਗ੍ਰੰਥ' ਜੀ ਦੇ ਹੀ ਦਰਸ਼ਨ ਕਰਨੇ ਚਾਹੀਦੇ ਹਨ, ਕਿਉਂਕਿ ਉਹ ਬੁਝਾਰਤਾਂ, ਪਰਦੇ ਦੇ ਘੁੰਡ ਜਿਹੜੇ ਹੋਰ ਧਾਰਮਿਕ ਪੁਸਤਕਾਂ ਉਪਰ ਪਏ ਹਨ, ਗੁਰੂ ਮਹਾਰਾਜ ਦੀ ਕ੍ਰਿਪਾ ਨਾਲ ਇਥੇ ਆ ਕੇ ਸਭ ਖੁੱਲ੍ਹ ਗਏ ਹਨ। ਪਰ ਅੰਮ੍ਰਿਤ ਦੀ ਕਦਰ ਤੇ ਪਰਖ ਕੌਣ ਜਾਣਦਾ ਹੈ? ਗੁਰੂ ਮਹਾਰਾਜ ਨੇ ਲਿਖਿਆ ਹੈ—

*"ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ*
*ਅੰਮ੍ਰਿਤ ਕਾ ਵਾਪਾਰੀ ਜੀਉ॥*

*(ਮਾ: ਮ: ੧, ਪੰਨਾ ੯੯੩)*

ਸਾਕਤ ਪੁਰਸ਼ ਭਾਗ-ਹੀਣ ਹੋਣ ਕਰਕੇ ਅੰਮ੍ਰਿਤ ਤੋਂ ਵਾਂਝੇ ਰਹਿੰਦੇ ਹਨ—

*'ਅੰਮ੍ਰਿਤੁ ਕਉਰਾ ਬਿਖਿਆ ਮੀਠੀ॥*
*ਸਾਕਤ ਕੀ ਬਿਧਿ ਨੈਨਹੁ ਡੀਠੀ॥*
*ਕੂੜਿ ਕਪਟਿ ਅਹੰਕਾਰਿ ਰੀਝਾਨਾ॥*
*ਨਾਮੁ ਸੁਨਤ ਜਨੁ ਬਿਛੂਅ ਡਸਾਨਾ॥'*

*(ਰਾ: ਮ: ੫, ਪੰਨਾ ੮੯੨)*

## ੩

# ਬਬੀਹਾ-ਅਵਸਥਾ

ਅੱਜ ਤੋਂ ਨੌਂ ਸਾਲ ਪਹਿਲਾਂ ਜਦ ਮੈਂ ਕਸ਼ਮੀਰ ਤੋਂ ਬਦਲ ਰਾਮਬਨ (ਜੰਮੂ) ਆਇਆ ਤਾਂ ਇਸ ਜੰਗਲ ਦਾ ਬੰਦੋਬਸਤ (Working Plan) ਕਰਨ ਲਈ ਮੈਂ ਤੇ ਸਾਡਾ ਕਾਨਜ਼ਰਵੇਟਰ ਲੈਂਬਰਟ (Lembert) ਸਾਹਿਬ ਇੱਕ ਦਿਨ ਮਰਮਤ ਦੇ ਜੰਗਲਾਂ ਵਿੱਚ ਫਿਰ ਰਹੇ ਸਾਂ। ਡਾਢਾ ਸੁਹਾਉਣਾ ਸਮਾਂ ਸੀ; ਪਹਾੜਾਂ ਉੱਪਰ ਬਰਫ਼ਾਂ ਹੁਣੇ ਹੀ ਗਲਣ ਲੱਗੀਆਂ ਸਨ ਤੇ ਸੁੱਕੇ ਸੜੇ ਬੂਟੇ [1]ਵੱਡੀ ਨਿੰਦਰਾ ਤੋਂ ਉੱਠ ਅੱਖਾਂ ਪਏ ਮਲਦੇ ਸਨ। ਚੇਤ, ਵਿਸਾਖ ਦੇ ਦਿਨ ਸਨ, ਫੱਗਣ ਦੇ ਫਗਵਾੜੇ ਤਾਂ ਅੱਗੇ ਫੁੱਟ ਬੈਠੇ ਸਨ, ਹੁਣ ਪੱਤੀਆਂ ਕੱਢ ਰਹੇ ਸਨ। ਚੇਤ ਵਿੱਚ ਚਾਰੇ ਪਾਸੇ ਸਰ੍ਹਿਉਂ ਦੇ ਖੇਤ ਠਾਠ੍ਹਾਂ ਮਾਰ ਰਹੇ ਸਨ। ਜਿਧਰ ਦੇਖੋ ਮਾਨੋ ਸਾਵੀ-ਪੀਲੀ ਮਖ਼ਮਲ ਹੀ ਵਿਛੀ ਹੋਈ ਸੀ। ਉਪਰ ਨੀਲੇ ਅਸਮਾਨ ਤੇ ਸੂਰਜ ਦੀਆਂ ਨਵੀਆਂ ਫੁੱਟੀਆਂ ਕਿਰਣਾਂ ਲਲਾਰੀਆਂ ਵਾਂਗੂੰ ਬੱਦਲਾਂ ਨੂੰ ਲਾਲ-ਲਾਲ ਰੰਗ ਰਹੀਆਂ ਸਨ, ਹੇਠਾਂ [2]ਕਕੜਸਿੰਙੀ ਦੇ ਲਾਲ-ਪੱਤਰ ਬੱਦਲਾਂ ਨੂੰ ਮਿਹਣੇ ਮਾਰ ਮਾਰ ਕੇ ਆਖਦੇ ਸਨ ਕਿ ਸਾਡੀ ਪੋਸ਼ਾਕ ਤੁਹਾਡੇ ਕੋਲੋਂ ਵੀ ਸੋਹਣੀ ਹੈ। ਖੋੜ ਤੇ ਬਨਖੋੜੀ ਦੇ ਬਿਰਛ ਫੇਰ ਸਾਵੇ-ਪੀਲੇ ਹੋ ਰਹੇ ਸਨ ਤੇ ਜੰਗਲੀ [3]ਗੁਲਾਨਾਰ (Rhododendron Arboreum) ਦੇ ਖਿੜਨ ਕਰਕੇ ਮਾਨੋਂ ਚਾਰੇ ਪਾਸੇ ਲਾਲਟੈਨਾਂ ਹੀ ਲਿਸ਼ਕ ਰਹੀਆਂ ਸਨ। ਇਸ ਮੌਲੀ ਹੋਈ ਬਨਸਪਤੀ ਨੂੰ ਵੇਖ ਕੇ ਨੈਣਾਂ ਨੂੰ ਠੰਢ ਪੈਂਦੀ ਸੀ ਤੇ ਤੱਕ-ਤੱਕ ਕੇ ਦਿਲ ਖੀਵਾ ਹੁੰਦਾ ਸੀ। ਬੁਲਬੁਲਾਂ ਇੱਕ ਟਹਿਣੀ ਤੋਂ ਟੱਪ ਦੂਜੀ ਟਹਿਣੀ ਉੱਪਰ ਜਾਂਦੀਆਂ ਸਨ ਤੇ ਛੈਲ ਰਾਗ ਅਲਾਪਦੀਆਂ ਸਨ।

ਝਨਾਂ ਦੇ ਕੰਢੇ ਉਪਰ ਬਣ-ਕੋਇਲਾਂ[4] ਮਸਤ ਹੋਈਆਂ-ਹੋਈਆਂ ਸੁਰੀਲੇ ਸੋਹਲੇ ਗਾ ਰਹੀਆਂ ਸਨ। ਬਸੰਤੀ ਫੁੱਲਾਂ ਦੀ ਫ਼ੌਜ ਇਸ ਤਰ੍ਹਾਂ ਠਾਠਾਂ ਮਾਰਦੀ ਸੀ ਮਾਨੋ ਸਾਰੇ ਅੰਬਰੀ-ਤਾਰੇ ਹੇਠਾਂ ਹੀ ਭੱਜ ਆਏ ਹਨ। ਭਿੰਨੀ-ਭਿੰਨੀ ਸੁਗੰਧ ਸਾਰੇ ਪਾਸੇ

---

੧. ਸਿਆਲ।

੨. ਇੱਕ ਬੂਟਾ ਹੁੰਦਾ ਹੈ ਜਿਸ ਵਿੱਚੋਂ ਕਕੜਸਿੰਙੀ ਨਿਕਲੀ ਹੈ। ਇਸ ਦੇ ਪੱਤਰ ਡਾਢੇ ਲਾਲ ਹੁੰਦੇ ਹਨ।

੩. ਇੱਕ ਬੂਟਾ ਹੈ ਜਿਸ ਦੇ ਫੁੱਲ ਗੁਲਾਨਾਰੀ ਹੁੰਦੇ ਹਨ।

੪. ਇਹ ਪਹਾੜੀ ਕੋਇਲ ਹੈ।

ਖਿੱਲਰੀ ਹੋਈ ਸੀ ਤੇ ਬਸੰਤ ਰਾਜਾ ਲਾਲ-ਪੀਲੇ ਤਖ਼ਤ ਉਪਰ ਬੈਠਕੇ ਖਿੜ-ਖਿੜ ਪਿਆ ਹੱਸਦਾ ਸੀ। ਇਸ ਅਲਬੇਲੇ ਸਮੇਂ ਅਸੀਂ ਇੱਕ ਪਹਾੜੀ ਟੱਪ ਦੂਜੀ ਪਹਾੜੀ 'ਤੇ ਜਾਂਦੇ ਸਾਂ ਤੇ ਦਿਆਰ-ਅਨੰਦਰ ਦੇ ਜੰਗਲਾਂ ਦਾ ਅੱਟਾ-ਸੱਟਾ (Estimate) ਲਾਉਂਦੇ ਸਾਂ ਕਿ ਇੱਕ ਨਾਲੇ ਵਿੱਚੋਂ ਡਾਢੀ ਖਿੱਚਵੀਂ ਅਵਾਜ਼ ਆਈ। ਇਹ ਆਵਾਜ਼ ਬੜੀ ਹੀ ਚੁੱਭਵੀਂ ਸੀ ਤੇ ਇੰਝ ਪ੍ਰਤੀਤ ਹੁੰਦਾ ਸੀ ਜਿਸ ਤਰ੍ਹਾਂ ਕੋਈ ਚੀਕਾਂ ਮਾਰ-ਮਾਰ ਕੇ ਰੋ ਰਿਹਾ ਹੈ। ਜਿਉਂ-ਜਿਉਂ ਅਸੀਂ ਨੇੜੇ ਗਏ, ਹੋਰ ਚਿੰਤਾ ਲੱਗੀ, ਪਰ ਅਖ਼ੀਰ ਨੂੰ ਪਤਾ ਲੱਗਾ ਕਿ ਇਹ ਆਵਾਜ਼ ਕਿਸੇ ਆਦਮੀ ਦੀ ਨਹੀਂ ਬਲਕਿ ਜੰਗਲੀ ਜੀਵ-ਜੰਤੂ ਦੀ ਹੈ। ਆਵਾਜ਼ ਵਿੱਚ ਅਜਿਹੀ ਪੀੜ ਸੀ ਮਾਨੋਂ ਕਿਸੇ ਦਾ ਕਲੇਜਾ ਰੋਣ ਨਾਲ ਫੱਟ ਰਿਹਾ ਹੈ। ਅਜਿਹੀ ਚੀਖ਼-ਪੁਕਾਰ ਮੈਂ ਇਸ ਤੋਂ ਪਹਿਲਾਂ ਆਪਣੇ ਕੰਨਾਂ ਨਾਲ ਨਹੀਂ ਸੀ ਸੁਣੀ ਤੇ ਅੱਜ ਵੀ ਜਦ ਮੈਂ ਉਸ ਆਵਾਜ਼ ਨੂੰ ਯਾਦ ਕਰਦਾ ਹਾਂ ਤਾਂ ਮੇਰੀ ਕਲਮ ਥਰ-ਥਰ ਕੰਬਦੀ ਹੈ। ਇਸ ਚੀਖ਼ ਪੁਕਾਰ ਦੀ ਤਸਵੀਰ ਖਿੱਚਣੀ ਮੁਸ਼ਕਿਲ ਹੈ, ਪਰ ਜੇ ਠੀਕ ਦਿਲ ਵਿੱਚ ਨਕਸ਼ਾ ਬੰਨ੍ਹਣਾ ਹੋਵੇ ਤਾਂ ਵਿਲਲਾਂਦੀ ਦਰੋਪਤੀ ਨੂੰ ਯਾਦ ਕਰ ਲਓ। ਭਾਈ ਗੁਰਦਾਸ ਜੀ ਨੇ ਦਰੋਪਤੀ ਦੀ ਦੁਰਦਸ਼ਾ ਇਸ ਤਰ੍ਹਾਂ ਖਿੱਚ ਕੇ ਦੱਸੀ ਹੈ—

*'ਅੰਦਰ ਸਭਾ ਦੁਸਾਸਨੇ ਮਥੇ ਵਾਲ ਦਰੋਪਤੀ ਆਂਦੀ॥*
*ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥*
*ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਿਨ੍ਹਾਂ ਦੀ॥*
*ਅੱਖੀਂ ਮੀਟ ਧਿਆਨ ਧਰ ਹਾ ਹਾ ਕ੍ਰਿਸ਼ਨ ਕਰੇ ਵਿਲਲਾਂਦੀ॥'*

ਇਹ ਵੈਣ ਤੇ ਵਿਰਲਾਪ ਬਸ ਦਰੋਪਤੀ ਵਰਗਾ ਹੀ ਸੀ। ਇੱਕ ਚੀਕ ਮਗਰੋਂ ਇੱਕ ਹੋਰ ਚੀਕ, ਇਸ ਤੋਂ ਉਪਰੰਤ ਹੋਰ ਚੀਕ। ਸੁਣਨ ਵਾਲੇ ਦੇ ਦਿਲ ਵਿੱਚ ਤੀਰ ਤੇ ਤੀਰ ਪੈਂਦੇ ਸਨ। ਜੇ ਦਰੋਪਤੀ ਦੀ ਤਸਵੀਰ ਨੂੰ ਇਸ ਸਮੇਂ ਅੱਖਾਂ ਸਾਹਮਣੇ ਨਾ ਲਿਆ ਸਕੇ ਤਾਂ ਸੋਹਣੀ ਦਾ ਉਹ ਸਮਾਂ ਯਾਦ ਕਰਨਾ ਚਾਹੀਦਾ ਹੈ ਜਦੋਂ ਘੜਾ ਝਨਾਂ ਵਿੱਚ ਖੁਰਨ ਲੱਗਾ ਸੀ। ਜਿਉਂ-ਜਿਉਂ ਘੜਾ ਖੁਰਦਾ ਸੀ ਤਿਉਂ-ਤਿਉਂ ਸੋਹਣੀ ਦੇ ਹਿਰਦੇ ਵਿੱਚੋਂ ਵਧੇਰੇ ਚੀਕਾਂ ਨਿਕਲਦੀਆਂ ਸਨ। ਇਨ੍ਹਾਂ ਚੀਕਾਂ ਦੇ ਸੱਲ ਕੌਣ ਸਹਿ ਸਕਦਾ ਹੈ। ਜੇ ਮਹੀਂਵਾਲ ਕੋਲੋਂ ਵੀ ਪੁੱਛਿਆ ਜਾਵੇ ਤਾਂ ਉਹ ਹੋਰ ਕੀ ਜੁਆਬ ਦੇ ਸਕਦਾ ਹੈ ਸਿਵਾਇ ਇਸਦੇ ਕਿ ਆਪਣਾ ਛਾਨਣੀ ਵਰਗਾ ਹਿਰਦਾ ਅੱਗੇ ਕਰ ਦੇਵੇ। ਇਸ ਆਵਾਜ਼ ਨੂੰ ਸੁਣਦੇ-ਸੁਣਦੇ ਜਦ ਅਸੀਂ ਨਾਲੇ ਵੱਲ ਗਏ ਤਾਂ ਪਤਾ ਲੱਗਾ ਕਿ ਇਹ ਚੀਕਾਂ ਤਾਂ ਕਿਸੇ ਉਡਾਰੂ ਪੰਛੀ ਦੀਆਂ ਹਨ। ਲੈਂਬਰਟ ਸਾਹਿਬ ਬੂਟੇ ਤੇ ਪੰਛੀ ਪਰਖਣ ਵਾਲੇ ਸਨ, ਪਰ ਉਨ੍ਹਾਂ ਨੂੰ ਵੀ ਇਸ ਦੇ ਨਾਮ ਦਾ ਪਤਾ ਨਹੀਂ ਸੀ ਤੇ ਮੈਂ ਤਾਂ ਪਹਿਲੀ ਹੀ ਵਾਰੀ ਇਹ ਕੁਰਲਾਉਣੀ ਆਵਾਜ਼ ਸੁਣੀ ਸੀ। ਜੇ ਸਾਡੇ ਨਾਲ ਕੋਈ ਜ਼ਿਮੀਂਦਾਰ ਹੁੰਦਾ ਤਾਂ ਅਸੀਂ ਉਸ ਕੋਲੋਂ ਪੁੱਛਦੇ ਕਿ ਇਸ ਅਨੋਖੇ ਪੰਛੀ ਦਾ ਕੀ ਨਾਉਂ ਹੈ? ਪਰ ਉਸ ਵਕਤ ਉੱਚੀਆਂ ਘਾਟੀਆਂ ਉਪਰ ਸਾਡੇ

ਨਾਲ ਹੋਰ ਕੋਈ ਨਹੀਂ ਸੀ ਤੇ ਜਿਸ ਵੇਲੇ ਆਦਮੀ ਮਿਲੇ, ਪੰਛੀ ਪਿੱਛੇ ਰਹਿ ਗਿਆ ਸੀ। ਕੈਂਪ ਵਿੱਚ ਪਹੁੰਚ ਕੇ ਪੁੱਛਣ 'ਤੇ ਸਾਨੂੰ ਪਤਾ ਲੱਗਾ ਕਿ ਇਹ ਚੀਕਾਂ ਮਾਰ-ਮਾਰ ਕੇ ਰੋਣ ਵਾਲਾ ਪੰਛੀ ਤਾਂ 'ਬਬੀਹਾ' (ਪਪੀਹਾ)[1] ਹੈ। ਹੁਣ ਪੁਸਤਕਾਂ ਅਤੇ ਕਵਿਤਾਵਾਂ ਵਿੱਚ ਤਾਂ ਕਈ ਵਾਰੀ ਮੈਂ ਬਬੀਹੇ ਦੀ ਚੀਕ ਪੁਕਾਰ ਪੜ੍ਹੀ ਸੀ, ਪਰ ਪੜ੍ਹਨਾ ਹੋਰ ਗੱਲ ਹੈ ਤੇ ਸੁਣਨਾ ਹੋਰ ਗੱਲ। ਬਬੀਹੇ ਦਾ ਕੁਰਲਾਉਣਾ ਉਹੋ ਹੀ ਜਾਣਦਾ ਹੈ ਜਿਸ ਨੇ ਆਪਣੇ ਸ੍ਰਵਣਾਂ ਨਾਲ ਉਸ ਦੀ ਦਰਦ ਭਰੀ ਕਹਾਣੀ ਸੁਣੀ ਹੋਵੇ। ਹੋ ਸਕਦਾ ਹੈ ਕਿ ਸਾਨੂੰ ਇਸ ਪੰਛੀ ਦੀ ਆਵਾਜ਼ ਜ਼ਿਆਦਾ ਚੁਭੀ ਹੋਵੇ ਕਿਉਂਕਿ ਸਮਾਂ ਬਸੰਤ ਦਾ ਸੀ ਤੇ ਆਸ-ਪਾਸ ਦੀ ਮੌਲੀ ਹੋਈ ਬਨਸਪਤੀ ਦੇ ਮੁਕਾਬਲੇ ਵਿੱਚ ਇਹ ਵੈਣ ਇਸ ਤਰ੍ਹਾਂ ਚੁੱਭਦੇ ਸਨ ਜਿਸ ਤਰ੍ਹਾਂ ਅਨੰਦ ਕਾਰਜ ਦੇ ਸਮੇਂ ਕੋਈ ਢਾਹਾਂ ਮਾਰੇ। ਸੱਚਮੁੱਚ ਇਸ ਦੀ ਚੀਕ ਕਰਦ ਵਾਂਗ ਹਿਰਦੇ ਨੂੰ ਚੀਰਦੀ ਸੀ ਤੇ ਇਉਂ ਜਾਪਦਾ ਸੀ ਜਿਸ ਤਰ੍ਹਾਂ ਕੋਈ ਬਾਵਰਾ ਰੰਗ ਵਿੱਚ ਭੰਗ ਪਾ ਰਿਹਾ ਹੈ, ਇਸੇ ਕਰਕੇ ਅੰਗਰੇਜ਼ੀ ਵਿੱਚ ਇਸ ਦਾ ਨਾਉਂ ਪਾਗ਼ਲ ਪੰਛੀ (Brain Fever Bird or Hawk Cuckoo) ਹੈ। ਮੇਰੇ ਦਿਲ ਉਪਰ ਤਾਂ ਇੰਨਾ ਅਸਰ ਉਸ ਪੰਛੀ ਦਾ ਹੋਇਆ ਕਿ ਹੁਣ ਤੋੜੀ ਮੈਂ ਮਰਮਤ ਦੇ ਜੰਗਲਾਂ ਵਿੱਚ ਜਾਣ ਵੇਲੇ ਤ੍ਰਬਕਦਾ ਹਾਂ ਕਿਉਂਕਿ ਉਹੋ ਹੀ ਨਕਸ਼ਾ ਮੇਰੇ ਦਿਲ ਵਿੱਚ ਫਿਰ ਬੱਝ ਜਾਂਦਾ ਹੈ ਜਿਹੜਾ ਕਈ ਸਾਲ ਪਹਿਲਾਂ ਮੈਂ ਦੇਖਿਆ ਸੀ।

ਇਕ ਦਿਨ ਮੈਂ 'ਮਹਲੇ ਪਹਿਲੇ ਦੀ ਵਾਰ' ਪੜ੍ਹ ਰਿਹਾ ਸਾਂ ਤਾਂ ਕੀ ਆਇਆ—

*"ਬਾਬੀਹਾ ਨਾ ਬਿਲਲਾਇ ਨਾ ਤਰਸਾਇ*
*ਏਹੁ ਮਨੁ ਖਸਮ ਕਾ ਹੁਕਮੁ ਮੰਨਿ॥*
*ਨਾਨਕ ਹੁਕਮਿ ਮੰਨਿਐ ਤਿਖ ਉਤਰੈ*
*ਚੜੈ ਚਵਗਲਿ ਵੰਨੁ॥*

*(ਸਲੋਕ ਮਹਲਾ ੩, ਪੰਨਾ ੧੨੮੨)*

*'ਬਾਬੀਹਾ ਜਲ ਮਹਿ ਤੇਰਾ ਵਾਸੁ ਹੈ, ਜਲ ਹੀ ਮਾਹਿ ਫਿਰਾਹਿ॥*
*ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥*
*ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
*ਏਤੈ ਜਲਿ ਵਰਸਦੈ ਤਿਖ ਮਰਹਿ, ਭਾਗ ਤਿਨਾ ਕੇ ਨਾਹਿ॥*
*ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨਿ ਵਸਿਆ ਮਨ ਮਾਹਿ॥'*

*(ਪੰਨਾ ੧੨੮੨)*

*ਬਾਬੀਹਾ ਇਵ ਤੇਰੀ ਤਿਖਾ ਨ ਉਤਰੈ, ਜੇ ਸਉ ਕਰਹਿ ਪੁਕਾਰ॥*

---

੧. ਕਈ ਲੋਕ ਬਬੀਹੇ ਨੂੰ ਬੀਂਡਾ ਹੀ ਸਮਝਦੇ ਹਨ ਜਿਹੜਾ ਸਾਵਣ ਵਿੱਚ ਬੋਲਦਾ ਹੈ ਪਰ ਬੀਂਡਾ ਤਾਂ ਨਿੱਕਾ ਕੀੜਾ ਹੈ ਤੇ ਬਬੀਹਾ ਵੱਡਾ ਜਿੱਡਾ ਪੰਛੀ। ਦੋਹਾਂ ਦੀ ਆਵਾਜ਼ ਵਿੱਚ ਦਿਨ-ਰਾਤ ਦਾ ਫ਼ਰਕ ਹੈ।

*ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥*
*ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥*
*(ਮਹਲਾ : ੩, ਪੰਨਾ ੧੨੮੫)*

ਮਲਾਰ ਰਾਗ ਦੀਆਂ ਇਹ ਤੁੱਕਾਂ ਪੜ੍ਹ ਕੇ ਪਤਾ ਲੱਗਾ ਕਿ ਨਾਮ ਵਿਹੂਣਾ ਆਦਮੀ ਸੱਚਮੁੱਚ ਬਬੀਹੇ ਵਾਂਗੂੰ ਵਿਲਲਾਉਂਦਾ ਤੇ ਕੁਰਲਾਉਂਦਾ ਹੈ। ਬਬੀਹੇ ਬਾਬਤ ਪ੍ਰਸਿੱਧ ਹੈ ਕਿ ਛੱਪੜਾਂ ਬਲਕਿ ਵੱਡੇ-ਵੱਡੇ ਦਰਿਆਵਾਂ ਵਿੱਚੋਂ ਵੀ ਪਾਣੀ ਨਹੀਂ ਪੀਂਦਾ, ਕਿਉਂਕਿ ਇਸ ਦਾ ਪਿਆਰ ਮੀਂਹ ਦੀਆਂ ਬੂੰਦਾਂ ਲਈ ਪ੍ਰਿਉ-ਪ੍ਰਿਉ ਦੀ ਪੁਕਾਰ ਕਰਦਾ ਰਹਿੰਦਾ ਹੈ। ਇਹ ਕੂਕ ਪੁਕਾਰ ਸੱਚਮੁੱਚ ਉਸ ਸਿਕਦੇ ਮਨੁੱਖ ਨਾਲ ਮਿਲਦੀ ਹੈ ਜਿਹੜਾ ਆਪਣੇ ਪਤੀ-ਪ੍ਰਮਾਤਮਾ ਤੋਂ ਛੁੱਟ ਹਾਲੋਂ ਬੇਹਾਲ ਹੋਇਆ ਹੋਵੇ। ਚਕੋਰ ਦੀ ਪ੍ਰੀਤ ਚੰਨ ਨਾਲ ਹੈ, ਪਰ ਇੰਨੀ ਨਹੀਂ ਜਿੰਨੀ ਬਬੀਹੇ ਦੀ ਬੱਦਲਾਂ ਨਾਲ ਹੈ, ਕਿਉਂਕਿ ਚਕੋਰ ਤਾਂ ਚਹਿ ਚਹਿ ਕਰਕੇ ਸਿਰਫ਼ ਗਾਉਂਦਾ ਰਹਿੰਦਾ ਹੈ ਪਰ ਬਬੀਹੇ ਦੀ ਜਿੰਦੜੀ ਤਾਂ ਡੁੱਲ੍ਹ-ਡੁੱਲ੍ਹ ਬਾਹਰ ਨਿਕਲਦੀ ਹੈ। ਭਾਈ ਗੁਰਦਾਸ ਜੀ ਨੇ ਸੱਚੀ ਪ੍ਰੀਤ ਦੀਆਂ ਕਈ ਮਿਸਾਲਾਂ (ਉਦਾਹਰਣਾਂ) ਦਿੱਤੀਆਂ ਹਨ; ਜਿਸ ਤਰ੍ਹਾਂ—

*'ਲੇਲਾ ਮਜਨੂ ਆਸ਼ਕੀ ਚਹੁੰ ਚੱਕੀਂ ਜਾਤੀ॥'*

ਤੇ ਇਸੇ ਤਰ੍ਹਾਂ ਸੱਸੀ-ਪੁਨੂੰ, ਸੋਹਣੀ-ਮਹੀਂਵਾਲ, ਹੀਰ-ਰਾਂਝਾ, ਭਵਰਾ ਫੁੱਲ, ਮਿਰਗ-ਨਾਦ, ਦੀਵਾ-ਪਤੰਗ, ਚੰਦ-ਚਕੋਰ, ਚਕਵੀ-ਸੂਰਜ, ਜਲ-ਕੰਵਲ, ਬੱਦਲ-ਮੋਰ, ਨਾਰ-ਭਤਾਰ ਆਦਿ, ਪਰ ਮੈਨੂੰ ਤਾਂ ਮੁੜ-ਮੁੜ ਬਬੀਹੇ ਦੇ ਬੱਦਲਾਂ ਦੀ ਪ੍ਰੀਤੀ ਤੇ ਵੈਰਾਗ ਦੇ ਵੈਣ ਹੀ ਯਾਦ ਆਉਂਦੇ ਹਨ। ਉਹ ਸੁਣ ਕੇ ਉਸ ਦਾ ਛਾਨਣੀ ਵਰਗਾ ਹਿਰਦਾ ਅੱਖਾਂ ਦੇ ਸਾਹਮਣੇ ਆ ਦਸੀਂਦਾ ਹੈ। ਇਸ ਤੋਂ ਉੱਚੀ ਤੇ ਸੁੱਚੀ ਮਿਸਾਲ ਘੱਟ ਹੀ ਕੋਈ ਹੋਰ ਹੋਵੇਗੀ। ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਵਿੱਚ ਇਹੋ ਹੀ ਜ਼ਿਆਦਾ ਵਰਤੀ ਗਈ ਹੈ। ਨਾਲੇ ਨਿਜ ਦਾ ਤਜਰਬਾ ਵੀ ਇਹੋ ਹੀ ਦੱਸਦਾ ਹੈ ਕਿ ਜਿਸ ਤਰ੍ਹਾਂ ਬਬੀਹਾ ਘਨਹਰ-ਬੂੰਦ ਵਾਸਤੇ ਵਿਲਲਾਉਂਦਾ ਹੈ ਇਸੇ ਤਰ੍ਹਾਂ ਇਹ ਜੀਆ ਅੰਮ੍ਰਿਤ ਲਈ ਸਿਕਦਾ ਤੇ ਤਰਸਦਾ ਹੈ। ਬਬੀਹੇ ਦੀ ਸ਼ਾਂਤੀ ਤਦ ਤੋੜੀ ਨਹੀਂ ਹੁੰਦੀ ਜਦ ਤੋੜੀ ਮੇਘ ਦੀ ਬੂੰਦ ਨਾ ਪੀਏ। ਇਸੇ ਤਰ੍ਹਾਂ ਗੁਰੂ-ਸਿੱਖਾਂ ਦੀ ਤ੍ਰਿਪਤੀ ਤਦ ਤੋੜੀ ਨਹੀਂ ਹੁੰਦੀ ਜਦ ਤੋੜੀ ਨਾਮ ਦੀ ਅਦਭੁੱਤ ਬਰਖਾ ਨਾ ਵਸੇ। ਅੱਗੇ ਜਾ ਕੇ ਗੁਰੂ ਮਹਾਰਾਜ ਦੱਸਦੇ ਹਨ—

*"ਇਹੁ ਬਾਬੀਹਾ[1] ਪਸੂ ਹੈ ਇਸ ਨੋ ਬੂਝਣੁ ਨਾਹਿ॥*
*ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥*
*ਨਾਨਕ ਗੁਰਮੁਖਿ ਜਿਨ੍ਹ ਪੀਆ ਤਿਨ੍ਹ ਬਹੁੜਿ ਨ ਲਾਗੀ ਆਇ॥'*
*(ਸਲੋਕ ਮ: ੩, ਵਾਰ ਮਲਾਰ, ਪੰਨਾ ੧੨੮੩)*

---

੧. ਬਬੀਹਾ=ਨਾਮ-ਵਿਹੂਣਾ ਪੁਰਸ਼, ਅਗਿਆਨ ਅਵਸਥਾ।

*"ਬਾਬੀਹਾ ਜਿਸ ਨੋ ਤੂ ਪੁਕਾਰਦਾ ਤਿਸ ਨੋ ਲੋਚੈ ਸਭੁ ਕੋਇ॥*
*ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ॥*
*ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ॥*
*ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ॥*
*ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ॥"*
*(ਪੰਨਾ ੧੨੮੧)*

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਿੱਖਾਂ ਦੀ ਲੋਚ ਪੂਰੀ ਕਰਨ ਵਾਲੀ ਬੱਸ ਇੱਕੋ ਹੀ ਵਸਤੂ ਹੈ—'ਨਾਮ'। ਨਾਲ ਹੀ ਦੱਸਿਆ ਗਿਆ ਹੈ ਕਿ ਨਾਮ ਦਾ ਸੋਮਾ ਤਾਂ ਸਦਾ ਹੀ ਵਗਦਾ ਹੈ ਪਰ ਜਦ ਵਾਹਿਗੁਰੂ ਦੀ ਮਿਹਰ ਹੋਵੇ ਤਦ 'ਗੁਰ-ਪ੍ਰਸਾਦੀ' 'ਨਾਮ' ਦੀ ਪ੍ਰਾਪਤੀ ਹੁੰਦੀ ਹੈ, ਪਰ ਵੱਡੀ ਸਮਝਣ ਵਾਲੀ ਗੱਲ ਇਹ ਹੈ ਕਿ 'ਨਾਮ' ਕੀ ਵਸਤੂ ਹੈ। ਬਸ ਇਹੋ ਹੀ ਭੇਦ ਹੈ, ਇਹ ਹੀ ਬੱਜਰ-ਕਪਾਟ ਹੈ ਜਿਹੜਾ ਸਾਡੇ ਹਿਰਦੇ ਉਪਰ ਆਇਆ ਹੋਇਆ ਹੈ। ਇਹੋ ਹੀ ਅਮੋਲਕ ਪਰ ਗੁਪਤ ਖ਼ਜ਼ਾਨਾ ਹੈ ਜੋ ਢੂੰਡਣਾ ਹੈ। ਜੇ ਕਲਮ ਵਿੱਚ ਜ਼ੋਰ ਹੁੰਦਾ ਤਾਂ ਲਿਖਦੀ ਕਿ 'ਨਾਮ' ਕੀ ਹੈ, ਜੇ ਹੱਥ ਵਿੱਚ ਤ੍ਰਾਣ ਹੁੰਦਾ ਤਾਂ ਉੱਕਰਦਾ ਕਿ 'ਨਾਮ' ਕੀ ਹੈ, ਜੀਭਾ ਵਿੱਚ ਜ਼ੋਰ ਹੁੰਦਾ ਤਾਂ ਦੱਸਦੀ ਕਿ 'ਨਾਮ' ਕੀ ਹੈ, ਪਰ ਹੱਥ, ਕਲਮ, ਕਾਗ਼ਜ਼ ਤਾਂ ਸਭੇ ਨਿਰ-ਸ਼ਕਤ ਹਨ—

*"ਕਾਗਦਿ ਕਲਮ ਨ ਲਿਖਣਹਾਰੁ॥*
*ਮੰਨੇ ਕਾ ਬਹਿ ਕਰਨਿ ਵੀਚਾਰੁ॥*
*[1]ਐਸਾ ਨਾਮੁ ਨਿਰੰਜਨੁ[2] ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥" (ਜਪੁਜੀ)*

ਹਾਂ ਜੀ, ਹੱਥ, ਕਲਮ ਤੇ ਕਾਗ਼ਜ਼ ਤਾਂ ਸਭ ਅੰਤਕੀ ਚੀਜ਼ਾਂ ਹਨ, ਪਾਰ ਵਾਲੀਆਂ ਸ਼ੈਆਂ ਹਨ, ਮਾਇਆ ਰੂਪ ਹਨ, ਅੰਜਨ ਹਨ, ਪਰ ਨਾਮ ਤਾਂ [2]ਨਿਰੰਜਨ ਹੈ, ਅੰਤ ਵਾਲਾ ਨਹੀਂ, ਬਿਅੰਤ ਹੈ, ਆਰ-ਪਾਰ ਵਾਲਾ ਨਹੀਂ, ਅਪਰੰਪਰ ਹੈ, ਗਮਤਾ ਵਿੱਚ ਨਹੀਂ, ਅਗਮ ਹੈ, ਲਖਤਾ ਵਿੱਚ ਨਹੀਂ, ਅਲਖ ਹੈ। 'ਨਾਮ ਕੀ ਹੈ?' ਬਸ ਇਹੋ ਘੁੰਡੀ ਹੈ, 'ਬਿਖਮ ਗਾਂਠ' (Sphinx-riddle) ਹੈ ਜਿਹੜੀ ਹਰ ਇੱਕ ਗੁਰਸਿੱਖ ਨੇ ਆਪਣੇ ਵਾਸਤੇ ਆਪ ਖੋਲ੍ਹਣੀ ਹੈ। 'ਨਾਮ' ਊਚ ਤੋਂ ਊਚਾ, ਮੂਚ ਤੋਂ ਮੂਚਾ ਪਦਾਰਥ ਹੈ, ਹਾਂ ਜੀ, ਨਾਮ ਅੰਮ੍ਰਿਤ ਹੈ ਜਿਸ ਨੂੰ ਸੁਰ, ਮੁਨਿ ਜਨ ਖੋਜਦੇ ਹਨ। ਇਹ ਨਾਉਂ ਹੈ ਜੋ ਲਿਖਣ-ਬੋਲਣ ਵਿੱਚ ਨਹੀਂ ਆਉਂਦਾ (The word that is no word)।

---

੧. ਐਸਾ ਦਾ ਭਾਵ ਹੈ ਕਿ ਅਜਿਹੀ ਅਕਹਿ ਵਸਤੂ ਨਾਮ ਹੈ, ਜੋ ਜਿਹਵਾ ਨਾਲ ਨਹੀਂ, ਅੰਦਰੋਂ ਮਨ ਨਾਲ ਪ੍ਰਤੀਤ ਹੁੰਦੀ ਹੈ।

੨. ਅੰਜਨ=ਕਾਲਖ਼, ਸੁਰਮਾ, ਮਾਇਆ। ਨਿਰੰਜਨ=ਨਿਰ+ਅੰਜਨ=ਮਾਇਆ ਤੋਂ ਰਹਿਤ।

*[1]"ਐਸੋ ਰੇ ਹਰਿ ਰਸੁ ਮੀਠਾ॥*
*ਗੁਰਮੁਖਿ ਕਿਨੈ ਵਿਰਲੈ ਡੀਠਾ॥੧॥ ਰਹਾਉ॥*
*ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ॥*
*ਪੀਵਤ ਅਮਰ ਭਏ ਨਿਹਕਾਮ॥*
*ਤਨੁ ਮਨੁ ਸੀਤਲੁ ਅਗਨਿ ਨਿਵਾਰੀ॥*
*ਅਨਦ ਰੂਪ ਪ੍ਰਗਟੇ ਸੰਸਾਰੀ॥੨॥*
*ਕਿਆ ਦੇਵਉ ਜਾ ਸਭੁ ਕਿਛੁ ਤੇਰਾ॥*
*ਸਦ ਬਲਿਹਾਰਿ ਜਾਉ ਲਖ ਬੇਰਾ॥*
*ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥*
*ਗੁਰ ਕਿਰਪਾ ਤੇ ਨੀਚੁ ਨਿਵਾਜਿਆ॥੩॥*
*ਖੋਲਿ ਕਿਵਾਰਾ ਮਹਲਿ ਬੁਲਾਇਆ॥*
*ਜੈਸਾ ਸਾ ਤੈਸਾ ਦਿਖਲਾਇਆ॥*
*ਕਹੁ ਨਾਨਕ ਸਭੁ ਪੜਦਾ ਤੂਟਾ॥*
*ਹਉ ਤੇਰਾ ਤੂ ਮੈ ਮਨਿ ਵੂਠਾ॥੪॥*

*(ਰਾਮਕਲੀ ਮ : ੫, ਪੰਨਾ ੮੮੬)*

ਇਸ 'ਨਾਮ' ਦਾ ਮੁੱਲ ਕੀ ਹੈ ? ਅਮੋਲ! ਇਸ ਦੇ ਬਦਲੇ ਕੀ ਦੇਣਾ ਹੋਇਆ ਜਾਂ 'ਸਭੁ ਕਿਛ ਤੇਰਾ' ਹੀ ਹੈ। ਇਸ ਨੂੰ ਬਾਹਰ ਕਿੱਥੇ ਢੂੰਡਣਾ ਹੋਇਆ ਜਦ ਵਥ ਘਰ ਹੀ ਹੋਵੇ! ਅੰਦਰ ਤਾਂ ਹੈ ਪਰ ਫਿਰ ਵੀ ਇਸ ਦੀ ਖੋਜ ਜ਼ਰੂਰੀ ਹੈ ਕਿਉਂਕਿ ਜਦ ਤੋੜੀ ਹਿਰਦੇ ਦਾ ਬੱਜਰ ਕਪਾਟ ਨਾ ਖੁੱਲ੍ਹੇ ਤਦ ਤੋੜੀ ਨਿੱਜ ਮਹੱਲ ਵਿੱਚ ਜਾਣ ਦੀ ਆਗਿਆ ਨਹੀਂ। ਸੋ ਇਸ ਕਰਕੇ ਮੁੜ ਇਹੋ ਹੀ ਸੁਆਲ ਕਰਨਾ ਪੈਂਦਾ ਹੈ ਕਿ 'ਨਾਮ' ਕੀ ਹੈ ?

ਇਸ ਸੂਖਮ ਪ੍ਰਸ਼ਨ ਦਾ ਉੱਤਰ ਕਈ ਜਗ੍ਹਾ ਢੂੰਡਿਆ, ਪਰ ਖੋਲ੍ਹ ਕੇ ਵਰਨਣ ਸਿਰਫ਼ ਇੱਕੋ ਹੀ ਜਗ੍ਹਾ ਮਿਲਿਆ। ਮੋਟਾ ਭਾਵ ਇਹ ਹੈ ਕਿ ਭਾਵੇਂ 'ਨਾਮ' ਦੀ ਮਹਿਮਾ ਤਾਂ ਤੁਕ-ਤੁਕ ਵਿੱਚ ਲਿਖੀ ਪਈ ਹੈ ਪਰ ਥੋੜ੍ਹੀਆਂ ਜਿਹੀਆਂ ਸਾਖੀਆਂ ਹਨ ਜਿਨ੍ਹਾਂ ਵਿੱਚ 'ਨਾਮ' ਉਪਰ ਮੂੰਹ-ਦੁਮੂਹੀ ਗੱਲਾਂ ਹੋਈਆਂ ਹੋਣ। ਇਹ ਸਾਖੀ ਮੀਆਂ ਮਿੱਠੇ ਦੀ ਹੈ ਜਿਸ ਦਾ ਵਰਨਣ ਸਭੋ ਜਨਮ-ਸਾਖੀਆਂ ਵਿੱਚ ਆਇਆ ਹੈ। ਇਸ ਦਾ ਸੰਖੇਪ ਹਾਲ ਇਉਂ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਸਿਆਲਕੋਟ ਵਿੱਚ ਆਪਣਾ ਕੰਮ ਮੁਕਾ ਦੱਖਣ ਵਾਲੀ ਫੇਰੀ ਨੂੰ ਤੁਰੇ ਤਾਂ ਮਿੱਠਨਕੋਟ ਵਿੱਚ ਜਾ ਪੁੱਜੇ। ਇਹ ਸ਼ਹਿਰ ਅੱਜਕੱਲ੍ਹ ਡੇਹਰਾ ਗ਼ਾਜ਼ੀ ਖ਼ਾਂ ਦੇ ਜ਼ਿਲ੍ਹੇ ਵਿੱਚ ਹੈ ਅਤੇ ਜਿਹਾ ਕਿ ਨਾਮ ਤੋਂ ਸਪੱਸ਼ਟ ਹੈ ਇਸ ਪਿੰਡ ਦਾ ਨਾਉਂ ਮੁਸਲਮਾਨ 'ਮੀਆਂ ਮਿੱਠਾ

---

੧. ਅਜਿਹਾ ਜੋ ਲਿਖਣ ਵਿੱਚ ਨਹੀਂ ਆ ਸਕਦਾ ਪਰ ਅਨੁਭਵ ਹੁੰਦਾ ਹੈ।

ਜੀ' ਤੋਂ ਪਿਆ। ਗੁਰੂ ਜੀ ਨੇ ਜਾ ਕੇ ਸ਼ਹਿਰ ਦੇ ਇੱਕ ਬਾਗ਼ ਵਿੱਚ ਡੇਰਾ ਲਾਇਆ। ਮੀਆਂ ਮਿੱਠੇ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਵਡਿਆਈ ਤੇ ਪਰੀਪੂਰਨਤਾ ਬਾਬਤ ਬਹੁਤ ਕੁਝ ਸੁਣਿਆ ਹੋਇਆ ਸੀ। ਭਾਵੇਂ ਉਨ੍ਹਾਂ ਦੇ ਆਉਣ 'ਤੇ ਦਿਲੋਂ ਉਹ ਖ਼ੁਸ਼ ਤਾਂ ਹੋਇਆ, ਪਰ ਪੀਰ ਹੋ ਕੇ ਵੀ ਅਜੇ ਦਿਲ ਵਿੱਚ ਈਰਖਾ ਦੀ ਜੁਆਲਾ ਪ੍ਰੱਜ੍ਵਲਤ ਸੀ। ਆਪਣੇ ਚੇਲਿਆਂ ਨੂੰ ਆਖਣ ਲੱਗਾ ਕਿ ਗੁਰੂ ਨਾਨਕ ਚੰਗੇ ਫ਼ਕੀਰ ਹਨ, ਪਰ ਜੇਕਰ ਮੈਨੂੰ ਮਿਲਣ ਤਾਂ ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਨਚੋੜ ਲਵਾਂਗਾ ਜਿਸ ਤਰ੍ਹਾਂ ਨਿੰਬੂ ਨਚੋੜੀਦਾ ਹੈ। ਫਿਰ ਆਖਿਆ ਕਿ ਮੈਂ ਉਨ੍ਹਾਂ ਉਪਰੋਂ ਇਸ ਤਰ੍ਹਾਂ ਮਲਾਈ ਉਤਾਰ ਲਵਾਂਗਾ ਜਿਸ ਤਰ੍ਹਾਂ ਦੁੱਧ ਉੱਤੋਂ ਉਤਾਰੀਦੀ ਹੈ। ਗੁਰੂ ਮਹਾਰਾਜ ਸਰਬ ਸ਼ਕਤੀਮਾਨ ਸਨ, ਘਟ-ਘਟ ਜਾਨਣ ਵਾਲੇ ਸਨ। ਜਦ ਮੀਆਂ ਮਿੱਠੇ ਨਾਲ ਗੱਲਬਾਤ ਹੋਈ ਤਾਂ ਗੋਸ਼ਟ 'ਨਬੀ ਜਾਂ ਰਸੂਲ ਦੀ ਲੋੜ' ਉਪਰ ਚਲੀ। ਗੁਰੂ ਮਹਾਰਾਜ ਨੂੰ ਸਲਾਮ ਕਰਕੇ ਮੀਆਂ ਮਿੱਠਾ ਆਖਣ ਲੱਗਾ, 'ਹੇ ਨਾਨਕ! ਜੋ ਨਬੀ ਰਸੂਲ (Prophet) ਨੂੰ ਮੰਨੋ ਤਾਂ ਤੁਸੀਂ ਦਰਗਾਹ ਵਿੱਚ ਕਬੂਲ ਹੋਵੋਗੇ।' ਗੁਰੂ ਮਹਾਰਾਜ ਨੇ ਆਖਿਆ, 'ਮੀਆਂ ਮਿੱਠਿਆ! ਵਾਹਿਗੁਰੂ ਦੇ ਦਰਬਾਰ ਵਿੱਚ ਤਾਂ ਕਰੋੜਾਂ ਰਸੂਲ ਤੇ ਪੈਗ਼ੰਬਰ ਹਨ, ਜੇ ਨੀਯਤ ਰਾਸ ਕਰੇ ਤਾਂ ਹੀ ਰੱਬ ਨਾਲ ਵਸਲ (ਮੇਲ) ਹੁੰਦਾ ਹੈ।' ਤਾਂ ਮੀਏ ਮਿੱਠੇ ਨੇ ਆਖਿਆ, 'ਬਿਨੁ ਤੇਲ ਦੀਵਾ ਕਿਉਂ ਜਲੈ ?' ਇਸ ਦਾ ਭਾਵ ਇਹ ਸੀ ਕਿ ਜਦ ਤੋੜੀ ਪੈਗ਼ੰਬਰ ਦਾ ਦਿੱਤਾ ਹੋਇਆ ਭਗਤੀ ਵਾਲਾ ਤੇਲ ਹਿਰਦੇ ਵਿੱਚ ਨਾ ਹੋਵੇ, ਦੀਵਾ ਕਿਸ ਤਰ੍ਹਾਂ ਜਲੇਗਾ ? ਗੁਰੂ ਜੀ ਨੇ ਉੱਤਰ ਦਿੱਤਾ ਕਿ 'ਇਹ ਦਾਤ ਕਿਸੇ ਮਨੁੱਖ ਦੇ ਦਿੱਤਿਆਂ ਨਹੀਂ ਲੱਭਦੀ, ਇਹ ਤਾਂ ਕਮਾਈ ਕਰਨ ਪਰ ਧੁਰੋਂ ਬਖ਼ਸ਼ਿਸ਼ ਹੁੰਦੀ ਹੈ, ਪ੍ਰਮਾਤਮਾ ਦਾ ਭੈ ਮਨ ਵਿੱਚ ਵਸਾਉਣ ਨਾਲ ਤੇ ਸੱਚ ਨਾਲ ਪੱਕਾ ਸੰਬੰਧ ਜੋੜਨ ਨਾਲ ਮਿਲਦੀ ਹੈ।'

*"ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥੨॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥*

*(ਸ੍ਰੀ ਰਾਗੁ ਮਹਲਾ ੧, ਘਰ ੫, ਪੰਨਾ ੨੫)*

ਇਸ ਦੇ ਪਿੱਛੋਂ ਚਰਚਾ 'ਨਾਮ' ਦਾ ਚੱਲਿਆ ਤੇ ਗੁਰੂ ਜੀ ਮਹਾਰਾਜ ਨੇ ਲਲਕਾਰ ਕੇ ਆਖਿਆ, 'ਮੀਆਂ ਮਿੱਠਾ! ਸੱਚੇ 'ਨਾਮ' ਬਿਨਾਂ ਮਨੁੱਖ ਬੰਧਨਾਂ ਵਿੱਚ ਪੈਂਦਾ ਹੈ ਤੇ 'ਨਾਮ' ਬਿਨਾਂ ਉਸ ਦਾ ਛੁਟਕਾਰਾ ਨਹੀਂ।

'ਨਾਮ' ਦੀ ਚਰਚਾ ਢੇਰ ਚਿਰ ਹੁੰਦੀ ਰਹੀ ਤੇ ਇਹ ਸੁਣ ਕੇ ਮੀਆਂ ਮਿੱਠੇ ਨੇ ਕਿਹਾ, 'ਤੁਸੀਂ ਜੋ ਨਾਮ ਦੀ ਇੰਨੀ ਸਿਫ਼ਤ ਕਰਦੇ ਹੋ, ਦੱਸੋ 'ਨਾਮ' ਕੀ ਹੈ ?' ਗੁਰੂ

ਜੀ ਨੇ ਉੱਤਰ ਦਿੱਤਾ, 'ਮੀਆਂ ਮਿੱਠਿਆ, ਉਸ 'ਨਾਮ' ਦੀ ਕੀਮਤ ਕਦੇ ਕਿਸੇ ਪਾਈ ਹੈ ?' ਮੀਆਂ ਮਿੱਠੇ ਨੇ ਬੇਨਤੀ ਕੀਤੀ ਕਿ 'ਮੇਹਰ ਕਰੋ, ਮੈਨੂੰ ਖ਼ੈਰ ਬੰਦਗੀ ਦਾ ਪਾਓ ਤੇ ਸਮਝਾਓ।' ਗੁਰੂ ਮਹਾਰਾਜ ਨੇ ਆਖਿਆ, 'ਇਹ ਸਮਝਣ ਦੀ ਗੱਲ ਨਹੀਂ, ਅਨੁਭਵ ਕਰਨ ਦੀ ਗੱਲ ਹੈ।' ਮੀਆਂ ਮਿੱਠੇ ਨੇ ਹੱਥ ਜੋੜ ਕੇ ਅਰਜ਼ ਕੀਤੀ, 'ਮਹਾਰਾਜ! ਜਿੱਦਾਂ ਹੋ ਸਕੇ ਮੈਨੂੰ ਇਹ ਗੁਪਤ ਵਸਤੂ ਦੱਸੋ।' ਤਦ ਬਾਬੇ ਨੇ ਆਖਿਆ, 'ਮੀਆਂ ਮਿੱਠਿਆ! ਕੰਨ ਧਰ ਕੇ ਸੁਣ। ਤੈਨੂੰ ਕੁਝ ਸੁਣੀਂਦਾ ਹੈ ?' ਮੀਆਂ ਮਿੱਠੇ ਨੇ ਆਖਿਆ, 'ਜੀ ਨਹੀਂ।' ਤਾਂ ਬਾਬੇ ਨੇ ਮੀਆਂ ਮਿੱਠੇ ਦੀ ਬਾਂਹ ਪਕੜੀ, ਉਸ ਨੂੰ ਇਕ ਪਾਸੇ ਲੈ ਗਏ ਤੇ ਆਤਮ-ਦ੍ਰਿਸ਼ਟੀ ਦੀ ਦਾਮਨਿਕ ਜੁਆਲਾ ਉਸ ਉਪਰ ਸੁੱਟ ਕੇ ਪੁੱਛਣ ਲੱਗੇ, 'ਮੀਆਂ ਮਿੱਠਿਆ! ਹੁਣ ਤੈਨੂੰ ਕੁਝ ਸੁਣਾਈ ਦੇਂਦਾ ਹੈ?' ਮੀਆਂ ਮਿੱਠਾ ਉਸ ਵੇਲੇ ਮੀਆਂ ਮਿੱਠਾ ਨਹੀਂ ਸੀ, ਉਹ ਤਾਂ ਗੁਰੂ ਦਾ ਪੱਠਾ (ਪੁੱਤਰ) ਸਿੱਖ ਬਣ ਚੁੱਕਾ ਸੀ। ਚਰਨ-ਕਮਲਾਂ 'ਤੇ ਢਹਿ ਪਿਆ ਤੇ ਅੱਖ ਦੇ ਇਕ ਫੋਰ ਵਿੱਚ ਬੇਅੰਤ ਜੁਗਾਂ ਦੇ ਆਨੰਦ ਭੋਗ ਆਇਆ। ਜਦ ਬਾਬਾ ਜੀ ਨੇ ਪੁੱਛਿਆ ਕਿ 'ਕੁਝ ਸੁਣਾਈ ਦੇਂਦਾ ਹੈ?' ਤਾਂ ਆਖਣ ਲੱਗਾ, 'ਹੇ ਦੀਨਾਨਾਥ, ਪਤਿਤ ਉਧਾਰਨ, ਮੈਨੂੰ ਤਾਂ ਇੰਝ ਨਜ਼ਰ ਆਉਂਦਾ ਹੈ ਕਿ ਮੇਰੇ ਰੋਮ-ਰੋਮ ਵਿੱਚ ਅਤੁੱਟ-ਲਹਿਰਾਂ ਵਾਹਿਗੁਰੂ ਦੇ ਨਾਮ ਦੀਆਂ ਵਗ ਰਹੀਆਂ ਹਨ ਤੇ ਅਕਹਿ ਹੀ ਗੀਤ ਗਾਇਨ ਕਰ ਰਹੀਆਂ ਹਨ। ਬੱਸ ਹੁਣ ਨਬੀ ਤੇ ਰਸੂਲ ਦੀ ਕੋਈ ਲੋੜ ਨਹੀਂ, ਹੁਣ ਤਾਂ ਇਹ ਜਿਉੜਾ ਆਪੇ ਹੀ ਨਬੀ ਬਣ ਗਿਆ ਹੈ!' ਨਾਮ ਦੀਆਂ ਅਤੁੱਟ ਲਹਿਰਾਂ ਰੋਮ ਰੋਮ ਵਿੱਚੋਂ! ਹਾਂ ਜੀ, ਨਾਮ ਦੀ ਮਧੁਰ ਤੇ ਭਿੰਨੀ-ਭਿੰਨੀ ਝਰਨਾਹਟ ਤਾਣੇ-ਪੇਟੇ ਵਿੱਚੋਂ ਹੀ ਨਹੀਂ, ਅੰਦਰੋਂ-ਬਾਹਰੋਂ, ਸੱਜੇ-ਖੱਬੇ ਚਾਰੇ ਪਾਸਿਓਂ!!!

*ਗੁਰਮੁਖਿ ਰੋਮ ਰੋਮ ਹਰਿ ਧਿਆਵੈ॥ (ਸਿੱਧ ਗੋਸਟ ੨੭)*
*ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥*

*(ਵਾਰ ਸਾਰੰਗ ਮਹਲਾ ੪, ਪੰਨਾ ੧੨੪੭)*

*ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥*
*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥*

*(ਵਡ: ਮ: ੩ ਅ: ੨, ਪੰਨਾ ੫੬੫)*

ਇਹ ਮੀਆਂ ਮਿੱਠੇ ਦੀ ਮਿੱਠੀ ਸਾਖੀ ਮੇਰੇ ਲੂੰ-ਲੂੰ ਵਿੱਚ ਵਸ ਗਈ; 'ਨਾਮ' ਦੀ ਸਮਝ ਕੁਝ ਆਉਣ ਲੱਗ ਪਈ, ਪਰ ਅਜੇ ਦਿੱਲੀ ਦੂਰ ਸੀ।

ਉਨ੍ਹਾਂ ਹੀ ਦਿਨਾਂ ਵਿੱਚ ਮੈਂ ਇੱਕ ਅਲੌਕਿਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਪੜ੍ਹਿਆ ਜਿਸ ਵਿੱਚ ਲਿਖਿਆ ਹੋਇਆ ਸੀ ਕਿ ਜੜ੍ਹ ਵਸਤੂਆਂ ਵੀ ਵਾਹਿਗੁਰੂ ਦੇ ਨਾਮ ਨੂੰ ਜਪਦੀਆਂ ਹਨ। ਹਾਂ ਜੀ, ਜੜ੍ਹ-ਵਸਤੂ' (Dead Things) ਵੀ।

*'ਸਿਮਰੈ ਧਰਤੀ ਅਰੁ ਆਕਾਸਾ॥*
*ਸਿਮਰਹਿ ਚੰਦ ਸੂਰਜ ਗੁਣ ਤਾਸਾ॥*

*ਪਉਣ ਪਾਣੀ ਬੈਸੰਤਰ ਸਿਮਰਹਿ*
*ਸਿਮਰੈ ਸਗਲ ਉਪਾਰਜਨਾ॥੧॥*
*ਸਿਮਰਹਿ ਖੰਡ ਦੀਪ ਸਭ ਲੋਆ॥*
*ਸਿਮਰਹਿ ਪਾਤਾਲ ਪੁਰੀਆ ਸਚੁ ਸੋਆ॥*
*ਸਿਮਰਹਿ ਖਾਣੀ ਸਿਮਰਹਿ ਬਾਣੀ*
*ਸਿਮਰਹਿ ਸਗਲੇ ਹਰਿ ਜਨਾ॥੨॥*
*ਸਿਮਰਹਿ ਬ੍ਰਹਮੇ ਬਿਸਨ ਮਹੇਸਾ॥*
*ਸਿਮਰਹਿ ਦੇਵਤੇ ਕੋੜਿ ਤੇਤੀਸਾ॥*
*ਸਿਮਰਹਿ ਜਖ੍ਯ੍ਯ ਦੈਤ ਸਭ ਸਿਮਰਹਿ*
*ਅਗਨਤੁ ਨ ਜਾਈ ਜਸੁ ਗਨਾ॥੩॥*
*ਸਿਮਰਹਿ ਪਸੁ ਪੰਖੀ ਸਭਿ ਭੂਤਾ॥*
*ਸਿਮਰਹਿ ਬਨ ਪਰਬਤ ਅਉਧੂਤਾ॥*
*ਲਤਾ ਬਲੀ ਸਾਖ ਸਭ ਸਿਮਰਹਿ॥*
*ਰਵਿ ਰਹਿਆ ਸੁਆਮੀ ਸਭ ਮਨਾ॥੪॥*
*ਸਿਮਰਹਿ ਥੂਲ ਸੂਖਮ ਸਭਿ ਜੰਤਾ॥*
*ਸਿਮਰਹਿ ਸਿਧ ਸਾਧਿਕ ਹਰਿ ਮੰਤਾ॥*
*ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ*
*ਸਗਲ ਭਵਨ ਕਾ ਪ੍ਰਭ ਧਨਾ॥੫॥*
*ਸਿਮਰਹਿ ਨਰ ਨਾਰੀ ਆਸਰਮਾ॥*
*ਸਿਮਰਹਿ ਜਾਤਿ ਜੋਤਿ ਸਭਿ ਵਰਨਾ॥*
*ਸਿਮਰਹਿ ਗੁਣੀ ਚਤੁਰ ਸਭਿ ਬੇਤੇ*
*ਸਿਮਰਹਿ ਰੈਣੀ ਅਰੁ ਦਿਨਾ॥੬॥*
*ਸਿਮਰਹਿ ਘੜੀ ਮੂਰਤ ਪਲ ਨਿਮਖਾ॥*
*ਸਿਮਰਹਿ ਕਾਲੁ ਆਕਾਲੁ ਸੁਚਿ ਸੋਚਾ॥*
*ਸਿਮਰਹਿ ਸਉਣ ਸਾਸਤ੍ਰ ਸੰਜੋਗਾ*
*ਅਲਖੁ ਨ ਲਖੀਐ ਇਕੁ ਖਿਨਾ॥੭॥*
*ਕਰਨ ਕਰਾਵਨਹਾਰ ਸੁਆਮੀ॥*
*ਸਗਲ ਘਟਾ ਕੇ ਅੰਤਰਜਾਮੀ॥*
*ਕਰ ਕਿਰਪਾ ਜਿਸੁ ਭਗਤੀ ਲਾਵਹੁ*
*ਜਨਮੁ ਪਦਾਰਥ ਸੋ ਜਿਨਾ॥੮॥*

*(ਮਾਰੂ ਸੋਹਲੇ ਮਹਲਾ ੫, ਪੰਨਾ ੧੦੭੮)*

ਇਹ ਗੱਲ ਬੜੀ ਅਚੰਭਾ ਸੀ, ਕਿਉਂਕਿ ਸਾਇੰਸ (Science) ਤਾਂ ਇਹ

ਆਖਦੀ ਸੀ ਕਿ ਜੜ੍ਹ ਵਸਤੂ ਮੁਰਦਾ ਚੀਜ਼ ਦਾ ਨਾਉਂ ਹੈ, ਤੇ ਜੀਭ ਜਾਂ ਚੇਤਨਤਾ ਦੇ ਬਗ਼ੈਰ ਕੌਣ ਸਿਮਰਨ ਕਰ ਸਕਦਾ ਹੈ, ਪਰ ਗੁਰੂ ਮਹਾਰਾਜ ਦਾ ਹੁਕਮ ਅਟੱਲ ਸੀ। ਇਸ ਰੱਬੀ ਫ਼ੁਰਮਾਨ ਵਿੱਚ ਤਾਂ ਖੋਲ੍ਹ ਕੇ ਦੱਸਿਆ ਸੀ ਕਿ ਗੁਪਤ ਪ੍ਰਗਟ ਸਭੇ ਚੀਜ਼ਾਂ, ਖਾਣੀ-ਬਾਣੀ, ਧਰਤੀ-ਅਕਾਸ਼, ਪਸ਼ੂ ਪੰਖੀ, ਬਨ ਪਰਬਤ ਅਥੱਕ ਸਿਮਰਨ ਕਰਦੇ ਹਨ। ਰਾਤ-ਦਿਨ ਨਿਮਖ-ਨਿਮਖ ਉਸ ਅਵਸਥਾ ਵਿੱਚ ਦਿੱਲੋਂ ਡੂੰਘੇ ਸੁਆਲ ਉਠਦੇ ਸਨ। ਉਹ ਕੀ?

(ੳ) ਜੇ ਜੜ੍ਹ ਚੀਜ਼ਾਂ ਵੀ ਸਿਮਰਨ ਕਰਦੀਆਂ ਹਨ ਤਾਂ ਜਿਹਵਾ ਬਗ਼ੈਰ ਕਿਸ ਤਰ੍ਹਾਂ ਕਰਦੀਆਂ ਹਨ ?

(ਅ) ਜੇ ਸੱਚਮੁੱਚ ਇਹ ਧੁਨੀ ਲਗਾਤਾਰ ਰਾਤ-ਦਿਨ ਹੋ ਰਹੀ ਹੈ ਤਾਂ ਇਸ ਨੂੰ ਸੁਣਨਾ ਕਿਆ ਰਸ ਭਰਿਆ ਅਤੇ ਵਿਸਮਾਦਿਕ ਹੋਵੇਗਾ। ਅੱਜਕੱਲ੍ਹ ਬੇਤਾਰ ਬਰਕੀ (Broadcasting) ਨਾਲ ਅਸੀਂ ਗਾਣੇ ਇਧਰ-ਉਧਰ ਦੇ, ਨਾਲੇ ਸਮੁੰਦਰੋਂ ਪਾਰ ਦੇ ਸੁਣਦੇ ਹਾਂ। ਇਨ੍ਹਾਂ ਰਾਗਾਂ ਤੇ ਰਾਗਨੀਆਂ ਵਿੱਚ ਕਈ ਤੋਟੇ ਆਉਂਦੇ ਹਨ, ਪਰ ਜਿਸ ਰਾਗ ਨੂੰ ਗੁਰੂ ਸਿੱਖ ਢੂੰਡਣ ਜਾਂਦੇ ਹਨ ਉਹ ਤਾਂ ਅਕਾਲ ਪੁਰਖ ਦੀ ਹਜ਼ੂਰੀ ਵਿੱਚ ਰਾਤ-ਦਿਨ ਹੋ ਰਿਹਾ ਹੈ--

*ਤਖਤਿ ਸਲਾਮੁ ਹੋਵੈ ਦਿਨੁ ਰਾਤੀ॥*
*ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥*
*ਨਾਨਕ ਰਾਮੁ ਜਪਹੁ ਤਰੁ ਤਾਰੀ*
*ਹਰਿ ਅੰਤਿ ਸਖਾਈ ਪਾਇਆ॥*

*(ਮਾਰੂ ਮ: ੧, ਪੰਨਾ ੧੦੩੯)*

ਹਾਂ ਜੀ, ਉਸ ਸੱਚੇ ਪਾਤਸ਼ਾਹ ਅੱਗੇ ਕੀਰਤਨ ਤੇ ਸਲਾਮੀ ਰੋਜ਼ ਹਰ ਵੇਲੇ ਹੋ ਰਹੀ ਹੈ—

*ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ॥*
*ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ॥*
*ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ॥*

*(ਆਸਾ ਮ: ੫, ਪੰਨਾ ੪੫੬)*

ਹੁਣ ਅੱਗੇ ਉਪਰਲੇ ਦੋਹਾਂ ਪ੍ਰਸ਼ਨਾਂ ਦਾ ਉੱਤਰ ਦੇਣ ਦੀ ਕੋਸ਼ਿਸ਼ ਕੀਤੀ ਜਾਵੇਗੀ ਤੇ ਫਿਰ ਪੁਰਾਣਿਕ ਕਥਾ ਕਹਾਣੀਆਂ ਦਾ ਤੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੱਢ ਕੇ ਅੱਗੇ ਟੁਰਿਆ ਜਾਵੇਗਾ।

# ੪
# ਅੰਮ੍ਰਿਤ-ਮਿਲਾਪ

ਬਬੀਹੇ ਦੀ ਨਿਰਾਲੀ ਤੇ ਦੁੱਖ ਭਰੀ ਹਾਲਤ ਪਿੱਛੇ ਦੱਸੀ ਜਾ ਚੁੱਕੀ ਹੈ। ਬਬੀਹੇ ਦਾ ਹੀ ਦੂਜਾ ਨਾਉਂ 'ਚਾਤ੍ਰਿਕ' ਜਾਂ 'ਸਾਰੰਗ' ਹੈ ਅਤੇ ਇਸਦੀ ਪ੍ਰੀਤੀ ਉਸ ਸੁਹਾਉਣੀ ਅੰਮ੍ਰਿਤ ਬੂੰਦ ਨਾਲ ਹੈ ਜਿਹੜੀ ਬਾਹਰਲੇ ਸੰਸਾਰੀ ਜਲ ਕੋਲੋਂ ਵੱਖਰੀ ਹੈ। ਅੰਗਰੇਜ਼ੀ ਵਿੱਚ ਇੱਕ ਕਵਿਤਾ ਹੈ—

Water water everywhere,
But not a drop to drink.

ਅਰਥਾਤ ਆਰ-ਪਾਰ ਚਾਰੇ ਪਾਸੇ ਸਮੁੰਦਰ ਵਿੱਚ ਪਾਣੀ ਹੀ ਪਾਣੀ ਜਾਪਦਾ ਹੈ ਪਰ ਖਾਰਾ ਹੋਣ ਕਰਕੇ ਇਸਦੀ ਇੱਕ ਬੂੰਦ ਵੀ ਪੀਣ ਜੋਗੀ ਨਹੀਂ। ਬਸ ਇਹੋ ਹੀ ਹਾਲਤ ਬਬੀਹੇ ਦੀ ਹੈ। ਇਸੇ ਕਰਕੇ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ—

*'ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥*
*ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥*
*ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
*ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥*
*ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥*

*(ਵਾਰ ਮਲਾਰ ਮ: ੧, ਪੰਨਾ ੧੨੮੨)*

ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਬਬੀਹਾ ਉਸ ਲਿਵ-ਹੀਣ ਪਸ਼ੂ ਦਾ ਨਾਉਂ ਹੈ ਜੋ ਅਗਿਆਨ ਕਰਕੇ 'ਅੰਮ੍ਰਿਤ' ਤੋਂ ਵਾਂਝਿਆ ਹੋਇਆ ਹੈ।

ਬਬੀਹੇ ਦਾ ਕਥਨ ਖ਼ਤਮ ਕਰਨ ਅਤੇ 'ਅੰਮ੍ਰਿਤ' ਸਰੋਵਰ ਦਾ ਵਿਸਥਾਰ ਨਾਲ ਵਰਣਨ ਤੋਂ ਪਹਿਲਾਂ 'ਗਰੁੜ' ਪੰਖੀ ਦਾ ਵੀ ਸੰਖੇਪ ਹਾਲ ਲਿਖਣਾ ਜ਼ਰੂਰੀ ਹੈ, ਕਿਉਂਕਿ ਇਨ੍ਹਾਂ ਦੋਹਾਂ ਪੰਛੀਆਂ ਦੀ ਜੋੜੀ ਹੈ—ਜਿਸ ਤਰ੍ਹਾਂ ਰਾਮ-ਲਛਮਣ, ਕੈਰੋ-ਪਾਂਡੋ, ਚੰਨ-ਸੂਰਜ ਦੀਆਂ ਜੋੜੀਆਂ ਹਨ, ਇਸੇ ਤਰ੍ਹਾਂ ਬਬੀਹੇ ਅਤੇ ਗਰੁੜ ਦੀ ਵੀ ਜੋੜੀ ਹੈ।

ਕੌਣ ਐਸਾ ਪੁਰਸ਼ ਹੈ ਜਿਸ ਨੇ ਗਰੁੜ ਦਾ ਨਾਉਂ ਕਿਸੇ ਨਾ ਕਿਸੇ ਕਹਾਣੀ ਵਿੱਚ ਨਾ ਸੁਣਿਆ ਹੋਵੇ ? ਪੰਜਾਬ ਵਿੱਚ ਗਰੁੜ ਬਾਬਤ ਖ਼ਾਸ ਰਿਵਾਇਤ (ਅਖੌਤ) ਹੈ ਕਿ ਦੁਸਹਿਰੇ ਵਾਲੇ ਦਿਨ ਜੇ ਗਰੁੜ ਦੇ ਦਰਸ਼ਨ ਹੋ ਜਾਣ ਤਾਂ ਸਾਰਾ ਸਾਲ ਰਲਾਂ ਛਲਾਂ ਵਿੱਚ ਗੁਜ਼ਰਦਾ ਹੈ। ਗਰੁੜ ਪੰਛੀਆਂ ਦਾ ਸਿਰਤਾਜ ਤੇ ਮੁਕਟ ਗਿਣਿਆ

ਗਿਆ ਹੈ। ਨਿੱਕਿਆਂ ਹੁੰਦਿਆਂ ਮੈਨੂੰ ਕਈਆਂ ਸੰਬੰਧੀਆਂ ਨੇ ਗਰੁੜ ਦੀਆਂ ਕਹਾਣੀਆਂ ਸੁਣਾਈਆਂ ਸਨ ਤੇ ਨਾਲੇ ਗਰੁੜ ਵਿਖਾਇਆ ਵੀ ਸੀ। ਇਸ ਪੰਛੀ ਨੂੰ ਵੇਖ ਕੇ ਜੀਅ ਬੜਾ ਪ੍ਰਸੰਨ ਹੁੰਦਾ ਹੈ। ਇਸ ਦੀ ਨੀਲੀ-ਲਾਲ-ਪੀਲੀ ਬਰਦੀ ਇਉਂ ਜਾਪਦੀ ਹੈ ਜਿਸ ਤਰ੍ਹਾਂ ਰਾਣੀਆਂ-ਮਹਾਰਾਣੀਆਂ ਦੇ ਲੱਕ ਕਾਸਣੀ ਕਨਾਵੇਜ਼! ਮੈਨੂੰ ਯਾਦ ਹੈ ਕਿ ਛੋਟਿਆਂ ਹੁੰਦਿਆਂ ਇੱਕ ਵਾਰੀ ਮੈਂ ਗਰੁੜ ਨੂੰ ਦੁਸਹਿਰੇ ਵਾਲੇ ਦਿਨ ਦੇਖਣ ਦੀ ਕੋਸ਼ਿਸ਼ ਕੀਤੀ ਪਰ ਅਥੱਕ ਕੋਸ਼ਿਸ਼ 'ਤੇ ਵੀ ਦਰਸ਼ਨ ਨਾ ਹੋਏ। ਇਹ ਵੀਹ-ਪੰਝੀ ਸਾਲ ਦੀ ਗੱਲ ਹੋਵੇਗੀ। ਗਰੁੜ ਨੂੰ ਅਸੀਂ ਨੀਲ ਕੰਠ ਵੀ ਆਖਦੇ ਹਾਂ ਤੇ ਅੰਗਰੇਜ਼ੀ ਵਿੱਚ Roller ਜਾਂ Blue Jay ਆਖਦੇ ਹਨ। ਇਹ ਪੰਛੀ ਪੰਜਾਬ ਵਿੱਚ ਤੇ ਸਾਰੇ ਹਿੰਦੁਸਤਾਨ ਵਿੱਚ ਆਮ ਮਿਲਦਾ ਹੈ ਤੇ ਜੇ ਆਦਮੀ ਕੋਸ਼ਿਸ਼ ਕਰੇ ਤਾਂ ਦੁਸਹਿਰੇ ਵਾਲੇ ਦਿਨ ਇਸ ਦਾ 'ਦਰਸ਼ਨ' ਕਰਨਾ ਕੋਈ ਅਚੰਭਾ ਗੱਲ ਨਹੀਂ। ਪਰ ਇੰਨੀ ਗੱਲ ਸਾਨੂੰ ਜ਼ਰੂਰ ਚੇਤੇ ਰੱਖਣੀ ਚਾਹੀਦੀ ਹੈ ਕਿ ਗਰੁੜ ਪੰਛੀਆਂ ਦਾ ਸਰਦਾਰ ਗਿਣਿਆ ਗਿਆ ਹੈ ਕਿਉਂਕਿ ਇਸ ਗੱਲ ਦਾ ਜੁਆਬ ਅਸਾਂ ਲੱਭਣਾ ਹੈ।

ਜਦ ਅੰਞਾਣ ਅਵਸਥਾ ਲੰਘੀ ਤੇ ਥੋੜ੍ਹੀ-ਥੋੜ੍ਹੀ ਸੁਰਤ ਆਈ ਤਾਂ ਧ੍ਰੂ ਭਗਤ ਜੀ ਦੀ ਸਾਖੀ ਸੁਣੀ। ਧ੍ਰੂ ਪ੍ਰਹਿਲਾਦ ਜੀ ਦੀਆਂ ਕਥਾ-ਕਹਾਣੀਆਂ ਹਿੰਦੁਸਤਾਨ ਵਿੱਚ ਬੱਚੇ-ਬੱਚੇ ਨੂੰ ਮਾਲੂਮ ਹਨ। ਇਹ ਵਾਰਤਾਵਾਂ ਇਸ ਤਰ੍ਹਾਂ ਪ੍ਰਚੱਲਿਤ ਹਨ ਜਿਸ ਤਰ੍ਹਾਂ ਬਜ਼ਾਰਾਂ ਵਿੱਚ ਚਾਂਦੀ ਦੇ ਰੁਪਏ ਤੇ ਸੋਨੇ ਦੇ ਪੌਂਡ। ਤੇ ਸੱਚਮੁੱਚ ਇਨ੍ਹਾਂ ਭਗਤਾਂ ਦੀਆਂ ਸਾਖੀਆਂ ਸੋਨਾ-ਚਾਂਦੀ ਛੱਡ ਲਾਲ ਮੋਤੀਆਂ ਜਿੰਨੀਆਂ ਕੀਮਤੀ ਹਨ, ਕਿਉਂਕਿ ਇਨ੍ਹਾਂ ਸਾਖੀਆਂ ਨਾਲ ਅੰਞਾਣ ਅਵਸਥਾ ਵਿੱਚ ਸਾਡੇ ਦਿਲ ਉਪਰ ਅਸਰ ਹੁੰਦਾ ਹੈ ਜਿਹੜਾ ਹੱਲ ਚਲਾਉਣ ਨਾਲ ਜ਼ਮੀਨ ਪੁਰ ਹੁੰਦਾ ਹੈ। ਉਸ ਵਕਤ ਦਾ ਬੀਜ ਬੀਜਿਆ ਹੋਇਆ ਕਿਸੇ ਨਾ ਕਿਸੇ ਵੇਲੇ ਸਮਾਂ ਪਾ ਕੇ ਜ਼ਰੂਰ ਫੁੱਟਦਾ ਹੈ ਤੇ ਭਾਵੇਂ ਕਿੰਨੀ ਹੀ ਕੱਲਰ ਵਾਲੀ ਜ਼ਮੀਨ ਕਿਉਂ ਨਾ ਹੋਵੇ, ਇਨ੍ਹਾਂ ਸਾਖੀਆਂ ਦੇ ਸਿੱਟੇ ਮਤ ਖੇਤੀ ਵਿੱਚ ਜ਼ਰੂਰ ਉਸਰਦੇ ਹਨ। ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਵੀ ਸ੍ਰੀ ਮੁਖ ਤੋਂ ਕਹਿਆ ਹੈ-

*'ਧ੍ਰੂ ਕਉ ਮਿਲਿਓ ਹਰਿ ਨਿਸੰਗ॥'*

ਧ੍ਰੂ ਜੀ ਦੀ ਸਾਖੀ ਬੜੀ ਸੁਆਦਲੀ ਹੈ। ਇਸਦਾ ਪੂਰਾ ਲਿਖਣਾ ਜ਼ਰੂਰੀ ਨਹੀਂ ਕਿਉਂਕਿ ਇਹ ਹਰ ਇਕ ਦੇ ਕੰਠ ਹੈ ਪਰ ਇਸਦਾ ਇੰਨਾ ਵਰਨਣ ਕਰਨਾ ਜ਼ਰੂਰੀ ਹੈ ਕਿ ਜਦ ਧ੍ਰੂ ਮਤਰੇਈ ਮਾਂ ਤੋਂ ਦੁਖਿਆ ਹੋਇਆ ਰੁਦਨ ਕਰਦਾ ਤੇ ਡਸਕੋਰੇ ਭਰਦਾ ਵਿਆਕੁਲ ਹੋਇਆ ਜੰਗਲ ਵਿੱਚ ਚਲਾ ਗਿਆ ਤਾਂ ਨਾਰਦ ਮੁਨੀ ਅਤੇ ਸਪਤ ਰਿਸ਼ੀਆਂ ਦੇ ਸਤ-ਸੰਗ ਕਰਕੇ ਵਾਹਿਗੁਰੂ ਦਾ ਨਾਮ ਸਿਮਰਨ ਕਰਨ ਵਿੱਚ ਜੁੱਟ ਪਿਆ। ਲਿਖਿਆ ਹੈ ਕਿ ਇਸ ਪੰਜ ਸਾਲ ਦੇ ਬਾਲਕ ਨੇ ਦਿਲੋਂ ਮਨੋਂ ਇੰਨੀ ਪ੍ਰੀਤੀ ਨਾਲ ਪ੍ਰੇਮਾ-ਭਗਤੀ ਕੀਤੀ ਕਿ ਇੰਦਰ, ਕੁਬੇਰ ਆਦਿਕ ਦੇਵਤੇ ਵੀ ਦੇਖਕੇ

ਹੈਰਾਨ ਹੋ ਗਏ। ਧ੍ਰੂ ਦੀ ਲਿਵਲੀਨਤਾ ਤੋੜਨ ਲਈ ਅਨੇਕਾਂ ਦੇਵੀ-ਦੇਵਤਿਆਂ ਨੇ ਕੋਸ਼ਿਸ਼ ਕੀਤੀ ਪਰ ਧ੍ਰੂ ਜੀ ਬਸ ਵਾਹਿਗੁਰੂ ਦੇ ਧਿਆਨ ਵਿੱਚ ਹੀ ਮਗਨ ਰਹੇ ਤੇ ਇੰਨੇ ਅੰਤਰ-ਧਿਆਨ ਹੋਏ ਕਿ ਇਕ ਪ੍ਰਮਾਤਮਾ ਦੇ ਹੋਰ ਕਿਸੇ ਪਾਸੇ ਦੀ ਸੁੱਧ-ਬੁੱਧ ਨਾ ਰਹੀ। ਜਦ ਧ੍ਰੂ ਜੀ ਨੇ ਦੀਨ ਬੰਧੂ ਜੀ ਦੀ ਅਜਿਹੀ ਉਸਤਤ ਕੀਤੀ ਤਾਂ ਭਗਤ-ਵਛਲ ਵਾਸਦੇਵ ਪ੍ਰਸੰਨ ਹੋ ਕੇ ਧ੍ਰੂ ਜੀ ਦੇ ਪਾਸ ਸਾਖਿਆਤ ਆਏ। ਲਿਖਿਆ ਹੈ ਜਦ ਵਾਹਿਗੁਰੂ ਜੀ ਬੈਕੁੰਠ ਤੋਂ ਧ੍ਰੂ ਜੀ ਦੇ ਪਾਸ ਆਏ ਤਾਂ ਆਕਾਸ਼, ਪਾਤਾਲ, ਪ੍ਰਿਥਵੀ ਵਿੱਚ ਆਨੰਦ ਦੀ ਝਨਕਾਰ ਹੋਈ, ਮਾਨੋ ਸੁਮੇਰ ਪਰਬਤ ਦੀਆਂ ਸਾਰੀਆਂ ਅਪਸਰਾਂ ਕੀਰਤਨ ਕਰਨ ਲਈ ਨਾਲ ਟੁਰ ਆਈਆਂ ਹਨ। ਜਦ ਧ੍ਰੂ ਜੀ ਨੇ ਅੱਖਾਂ ਖੋਲ੍ਹ ਕੇ ਦੇਖਿਆ ਤਾਂ ਕੀ ਨਜ਼ਰ ਆਇਆ ਕਿ ਸ੍ਰੀ ਨਾਰਾਇਣ ਜੀ ਗਰੁੜ ਉਪਰ ਚੜ੍ਹੇ ਹੋਏ ਹਨ ਤੇ ਹੱਥ ਵਿੱਚ 'ਸੰਖ' ਹੈ। ਧ੍ਰੂ ਜੀ ਦੇਖ ਕੇ ਝੱਟ ਚਰਨ ਕੰਵਲਾਂ ਉਪਰ ਗਿਰ ਪਏ ਤੇ ਅੱਖਾਂ ਵਿੱਚੋਂ ਅਨੰਦ-ਰਸ ਦਾ ਸੋਮਾ ਵਗ ਪਿਆ। ਭਗਵਾਨ ਵਾਸਦੇਵ ਜੀ ਨੇ ਪ੍ਰਸੰਨ ਹੋ ਕੇ ਆਖਿਆ "ਹੇ ਧ੍ਰੂ! ਮੈਂ ਤੇਰੀ ਅਨੰਤ ਭਗਤੀ ਉਪਰ ਅਤੀ ਪ੍ਰਸੰਨ ਹਾਂ, ਮੈਂ ਤੇਰੇ ਸਾਰੇ ਮਨੋਰਥ ਪੂਰੇ ਕਰਨ ਲਈ ਤਿਆਰ ਹਾਂ, ਤਾਂ ਤੇ ਤੂੰ ਕੋਈ ਵਰ ਮੰਗ। ਰਾਜ, ਮਿਲਖ, ਜੋਬਨ—ਜੋ ਤੂੰ ਮੰਗੇਂਗਾ ਤੈਨੂੰ ਮਿਲੇਗਾ।" ਅੱਗੇ ਜਾ ਕੇ ਲਿਖਿਆ ਹੈ, "ਐਸੇ ਸੁਨ ਕਰ ਧ੍ਰੂ ਭਗਵਾਨ ਕੇ ਵਾਕ ਕੋ, ਪੁਨਾ ਦੋਨੋਂ ਹਾਥ ਜੋੜ ਕਰ ਦੀਨ-ਬੰਧੂ ਜੀ ਦੇ ਚਰਨਾਰਬਿੰਦ ਮੈਂ ਨਿੰਮ੍ਰਤਾ ਸਹਿਤ ਪ੍ਰਾਰਥਨਾ ਕਰਤਾ ਭਇਆ, ਹੇ ਦੀਨਾ-ਨਾਥ, ਜਿਸ ਪਰ ਆਪ ਕ੍ਰਿਪਾਲ ਹੋਤੇ ਹੋ ਤਿਸਕੋ ਸਰਬ ਬਾਤ ਸੁਲਭ ਹੀ ਪ੍ਰਾਪਤ ਹੋਈ ਜਾਤੀ ਹੈ, ਕਾਈ ਦੁਰਲਭ ਨਹੀਂ ਰਹਿਤੀ, ਤਾਂ ਤੇ ਯਦੀ ਆਪ ਮੇਰੇ ਪਰ ਕ੍ਰਿਪਾਲ ਹੂਏ ਹੋ ਤਾਂ ਮੁਝੇ ਇਹੋ ਹੀ ਵਰ ਦਿਓ ਜੁ ਆਪ ਜੀ ਦਾ ਨਾਮ ਮੈਨੂੰ ਕਦਾਚਿਤ ਨਾ ਭੁੱਲੇ। ਸੁਆਸ-ਸੁਆਸ ਇਹੋ ਹੀ ਯਾਦ ਆਵੇ।" ਇਹ ਸੁਣਕੇ ਭਗਵਾਨ ਜੀ ਨੇ ਬਚਨ ਕੀਤਾ—"ਪੁੱਤਰ ਐਸਾ ਹੀ ਹੋਗਾ, ਤੂੰ ਮਾਲਾ ਕੇ ਮੇਰ ਵਤ ਸਰਬ ਕਾ ਸਿਰੋਮਨ ਹੂਆ, ਸਰਬ ਦੇਵਤਾ ਤੇਰੀ ਪ੍ਰਕਰਮਾ ਕਰੇਂਗੇ, ਤੂੰ ਸਦਾ ਹੀ ਅਟੱਲ ਰਹੇਂਗਾ।" ਇਸ ਕਰਕੇ ਲਿਖਿਆ ਹੈ ਕਿ ਧ੍ਰੂ ਜੀ ਨੂੰ ਅਟੱਲ ਪਦਵੀ ਧ੍ਰੂ-ਤਾਰੇ (Pole Star) ਵਾਲੀ ਮਿਲੀ। ਧ੍ਰੂ ਜੀ ਦੀ ਕਥਾ ਤਾਂ ਸਭ ਨੂੰ ਚੇਤੇ ਹੈ ਪਰ ਜਿਸ ਗੱਲ ਦਾ ਖ਼ਾਸ ਜ਼ਿਕਰ ਉਪਰ ਆਇਆ ਹੈ ਉਹ ਕਦੀ-ਕਦੀ ਸਾਨੂੰ ਭੁੱਲ ਜਾਂਦੀ ਹੈ। ਕੀ ? ਭਗਵਾਨ ਜੀ ਦਾ ਦਰਸ਼ਨ 'ਗਰੁੜ' ਉਪਰ ਸੁਆਰੀ ਕਰਦਿਆਂ ਹੋਇਆਂ ਹੋਇਆ! ਸ੍ਰੀ ਵਾਸਦੇਵ ਭਗਵਾਨ 'ਗਰੁੜ' ਉਪਰ ਕਿਉਂ ਚੜ੍ਹੇ ? ਕਿਸ ਵਾਸਤੇ ਚੜ੍ਹੇ? ਅਤੇ ਚੜ੍ਹੇ ਵੀ ਜਾਂ ਨਹੀਂ ਵੀ ਚੜ੍ਹੇ? ਇਹ ਤਿੰਨ ਸੁਆਲ ਐਸੇ ਸਨ ਜਿਹੜੇ ਮੈਨੂੰ ਰੋਜ਼-ਰੋਜ਼ ਤੇ ਮੁੜ-ਮੁੜ ਕੇ ਆ ਘੇਰਦੇ ਸਨ, ਪਰ ਇਨ੍ਹਾਂ ਬੁਝਾਰਤਾਂ ਨੂੰ ਕੌਣ ਬੁੱਝੇ ?

ਅਜੇ ਇਹ ਤਾਣਾ ਦਿਲ ਵਿੱਚ ਤਣਨ ਹੀ ਹੁੰਦਾ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਸ਼ਬਦ ਸ੍ਰੀ ਨਾਮਦੇਵ ਜੀ ਦਾ ਅੱਖਾਂ ਦੇ ਸਾਮ੍ਹਣਿਓਂ ਗੁਜ਼ਰਿਆ। ਇਹ

ਸ਼ਬਦ ਭੈਰਉ ਰਾਗ ਵਿੱਚ ਆਉਂਦਾ ਹੈ ਤੇ ਇਸ ਵਿੱਚ ਨਾਮਦੇਵ ਜੀ ਦੇ ਗਊ ਜਿਵਾਣ ਦਾ ਜ਼ਿਕਰ ਹੈ। ਇਹ ਵਾਰਤਾ ਮੁਹੰਮਦ-ਬਿਨ-ਤੁਗ਼ਲਕ ਬਾਦਸ਼ਾਹ ਨਾਲ ਹੋਈ ਜੋ ਭਗਤ ਜੀ ਦਾ ਜ਼ੋਰ ਵੇਖਣਾ ਚਾਹੁੰਦਾ ਸੀ। ਇਸ ਗੱਲ ਨੂੰ ਅਜ਼ਮਾਉਣ ਲਈ ਉਹ ਭਗਤ ਜੀ ਅੱਗੇ ਮੋਈ ਹੋਈ ਗਊ ਰੱਖ ਕੇ ਆਖਣ ਲੱਗਾ—

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥*
*ਦੇਖਉ ਰਾਮ ਤੁਮ੍ਹਾਰੇ ਕਾਮਾ॥੧॥*
*ਨਾਮਾ ਸੁਲਤਾਨੇ ਬਾਧਿਲਾ॥*
*ਦੇਖਹੁ ਤੇਰਾ ਹਰਿ [1]ਬੀਠੁਲਾ॥੧॥ ਰਹਾਉ॥*
*[2]ਬਿਸਮਿਲਿ ਗਊ ਦੇਹੁ ਜੀਵਾਇ॥*
*ਨਾਤਰੁ ਗਰਦਨਿ ਮਾਰਉ ਠਾਂਇ॥੨॥*

ਅਰਥਾਤ ਬਾਦਸ਼ਾਹ ਨੇ ਆਖਿਆ ਕਿ ਮੋਈ ਹੋਈ ਗਊ ਜਿਵਾ ਦਿਓ ਤਦ ਮੈਂ ਤੁਹਾਡਾ ਵਾਹਿਗੁਰੂ ਸੱਚਾ ਮੰਨਾਂਗਾ, ਨਹੀਂ ਤਾਂ ਤੁਹਾਡਾ ਸਿਰ ਕੱਟ ਦੇਵਾਂਗਾ। ਨਾਮਦੇਵ ਜੀ ਨੇ ਆਖਿਆ ਕਿ ਮੋਏ ਹੋਏ ਨੂੰ ਕੌਣ ਜਿਵਾ ਸਕਦਾ ਹੈ? ਇਹ ਤਾਂ ਸਾਡੇ ਹੱਥ ਨਹੀਂ—

*"ਬਾਦਿਸਾਹ ਐਸੀ ਕਿਉ ਹੋਇ॥*
*ਬਿਸਮਿਲਿ ਕੀਆ ਨ ਜੀਵੈ ਕੋਇ॥੩॥*
*ਮੇਰਾ ਕੀਆ ਕਛੂ ਨ ਹੋਇ॥*
*ਕਰਿ ਹੈ ਰਾਮੁ ਹੋਇ ਹੈ ਸੋਇ॥੪॥"*

ਇਸ ਉਪਰ ਬਾਦਸ਼ਾਹ ਨੂੰ ਗ਼ੁੱਸਾ ਚੜ੍ਹ ਗਿਆ ਤੇ ਮਸਤ ਹਾਥੀ ਨਾਮਦੇਵ ਉਪਰ ਛੱਡ ਦਿੱਤਾ। ਨਾਮਦੇਵ ਜੀ ਦੀ ਭੋਲੀ ਮਾਈ ਰੋਣ ਲੱਗ ਪਈ ਤੇ ਨਾਮਦੇਵ ਜੀ ਨੂੰ ਆਖਣ ਲੱਗੀ ਕਿ 'ਰਾਮ' ਛੱਡ 'ਖ਼ੁਦਾ' ਨੂੰ ਚਾ ਸਿਮਰ, ਤਾਂ ਕਿ ਕਿਸੇ ਤਰ੍ਹਾਂ ਤੇਰੀ ਜਿੰਦ ਖ਼ਲਾਸ ਹੋਵੇ—

*"ਬਾਦਿਸਾਹੁ ਚੜ੍ਹਿਓ ਅਹੰਕਾਰਿ॥*
*ਗਜ ਹਸਤੀ ਦੀਨੋ ਚਮਕਾਰਿ॥੫॥*
*ਰੁਦਨੁ ਕਰੈ ਨਾਮੇ ਕੀ ਮਾਇ॥*
*ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥"*

ਇਹ ਗੱਲ ਸੁਣ ਕੇ ਨਾਮਦੇਵ ਜੀ ਨੂੰ ਬੜੀ ਹੈਰਾਨਗੀ ਹੋਈ ਕਿਉਂਕਿ ਸ੍ਰੀ ਨਾਮਦੇਵ ਜੀ ਨੂੰ ਇੰਨਾ ਯਕੀਨ ਨਹੀਂ ਸੀ ਕਿ ਉਨ੍ਹਾਂ ਦੀ ਮਾਈ ਦੇ ਮੂੰਹ ਵਿੱਚੋਂ ਇਹੋ ਜਿਹੇ ਵਾਕ ਨਿਕਲਣਗੇ। ਨਾਮਦੇਵ ਜੀ ਨੇ ਕਿਹਾ ਕਿ ਜੇ ਇਹ ਗੱਲ ਹੈ ਤਾਂ ਨਾ ਮੈਂ

---

੧. ਬੀਠੁਲਾ-ਮਰਹਟੀ ਜ਼ਬਾਨ ਵਿੱਚ ਵਾਹਿਗੁਰੂ ਦਾ ਨਾਮ ਬੀਠਲਾ ਜਾਂ ਵਿਠਲ ਹੈ।
੨. ਬਿਸਮਿਲ-ਜ਼ਖ਼ਮੀ, ਇਥੇ ਮੋਈ ਗਊ।

ਤੁਹਾਡਾ ਪੁੱਤਰ ਹਾਂ ਤੇ ਨਾ ਹੀ ਤੁਸੀਂ ਮੇਰੀ ਮਾਈ ਹੋ, ਕਿਉਂਕਿ ਭਾਵੇਂ ਮੇਰੀ ਜਿੰਦ ਚਲੀ ਜਾਵੇ ਮੈਂ ਤਾਂ ਰਾਮ ਜੀ ਦੇ ਗੁਣ ਜ਼ਰੂਰ ਗਾਵਾਂਗਾ—

*ਨ ਹਉ ਤੇਰਾ [1]ਪੂੰਗੜਾ ਨ ਤੂ ਮੇਰੀ ਮਾਇ॥*
*[2]ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥*
*ਕਰੈ ਗਜਿੰਦੁ[3] ਸੁੰਡ ਕੀ ਚੋਟ॥*
*ਨਾਮਾ ਉਬਰੈ ਹਰਿ ਕੀ ਓਟ॥੮॥*

ਗੱਲ ਕੀ, ਜਿਉਂ-ਜਿਉਂ ਹਾਥੀ ਸੁੰਡ ਕੱਢ ਕੇ ਅੱਗੇ ਵੱਧਦਾ ਸੀ ਤਿਉਂ-ਤਿਉਂ ਹੀ ਨਾਮਦੇਵ ਜੀ ਛਾਤੀ ਤਾਣ ਕੇ ਅੱਗੇ ਉਭਰਦੇ ਸਨ, ਕਿਉਂਕਿ ਸੰਤਾਂ ਅਤੇ ਭਗਤਾਂ ਪਾਸ ਹਾਥੀਆਂ ਤੇ ਤੋਪਾਂ (Machine Guns) ਨਾਲੋਂ ਜ਼ਿਆਦਾ ਤ੍ਰਾਣ ਹੁੰਦਾ ਹੈ। ਨਾਮਦੇਵ ਜੀ ਦਿਆਂ ਸੇਵਕਾਂ ਤੇ ਸਿੱਖਾਂ ਨੇ ਬਾਦਸ਼ਾਹ ਨੂੰ ਨਾਮਦੇਵ ਜਿੰਨਾ ਸੋਨਾ ਵੀ ਦੇਣ ਬਾਬਤ ਆਖਿਆ ਪਰ ਬਾਦਸ਼ਾਹ ਨੇ ਇਕ ਨਾ ਮੰਨੀ। ਨਾਮਦੇਵ ਜੀ ਦੇ ਪੈਰਾਂ ਵਿੱਚ ਬੇੜੀਆਂ ਪਾਈਆਂ ਗਈਆਂ, ਪਰ ਨਾਮਦੇਵ ਜੀ ਨਾ ਘਬਰਾਏ ਸਗੋਂ ਹੱਥਾਂ ਨਾਲ ਤਾਲੀਆਂ ਮਾਰ ਕੇ ਗਾਉਣ ਤੇ ਵਾਹਿਗੁਰੂ ਜੀ ਦੀ ਉਸਤਤੀ ਕਰਨ ਲੱਗ ਪਏ।

ਨਾਮਦੇਵ ਜੀ ਜੇ ਚਾਹੁੰਦੇ ਤਾਂ ਰਾਜੇ ਦਾ ਰਾਜ ਨਸ਼ਟ ਕਰ ਸਕਦੇ ਸਨ, ਪਰ ਲਿਖਿਆ ਹੈ 'ਧ੍ਰਿਗ ਸਿਧੀ ਧ੍ਰਿਗ ਕਰਾਮਾਤ।' ਸਿੱਧੀਆਂ ਦੱਸਣਾ ਨਾਟਕ ਚੇਟਕ ਅਰਥਾਤ ਫੋਕਾ ਕਰਮ ਹੈ। ਇਹ ਹੇਠਲੇ ਦਰਜੇ ਦੀ ਆਤਮਿਕ ਅਵਸਥਾ ਹੈ, ਇਸ ਕਰਕੇ ਕਰਾਮਾਤ ਦੱਸਣੀ ਮਨ੍ਹਾ ਹੈ। ਹਾਂ, ਜੇ ਵਾਹਿਗੁਰੂ ਕੋਈ ਆਪ ਚਮਤਕਾਰ ਦੱਸਣਾ ਚਾਹੇ ਤਾਂ ਭਗਤ ਦੱਸ ਵੀ ਛੱਡਦੇ ਹਨ, ਪਰ ਸਹਿਜ-ਸੁਭਾਅ, ਭਾਵ ਬਗ਼ੈਰ ਕੋਸ਼ਿਸ਼ ਦੇ (Spontaneously)। ਚੁਨਾਚਿ ਇਹੋ ਹੀ ਗੱਲ ਸ੍ਰੀ ਨਾਮਦੇਵ ਜੀ ਨਾਲ ਬੀਤੀ। ਲਿਖਿਆ ਹੈ ਕਿ ਨਾਮਦੇਵ ਜੀ ਨੂੰ ਜਦ ਇਸ ਤਰ੍ਹਾਂ ਕਸ਼ਟ ਵਿੱਚ ਪਾਇਆਂ ਸੱਤ ਘੜੀਆਂ ਬੀਤ ਗਈਆਂ ਤੇ ਅੱਠਵੀਂ ਘੜੀ ਸ਼ੁਰੂ ਹੋਈ ਤਾਂ ਉਹ ਕੀ ਦੇਖਦੇ ਹਨ ਕਿ ਭਗਤ ਵਛਲ ਵਾਹਿਗੁਰੂ ਜੀ ਆਪ ਸਾਖਿਆਤ ਆ ਗਏ ਹਨ ਅਤੇ ਆਪਣੇ ਭਗਤ ਦਾ ਹਾਲ ਪੁੱਛਗਿੱਛ ਕੇ ਮੋਈ ਹੋਈ ਗਊ ਨੂੰ ਜਿਵਾ ਦਿੱਤਾ ਹੈ। ਗੁਰੂ ਗ੍ਰੰਥ ਜੀ ਵਿੱਚ ਇਉਂ ਲਿਖਿਆ ਹੈ—

*ਸਾਤ ਘੜੀ ਜਬ ਬੀਤੀ ਸੁਣੀ॥*
*ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥*

---

੧. ਪੂੰਗੜਾ-ਮੁੰਡਾ, ਲੜਕਾ।

੨. ਪਿੰਡੁ ਪੜੈ-ਜੇ ਮੈਂ ਮਰ ਜਾਵਾਂ।

੩. ਗਜਿੰਦ-ਹਾਥੀ।

*[1]ਪਾਖੰਤਣ ਬਾਜ ਬਜਾਇਲਾ॥*
*ਗਰੁੜ ਚੜ੍ਹੇ ਗੋਬਿੰਦ ਆਇਲਾ॥ ੧੫॥*
*ਅਪਨੇ ਭਗਤਿ ਪਰਿ ਕੀ ਪ੍ਰਤਿਪਾਲ॥*
*ਗਰੁੜ ਚੜ੍ਹੇ ਆਏ ਗੋਪਾਲ॥ ੧੬॥*
*(ਭੈਰਉ ਨਾਮਦੇਵ ਜੀ, ਘਰ ੨, ਪੰਨਾ ੧੧੬੬)*

ਹਾਂ ਜੀ! 'ਗਰੁੜ' ਉਪਰ ਚੜ੍ਹ ਕੇ, ਪੰਖਾਂ (Wings, ਖੰਭਾਂ, ਫੰਗਾਂ) ਨਾਲ ਵਾਜਾ ਵਜਾਉਂਦੇ ਵਾਹਿਗੁਰੂ ਜੀ ਆਪਣੇ ਭਗਤ ਦੀ ਪ੍ਰਿਤਪਾਲਨਾ ਕਰਨ ਆ ਗਏ, ਆਪਣੇ 'ਗਰੁੜ' ਉਪਰ!! ਇਹ ਸ਼ਬਦ ਪੜ੍ਹ ਕੇ ਯਕੀਨ ਹੋਇਆ ਕਿ ਧ੍ਰੂ ਜੀ ਦੀ ਕਹਾਣੀ ਵੀ ਇੰਨੀ ਸੱਚੀ ਹੈ ਜਿੰਨੀ ਕਿ ਨਾਮਦੇਵ ਜੀ ਦੀ। ਜਦ ਕ੍ਰਿਪਾ-ਨਿਧਾਨ ਜਗਤ ਪਿਤਾ ਆਪਣੇ ਭਗਤਾਂ ਨੂੰ ਦਰਸ਼ਨ ਦਿੰਦੇ ਹਨ ਤਾਂ 'ਗਰੁੜ' ਉਪਰ ਸੁਆਰੀ ਕਰਦੇ ਆਉਂਦੇ ਹਨ ਤੇ ਨਾਲ ਹੀ ਖੰਭਾਂ (ਫੰਗਾਂ) ਨਾਲ ਹਵਾ ਵਿੱਚ ਅਦਭੁੱਤ ਵਾਜੇ ਵਜਦੇ ਹਨ।

*ਆਹ! ਮੈਂਡੇ ਵਾਜੇ*
*ਵਜਾਣ ਵਾਲਿਆ ਸਤਿਗੁਰੂਆ!*
*ਆਹ! ਰਸ-ਭਿੰਨੜੀਆਂ ਝਰਨਾਟਾਂ*
*ਵਗਾਣ ਵਾਲਿਆ ਸਤਿਗੁਰੂਆ!*
*ਆਹ! ਅਨੰਦ ਦੀਆਂ ਲਹਿਰਾਂ*
*ਝੁਲਾਣ ਵਾਲਿਆ ਸਤਿਗੁਰੂਆ!*
*ਆਹ! ਪ੍ਰੇਮ ਦੀਆਂ ਕਿਰਣਾਂ*
*ਲਿਸ਼ਕਾਣ ਵਾਲਿਆ ਸਤਿਗੁਰੂਆ!*
*ਆਹ! ਅੰਮ੍ਰਿਤ ਦੀਆਂ ਬੂੰਦਾਂ*
*ਵਰਸਾਣ ਵਾਲਿਆ ਸਤਿਗੁਰੂਆ!*
*ਆਹ! ਨਾਮ ਮਹਾਂਰਸ ਨਾਲ*
*ਮਨ ਮੋਹਣ ਵਾਲਿਆ ਸਤਿਗੁਰੂਆ!*
*ਆਹ! ਨਾਮ ਦੀ ਝਿਮ-ਝਿਮ ਬਰਖਾ*
*ਬਰਸਾਣ ਵਾਲਿਆ ਸਤਿਗੁਰੂਆ!*
*ਆਹ! ਪਾਰਜਾਤ ਦੇ ਮਿੱਠੇ-ਮਿੱਠੇ ਫਲ*
*ਪਹੁੰਚਾਣ ਵਾਲਿਆ ਸਤਿਗੁਰੂਆ!*
*ਆਹ! ਮਿਹਰਾਂ ਦੇ ਸਾਈਂ, ਲੱਗੀਆਂ*
*ਤੋੜ ਨਿਭਾਣ ਵਾਲਿਆ ਸਤਿਗੁਰੂਆ!*

---

੧. ਆਪਣੇ ਪੰਖਾਂ (ਖੰਭਾਂ) ਨਾਲ ਵਾਜਾ ਵਜਾਉਂਦੇ ਗੋਬਿੰਦ ਜੀ 'ਗਰੁੜ' ਦੀ ਸੁਆਰੀ ਕਰਦੇ ਆ ਗਏ।

*ਆਹ! ਬਾਜਾਂ ਵਾਲਿਆ, ਨੀਲੇ*
*ਘੋੜੇ ਤੇ ਸੁਆਰ ਸਤਿਗੁਰੂਆ!*
*ਆਹ! ਸੇਲੀ ਵਾਲਿਆ, ਸੋਹਣੇ*
*ਦਾੜ੍ਹੇ ਵਾਲਿਆ ਸਤਿਗੁਰੂਆ!*
*ਆਹ! ਮੀਰੀ ਪੀਰੀ ਦੀਆਂ ਤੇਗਾਂ*
*ਬੰਨ੍ਹਣ ਵਾਲਿਆ ਸਤਿਗੁਰੂਆ!*
*ਆਹ! ਤਪਤ ਕੜਾਹੇ ਨੂੰ ਸੀਤਲ*
*ਕਰਨ ਵਾਲਿਆ ਸਤਿਗੁਰੂਆ!*
*ਆਹ! ਕਾਲੇ ਕੋਇਲ ਹਿਰਦਿਆਂ ਨੂੰ*
*ਠੰਡ ਪਾਣ ਵਾਲਿਆ ਸਤਿਗੁਰੂਆ!*
*ਆਹ! ਪਾਖੰਤਣ ਵਾਜੇ*
*ਵਜਾਣ ਵਾਲਿਆ ਸਤਿਗੁਰੂਆ!*

ਕੀ ਕੋਈ ਦਿਨ ਅਜਿਹਾ ਹੋਵੇਗਾ ਜਦ ਇਸ ਸੁੱਕੇ ਹਿਰਦੇ ਨੂੰ ਵੀ ਠੰਢ ਪਵੇਗੀ? ਇਹ ਸਨ ਖ਼ਿਆਲ ਉਸ ਵਕਤ ਜਦ ਮੈਂ ਨਾਮਦੇਵ ਜੀ ਦੀ ਰਸ ਭਰੀ, ਮਨ-ਮੋਹਣੀ, ਆਪ-ਬੀਤੀ, ਮੁਠ-ਭੇੜ ਤੁਗ਼ਲਕ ਰਾਜੌੜ ਨਾਲ ਪੜ੍ਹੀ। ਇਹ ਪੜ੍ਹ ਕੇ ਪ੍ਰਤੀਤ ਹੋਇਆ ਕਿ 'ਗਰੁੜ' ਕੋਈ ਨੀਲਕੰਠ ਪੰਖੀ ਨਹੀਂ, ਕੋਈ ਹੋਰ ਅੱਖਾਂ ਤੋਂ ਲੁਕੀ ਬੱਚਿਤ੍ਰ ਵਸਤੂ ਹੈ, ਪਰ ਕੀ ਹੈ? ਇਹ ਸੁਆਲ ਅਜੇ ਕੰਡੇ ਵਾਂਗ ਅੰਦਰ ਚੁੱਭਦਾ ਹੀ ਸੀ। ਜਦ ਸਾਨੂੰ ਕਿਸੇ ਔਖੇ ਵਾਕ ਜਾਂ ਲਫ਼ਜ਼ ਦਾ ਅਰਥ ਨਾ ਆਵੇ ਤਾਂ ਸਾਡੇ ਹੱਥ ਵਿੱਚ ਸਿਵਾਏ ਕੋਸ਼ (Dictionary) ਕੱਢ ਕੇ ਦੇਖਣ ਦੇ ਹੋਰ ਕੀ ਵਸੀਲਾ ਹੈ? ਮੈਂ ਇੱਕ ਚੰਗੇ ਕੋਸ਼ ਨੂੰ ਕੱਢ ਕੇ ਦੇਖਿਆ ਤਾਂ ਇਸ ਵਿੱਚ ਇੱਕ ਹੋਰ ਵੱਡੀ ਲੰਮੀ ਕਥਾ ਸੀ, ਜਿਹਾ ਕਿ ਪੁਰਾਣਿਕ (Puranic) ਕਥਾਵਾਂ ਹੁੰਦੀਆਂ ਹਨ। ਇਸ ਕਥਾ ਦਾ ਮੂੰਹ-ਚਿੰਨ੍ਹ (Outline) ਦੇਣਾ ਜ਼ਰੂਰੀ ਹੈ ਕਿਉਂਕਿ ਇਸ ਕਥਾ ਦਾ ਅੰਜੀਲ (Bible) ਦੇ ਨਾਲ ਵੀ ਸੰਬੰਧ ਹੈ ਤੇ ਇਨ੍ਹਾਂ ਸਾਰੀਆਂ ਕਥਾਵਾਂ ਨੂੰ ਇਕੱਠਾ ਰੱਖ ਕੇ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਭਾਵੇਂ ਗੰਗਾ-ਜਮੁਨਾ, ਬ੍ਰਹਮ ਪੁੱਤ੍ਰ ਤੇ ਪੰਜਾਬ ਦੇ ਪੰਜੇ ਦਰਿਆ ਕਿੱਥੋਂ ਦੇ ਕਿੱਥੇ ਹੁੰਦੇ ਸੱਜੇ-ਖੱਬੇ ਦੌੜਦੇ ਜਾਂਦੇ ਹਨ ਪਰ ਇਨ੍ਹਾਂ ਦਾ ਨਿੱਜ ਘਰ ਇੱਕੋ ਹੀ ਕੈਲਾਸ਼ ਪਰਬਤ ਹੈ। ਸੋ ਇਸ ਕਰਕੇ 'ਗਰੁੜ' ਦੀ ਪੁਰਾਣਿਕ ਕਥਾ ਵੀ ਥੋੜ੍ਹੀ ਜਿਹੀ ਲਿਖਣੀ ਜ਼ਰੂਰੀ ਹੈ। ਨਾਲੇ ਇਹ ਵੀ ਬਿਨੈ ਕਰਨਾ ਚਾਹੀਦਾ ਹੈ ਨਾ ਕਿ ਹੇਰਾ ਫੇਰੀਆਂ ਜਿਹੜੀਆਂ ਅਕਾਸ਼-ਵੇਲ ਵਾਂਗ ਬੂਟਿਆਂ ਨੂੰ ਲੁਕਾ ਛੱਡਦੀਆਂ ਹਨ।

ਗਰੁੜ (ਲਿਖਿਆ ਹੈ) ਅਰੁਣ ਜੀ ਦਾ ਛੋਟਾ ਭਾਈ ਸੀ ਤੇ ਇਨ੍ਹਾਂ ਦੀ ਮਾਂ ਵਿਨਾਤਾ ਨਾਮੇ ਇਕ ਪੰਛੀ ਸੀ। ਪੁਰਾਣਾਂ ਵਿੱਚ ਜ਼ਿਕਰ ਆਉਂਦਾ ਹੈ ਕਿ ਵਿਨਾਤਾ ਨੇ ਇੱਕ ਅੰਡਾ (Egg) ਵਕਤ ਤੋਂ ਪਹਿਲਾਂ ਹੀ ਕੱਢ ਲਿਆ। ਅਰਥਾਤ ਸਮਾਂ

ਬਤੀਤ ਹੋਣ ਤੋਂ ਪਹਿਲੋਂ ਹੀ ਵਿਨਾਤਾ ਨੇ ਅੰਡੇ ਨੂੰ ਗਰਮਾ ਕੇ ਆਪਣਾ ਪੁੱਤ ਜਮਾ ਲਿਆ। ਅੰਡਾ ਟੁੱਟਣ 'ਤੇ ਜਿਹੜਾ ਪੰਛੀ ਪੈਦਾ ਹੋਇਆ ਉਸ ਦਾ ਨਾਮ ਅਰੁਣ ਰੱਖਿਆ ਗਿਆ, ਪਰ ਕਿਉਂਕਿ ਇਹ ਪੰਛੀ ਪਹਿਲੋਂ-ਜਮੋਂਦਰ (Premature) ਸੀ ਇਸ ਕਰਕੇ ਅਰੁਣ ਦੀਆਂ ਟੰਗਾਂ ਨਾ ਬਣੀਆਂ। ਇਸੇ ਕਰਕੇ ਇਸ ਦਾ ਨਾਉਂ ਵਿ-ਪਦ (ਬੇ-ਪੈਰਾ) ਵੀ ਹੈ। ਕਥਾ ਹੈ ਕਿ ਅਰੁਣ ਨੇ ਅੰਗਹੀਣ ਹੋਣ ਕਰਕੇ ਆਪਣੀ ਮਾਂ ਨੂੰ ਸਰਾਪ ਦਿੱਤਾ ਕਿ ਤੇਰੀ ਵੀ ਬੁਰੀ ਹਾਲਤ ਹੋਵੇ ਤੇ ਇਸ ਲਈ ਮੈਂ ਵਾਹਿਗੁਰੂ ਕੋਲੋਂ ਇਹ ਵਰ ਮੰਗਦਾ ਹਾਂ ਕਿ ਮੇਰਾ ਬਾਪ ਤੇਰੇ ਨਾਲ ਪਿਆਰ ਘੱਟ ਕਰੇ ਤੇ ਮੇਰੀ ਮਤਰੇਈ ਮਾਂ ਕਦਰੂ (Kadru) ਨਾਲ ਜ਼ਿਆਦਾ ਪਿਆਰ ਕਰੇ। ਜ਼ਨਾਨੀਆਂ ਨੂੰ ਸੌਂਕਣਾਂ ਦਾ ਸਾੜਾ ਡਾਢਾ ਹੁੰਦਾ ਹੈ। ਵਿਨਾਤਾ ਇਸ ਕਰਕੇ ਕੰਬ ਗਈ ਤੇ ਆਪਣੇ ਪੁੱਤਰ ਨੂੰ ਆਖਣ ਲੱਗੀ ਕਿ ਕਿਸੇ ਤਰ੍ਹਾਂ ਤੂੰ ਆਪਣਾ ਸਰਾਪ ਮੋੜ। ਅਰੁਣ ਨੇ ਆਖਿਆ ਕਿ ਜਿਹੜਾ ਸਰਾਪ ਦਿੱਤਾ ਗਿਆ ਹੈ ਉਹ ਮੁੜ ਨਹੀਂ ਸਕਦਾ ਪਰ ਚੂੰਕਿ ਤੂੰ ਮੇਰੀ ਮਾਂ ਹੈਂ ਇਸ ਕਰਕੇ ਮੈਂ ਵਾਹਿਗੁਰੂ ਕੋਲੋਂ ਇਹ ਵਰ ਮੰਗਦਾ ਹਾਂ ਕਿ ਤੇਰਾ ਦੂਜਾ ਪੁੱਤਰ ਤੈਨੂੰ ਆਪਣੀ ਸੌਂਕਣ ਕੋਲੋਂ ਛੁਡਾਵੇਗਾ ਤੇ ਉਸ ਕੋਲੋਂ ਬਚਾਵੇਗਾ। ਇਹ ਦੂਜਾ ਪੁੱਤਰ ਜਿਹੜਾ ਵਿਨਾਤਾ ਦੇ ਗਰਭ ਵਿੱਚੋਂ ਹੋਇਆ, ਉਸ ਦਾ ਨਾਮ 'ਗਰੁੜ' ਸੀ। ਇਹ ਸਰਪਾਂ ਦਾ ਡਾਢਾ ਵੈਰੀ ਸੀ ਤੇ ਪੰਛੀਆਂ ਦਾ ਸਰਦਾਰ ਸੀ। ਇਸ ਦੀ ਤਾਕਤ ਤੇ ਹਿੰਮਤ ਦੀਆਂ ਧੁੰਮਾਂ ਸਾਰੀ ਦੁਨੀਆਂ ਵਿੱਚ ਫੈਲ ਗਈਆਂ ਸਨ। ਵਿਨਾਤਾ, ਉਸ ਦੀ ਮਾਂ, ਉਨ੍ਹਾਂ ਦਿਨਾਂ ਵਿੱਚ ਕਦਰੂ ਅਰਥਾਤ ਉਸਦੀ ਮਤਰੇਈ ਮਾਂ ਦੇ ਕੈਦਖ਼ਾਨੇ ਵਿੱਚ ਪਈ ਹੋਈ ਸੀ। ਹੁਣ ਉਸ ਦੇ ਛੁੱਟਣ ਦਾ ਹੋਰ ਕੋਈ ਵਸੀਲਾ ਨਹੀਂ ਸੀ ਸਿਵਾਏ ਇਸਦੇ ਕਿ ਗਰੁੜ ਬੈਕੁੰਠ ਵਿੱਚ ਜਾ ਕੇ ਅੰਮ੍ਰਿਤ ਦਾ ਛੰਨਾ ਲੈ ਆਵੇ ਜਿਸ ਦੇ ਬਦਲੇ ਵਿਨਾਤਾ ਨੂੰ ਛੁੱਟੀ ਮਿਲ ਸਕਦੀ ਸੀ। ਗਰੁੜ ਉਡ ਕੇ ਬੈਕੁੰਠ ਵਿੱਚ ਗਿਆ ਤੇ ਆਪਣੀ ਹਿੰਮਤ ਨਾਲ ਅੰਮ੍ਰਿਤ ਦਾ ਛੰਨਾ ਲੈ ਆਇਆ, ਜਿਸ ਦੇ ਲਿਆਉਣ ਨਾਲ ਵਿਨਾਤਾ ਨੂੰ ਕੈਦ ਤੋਂ ਛੁਟਕਾਰਾ ਹੋਇਆ। ਇੰਦਰ ਦੇਵਤਾ ਅੰਮ੍ਰਿਤ ਨੂੰ ਇੱਕ ਵਾਰੀ ਖੋਹ ਕੇ ਵੀ ਲੈ ਗਿਆ ਪਰ ਗਰੁੜ ਫਿਰ ਲੈ ਆਇਆ। ਕਥਾ ਤਾਂ ਲੰਮੀ ਹੈ ਪਰ ਉਪਰ ਲਿਖੇ ਹਾਲ ਤੋਂ ਪਤਾ ਲੱਗੇਗਾ ਕਿ 'ਗਰੁੜ' ਇੱਕ ਪਾਸੇ 'ਸਰਪਾਂ' ਦਾ ਵੈਰੀ ਹੈ ਤੇ ਦੂਜੇ ਪਾਸੇ 'ਅੰਮ੍ਰਿਤ' ਦਾ ਰਖਯਕ। ਇਸੇ ਕਰਕੇ ਇਸ ਨੂੰ ਵਿਸ਼ਨੂੰ ਮਹਾਰਾਜ ਦਾ 'ਵਾਹਨ' (Carrier— ਰਥਵਾਹੀ) ਵੀ ਕਿਸੇ-ਕਿਸੇ ਥਾਂ ਲਿਖਿਆ ਗਿਆ ਹੈ। ਵੇਦਾਂ ਵਿੱਚ ਗਰੁੜ ਨੂੰ 'ਸੁਪਰਨ' ਕਰਕੇ ਲਿਖਿਆ ਹੈ, ਜਿਸ ਦਾ ਭਾਵ ਹੈ ਅਕਾਸ਼-ਪੰਛੀ, ਜਿਸ ਦੇ ਸੂਰਨ ਵਰਗੇ ਫੰਗ ਹਨ, ਅਰਥਾਤ ਡਾਢੇ ਅਦਭੁੱਤ ਵਿਸਮਾਦਕ। ਤਸਵੀਰਾਂ ਵਿੱਚ ਗਰੁੜ ਜੀ ਦੀ ਸ਼ਕਲ ਇਉਂ ਬਣਾਈ ਜਾਂਦੀ ਹੈ ਕਿ ਮੂੰਹ ਚਾਂਦੀ ਵਰਗਾ ਚਿੱਟਾ, ਫੰਗ ਲਾਲ ਸੂਰਜ ਦੇ ਅਸਤ ਹੋਣ ਵਾਲੀਆਂ ਰਿਸ਼ਮਾਂ ਵਾਂਗ, ਨੱਕ ਲੰਮਾ ਕੰਵਲ ਦੀ ਤੁਰੀ ਵਾਂਗ ਤੇ ਬਦਨ ਸੁਅਰਨ ਵਰਗਾ। ਗੱਲ ਕੀ, ਕੀ ਚਿੱਤਰਕਾਰ ਤੇ ਕੀ ਕਵੀ, ਸਾਰੇ 'ਗਰੁੜ' ਜੀ ਦੀ ਹੀ ਉਪਮਾ ਕਰਦੇ ਰਹਿੰਦੇ ਹਨ ਤੇ ਕਰ ਕਰਕੇ ਨਹੀਂ ਰੱਜਦੇ। ਅੰਜੀਲ

(Bible) ਨਾਲ ਗਰੁੜ ਦਾ ਇਉਂ ਤਅੱਲੁਕ (ਲਗਾਉ) ਹੈ ਜੋ ਗਰੁੜ ਸੱਪਾਂ ਦਾ ਹਾਡੀ ਦੁਸ਼ਮਣ ਹੈ ਤੇ ਪੁਰਾਣੀਆਂ ਕਤੇਬਾਂ (Old Testament) ਵਿੱਚ ਲਿਖਿਆ ਹੈ ਕਿ ਜਦ ਆਦਮ ਤੇ ਹੱਵਾ (Adam & Eve) ਜੋ ਸ੍ਰਿਸ਼ਟੀ ਵਿੱਚ ਮਨੁੱਖ ਜਾਤੀ ਦੇ ਪੈਦਾ ਕਰਨ ਵਾਲੇ ਹਨ, ਬੈਕੁੰਠ ਅਸਥਾਨ (Eden) ਵਿੱਚ ਰਹਿੰਦੇ ਸਨ ਤਦ ਇਕ ਸਰਪ (Serpent-devil) ਨੇ ਹੀ ਆ ਕੇ ਉਨ੍ਹਾਂ ਨੂੰ ਭੁਲਾਇਆ ਤੇ ਬੈਕੁੰਠ ਤੋਂ ਬਾਹਰ ਕਢਵਾਇਆ ਸੀ। ਇਹ ਕਹਾਣੀ ਅੰਜੀਲ ਦੀ ਪੁਰਾਣੀ ਪਹਿਲੀ ਪੋਥੀ (Genisis) ਵਿੱਚ ਆਉਂਦੀ ਹੈ ਤੇ ਇਸ ਦਾ ਸੰਖੇਪ ਵਰਨਣ ਇਹ ਹੈ ਕਿ ਸ਼ੈਤਾਨ ਨੇ ਸੱਪ ਦਾ ਰੂਪ ਧਾਰ ਕੇ ਹੱਵਾ ਨੂੰ ਭੁਚਲਾਉਣ ਦੀ ਠਾਣੀ। ਆਦਮ ਅਤੇ ਹੱਵਾ ਨੂੰ ਸਰਬ ਪ੍ਰਕਾਰ ਦਾ ਸੁੱਖ ਸੀ ਤੇ ਉਨ੍ਹਾਂ ਕੋਲ ਹਰ ਕਿਸਮ ਦੀ ਸੰਪੱਤੀ ਮੌਜੂਦ ਸੀ। ਨਾਲੇ ਉਨ੍ਹਾਂ ਨੂੰ ਹੋਰ ਜੀਆ ਜੰਤ ਉਪਰ ਹਰ ਤਰ੍ਹਾਂ ਦਾ ਅਧਿਕਾਰ ਸੀ। ਆਦਮ ਅਤੇ ਹੱਵਾ ਚੰਗੇ-ਚੰਗੇ ਫਲ ਫੁੱਲ ਖਾਂਦੇ ਸਨ ਤੇ ਸੁੱਖ ਦੀ ਨੀਂਦਰ ਸੌਂਦੇ ਸਨ। ਵਾਹਿਗੁਰੂ ਨੇ ਉਨ੍ਹਾਂ ਨੂੰ ਆਖਿਆ ਹੋਇਆ ਸੀ ਕਿ ਬੱਚਿਓ, ਹੋਰ ਸਭ ਫਲ ਖਾਣੇ ਪਰ ਅਮਕੇ ਬਿਰਛ ਦਾ ਫਲ ਨਾ ਖਾਣਾ। ਆਦਮ ਤੇ ਹੱਵਾ ਵਾਹਿਗੁਰੂ ਦੇ ਹੁਕਮ ਨੂੰ ਸਿਰ-ਮੱਥੇ 'ਤੇ ਰੱਖ ਰੰਗ ਰਲੀਆਂ ਮਾਣਦੇ ਸਨ, ਪਰ ਸ਼ੈਤਾਨ ਨੂੰ ਇਹ ਕਿੱਥੋਂ ਸੁਖਾਂਦਾ ਸੀ। ਉਹ ਆਦਮ ਦੀ ਵਹੁਟੀ ਹੱਵਾ ਕੋਲ ਗਿਆ ਤੇ ਉਸ ਨੂੰ ਆਖਣ ਲੱਗਾ, 'ਦੇਖੋ ਵਾਹਿਗੁਰੂ ਨੇ ਹੋਰ ਸਭ ਕੁਝ ਤੁਹਾਨੂੰ ਦਿੱਤਾ ਹੈ, ਪਰ ਅਮਕੇ ਬੂਟੇ ਦਾ ਮਿੱਠਾ ਫਲ ਤੁਹਾਡੇ ਲਈ ਵਰਜਿਤ (Forbidden Fruit) ਕਰ ਛੱਡਿਆ ਹੈ।' ਹੱਵਾ ਨੇ ਕਿਹਾ, 'ਜੀ ਹਾਂ, ਹੁਣ ਕੀ ਕਰੀਏ, ਅਸੀਂ ਤਾਂ ਹੁਕਮੀ ਬੰਦੇ ਹਾਂ, ਅਸੀਂ ਉਹੋ ਕਾਰ ਕਰਦੇ ਹਾਂ ਜਿਸ ਦਾ ਧੁਰ ਤੋਂ ਹੁਕਮ ਹੈ।' ਸਰਪ ਨੇ ਆਖਿਆ ਕਿ ਤੁਹਾਨੂੰ ਕਿਸੇ ਨੇ ਬੰਨ੍ਹਿਆ ਹੈ ਕਿ ਤੁਸੀਂ ਇਸ ਤਰ੍ਹਾਂ ਕਰੋ? ਹੁਣ ਇਸ ਵੇਲੇ ਵਾਹਿਗੁਰੂ ਕਿੱਥੇ ਵੇਖ ਰਿਹਾ ਹੈ? ਜੇ ਤੁਸੀਂ ਉਹ ਵਰਜਿਤ ਫਲ ਖਾਓਗੇ ਤਾਂ ਤੁਹਾਨੂੰ ਵੱਖਰਾ ਸੁਖ ਹੋਵੇਗਾ। ਹੱਵਾ ਨੇ ਆਖਿਆ ਉਹ ਕੀ? ਤਾਂ ਸਰਪ ਨੇ ਆਖਿਆ ਕਿ ਤੁਹਾਡੇ ਹਿਰਦੇ ਅਸਥਾਨ ਵਿੱਚ 'ਇੱਲਮ' ਦਾ ਚਾਨਣਾ ਹੋਵੇਗਾ ਤੇ ਤੁਹਾਨੂੰ ਸੱਚ ਝੂਠ ਦਾ ਸਭ ਗੁਪਤ ਹਾਲ ਪ੍ਰਗਟ ਹੋ ਜਾਵੇਗਾ। ਹੱਵਾ ਭੋਲੀ ਭਾਲੀ ਸੀ, ਸਰਪ ਦੇ ਕਹੇ 'ਤੇ ਹਰ-ਚੰਦਉਰੀ ਵਿੱਚ ਫਸ ਗਈ। ਆਪ ਵਰਜਿਤ ਫਲ ਖਾਧਾ ਤੇ ਨਾਲੇ ਆਪਣੇ ਖ਼ਾਵੰਦ ਆਦਮ ਨੂੰ ਵੀ ਖੁਆਇਆ। ਲਿਖਿਆ ਹੈ ਕਿ ਉਸ ਵੇਲੇ ਉਨ੍ਹਾਂ ਦੀਆਂ ਮਲੀਨ-ਅੱਖਾਂ ਖੁੱਲ੍ਹ ਗਈਆਂ ਤੇ ਉਨ੍ਹਾਂ ਨੂੰ ਪਤਾ ਲੱਗਾ ਕਿ ਅਸੀਂ ਤਾਂ ਦੋਵੇਂ ਨੰਗੇ ਹਾਂ। ਸ਼ਰਮਾ ਕੇ ਦੋਵੇਂ ਬੂਟਿਆਂ ਵਿੱਚ ਵੜ ਗਏ ਤੇ ਕੇਲੇ ਵਰਗਿਆਂ ਪੱਤਰਾਂ ਨਾਲ ਆਪਣਾ ਨੰਗੇਜ ਛੁਪਾਇਆ, ਨਾਲੇ ਲੁਕ ਕੇ ਬੈਠੇ ਰਹੇ। ਅੱਗੇ ਜਾ ਕੇ ਇਉਂ ਲਿਖਿਆ ਹੈ ਕਿ ਜਦ ਭਗਵਾਨ ਉਨ੍ਹਾਂ ਨੂੰ ਮਿਲਣ ਅਦਨ (Aden) ਬਾਗ਼ ਵਿੱਚ ਰੋਜ਼ ਵਾਂਗ ਆਏ ਤਾਂ ਕੀ ਦੇਖਿਆ ਕਿ ਦੋਵੇਂ ਛੁਪੇ ਬੈਠੇ ਹਨ। ਗੱਜ ਕੇ ਬੁਲਾਇਆ, ਪਰ ਆਦਮ ਤੇ ਹੱਵਾ ਤਾਂ ਸ਼ਰਮ ਨਾਲ ਮਰ ਕੇ ਮਿੱਟੀ ਹੋਏ-ਹੋਏ ਹਨ, ਕੌਣ ਬੋਲੇ? ਭਗਵਾਨ ਨੇ ਪੁੱਛਿਆ, ਕੀ ਤੁਸੀਂ ਵਰਜਿਤ ਫਲ ਤਾਂ ਨਹੀਂ ਖਾ ਲਿਆ? ਤਾਂ

ਆਦਮ ਹੌਲੀ ਜਿਹੀ ਸਹਿਮ ਕੇ ਬੋਲਿਆ 'ਜੀ, ਮੈਂ ਤਾਂ ਨਹੀਂ ਖਾਂਦਾ ਸਾਂ, ਪਰ ਮੈਨੂੰ ਹੱਵਾ ਮੇਰੀ ਵਹੁਟੀ ਨੇ ਖੁਲਾਇਆ ਹੈ।' ਹੱਵਾ ਨੇ ਆਖਿਆ, 'ਜੀ ਮੈਂ ਤਾਂ ਨਹੀਂ ਖਾਂਦੀ ਸਾਂ, ਮੈਨੂੰ ਤਾਂ ਸੱਪ ਨੇ ਧੋਖਾ ਦੇ ਕੇ ਖੁਲਾਇਆ ਹੈ।' ਭਗਵਾਨ ਨੇ ਇਸ ਹੁਕਮ ਅਦੂਲੀ ਨੂੰ ਵੇਖਕੇ ਉਨ੍ਹਾਂ ਨੂੰ ਸਰਾਪ ਦਿੱਤਾ। ਆਦਮ ਨੂੰ ਆਖਿਆ ਕਿ ਮੈਂ ਤੈਨੂੰ ਖਾਣ-ਪੀਣ ਵਾਸਤੇ ਮਣਾਂ ਮੂੰਹੀ ਅਖੁੱਟ ਭੰਡਾਰ ਦਿੱਤੇ ਸਨ ਪਰ ਤੂੰ ਹੁਕਮ ਨੂੰ ਪ੍ਰਵਾਨ ਨਹੀਂ ਕੀਤਾ, ਇਸ ਲਈ ਤੈਨੂੰ ਇਹ ਸਜ਼ਾ (ਕਲੇਸ਼) ਹੋਵੇਗੀ ਕਿ ਤੂੰ ਪ੍ਰਸੀਨੇ ਦੀ ਗਾੜ੍ਹੀ ਕਮਾਈ ਤੇ ਦਸਾਂ ਨਹੁੰਆਂ ਵਾਲੀ ਕਿਰਤ ਕਰੇ ਬਗ਼ੈਰ ਹੁਣ ਪੇਟ ਨਹੀਂ ਪਾਲੇਂਗਾ। ਹੱਵਾ ਨੂੰ ਆਖਿਆ ਕਿ ਤੂੰ ਆਦਮ ਨਾਲੋਂ ਜ਼ਿਆਦਾ ਕਸੂਰ ਕੀਤਾ ਹੈ ਸੋ ਇਸਤ੍ਰੀ ਜਾਤੀ ਹਮੇਸ਼ਾ ਮਰਦ ਦੇ ਅਧੀਨ ਰਹੇਗੀ, ਨਾਲੇ ਮਜੂਰੀ ਨਾਲ ਖਾਵੇਗੀ। ਤੇ ਸਰਪ ਨੂੰ ਕਿਹਾ ਕਿ ਤੂੰ ਸ਼ੈਤਾਨ (Devil) ਦਾ ਕੰਮ ਕੀਤਾ ਹੈ ਸੋ ਤੂੰ ਟੰਗਾਂ ਦੇ ਬਗ਼ੈਰ ਢਿੱਡ ਦੇ ਭਾਰ ਟੁਰੇਂਗਾ ਤੇ ਤੇਰੀ ਅਤੇ ਆਦਮ-ਜਾਤੀ ਦੀ ਹਮੇਸ਼ਾ ਦੁਸ਼ਮਣੀ ਰਹੇਗੀ; ਸੱਪ ਆਦਮੀ ਨੂੰ ਕੱਟੇਗਾ ਤੇ ਆਦਮੀ ਸੱਪ ਦੀ ਸਿਰੀ ਨੂੰ ਪੈਰਾਂ ਨਾਲ ਕੁਚਲੇਗਾ.........।

ਇਸ ਕਹਾਣੀ ਦਾ ਅਰਥ ਇਹ ਹੈ ਕਿ ਜਦ ਤੋੜੀ ਆਦਮੀ 'ਹੁਕਮ' ਦੀ ਕਾਰ ਕਰਦਾ ਹੈ ਤੇ ਰਜ਼ਾ ਵਿੱਚ ਟੁਰਦਾ ਹੈ ਤਦ ਤੋੜੀ ਮਾਨੋ ਬੈਕੁੰਠ ਰੂਪੀ ਅਦਨ (Eden) ਵਿੱਚ ਰੰਗ ਰਲੀਆਂ ਮਨਾਉਂਦਾ ਹੈ। ਪਰ ਇਸ ਅਵਸਥਾ ਵਿੱਚ ਰਹਿਣ ਵਾਸਤੇ ਜ਼ਰੂਰੀ ਹੈ ਕਿ ਅਸੀਂ ਆਪਣੀ ਤੁੱਛ ਅਕਲ ਤੇ ਸਿਆਣਪ ਸਭੇ ਵਾਹਿਗੁਰੂ ਨੂੰ ਅਰਪ ਕੇ ਭਾਣੇ ਵਿੱਚ ਟੁਰੀਏ। ਪਰ ਜਦ ਹੰਕਾਰ ਰੂਪੀ ਸਰਪ ਜਾਂ ਸ਼ੈਤਾਨ ਆਦਮੀ ਨੂੰ ਅਚਲ ਜਾਂ ਚਤੁਰਾਈ ਦੇ ਵਰਜਿਤ ਫਲ ਵੱਲ ਖਿੱਚ ਕੇ ਲਿਆਉਂਦਾ ਹੈ ਤਾਂ ਪਹਿਲਾਂ ਉਸ ਨੂੰ ਅਕਲ ਦੇ ਝਲਕਾਰੇ ਡਾਢੇ ਮਨ-ਮੋਹਣੇ ਲੱਗਦੇ ਹਨ ਪਰ ਪਿੱਛੋਂ ਸੁੱਖ-ਦੁੱਖ ਦੇ ਘਣੇ ਜੰਗਲਾਂ ਵਿੱਚ ਫਸ ਕੇ ਆਦਮੀ ਆਪਣੇ ਆਪ ਨੂੰ ਉਤਨਾ ਹੀ ਬਿਆਕੁਲ ਪਾਉਂਦਾ ਹੈ ਜਿਤਨਾ ਕਿ ਆਦਮ ਤੇ ਹੱਵਾ ਸਨ ਜਦ ਉਹ ਝਾੜੀਆਂ ਵਿੱਚ ਛੁਪ ਗਏ ਸਨ। ਇਸ ਕਰਕੇ ਸਰਪ ਕੀ ਹੈ? ਗਰੁੜ, ਜਿਹੜਾ ਸੱਪਾਂ (ਮਾਇਆ ਨਾਗਣੀ)[੧] ਦਾ ਹਾਡੀ ਵੈਰੀ ਹੈ ਤੇ ਅੰਮ੍ਰਿਤ ਦਾ ਰਖਯਕ ਹੈ। ਤਾਂ ਤੇ ਇਸ 'ਗਰੁੜ' ਨੂੰ ਲੱਭਣਾ ਸਾਡਾ ਪਰਮ ਧਰਮ ਹੈ।

ਹੁਣ ਅੱਗੇ ਬਾਣੀ ਦੁਆਰਾ 'ਗਰੁੜ' ਦਾ ਹਾਲ ਸੰਪੂਰਨ ਕਰਕੇ ਨਾਲ ਹੀ 'ਅੰਮ੍ਰਿਤ-ਭੋਜਨ ਦਾ' ਅੰਤਰੀਵ ਭਾਵ ਦੱਸਣ ਦੀ ਕੋਸ਼ਿਸ਼ ਕੀਤੀ ਜਾਵੇਗੀ।

---

੧. ਮਾਇਆ ਭੁਇਅੰਗਮੁ ਸਰਪੁ ਹੈ, ਜਗੁ ਘੇਰਿਆ ਬਿਖੁ ਮਾਇ॥੨॥

(ਸਲੋਕ ਮ: ੩, ਪੰਨਾ ੧੪੧੫)

'ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥

ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥ (ਗੁਜਰੀ ਕੀ ਵਾਰ ਮ: ੩, ਪੰਨਾ ੫੧੦)

# ੫

# ਪੁੱਠੀ ਤਾਰੀ ਦੀ ਜੁਗਤੀ

ਕਸ਼ਮੀਰ ਦੀ ਧਰਤੀ ਕੀ ਹੈ ਮਾਨੋ ਸੁਰਗਾਪੁਰੀ ਹੈ। ਇਸ ਵਿੱਚ ਭਾਂਤ-ਭਾਂਤ ਦੇ ਬਿਰਛ ਬੂਟੇ-ਬੂਟੀਆਂ ਫਲਾਂ ਨਾਲ ਲੱਦੇ ਹੋਏ ਸੜਕਾਂ ਦੇ ਸੱਜੇ-ਖੱਬੇ ਨਜ਼ਰ ਆਉਂਦੇ ਹਨ ਤੇ ਜਿੱਥੇ ਤੋੜੀ ਨਜ਼ਰ ਜਾਵੇ, ਸਾਫ਼ ਮੈਦਾਨ ਡਾਢਾ ਸੋਹਣਾ ਲੱਗਦਾ ਹੈ। ਡੱਲ ਅਤੇ ਵੁਲਰ (Wular) ਫ਼ਰੋਜ਼ੀ ਨਗੀਨਿਆਂ (ਥੇਵਿਆਂ) ਵਾਂਗ ਚਮਕਦੀਆਂ ਹਨ ਤੇ ਇਰਦ-ਗਿਰਦ ਦੇ ਬਰਫ਼-ਲੱਦੇ ਚਿੱਟੇ ਪਹਾੜ ਇਨ੍ਹਾਂ 'ਤੇ ਇਸ ਤਰ੍ਹਾਂ ਝਾਤੀ ਮਾਰਦੇ ਹਨ ਜਿਸ ਤਰ੍ਹਾਂ ਇਕ ਮੁਟਿਆਰ ਸ਼ੀਸ਼ੇ ਵਿੱਚ ਆਪਣਾ ਚੰਦ ਵਰਗਾ ਚਿਹਰਾ ਦੇਖਕੇ ਹੱਸਦੀ ਤੇ ਸ਼ਰਮਾਉਂਦੀ ਹੈ। ਭਾਵੇਂ ਕਸ਼ਮੀਰ ਦੀ ਸਾਰੀ ਧਰਤੀ ਵੱਧ ਮਿੱਠੀ ਤੇ ਮਨ-ਮੋਹਣੀ ਹੈ—ਕੀ ਗੁਲਮਰਗ ਜਿੱਥੇ ਮੀਲਾਂ ਵਿੱਚ ਫੁੱਲਾਂ ਦੇ ਹੀ ਖੇਸ ਰੰਗ-ਬਰੰਗੇ ਵਿਛੇ ਹੋਏ ਹਨ ਤੇ ਕੀ ਪਹਿਲਗਾਮ ਜਿੱਥੇ ਦੇ ਬਿਰਛ ਅਸਮਾਨ ਦੇ ਗਲੇ ਲੱਗ ਗੱਲਾਂ ਕਰਦੇ ਹਨ ਤੇ ਕੀ ਸ਼ਾਲਾਮਾਰ ਬਾਗ਼ ਜੋ ਸੱਚਮੁੱਚ ਸਚਖੰਡ ਦੀਆਂ ਬੋਲਦੀਆਂ ਤਸਵੀਰਾਂ ਹਨ-ਪਰ ਜੋ ਖ਼ੂਬੀ ਵੈਰੀਨਾਗ (Verinag) ਦੇ ਚਸ਼ਮੇ ਦੀ ਹੈ, ਉਹ ਆਪਣੀ ਕਿਸਮ ਦੀ ਆਪ ਹੀ ਹੈ-ਹੱਥ, ਕਲਮ ਤੇ ਕਾਗ਼ਜ਼ ਇਸ ਦੀ ਤਸਵੀਰ ਖਿੱਚਣ ਤੋਂ ਕੰਬਦੇ ਹਨ। ਵੈਰੀਨਾਗ ਦਾ ਚਸ਼ਮਾ ਜਿਹਾ ਕਿ ਕਈ ਪਾਠਕਾਂ ਨੂੰ ਪਤਾ ਹੋਵੇਗਾ, ਜਿਹਲਮ ਦਰਿਆ ਦਾ ਮੰਬਾ (ਮੂੰਹ) ਹੈ ਤੇ ਇਸ ਚਸ਼ਮੇ ਵਿੱਚੋਂ ਮਣਾਂ ਮੂੰਹੀਂ ਪਾਣੀ ਸਕਿੰਟਾਂ ਵਿੱਚ ਨਿਕਲ ਬਾਹਰ ਦੌੜਦਾ ਹੈ। ਚਸ਼ਮਾ ਬਨਿਹਾਲ ਗਲੀ ਤੋਂ ਲੰਘ ਪੀਰ ਪੰਜਾਲ ਪਹਾੜ (Pir Panjal Range) ਦੀ ਉੱਤਰੀ ਢਾਲ 'ਤੇ ਆਉਂਦਾ ਹੈ। ਇਹ ਸਾਰਾ ਪਹਾੜ ਚੂਨੇ (Limestone) ਦਾ ਹੈ ਤੇ ਇਸ ਦੇ ਪੈਰਾਂ ਵਿੱਚ ਵੈਰੀਨਾਗ ਦਾ ਚਸ਼ਮਾ ਇਸ ਤਰ੍ਹਾਂ ਫੁਟ-ਫੁਟ ਨਿਕਲਦਾ ਹੈ ਜਿਸ ਤਰ੍ਹਾਂ ਸ਼ਿਵਜੀ ਮਹਾਰਾਜ ਦੀਆਂ ਲਿਟਾਂ ਵਿੱਚੋਂ ਗੰਗਾ ਜੀ ਨਿਕਲਦੀ ਹੈ। ਚਸ਼ਮਾ ਬੜਾ ਹੀ ਡੂੰਘਾ ਹੈ—ਘੱਟ ਤੋਂ ਘੱਟ ਪੰਜਾਹ ਸੱਠ ਫ਼ੁੱਟ। ਪਰ ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਵਿਚਕਾਰੋਂ ਧਰਤੀ ਪਾਟੀ ਹੋਈ ਹੈ ਤੇ ਇਸ ਚਸ਼ਮੇ ਦਾ ਪਾਣੀ ਪਤਾਲ ਦੇਸ਼ ਤੋਂ ਉਮਲ ਕੇ ਆਉਂਦਾ ਹੈ। ਹੋ ਸਕਦਾ ਹੈ ਕਿ ਇਹ ਗੱਲ ਸੱਚੀ ਹੋਵੇ ਕਿਉਂਕਿ ਆਮ ਤੌਰ 'ਤੇ ਦੇਖਿਆ ਗਿਆ ਹੈ ਕਿ ਚਸ਼ਮੇ ਸਾਰਾ ਸਾਲ ਉਥੇ ਹੀ ਵਗਦੇ ਰਹਿੰਦੇ ਹਨ ਜਿੱਥੇ ਪਹਾੜ ਦੀ ਚੋਟੀ ਸਾਰਾ ਸਾਲ ਬਰਫ਼ ਨਾਲ ਢਕੀ ਰਹੇ। ਬਰਫ਼ ਦੇ ਢਲ ਜਾਣ ਨਾਲ ਹੇਠਲੇ ਚਸ਼ਮੇ ਵੀ ਸੁੱਕ-ਸੜ ਜਾਂਦੇ ਹਨ, ਪਰ ਇਹ ਗੱਲ ਵੈਰੀਨਾਗ ਦੇ ਚਸ਼ਮੇ ਦੀ ਨਹੀਂ। ਉਪਰੋਂ ਤਾਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ

ਇਹ ਚਸ਼ਮਾ ਬਨਿਹਾਲ ਗਲੀ (Banihal Pass) ਦੀਆਂ ਬਰਫ਼ਾਂ ਕਰਕੇ ਵਗਦਾ ਹੈ, ਪਰ ਵਾਸਤਵ ਵਿੱਚ ਵੈਰੀਨਾਗ ਦਾ ਤੇ ਬਨਿਹਾਲ ਦਾ ਕੋਈ ਡੂੰਘਾ ਜੋੜ (Connection) ਨਜ਼ਰ ਨਹੀਂ ਆਉਂਦਾ ਬਲਕਿ ਗਰਮੀਆਂ ਵਿੱਚ ਜਦੋਂ ਬਨਿਹਾਲ ਪਹਾੜ ਸੱਖਣਾ ਤੇ ਰੋੜ-ਮਰੋੜਾ ਹੋ ਜਾਂਦਾ ਹੈ ਤੇ ਬਰਫ਼ ਇਕ ਰੱਤੀ ਭਰ ਵੀ ਨਹੀਂ ਰਹਿੰਦੀ ਤਾਂ ਵੀ ਇਸ ਪਹਾੜੀ-ਨਾਗ ਵਿੱਚੋਂ ਕਰੋੜਾਂ-ਮਣਾਂ ਪਾਣੀ ਇੰਨੀ ਛੇਤੀ ਨਾਲ ਫੁੱਟ-ਫੁੱਟ ਨਿਕਲਦਾ ਹੈ ਮਾਨੋ ਪਾਣੀ ਬਣਾਉਣ ਦੀ ਕੋਈ ਗੁਪਤ ਮਸ਼ੀਨ ਹੇਠਾਂ ਛੁਪੀ ਹੋਈ ਹੈ। ਇਸ ਤੋਂ ਇੰਨੀ ਗੱਲ ਸਪੱਸ਼ਟ ਹੈ ਕਿ ਵੈਰੀਨਾਗ ਕੋਈ ਮਾਮੂਲੀ ਮੌਸਮੀ ਚਸ਼ਮਾ ਨਹੀਂ ਸਗੋਂ ਸਦੀਵ-ਚਲਾਊ ਨਾਜ (Permanent Spring) ਹੈ ਜੋ ਆਪਣੇ ਆਪ ਧਰਤੀ ਦੀਆਂ ਡੂੰਘੀਆਂ ਕਦਰਾਂ (Synclines) ਜਾਂ ਪਤਾਲ-ਪੁਰੀਆਂ ਵਿੱਚੋਂ ਉਮ੍ਹਲਦਾ ਹੈ। ਇਸ ਕਰਕੇ ਪੁਰਾਣੇ ਰਿਸ਼ੀ ਮੁਨੀ ਤੇ ਰਾਜੇ ਮਹਾਰਾਜੇ ਵੈਰੀਨਾਗ ਤੋਂ ਵਾਰੇ-ਵਾਰੇ ਜਾਂਦੇ ਸਨ। ਵੈਰੀਨਾਗ ਕੀ ਹੈ ਮਾਨੋ ਕਸ਼ਮੀਰ ਦਾ ਦਿਲ ਹੈ। ਜਿਸ ਤਰ੍ਹਾਂ ਆਦਮੀ ਅਤੇ ਹਰ ਇਕ ਜੀਆ-ਜੰਤ ਵਿੱਚ ਸਭ ਤੋਂ ਜਿਊਂਦੀ (Vital) ਚੀਜ਼ ਦਿਲ (Heart) ਹੈ, ਉਸੇ ਤਰ੍ਹਾਂ ਵੈਰੀਨਾਗ ਕਸ਼ਮੀਰ ਦਾ ਧੜਕਦਾ ਦਿਲ ਹੈ। ਜੇ ਇਸੇ ਨਾਗ ਨੂੰ ਰੋਕ ਦੇਈਏ ਤਾਂ ਸਾਰੀ ਕਸ਼ਮੀਰ ਸੁੱਕੀ-ਸੜੀ ਤੇ ਰੁੱਖੀ-ਸੁੱਖੀ ਰਹਿ ਜਾਵੇਗੀ, ਕਿਉਂਕਿ ਵੈਰੀਨਾਗ ਰੂਹ ਹੈ ਤੇ ਕਸ਼ਮੀਰ ਧੜ। ਕਸ਼ਮੀਰ ਹੀ ਨਹੀਂ, ਪੰਜਾਬ ਦਾ ਵਿਚਕਾਰਲਾ ਹਿੱਸਾ ਵੀ ਜਿਹਲਮ ਦਰਿਆ ਦੇ ਅਲੋਪ ਹੋਣ ਨਾਲ ਸੁਨ-ਮਸੁੰਨ ਹੋ ਜਾਵੇ। ਹਾਂ ਜੀ, ਵੈਰੀਨਾਗ ਕੀ ਹੈ? ਕਸ਼ਮੀਰ ਰਾਣੀ ਦਾ ਨੱਕ, ਮੂੰਹ ਦਾ ਸ਼ਿੰਗਾਰ ਹੈ। ਮੁਗ਼ਲ ਬਾਦਸ਼ਾਹ ਜਿੱਥੇ ਵੱਡੇ-ਵੱਡੇ ਮਹੱਲ ਤੇ ਬਗ਼ੀਚੇ ਬਣਾਉਂਦੇ ਸਨ ਉਥੇ ਉਨ੍ਹਾਂ ਨੂੰ ਅਜਿਹੇ ਨਾਗਾਂ ਨੂੰ ਸੁਆਰਨ ਦਾ ਵੀ ਵੱਡਾ ਸ਼ੌਕ ਸੀ। ਜਿਸ ਜਹਾਂਗੀਰ ਬਾਦਸ਼ਾਹ ਨੇ ਸ਼ਾਲਾਮਾਰ ਬਾਗ਼ ਕਸ਼ਮੀਰ ਅਤੇ ਲਾਹੌਰ ਵਿੱਚ ਬਣਵਾਏ, ਉਸੇ ਰੰਗੀਲੇ ਰਾਜੇ ਨੇ ਇਸ ਨਾਗ ਦੇ ਇਰਦ-ਗਿਰਦ ਅੱਠ-ਅੰਗਾ (Octagonal) ਥੜਾ ਵੀ ਬਣਵਾਇਆ। ਇਹ ਥੜਾ ਕਾਲੇ ਸੰਗਮਰਮਰੀ ਲਿਸ਼ਕ ਵਾਲੇ ਪੱਥਰ ਦਾ ਬਣਿਆ ਹੈ ਤੇ ਸਦੀਆਂ ਦੇ ਗੁਜ਼ਰਨ ਅਤੇ ਯਾਤਰੂਆਂ ਦੀਆਂ ਪ੍ਰਕਰਮਾਂ ਨਾਲ ਡਾਢਾ ਪਾਲਸ਼ ਹੋ ਗਿਆ ਹੈ। ਇੰਜ ਨਜ਼ਰ ਆਉਂਦਾ ਹੈ ਮਾਨੋ ਅੱਜ ਹੀ ਬਣਿਆ ਹੈ। ਇਹ ਤਲਾ ਸੀਤਲ ਜਲ ਨਾਲ ਹਮੇਸ਼ਾ ਭਰਿਆ ਰਹਿੰਦਾ ਹੈ; ਭਰ-ਸੁਭਰ ਹੀ ਨਹੀਂ ਸਗੋਂ ਇਹ ਨਾਗ ਸਾਰੇ ਜਿਹਲਮ ਦਰਿਆ ਦੀ ਰੀੜ੍ਹ ਦੀ ਹੱਡੀ ਹੈ। ਚਸ਼ਮੇ ਦੇ ਸਾਰੇ ਪਾਸੇ ਮਹਿਰਾਬਦਾਰ ਕੋਠੀਆਂ ਬਣੀਆਂ ਹੋਈਆਂ ਹਨ ਤੇ ਪੂਰਬ ਵਾਲੇ ਪਾਸੇ ਦੋ ਨਹਿਰਾਂ ਲਬਾ-ਲਬ ਭਰੀਆਂ ਚਸ਼ਮੇ 'ਚੋਂ ਨਿਕਲ ਇਕ ਬਾਗ਼ ਵਿੱਚ ਆ ਜੁੜਦੀਆਂ ਹਨ ਜਿੱਥੇ ਭਾਂਤ-ਭਾਂਤ ਦੇ ਫੁੱਲ ਤੇ ਫਲਾਂ ਵਾਲੇ ਬੂਟੇ ਇਸ ਤਰ੍ਹਾਂ ਲੱਗੇ ਹੋਏ ਹਨ ਜਿਸ ਤਰ੍ਹਾਂ ਅਕਾਸ਼ ਵਿੱਚ ਛਲਕਦੇ ਤੇ ਡਲ੍ਹਕਦੇ ਤਾਰੇ। ਨਾਗ ਦੀ ਬਣਤਰ ਨਿਸ਼ਾਤ-ਬਾਗ਼ ਵਾਂਗ ਉੱਚੀ-ਨੀਵੀਂ ਬਣੀ ਹੋਈ ਹੈ। ਇਸ ਪੀੜ੍ਹੀ (Terrace) ਤੋਂ ਉਤਰ ਪਾਣੀ ਦੂਜੀ ਪੀੜ੍ਹੀ ਵੱਲ ਆਉਂਦਾ

ਹੈ ਤੇ ਉੱਥੋਂ ਤੀਜੀ ਵੱਲ। ਇਸ ਤਰ੍ਹਾਂ ਕਈ ਪੀੜ੍ਹੀਆਂ ਨੂੰ ਚੁੰਮ ਅਖ਼ੀਰ ਜਿਹਲਮ ਦੀ ਗੋਦ ਵਿੱਚ ਆ ਛੁਪਦਾ ਹੈ। ਫਿਰ ਵਲਿਸ ਮਾਰ-ਮਾਰ ਕਸ਼ਮੀਰ ਵਾਦੀ ਨੂੰ ਨਿਹਾਲ ਕਰਕੇ ਪੰਜਾਬ ਨੂੰ ਸੁਰਜੀਤ ਕਰਦਾ ਹੈ।

ਗੱਲ ਕੀ, ਵੈਰੀਨਾਗ ਮਨ ਨੂੰ ਮੋਹਣ ਵਾਲੀ ਨਾਗਣੀ ਹੈ। ਇਸੇ ਕਰਕੇ ਕਸ਼ਮੀਰ ਵਿੱਚ ਚਸ਼ਮਿਆਂ ਨੂੰ ਨਾਗ (ਸੱਪਣੀ) ਆਖਦੇ ਹਨ, ਕਿਉਂਕਿ ਇਹ ਸੀਤਲ-ਨਾਗ ਦਿਲਾਂ ਦੀ ਧੜਕਦੀ ਅੱਗ ਨੂੰ ਠੰਢਾ ਕਰਕੇ ਸੱਪ ਵਾਂਗ ਮਨ ਨੂੰ ਮੋਹ ਲੈਂਦੇ ਹਨ। ਇਹ ਚਸ਼ਮਾ ਸੱਚਮੁੱਚ ਦੁੱਧ ਵਾਂਗ ਮੋਹਣਾ ਤੇ ਸ਼ਹਿਦ ਵਾਂਗ ਮਿੱਠਾ ਹੈ ਤੇ ਦੇਖਣ-ਯੋਗ ਨਜ਼ਾਰਾ ਹੈ। ਜਿਨ੍ਹਾਂ ਸੱਜਣਾਂ ਨੇ ਨਾ ਵੇਖਿਆ ਹੋਵੇ ਉਹ ਕਸ਼ਮੀਰ ਦੀ ਫੇਰੀ ਵਿੱਚ ਜ਼ਰੂਰ ਇਸ ਨਾਗ ਨੂੰ ਦੇਖਣ ਦੀ ਖੇਚਲ ਕਰਨ।

ਮੈਨੂੰ ਤਾਂ ਇਹ ਚਸ਼ਮਾ ਡਾਢਾ ਮਿੱਠਾ ਲੱਗਦਾ ਹੈ ਤੇ ਭਾਵੇਂ ਕਿਤੇ ਵੀ ਹੋਵਾਂ, ਮੈਂ ਸਾਲ ਵਿੱਚ ਇਕ ਵੇਰੀ ਇਸ 'ਨਾਗਣੀ' ਦੇ ਦਰਸ਼ਨ ਜ਼ਰੂਰ ਕਰਿਆ ਕਰਦਾ ਹਾਂ ਕਿਉਂਕਿ ਚੁੰਬਕ-ਪੱਥਰ ਵਾਂਗ ਇਹ ਨਾਗਣੀ ਮੈਨੂੰ ਜ਼ਰੂਰ ਖਿੱਚ ਲੈਂਦੀ ਹੈ।

ਇਸ ਚਸ਼ਮੇ ਦੀਆਂ ਦੋ ਖ਼ੂਬੀਆਂ ਹੋਰ ਵੀ ਹਨ। ਇਕ ਤਾਂ ਇਹ ਕਿ ਸਿਰੀਨਗਰ (ਕਸ਼ਮੀਰ) ਵਾਂਗ ਏਥੇ ਹਰ ਵੇਲੇ ਗਹਿਮਾ-ਗਹਿਮ ਨਹੀਂ ਰਹਿੰਦੀ, ਟਾਵੇਂ-ਟਾਵੇਂ ਯਾਤਰੂ ਆਉਂਦੇ ਹਨ ਤੇ ਚੱਲੇ ਜਾਂਦੇ ਹਨ। ਹੁਣ ਭਾਵੇਂ ਇਥੇ ਲਾਰੀਆਂ ਵੀ ਰੋਜ਼ ਆਉਣ ਲੱਗ ਪਈਆਂ ਹਨ, ਪਰ ਫਿਰ ਵੀ ਵੈਰੀਨਾਗ ਵਿੱਚ ਇਕਾਂਤ ਹੈ ਤੇ ਇਥੇ ਆਦਮੀ ਥੋੜ੍ਹੀ ਦੇਰ ਲਈ ਡਾਢਾ ਸ਼ਾਂਤ-ਚਿਤ ਰਹਿੰਦਾ ਹੈ। ਦੂਜੀ ਖ਼ੂਬੀ ਇਸ ਨਾਗ ਦੀਆਂ ਮੱਛੀਆਂ ਦੀ ਹੈ—ਵੱਡੀਆਂ-ਛੋਟੀਆਂ, ਚਿੱਟੀਆਂ-ਪੀਲੀਆਂ, ਹਰ ਪ੍ਰਕਾਰ ਦੀਆਂ ਮੱਛੀਆਂ ਹਨ ਤੇ ਜਿਸ ਵੇਲੇ ਯਾਤਰੂ ਆ ਕੇ ਚਾਉਲ ਪਾਉਂਦਾ ਹੈ ਤਾਂ ਸਾਰੇ ਸਰ ਵਿੱਚ ਇਕ ਅਜਿਹੀ ਰੁਣਝੁਣ ਹੋ ਜਾਂਦੀ ਹੈ ਜਿਹੜੀ ਯਾਤਰੂਆਂ ਦੇ ਮਨ ਨੂੰ ਡਾਢੀ ਮੋਂਹਦੀ ਹੈ। ਇਨ੍ਹਾਂ ਮੱਛੀਆਂ ਦੀ ਤਾਰੀਫ਼ ਜਿੰਨੀ ਕੀਤੀ ਜਾਵੇ ਥੋੜ੍ਹੀ ਹੈ, ਕਿਉਂਕਿ ਵੈਰੀਨਾਗ ਦੀ ਇਕਾਂਤ ਨੂੰ ਇਹ ਲੰਡਨ ਸ਼ਹਿਰ ਵਰਗੀ ਗਹਿਮਾ-ਗਹਿਮ ਵਿੱਚ ਬਦਲ ਛੱਡਦੀਆਂ ਹਨ ਤੇ ਦੇਖਣ ਵਾਲੇ ਦਾ ਦਿਲ ਇਸ ਤਰ੍ਹਾਂ ਪਰਚ ਜਾਂਦਾ ਹੈ ਜਿਸ ਤਰ੍ਹਾਂ ਉਹ ਬੜੇ ਕੰਮਾਂ ਵਿੱਚ ਰੁੱਝਾ ਹੋਇਆ ਹੋਵੇ। ਚਾਉਲਾਂ ਦੇ ਲਾਲਚ ਵਿੱਚ ਖਿੱਚੀਆਂ ਹੋਈਆਂ ਇਹ ਮੱਛੀਆਂ ਤਰ ਕੇ ਸਰੋਵਰ ਤੋਂ ਬਾਹਰ ਵੀ ਆ ਜਾਂਦੀਆਂ ਹਨ ਤੇ ਦੂਰ-ਦੂਰ ਤੋੜੀ ਨਹਿਰਾਂ ਦੀ ਸੈਰ ਕਰ ਆਉਂਦੀਆਂ ਹਨ, ਪਰ ਆਪਣਾ ਪੇਟ ਭਰ ਕੇ ਮੁੜ ਫਿਰ ਆਪਣੇ ਘਰ ਨੂੰ ਟੁਰ ਜਾਂਦੀਆਂ ਹਨ ਤੇ ਸ਼ਾਮ ਵੇਲੇ ਹੀ ਮੁੜ ਸਰੋਵਰ ਵਿੱਚ ਜਾ ਛੁਪਦੀਆਂ ਹਨ।

ਇਕ ਦਿਨ ਇਸ ਮਨ-ਮੋਹਣੇ ਨਜ਼ਾਰੇ ਵਿੱਚ ਮਸਤ ਹੋਇਆ ਮੈਂ ਮੱਛੀਆਂ ਨੂੰ ਦੇਖ ਰਿਹਾ ਸਾਂ ਕਿ ਬੈਠੇ-ਬੈਠੇ ਦਿਲ ਦੀ ਗੱਡੀ ਕਾਂਟੇ ਤੋਂ ਬਦਲ ਗਈ ਤੇ ਇਕ ਲਾਈਨ ਛੱਡ, ਦੂਜੀ ਪਟੜੀ ਉਪਰ ਚਲੀ ਗਈ। ਪਹਿਲੋਂ ਤਾਂ ਅੱਖਾਂ ਮੱਛੀਆਂ ਵੱਲ ਲੱਗੀਆਂ ਹੋਈਆਂ ਸਨ ਤੇ ਇਹ ਦੇਖ-ਦੇਖ ਕੇ ਖ਼ੁਸ਼ ਹੋ ਰਹੀਆਂ ਸਨ ਕਿ ਦੇਖੋ ਮੱਛੀਆਂ ਪੁੱਠੀਆਂ ਤਰਦੀਆਂ ਹਨ, ਕਿਸੇ ਕਿਸੇ ਵੇਲੇ ਚਾਉਲਾਂ ਦੇ ਲਾਲਚ ਵਿੱਚ

ਰੁੜ੍ਹ ਹੇਠਾਂ ਵੀ ਚਲੀਆਂ ਜਾਂਦੀਆਂ ਹਨ, ਪਰ ਫਿਰ ਮੁੜ-ਤੁੜ ਪੁੱਠੀ ਤਾਰੀ ਤਰ ਕੇ ਆਪਣੇ ਘਰ (ਵੈਰੀਨਾਗ) ਵਿੱਚ ਆ ਟਿਕਾਣਾ ਕਰਦੀਆਂ ਹਨ, ਜੇ ਇਸ ਤਰ੍ਹਾਂ ਨਾ ਕਰਨ ਤਾਂ ਪਾਣੀ ਦੇ ਬਹਿਣ ਨਾਲ ਹੇਠਾਂ ਹੀ ਰੁੜ ਜਾਣ ਤੇ ਇਕ ਪੌੜੀ (Terrace) ਤੋਂ ਦੂਜੀ ਪੌੜੀ 'ਤੇ ਢਹਿਣ ਨਾਲ ਮਰ ਜਾਣ।

ਇਸ ਰੇਲ ਦੀ ਪਟੜੀ ਉਪਰ ਤਾਂ ਬਾਹਰੀ ਅੱਖਾਂ ਟੁਰ ਰਹੀਆਂ ਸਨ, ਪਰ ਅੰਦਰਲਾ ਮਨ ਕਈ ਕਾਂਟੇ ਬਦਲ ਰਿਹਾ ਸੀ ਕਿ ਯਕਾ-ਯਕ ਇਹ ਸ਼ਬਦ ਚੇਤੇ ਆਇਆ ਤੇ ਇਸ ਦਾ ਭਾਵ ਜਿਹੜਾ ਅੱਗੇ ਕਦੀ ਅਨੁਭਵ ਨਹੀਂ ਸੀ ਹੋਇਆ, ਉਸ ਦਿਨ ਪੂਰਨਮਾਸ਼ੀ ਦੇ ਚੰਨ ਹਿਰਦੇ ਦੀਆਂ ਕਾਲੀਆਂ ਕੰਦਰਾਂ ਵਿੱਚ ਚਮਕ ਉਠਿਆ। ਇਹ ਸ਼ਬਦ ਡਾਢਾ ਔਖਾ ਹੈ, ਪਰ ਇਸ ਦਾ ਸਮਝਣਾ ਜ਼ਰੂਰੀ ਹੈ :

*[1]ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ*
*ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥*
*[2]ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ*
*[3]ਉਡੈ ਨਹ ਹੰਸੁ ਨਹ ਕੰਧੁ ਛੀਜੈ॥੧॥*
*ਮੂੜੇ ਕਾਇਚੇ ਭਰਮਿ ਭੂਲਾ॥*
*ਨਹ ਚੀਨਿਆ ਪਰਮਾਨੰਦੁ ਬੈਰਾਗੀ॥੧॥ ਰਹਾਉ॥*
*[4]ਅਜਰ ਗਹੁ ਜਾਰਿ ਲੈ, ਅਮਰ ਗਹੁ ਮਾਰਿ ਲੈ*
*[5]ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ॥*
*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ*
*ਉਡੈ ਨਹ ਹੰਸੁ ਨਹ ਕੰਧੁ ਛੀਜੈ॥੨॥*
*[6]ਭਣਤਿ ਨਾਨਕ ਜਨੋ ਰਵੈ ਜੇ ਹਰਿ ਮਨੋ*
*ਮਨ ਪਵਨ ਸਿਉ ਅੰਮ੍ਰਿਤ ਪੀਜੈ॥*
*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ*
*ਉਡੈ ਨਹ ਹੰਸੁ ਨਹ ਕੰਧੁ ਛੀਜੈ॥੩॥੯॥*

*(ਮਾਰੂ ਮਹਲਾ ੩, ਪੰਨਾ ੯੯੧)*

---

੧. ਚਿੰਤਾ ਜਾਂ ਤ੍ਰਿਸ਼ਨਾ ਦਾ ਤਲਾ ਸੁਕਾ ਲੈ। ਅੰਮ੍ਰਿਤ ਦਾ ਸਰ ਢੂੰਡ ਲੈ।
੨. ਮੱਛੀ ਵਾਂਙ ਪੁਠੀ ਤਾਰੀ ਤਰ ਕੇ ਮਨ ਨੂੰ ਬੰਨ੍ਹ ਰੱਖੀਏ।
੩. ਤਦ ਆਤਮਾ ਵੀ ਚੇਤੰਨ ਰਹਿੰਦਾ ਹੈ ਤੇ ਕਾਇਆ ਵੀ ਨਹੀਂ ਵਿਗੜਦੀ ਜਾਂ ਗਲਦੀ।
੪. ਜਿਹੜੀ ਜਰਨ ਵਾਲੀ ਚੀਜ਼ ਨਹੀਂ ਉਸ ਨੂੰ ਝੱਟ (ਪਕੜ) ਲੈ ਭਾਵ ਅੰਮ੍ਰਿਤ ਪੀ ਲੈ।
੫. ਭਰਮ, ਹਉਮੈ ਛੱਡ, ਅੰਮ੍ਰਿਤ ਪੀ।
੬. ਨਾਨਕ ਜੀ ਆਖਦੇ ਹਨ ਕਿ ਜੋ ਇਸ ਤਰ੍ਹਾਂ ਕਰੇ ਉਹ ਪਵਨ (ਹਵਾ) ਵਿੱਚ ਅੰਮ੍ਰਿਤ ਪੀਂਦਾ ਹੈ।
(ਨੋਟ—ਕਈ ਸੱਜਣ 'ਸੂਰ ਸਰ' ਦਾ ਅਰਥ ਸੂਰਜ ਵਾਲੀ ਸੁਰ (ਨਾਸਕਾ) ਦਾ ਕਰਦੇ ਹਨ, ਪਰ ਗ਼ਲਤ ਹੈ। ਸੂਰ ਸਰ ਤੇ ਸੋਮ ਵਿੱਚ 'ਸਰ' ਸਰੋਵਰ ਵਾਸਤੇ ਆਇਆ ਹੈ।

ਇਸ ਲੇਖ ਵਿੱਚ ਮੁੜ-ਮੁੜ 'ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ' ਦਾ ਉਪਦੇਸ਼ ਹੈ। ਇਹ ਜੁਗਤੀ ਕੀ ਹੈ?

## ਪੁੱਠੀ ਤਾਰੀ

ਹਾਂ ਜੀ ਬਿਰਤੀਆਂ ਨੂੰ ਇਸ ਤਰ੍ਹਾਂ ਪੁੱਠਾ ਕਰਕੇ ਆਪਣੇ ਅੰਦਰ (ਨਿਜਘਰ) ਵਿੱਚ ਲੈ ਜਾਣਾ ਜਿਸ ਤਰ੍ਹਾਂ ਵੈਰੀਨਾਗ ਦੀਆਂ ਮੱਛੀਆਂ ਚਾਉਲ ਖਾ ਮੁੜ ਆਪਣੇ ਘਰ (ਸਰੋਵਰ) ਵਿੱਚ ਚਲੀਆਂ ਜਾਂਦੀਆਂ ਹਨ, ਜਿਸ ਤਰ੍ਹਾਂ ਦਰਿਆ ਦਾ ਪਾਣੀ ਤਾਂ ਅੱਗੇ ਵੱਲ ਦੌੜਦਾ ਹੈ, ਪਰ ਮੱਛੀਆਂ ਪੁੱਠੀ ਟੋਰ ਟੁਰਕੇ ਉਧਰ ਜਾਂਦੀਆਂ ਹਨ ਜਿੱਥੋਂ ਜਿਹਲਮ ਦਰਿਆ ਨਿਕਲਿਆ ਹੈ। ਸੋਮਸਰ ਕੀ ਹੈ, ਖ਼ਜ਼ਾਨਾ ਹੈ ਅੰਮ੍ਰਿਤਸਰ ਦਾ ਦੂਜਾ ਨਾਉਂ ਹੈ; ਕਿਉਂਕਿ 'ਸੋਮ' (Soma) ਅੰਮ੍ਰਿਤ ਦਾ ਪੁਰਾਣਾ ਨਾਮ ਹੈ। ਇਸ ਸ਼ਬਦ ਵਿੱਚ ਪਿਆਰੇ ਪਿਤਾ, ਗੁਰੂ ਅਮਰਦਾਸ ਜੀ ਜੋ ਅ-ਮਰ ਵੱਥ ਦਾ ਭੰਡਾਰ ਸਨ, ਦੱਸਦੇ ਹਨ ਕਿ ਸੂਰਜ ਵਾਂਗ ਸੜਦੀ ਅਗਨੀ ਦੇ ਚਸ਼ਮੇ (ਸੂਰ-ਸਰ) ਚਿੰਤਾ-ਚਿਖਾ ਨੂੰ ਸੁਕਾਉਣ ਲਈ ਬੱਸ ਇਕੋ ਹੀ ਜੁਗਤੀ ਹੈ। ਓਹ ਕੀ? ਮੱਛੀ ਦੀ ਜੁਗਤੀ ਵਾਂਗ ਪੁੱਠੀ ਤਾਰੀ ਤਰ ਆਪਣੇ ਨਿਜ ਘਰ ਵੈਰੀਨਾਗ ਵਿੱਚ ਜਾਣਾ। ਹੁਣ ਪਤਾ ਲੱਗਾ ਕਿ ਸਾਰਾ ਸੰਸਾਰ ਦਰਿਆ ਦੇ ਵਹਿਣ ਵਾਂਗ ਅਗਾਂਹ ਨੂੰ ਵਗ ਰਿਹਾ ਹੈ। ਸੰਸਾਰੀ ਲੋਕਾਂ ਨੂੰ ਪਤਾ ਨਹੀਂ ਕਿ ਉਨ੍ਹਾਂ ਦਾ ਅਸਲੀ ਥਾਉਂ ਜਾਂ ਟਿਕਾਣਾ ਕਿਹੜਾ ਹੈ। ਪਰ ਸਾਰੇ ਪੁਰਸ਼ ਅੰਧਾ ਧੁੰਧ ਦਰਿਆ ਦੇ ਵਹਾਉ ਵਿੱਚ ਨਹੀਂ ਵਹੇ ਜਾਂਦੇ; ਕਈ ਗੁਰਮੁਖ ਮੱਛੀ ਵਾਂਗ ਪੁੱਠੀ ਤਾਰੀ ਤਰਦੇ ਹਨ, ਤੇ ਇਸ ਤਰ੍ਹਾਂ ਆਪਣੀਆਂ ਬਿਰਤੀਆਂ ਜਾਂ ਇੰਦਰੀਆਂ ਨੂੰ ਸੰਕੋਚ ਕੇ ਆਪਣੇ ਅੰਦਰ (Interoversion) ਲਿਆਉਂਦੇ ਹਨ। ਬੱਸ ਇਹੋ ਹੀ ਗੁਰਮੁਖ ਆਪਣੀ ਉਤਪਤੀ ਨੂੰ ਜਾਣਦੇ ਹਨ ਤੇ ਜਾਣ ਕੇ ਅੰਮ੍ਰਿਤ ਪੀਂਦੇ ਹਨ। ਇਸ ਲਈ ਸਭ ਤੋਂ ਪਹਿਲੀ ਮੁੱਢਲੀ ਜ਼ਰੂਰਤ ਇਹ ਹੈ ਕਿ ਅਸੀਂ ਮਨ ਰੂਪੀ ਘੋੜੇ ਨੂੰ ਵਾਗਾਂ ਪਾ ਕੇ ਰੱਖੀਏ। ਹੁਣ ਜਦ ਤੋੜੀ ਅੰਦਰ ਦੀਆਂ ਵਾਗਾਂ ਨਾ ਖਿੱਚੀਆਂ ਜਾਣ ਤਦ ਤੋੜੀ ਮਨ ਦਹਿ-ਦਿਸਾਂ ਵਿੱਚ ਦੌੜਦਾ ਫਿਰਦਾ ਹੈ ਤੇ ਜਦ ਤੋੜੀ ਇਸਦੀ ਇਹ ਅਵਸਥਾ ਰਹਿੰਦੀ ਹੈ ਤਦ ਤੋੜੀ ਇਸ ਨੂੰ ਨਿਹਚਲ-ਥਾਨ ਨਹੀਂ ਮਿਲਦਾ। ਮੱਛੀ ਵਾਂਗ ਪੁੱਠੀ ਤਾਰੀ ਤਰਨਾ ਜ਼ਰੂਰੀ ਹੈ। ਇਸੇ ਕਰਕੇ ਪ੍ਰਭਾਤੀ ਰਾਗ ਵਿੱਚ ਗੁਰੂ ਮਹਾਰਾਜ ਨੇ ਖੋਲ੍ਹਕੇ ਲਿਖਿਆ ਹੈ ਕਿ ਮਨ ਸੱਤਾਂ ਸਮੁੰਦਰਾਂ ਵਾਂਗ ਹੈ ਤੇ ਇਸ ਭਵਜਲ ਨੂੰ ਉਹ ਟੱਪ ਸਕਦਾ ਹੈ ਜੋ ਆਪਣੀ ਨਾਉ (ਬੇੜੀ) ਨੂੰ ਮੱਛੀ ਵਾਂਗ ਉਲਟੀ ਟੋਰੇ—

*ਸਾਇਰ ਸਪਤ ਭਰੇ ਜਲ ਨਿਰਮਲਿ 'ਉਲਟੀ ਨਾਵ' ਤਰਾਵੈ॥*
*ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥'*

*(ਪ੍ਰਭਾਤੀ ਬਿਭਾਸ ਮਹਲਾ ੧, ਪੰਨਾ ੧੩੩੨)*

ਅਰਥਾਤ ਜੋ ਬਿਰਤੀਆਂ ਬਾਹਰ ਵੱਲ ਦੌੜ ਰਹੀਆਂ ਹਨ ਉਨ੍ਹਾਂ ਦੀਆਂ ਵਾਗਾਂ ਖਿੱਚਕੇ ਆਪਣੇ ਅੰਦਰ ਲਿਵ ਵਿੱਚ ਜੋੜੇ। ਨਾਮਦੇਵ ਜੀ ਨੂੰ ਜਦ ਗਊ ਜਿਵਾਣ ਦੀ ਭੀੜਾ ਆ ਬਣੀ ਸੀ, ਉਸ ਦਸ਼ਾ ਦਾ ਨਕਸ਼ਾ ਖਿੱਚਣ ਵੇਲੇ ਵੀ ਸ੍ਰੀ ਨਾਮਦੇਵ ਜੀ ਨੇ ਮੱਛੀ ਵਾਂਗ 'ਉਲਟ' ਚਾਲ ਚੱਲਣ ਦਾ ਜ਼ਿਕਰ ਕੀਤਾ ਹੈ। ਇੰਦ੍ਰੀਆਂ ਜਾਂ ਬਾਹਰ ਵਗਣ ਵਾਲੀਆਂ ਬ੍ਰਿਤੀਆਂ ਨੂੰ ਉਨ੍ਹਾਂ ਬੜੇ ਸੋਹਣੇ ਲਫ਼ਜ਼ਾਂ ਵਿੱਚ ਗੰਗਾ-ਜਮੁਨਾ ਕਰਕੇ ਆਖਿਆ ਹੈ। ਪਰ ਜਦ ਉਹ ਵਾਹਿਗੁਰੂ ਜੀ ਨਾਲ ਲਿਵ ਜੋੜ ਕੇ ਸਥਿਰ ਹੋ ਰਹੇ ਸਨ ਤਾਂ ਉਸ ਵਕਤ ਨਾਮਦੇਵ ਜੀ ਨੇ ਇਨ੍ਹਾਂ 'ਨਦੀਆਂ' ਦੇ ਪ੍ਰਭਾਵ ਨੂੰ 'ਉਲਟਾ' ਲਿਆ ਸੀ—

*ਗੰਗ ਜਮੁਨ ਜਉ 'ਉਲਟੀ' ਬਹੈ॥*
*ਤਉ ਨਾਮਾ ਹਰਿ ਕਰਤਾ ਰਹੈ॥'*

*(ਭੈਰਉ ਨਾਮ ਦੇਉ ਜੀ, ਪੰਨਾ ੧੧੬੬)*

ਭਾਵ ਨਾਮਦੇਵ ਜੀ ਨੇ ਆਪਣੀਆਂ ਬਾਹਰ ਵਾਲੀਆਂ ਬ੍ਰਿਤੀਆਂ ਨੂੰ ਹੋੜ ਕੇ ਅੰਦਰ ਵੱਲ ਇਸ ਤਰ੍ਹਾਂ ਕਰ ਲਿਆ ਸੀ ਜਿਸ ਤਰ੍ਹਾਂ ਗੰਗਾ-ਜਮਨਾ ਉਲਟ ਕੇ ਹਿਮਾਲਾ ਵੱਲ ਟੁਰ ਪੈਣ। ਇਹ ਗੁਰਮਤਿ ਦਾ ਵੱਡਾ ਅਸੂਲ ਹੈ। ਕੀ? ਮੀਨ (ਮੱਛੀ) ਵਾਂਗ ਪੁੱਠਾ ਤਰਨਾ, ਉਲਟੀ ਨਾਉ ਚਲਾਣਾ, ਬ੍ਰਿਤੀਆਂ ਦਾ ਨਦੀ ਨੂੰ ਹੋੜ ਕੇ, ਵਸਗਤ ਕਰਕੇ, ਨਿਜ ਘਰ ਵੱਲ ਖੜਨਾ।

ਆਉ ਹੁਣ ਆਤਮ-ਲੜੀ ਨੂੰ ਜੋੜੀਏ ਤੇ ਵੱਡੇ-ਵੱਡੇ ਮਣਕੇ ਲੋੜੀਏ—

(੧) ਮੀਆਂ ਮਿੱਠੇ ਦੀ ਮਿੱਠੀ ਸਾਖੀ ਨੇ ਦੱਸਿਆ ਸੀ ਕਿ ਅਸਾਂ ਕਿਸ ਮੰਜ਼ਿਲ 'ਤੇ ਅਪੜਨਾ ਹੈ; ਕਿਸ ਤਰ੍ਹਾਂ ਰੋਮ-ਰੋਮ ਵਿੱਚ ਨਾਮ ਦੀ ਅਤੁੱਟ ਲਹਿਰ ਨੂੰ ਅਨੁਭਵ ਕਰਨਾ ਹੈ—

*'ਰਸਨਾ ਨਾਮੁ ਸਭੁ ਕੋਈ ਕਹੈ॥*
*ਸਤਿਗੁਰੁ ਸੇਵੇ ਤਾ ਨਾਮੁ ਲਹੈ॥' (ਮਲਾਰ ਮ: ੩, ਪੰਨਾ ੧੨੬੨)*

(੨) ਧ੍ਰੂ ਜੀ ਦੀ ਅਟੱਲ ਸਾਖੀ ਨੇ ਦੱਸਿਆ ਕਿ ਵਾਹਿਗੁਰੂ ਦਾ ਪਾਉਣਾ ਉਮਰ ਨਾਲ ਸਬੰਧਿਤ ਨਹੀਂ ਸਗੋਂ ਲਿਵ ਤੇ ਪਿਆਰ ਨਾਲ ਹੈ, ਸੱਚੀ ਪ੍ਰੀਤੀ ਨਾਲ ਹੈ। ਨਾਲ ਹੀ ਪਤਾ ਲੱਗਾ ਕਿ ਦਰਸ਼ਨ 'ਗਰੁੜ' ਸੁਆਰੀ ਉਪਰ ਹੁੰਦੇ ਹਨ। 'ਗਰੁੜ' ਦਾ ਅਤੇ ਮਾਇਆ ਨਾਗਣੀ ਦਾ ਆਪਸ ਵਿੱਚ ਡਾਢਾ ਵੈਰ ਹੈ—

*ਨਦੀ ਉਪਕੰਠਿ ਜੈਸੇ ਘਰੁ ਤਰਵਰੁ*
*ਸਰਪਨਿ ਘਰੁ ਘਰ ਮਾਹੀ॥*
*ਉਲਟੀ ਨਦੀ ਕਹਾਂ ਘਰੁ ਤਰਵਰੁ*
*ਸਰਪਨਿ ਡਸੈ ਦੂਜਾ ਮਨ ਮਾਂਹੀ॥੫॥*
*ਗਾਰੜੂ ਗੁਰ-ਗਿਆਨੁ ਧਿਆਨੁ ਗੁਰ ਬਚਨੀ*
*ਬਿਖਿਆ ਗੁਰਮਤਿ ਜਾਰੀ॥*

*ਮਨ ਤਨ ਹੋਵ ਭਏ ਸਚੁ ਪਾਇਆ,*
*ਹਰਿ ਕੀ ਭਗਤਿ ਨਿਰਾਰੀ॥੬॥'*

*(ਮਲਾਰ ਮ: ੧, ਪੰਨਾ ੧੨੭੪)*

ਇਸ 'ਗਰੁੜ' ਨੂੰ ਅਜੇ ਢੂੰਡਣਾ ਹੈ।

(੩) ਵੈਰੀ ਨਾਗ ਦੀਆਂ ਵੈਰਾਗ-ਭਰੀਆਂ ਮੱਛੀਆਂ ਨੇ ਮਨ ਨੂੰ ਵਸ ਕਰਨ ਦੀ ਜੁਗਤੀ ਦੱਸੀ—

*'ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ॥'*

ਭਾਵ ਮੱਛੀ ਵਾਂਗ ਪੁੱਠੀ ਨਦੀ ਤਰਨ ਨਾਲ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ।

(੪) "ਪਾਰਸ-ਪੱਥਰ" ਹੈ ਤਾਂ ਜ਼ਰੂਰ ਪਰ ਇਸ ਨੂੰ ਢੂੰਡਣਾ ਕੋਈ ਛੂ-ਮੰਤਰ ਨਹੀਂ। ਇਹ ਤਾਂ ਸਿਰ-ਧੜ ਦੀ ਬਾਜ਼ੀ ਹੈ, ਇਹ ਤਾਂ ਬਿਖਮ-ਮਾਰਗ ਹੈ ਜੋ ਹੌਲੀ-ਹੌਲੀ ਹੀ ਤੈਅ ਹੋ ਸਕਦਾ ਹੈ। ਪਰ ਭਾਵੇਂ 'ਪਾਰਸ-ਪੱਥਰ' ਕਿੰਨਾ ਹੀ ਛੁਪਿਆ ਹੋਵੇ, ਇਹ ਕੰਚਨ ਕਰਨ ਵਾਲੀ ਵੱਥ ਜ਼ਰੂਰ ਹੈ।

*'ਰਾਮ ਗੁਰੁ ਪਾਰਸੁ ਪਰਸੁ ਕਰੀਜੈ॥*
*ਹਮ ਨਿਰਗੁਣੀ ਮਨੂਰ ਅਤਿ ਫੀਕੇ*
*ਮਿਲਿ ਸਤਿਗੁਰ ਪਾਰਸੁ ਕੀਜੈ॥'*

*(ਕਲਿਆਨ ਮਹਲਾ ੪, ਪੰਨਾ ੧੩੨੪)*

(੫) ਬਬੀਹੇ ਦੀ ਦੁਖ-ਭਰੀ ਕਹਾਣੀ ਨੇ ਦੱਸਿਆ ਜੁ ਸਭ ਤੋਂ ਵੱਡੀ ਤੇ ਜ਼ਰੂਰੀ ਗੱਲ ਇਹ ਹੈ ਕਿ ਦਿਲ ਵਿੱਚ ਬਬੀਹੇ ਵਰਗੀ ਤੜਪ ਹੋਵੇ। ਜਿਸ ਤਰ੍ਹਾਂ ਬਬੀਹਾ ਘਨਹਰ ਬੂੰਦ ਵਾਸਤੇ ਤੜਫਦਾ ਹੈ ਉਸੇ ਤਰ੍ਹਾਂ ਨਾਮਹੀਣ ਨਾਮ ਵਾਸਤੇ ਵਿਲਕਦਾ ਹੈ। ਚਾਤ੍ਰਿਕ ਵਰਗੀ ਸਿੱਕ ਦੀ ਲੋੜ ਹੈ—

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥*
*ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*

*(ਮਾਝ ਮਹਲਾ ੫, ਪੰਨਾ ੯੬)*

*"ਚਾਤ੍ਰਿਕ ਤੂ ਨ ਜਾਣਹੀ ਕਿਹਾ ਤੁਧੁ ਵਿਚਿ*
*ਤਿਖਾ ਹੈ ਕਿਤੁ ਪੀਤੈ ਤਿਖ ਜਾਇ॥*
*ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥*
*ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ*
*ਸਹਜੇ ਰਹਿਆ ਸਮਾਇ॥*

*(ਵਾਰ ਮਲਾਰ, ਪੰਨਾ ੧੨੮੪)*

ਇਕ ਪਾਸੇ ਬਬੀਹੇ ਦੀ ਚੀਖ਼-ਪੁਕਾਰ ਤੇ ਦੂਜੇ ਪਾਸੇ ਮੀਆਂ ਮਿੱਠੇ ਦਾ ਠੰਢਾ ਹਿਰਦਾ ਇਨ੍ਹਾਂ ਦੋਹਾਂ ਵਿੱਚ ਰਾਤ-ਦਿਨ ਦਾ ਫ਼ਰਕ ਹੈ, ਸੈਂਕੜੇ ਕੋਹਾਂ ਦਾ ਫ਼ਾਸਲਾ ਹੈ। ਇਸ ਖੱਪੇ ਨੂੰ ਕਿਸ ਤਰ੍ਹਾਂ ਭਰਿਆ ਜਾਵੇ? ਇਹ ਖੱਪਾ ਭਰਨ ਵਾਸਤੇ ਵੱਡੀਆਂ-ਵੱਡੀਆਂ ਧਾਰਮਿਕ ਪੁਸਤਕਾਂ ਪੜ੍ਹੀਆਂ। ਵੇਦ, ਉਪਨਿਸ਼ਦ, ਪੁਰਾਨ, ਇੰਜੀਲ,

ਕੁਰਾਨ, ਸਿਮ੍ਰਤੀ ਅਤੇ ਸ਼ਾਸਤਰ ਆਦਿ ਦੇ ਪੜ੍ਹਨ ਨਾਲ ਭਾਵੇਂ ਵਾਕਫ਼ੀਅਤ ਵੱਧ ਗਈ ਤੇ ਨਾਲ ਮਤਾਂ ਮਤਾਂਤਰਾਂ ਦੇ ਪਰਸਪਰ ਸੰਬੰਧ ਦਾ ਵੀ ਪਤਾ ਲੱਗ ਗਿਆ, ਪਰ ਇਸ ਸਾਰੀ ਖੋਜ ਦਾ ਸਿੱਟਾ ਸੁਖਮਨੀ ਸਾਹਿਬ ਦੇ ਇਕ ਸਲੋਕ ਵਿੱਚੋਂ ਨਿਕਲਿਆ—

*'ਬਹੁ [1]ਸਾਸਤ੍ਰ ਬਹੁ ਸਿਮ੍ਰਿਤੀ, ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ॥'*

ਅਰਥਾਤ ਵਾਹਿਗੁਰੂ ਦੇ ਸਿਮਰਨ ਤੁਲ ਹੋਰ ਕੋਈ ਵੀ ਸਾਧਨਾ ਨਹੀਂ। ਇਹ ਸਲੋਕ ਤਦ ਤੋਂ ਮੇਰੇ ਹਿਰਦੇ ਦੀ ਤਖ਼ਤੀ ਉਪਰ ਲਿਖਿਆ ਗਿਆ ਤੇ ਮੈਨੂੰ ਇਸ ਤਰ੍ਹਾਂ ਨਜ਼ਰ ਆਉਣ ਲੱਗ ਗਿਆ ਜਿਸ ਤਰ੍ਹਾਂ ਇਸ ਸਲੋਕ ਵਿੱਚ ਮੇਰਾ ਨਿੱਜ ਦਾ ਤਜਰਬਾ ਲਿਖਿਆ ਹੋਇਆ ਹੈ ਤੇ ਮੈਂ ਦਾਹਵੇ ਨਾਲ ਹੁਣ ਵੀ ਆਖ ਸਕਦਾ ਹਾਂ ਕਿ ਜੇ ਮੇਰਾ ਦਿਲ ਚੀਰਿਆ ਜਾਵੇ ਤਾਂ ਉਪਰ ਲਿਖੇ ਸ਼ਬਦ ਸੁਨਹਿਰੀ ਅੱਖਰਾਂ ਨਾਲ ਮੇਰੇ ਹਿਰਦੇ 'ਤੇ ਇਸ ਤਰ੍ਹਾਂ ਉੱਕਰੇ ਦਿਸਣਗੇ ਜਿਸ ਤਰ੍ਹਾਂ ਵਲਾਇਤ ਦੀ ਰਾਣੀ ਮੈਰੀ (Queen Mary) ਦੇ ਹਿਰਦੇ ਉਪਰ 'ਕੈਲੈ' (Calais) ਸ਼ਹਿਰ ਸੀ। ਇਸ ਤੋਂ ਪਹਿਲੋਂ ਵੀ ਮੈਂ ਇਹ ਸਲੋਕ ਹਜ਼ਾਰਾਂ ਵਾਰੀ ਪੜ੍ਹਿਆ ਸੀ ਪਰ ਉਹ ਪੜ੍ਹਨਾ ਤੋਤੇ ਵਰਗਾ ਸੀ। ਸ਼ਾਸਤ੍ਰ, ਸਿਮ੍ਰਤੀਆਂ ਦੇ ਪੜ੍ਹਨ ਦੇ ਮਗਰੋਂ ਇਹ ਸਲੋਕ ਮੇਰੇ ਹਿਰਦੇ ਵਿੱਚ ਇਸ ਤਰ੍ਹਾਂ ਵਸ ਗਿਆ ਜਿਸ ਤਰ੍ਹਾਂ ਤਾਣੇ-ਪੇਟੇ ਦੀ ਬਣਤਰ ਵਿੱਚ ਆ ਜਾਵੇ। ਹੁਣ ਵੀ ਜਦ ਮੈਂ ਆਪਣੀ ਅਵਸਥਾ ਵੱਲ ਉਲਟ ਕੇ ਤਕਦਾ ਹਾਂ ਤਾਂ ਅਚਨਚੇਤ ਹੀ ਇਹ ਸਲੋਕ ਮੇਰੇ ਮੂੰਹ ਵਿੱਚੋਂ ਫੁਟ-ਫੁਟ ਨਿਕਲਦਾ ਹੈ ਤੇ ਸੁਫ਼ਨੇ ਵਿੱਚ ਤਾਂ ਕਈ ਵਾਰੀ ਬਰੜਾ ਕੇ ਵੀ ਮੈਂ ਇਹ ਸਲੋਕ ਗਾਵਿਆ ਹੋਵੇਗਾ। ਗੱਲ ਕੀ, ਇਹ ਸ਼ਬਦ ਪੜ੍ਹ ਕੇ ਸਿਮਰਨ ਦੀ ਪੌੜੀ ਅਮਲੀ ਤੌਰ 'ਤੇ ਪਕੜੀ। ਇਹ ਸੀ ਉਹ ਸਾਧਨ[2] ਜਿਸ ਨੇ ਬਬੀਹੇ ਦੀ ਅਵਸਥਾ ਵੱਲ ਲੈ ਆਂਦਾ। ਹੁਣ ਇਥੇ ਪਾਠਕਾਂ ਕੋਲੋਂ ਆਗਿਆ ਲੈਂਦਾ ਹੋਇਆ ਪੰਜਾਂ ਸਾਲਾਂ ਦੀ ਵਿੱਥ ਟੱਪ ਕੇ ਅੱਗੇ ਟੁਰਦਾ ਹਾਂ। ਇਹ ਕਹਾਣੀ ਕਿਸੇ ਹੋਰ ਥਾਂ ਦੱਸੀ ਜਾਵੇਗੀ।

ਸਿਮਰਨ ਦੀ ਖੇਤੀਬਾੜੀ ਬੀਜੀ ਹੋਈ ਫਲ ਜ਼ਰੂਰ ਲਿਆਉਂਦੀ ਹੈ, ਪਰ ਸਿਮਰਨ ਸਿਮਰਨ ਵਿੱਚ ਵੀ ਫ਼ਰਕ ਹੈ। ਅਸਲੀ ਸਿਮਰਨ ਤਾਂ ਉਹ ਹੈ ਜੋ ਹਿਰਦੇ ਵਿੱਚੋਂ ਉਪਜੇ, ਸੁਆਸ-ਸੁਆਸ, ਨਿਮਖ-ਨਿਮਖ ਬ੍ਰਿਤੀ ਨੂੰ ਉਸੇ ਪਾਸੇ ਖਿੱਚੇ। ਹਾਂ ਜੀ, ਬੱਸ ਇੱਕੋ ਧੁਨ ਵਿੱਚ ਮਸਤ ਰੱਖੇ। ਸਿਮਰਨ ਦੀ ਦ੍ਰਿੜ੍ਹਤਾ ਵਿੱਚ ਮੈਨੂੰ 'ਸ਼ਾਹਜਹਾਨ ਬਾਦਸ਼ਾਹ ਦੀ ਆਪਣੀ ਪਿਆਰੀ ਬੀਵੀ ਤਾਜਮਹੱਲ ਲਈ ਖਿੱਚ' ਨੇ ਬੜੀ ਮਦਦ ਕੀਤੀ। ਪਾਠਕਾਂ ਨੂੰ ਪਤਾ ਹੈ ਕਿ ਸ਼ਾਹਜਹਾਨ ਬਾਦਸ਼ਾਹ ਦੀ

---

੧. ਬਹੁਤ ਕਿਤਾਬਾਂ ਫੋਲ ਕੇ ਪੜ੍ਹੀਆਂ, ਪਰ ਨਤੀਜਾ ਇਹ ਸੀ ਕਿ ਰਾਮ ਦੇ ਸਿਮਰਨ ਤੁੱਲ ਕੋਈ ਸਾਧਨਾ ਨਹੀਂ।

੨. ਤਰੀਕਾ, ਜੁਗਤੀ।

ਇੰਨੀ ਪ੍ਰੀਤੀ ਆਪਣੀ ਵਹੁਟੀ ਨਾਲ ਸੀ ਕਿ ਉਸਦੇ ਮਰਨ ਪਿੱਛੋਂ ਅਜਿਹੀ ਇਮਾਰਤ ਬਣਵਾਈ ਜੋ ਅਜੇ ਤੋੜੀ ਦੁਨੀਆਂ ਵਿੱਚ ਇਕ ਅਚੰਭਾ ਹੈ। ਇਸ ਇਮਾਰਤ ਦੀ ਕੀਮਤ ਕਈ ਕਰੋੜ ਰੁਪਏ ਹੈ ਜਿਸ ਤੋਂ ਬਾਦਸ਼ਾਹ ਦਾ ਪਿਆਰ ਝਲਕਦਾ ਹੈ। ਪਰ ਇਸ ਤੋਂ ਵੀ ਵੱਡਾ ਸਬੂਤ ਇਹ ਹੈ ਕਿ ਸ਼ਾਹਜਹਾਨ ਬਾਦਸ਼ਾਹ ਨੂੰ ਜਦ ਉਸ ਦੇ ਪੁੱਤਰ ਔਰੰਗਜ਼ੇਬ ਨੇ ਕੈਦ ਕੀਤਾ ਤਾਂ ਉਸ ਨੇ ਇਹ ਦਾਤ ਆਪਣੇ ਪੁੱਤਰ ਕੋਲੋਂ ਮੰਗੀ ਕਿ ਮੈਨੂੰ ਉਸ ਬੁਰਜ ਵਿੱਚ ਰਹਿਣ ਦੀ ਇਜਾਜ਼ਤ ਦਿੱਤੀ ਜਾਵੇ ਜਿੱਥੋਂ ਉਸ ਦੀ ਬੀਵੀ ਦਾ ਮਕਬਰਾ ਨਜ਼ਰ ਆਵੇ। ਇਹ ਹੀ ਨਹੀਂ, ਜਦ ਸ਼ਾਹਜਹਾਨ ਬਾਦਸ਼ਾਹ ਆਪਣੇ ਮਰਨ ਵਾਲੇ ਬਿਸਤਰੇ ਉਪਰ ਲੇਟਿਆ ਹੋਇਆ ਸੀ ਤਦ ਉਸ ਦੀ ਅਖ਼ੀਰਲੀ ਮੰਗ ਇਹ ਸੀ ਕਿ ਉਸਦਾ ਮੂੰਹ ਤੇ ਅੱਖੀਆਂ ਅਜਿਹੇ ਪਾਸੇ ਰੱਖੀਆਂ ਜਾਣ ਜਿੱਥੋਂ ਉਹ ਮਰਣ ਤੋੜੀ ਆਪਣੀ ਪਿਆਰੀ ਬੀਵੀ ਦੇ ਮਕਬਰੇ ਨੂੰ ਤੱਕ ਸਕੇ। ਇਸ ਤੋਂ ਸਪੱਸ਼ਟ ਹੈ ਕਿ ਸੱਚੀ ਪ੍ਰੀਤੀ ਦਾ ਇਕ ਉਦਾਹਰਣ ਸ਼ਾਹਜਹਾਨ ਦੀ ਕਹਾਣੀ ਹੈ। ਸ਼ਾਹਜਹਾਨ ਦੇ ਇਸ ਅਖ਼ੀਰਲੇ ਸਮੇਂ ਦੀ ਮੈਂ ਇਕ ਤਸਵੀਰ ਵੀ ਤੱਕੀ ਸੀ ਤੇ ਉਸ ਨੂੰ ਪਰਖਣ ਲਈ ਮੈਂ ਆਪ ਵੀ ਆਗਰੇ ਦੇ ਸੰਮਨ-ਬੁਰਜ ਵਿੱਚ ਗਿਆ ਜਿੱਥੋਂ ਤਾਜ-ਮਹੱਲ ਦੂਰੋਂ ਨਜ਼ਰ ਆਉਂਦਾ ਹੈ। ਜੋ ਪ੍ਰੀਤੀ ਸ਼ਾਹਜਹਾਨ ਦੀ ਆਪਣੀ ਬੀਵੀ ਵਾਸਤੇ ਸੀ, ਉਹੋ ਪ੍ਰੀਤੀ [1]ਉਹੋ ਸਿੱਕ, ਉਹੋ ਤੜਪ ਜੀਵ ਨੂੰ ਪ੍ਰਮਾਤਮਾ ਵਾਸਤੇ ਚਾਹੀਦੀ ਹੈ ਤੇ ਇਸ ਪ੍ਰੀਤੀ ਨੂੰ ਪ੍ਰਪੱਕ ਕਰਨ ਲਈ ਬਸ ਇੱਕੋ ਯਤਨ ਹੈ—

## ਸਿਮਰਨ !

ਸਿਮਰਨ ਹੀ ਉਹ ਸਾਧਨ ਹੈ ਜਿਸ ਬਾਬਤ ਗੁਰੂ ਮਹਾਰਾਜ ਜੀ ਨੇ ਲਿਖਿਆ ਹੈ ਕਿ 'ਉਲਟੀ ਨਾਵ' ਤਰਨਾ ਹੈ, ਜਾਂ ਮੱਛੀ ਵਾਂਗ ਪੁੱਠੀ ਤਾਰੀ ਤਰਨਾ ਹੈ,

---

੧. ਵੇਖੋ ਕਾਂਡ ਨਾਮ-ਉਪਾਸਨਾ; ਸੱਚੀ ਪ੍ਰੀਤੀ ਬਾਬਤ ਅਫ਼ਲਾਤੂਨ (Plato) ਲਿਖਦਾ ਹੈ— Plato-the Symposium or Supper-"We have been describing love's gifts instead of praising love himself-*of all the gods the happiest the most excellent the most beautiful.* He is the most beautiful of all, for he is the youngest of all and the swiftest, since he outstrips in light old age, which is hateful to him......of old, necessity ruled among the Gods....but when love was born all blessing came with him. He brings peace among men, calm upon the sea, repose and sleep in sadness....He who would love rightly must from the beginning seek to hold intercourse with beautiful forms......Thus he would be led to the contem-plation of universal beauty. The beauty thus revealed isenternal. Such a one is at last in contact not with shadows but with the ultimate reality, and if immortality be at all given to human beings, he is thereby become immortal."
ਤਾਂ ਪਤਾ ਲੱਗਾ ਕਿ ਪ੍ਰੀਤੀ ਹੀ ਸਭ ਗੁਣਾਂ ਦਾ ਤੱਤ ਹੈ। ਸਿਮਰਨ ਤੋਤੇ ਵਰਗਾ ਰਟਣ ਨਹੀਂ, ਇਹ ਤਾਂ ਪ੍ਰੇਮ ਪ੍ਰੀਤ ਤਾਂਘ ਦੀ ਕਾਂਗ (ਲਹਿਰ) ਹੈ, ਇਹ ਅੰਮ੍ਰਿਤ ਦੀ ਕੁੰਜੀ ਹੈ।

ਕਿਉਂਕਿ ਸਿਮਰਨ ਕਰਨ ਨਾਲ ਆਦਮੀ ਦੀ ਪ੍ਰੀਤੀ ਵਾਹਿਗੁਰੂ ਨਾਲ ਜੁੜਦੀ ਹੈ। ਹੋਰ ਆਦਮੀਆਂ ਦੀਆਂ ਬਿਰਤੀਆਂ ਤਾਂ ਬਾਹਰ ਵੱਲ ਦੌੜਦੀਆਂ ਹਨ, ਪਰ ਜੋ ਨਾਮ ਦੇ ਰਸੀਏ ਹੁੰਦੇ ਹਨ ਉਹ ਸਿਮਰਨ ਦੀ ਤਾਰ ਨੂੰ ਫੜ ਇਸ ਤਰ੍ਹਾਂ ਉਪਰ ਚੜ੍ਹਦੇ ਹਨ ਜਿਸ ਤਰ੍ਹਾਂ ਜਾਲੇ ਵਾਲਾ ਮੱਖੀਮਾਰ (Spider) ਆਪਣੀ ਤਾਰ ਦੇ ਤ੍ਰਾਣ ਨਾਲ ਉਪਰ ਚੜ੍ਹਦਾ ਹੈ। ਸਿਮਰਨ ਬ੍ਰਿਤੀਆਂ ਨੂੰ ਇਸ ਤਰ੍ਹਾਂ ਇਕਾਗਰ ਕਰ ਲੈਂਦਾ ਹੈ ਜਿਸ ਤਰ੍ਹਾਂ ਆਤਸ਼ੀ ਸ਼ੀਸ਼ਾ (Magnifying Lens) ਸੂਰਜ ਦੀਆਂ ਕਿਰਨਾਂ ਨੂੰ ਅੱਗ ਦੀ ਚੰਗਿਆੜੀ ਬਣਾ ਦਿੰਦਾ ਹੈ। ਸਿਮਰਨ ਹੀ ਪਰਾ-ਭਗਤੀ ਹੈ, ਸਿਮਰਨ ਹੀ ਪ੍ਰੇਰਨਾ-ਭਗਤੀ ਹੈ ਤੇ ਸਿਮਰਨ ਬਗ਼ੈਰ ਜੋ ਆਦਮੀ ਉਪਰਲੀ ਮੰਜ਼ਿਲ ਉਪਰ ਪਹੁੰਚਣਾ ਚਾਹੁੰਦੇ ਹਨ ਉਹ ਅਜਿਹੇ ਹੀ ਹਨ ਜੋ ਪੌੜੀ ਬਗ਼ੈਰ ਛੱਤ ਉਪਰ ਜਾਣ ਦੀ ਤਿਆਰੀ ਕਰਨ—

*ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ॥*<br>
*ਏਕੁ ਸੁਧਾਖਰੁ[1] ਜਾ ਕੈ ਹਿਰਦੈ ਵਸਿਆ*<br>
*ਤਿਨਿ ਬੇਦਹਿ ਤਤੁ[2] ਪਛਾਨਿਆ॥੧॥ ਰਹਾਉ॥*<br>
*ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ*<br>
*ਤੇਤਾ ਲੋਗ ਪਚਾਰਾ॥*<br>
*[3]ਜਉ ਲਉ ਰਿਦੈ ਨਹੀ ਪਰਗਾਸਾ*<br>
*ਤਉ ਲਉ ਅੰਧ ਅੰਧਾਰਾ॥੧॥*<br>
*ਜੈਸੇ ਧਰਤੀ ਸਾਧੈ ਬਹੁ ਬਿਧਿ*<br>
*ਬਿਨੁ ਬੀਜੈ ਨਹੀ ਜਾਂਮੈ॥*<br>
*ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ,*<br>
*ਤੁਟੈ ਨਾਹੀ ਅਭਿਮਾਨੈ॥੨॥*<br>
*ਨੀਰੁ ਬਿਲੋਵੈ[4] ਅਤਿ ਸ੍ਰਮੁ ਪਾਵੈ*<br>
*ਨੈਨੂ[5] ਕੈਸੇ ਰੀਸੈ॥*<br>
*ਬਿਨੁ ਗੁਰ ਭੇਟ ਮੁਕਤਿ ਨ ਕਾਹੂ*<br>
*ਮਿਲਤ ਨਹੀ ਜਗਦੀਸੈ॥੩॥*

---

੧. ਅੰਮ੍ਰਿਤ ਦੇ ਅੱਖਰ, ਭਾਵ ਅਕਹਿ ਨਾਮ।

੨. ਸਾਰ।

੩. ਨਾਮ ਦਾ ਪ੍ਰਕਾਸ਼ ਜਦ ਤੋੜੀ ਨਹੀਂ ਤਦ ਤੱਕ ਹਨ੍ਹੇਰਾ ਹੈ।

੪. ਪਾਣੀ ਰਿੜਕੇ ਬੜੀ ਮਿਹਨਤ ਨਾਲ ਪਰ ਮੱਖਣ ਕਿੱਥੋਂ ਪ੍ਰਾਪਤ ਹੋਵੇ।? +ਮੱਖਣ

੫. ਲੋਕਾਚਾਰੀ ਦੁਨੀਆਂ ਦਾ ਧੰਦਾ।

*ਖੋਜਤ ਖੋਜਤ ਇਹੈ ਬੀਚਾਰਿਓ*
*ਸਰਬ ਸੁਖਾ ਹਰਿ ਨਾਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ*
*ਜਾ ਕੈ ਲੇਖੁ ਮਥਾਮਾ॥੪॥੧੧॥*

*(ਸਾਰਗ ਮ: ੫, ਪੰਨਾ ੧੨੦੫)*

ਹਾਂ ਜੀ, ਸਿਮਰਨ ਤਾਂ ਵੇਦਾਂ, ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਦਾ 'ਤੱਤ' ਹੈ। ਵਾਹਿਗੁਰੂ ਦਾ ਸਿਮਰਨ ਇੰਨੀ ਉੱਚੀ ਪੌੜੀ ਹੈ ਜਿਸਦਾ ਇਕ ਸਿਰਾ ਤਾਂ ਜ਼ਮੀਨ ਉਪਰ ਹੈ ਤੇ ਦੂਜਾ ਸੱਤਵੇਂ ਅਕਾਸ਼ ਉਪਰ Like Jacob Ladder। ਸੱਚਮੁੱਚ ਸਿਮਰਨ ਇਕ ਸੂਖਮ ਹਵਾਈ ਜਹਾਜ਼ ਹੈ ਤੇ ਇਸ 'ਤੇ ਚੜ੍ਹ ਆਦਮੀ ਬ੍ਰਹਮ ਲੋਕ, ਇੰਦਰ ਲੋਕ ਤੇ ਸ਼ਿਵ ਲੋਕ ਦੇ ਦਰਸ਼ਨ ਕਰ ਆਉਂਦਾ ਹੈ।

ਸਿਮਰਨ ਕੀ ਸੀ? ਇਹ ਤਾਂ ਖੇਤੀਬਾੜੀ ਸੀ, ਕਿਰਸਾਣੀ ਸੀ, ਹਲ ਵਾਹੁਣਾ ਸੀ, ਬੀਜ ਸੁੱਟਣਾ ਸੀ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਇਕ ਭਾਗਾਂ ਭਰੇ ਸੁਲੱਖਣੇ ਦਿਨ, ਇਕ ਸੁਹਾਉਣੀ ਘੜੀ, ਇਕ ਛਬੀਲੇ ਸਮੇਂ ਨਾਮ ਦੀ ਅਟੁੱਟ ਲਹਿਰ ਰੋਮ-ਰੋਮ ਵਿੱਚੋਂ, ਰਗ-ਰਗ ਵਿੱਚੋਂ, ਵਾਲ-ਵਾਲ ਵਿੱਚੋਂ, ਤਾਣੇ ਪੇਟੇ ਵਿੱਚੋਂ ਇਸ ਤਰ੍ਹਾਂ ਉਠ ਨਿਕਲੀ ਜਿਸ ਤਰ੍ਹਾਂ ਵੈਰੀਨਾਗ ਦਾ ਚਸ਼ਮਾ ਪਹਾੜੀ ਦੇ ਪੈਰਾਂ ਵਿੱਚੋਂ ਉਮਲ-ਉਮਲ ਕੇ ਨਿਕਲਦਾ ਹੈ! ਹਾਂ ਜੀ, ਨਾਮ ਦੀ ਮਿੱਠੀ-ਮਿੱਠੀ ਰਸ-ਭਿੰਨੜੀ ਝਰਨਾਟ! ਹਾਂ ਜੀ, ਨਿੱਜ-ਘਰ ਦੀ ਸੀਤਲ ਪਉਣ ਸੁੱਕੇ-ਸੜੇ ਹਿਰਦੇ ਨੂੰ ਹਰਾ ਕਰਨ ਵਾਲੀ ਨਾਮ ਦੀ ਦੁਧਲੀ ਫੁਹਾਰ ਜੋ ਉਸਦੇ ਹਿਰਦਿਆਂ ਨੂੰ ਸੰਤੁਸ਼ਟ ਕਰੇ! ਨਾਮ ਦੀ ਸੁਗੰਧਿਤ ਲਹਿਰ ਜੋ ਹਿਰਦੇ ਦੀਆਂ ਗੰਦੀਆਂ ਕਦਰਾਂ ਨੂੰ ਧੋ ਟੁਰੇ! ਨਾਮ ਦੀ ਚਾਉ ਭਰੀ ਪਰਸ ਜੋ ਕਾਠ ਵਰਗੇ ਹਿਰਦੇ ਨੂੰ ਹਰਾ-ਭਰਾ ਕਰੇ! ਨਾਮ ਦੀ ਅਮਿਟਵੀਂ ਛੋਹ! ਨਾਮ ਦੀ ਖਿੱਚ! ਅਗੰਮਵੀਂ ਨਾਮ ਦੀ ਅਰਸ਼ੀ ਲਿਸ਼ਕ! ਨਾਮ ਦੀ ਮਸਤੀ! ਨਾਮ ਦੀ ਚੜ੍ਹਦੀ ਕਲਾ! ਨਾਮ ਦਾ ਦਾਰੂ! ਨਾਮ ਦਾ ਜਾਦੂ! ਨਾਮ ਦਾ ਉਛਾਲ! ਨਾਮ ਦੀ ਖ਼ੁਮਾਰੀ! ਨਾਮ ਦੀ ਮਜੀਠ! ਨਾਮ ਦਾ ਲਾਲ ਰੰਗ! ਨਾਮ ਦਾ ਰੰਗ ਚਲੂਲਾ! ਨਾਮ ਦੀ ਝੋਲਵੀਂ ਝੋਂਕ! ਨਾਮ ਦੀ ਦਿਲ-ਖਿੱਚਵੀਂ ਚੁੰਮ! ਨਾਮ ਦੀ ਹਰਿਆਵਲ! ਨਾਮ ਦੀ ਸਿੰਜ! ਨਾਮ ਦੀ ਸੇਜ! ਨਾਮ ਦੀ ਪੀਂਘ! ਨਾਮ ਦੇ ਝੁਲਾਰੇ! ਨਾਮ ਦੇ ਹੁਲਾਰੇ! ਨਾਮ ਦਾ ਮਹਾਂਰਸ! ਨਾਮ ਦੀ ਬਸੰਤ! ਨਾਮ ਦੀ ਲਡਿਕੀ ਲਾਲੜੀ! ਨਾਮ ਦਾ ਚੋਆ! ਨਾਮ ਦਾ ਚੰਦਨ! ਨਾਮ ਦਾ ਕੁੰਗੂ! ਨਾਮ ਦਾ ਕੇਸਰ! ਨਾਮ ਦੀ ਜੋਤ! ਨਾਮ ਦਾ ਅੰਮ੍ਰਿਤ! ਰਣ ਝੁੰਝਨੜਾ! ਨਾ.......ਮ......! ਵਾਹ! ਗੁਰੂ! ਨਾ....ਮ...!!

ਹਾਂ ਜੀ, ਇਸ ਅਨੋਖੀ ਅਨੂਪ ਵਸਤੂ ਦਾ ਸਿੱਧਾ ਵਰਣਨ ਕਰਨਾ ਅਤਿਅੰਤ ਮੁਸ਼ਕਿਲ ਹੈ ਪਰ ਜੋ ਅਸਰ ਇਸ ਦਿਲ ਉਪਰ ਹੁੰਦਾ ਹੈ ਉਸ ਦਾ ਵਰਣਨ ਕਰਨਾ

ਕੁਝ ਸੌਖਾ ਹੈ। ਸੂਰਜ ਦਾ ਵਰਣਨ ਮੁਸ਼ਕਿਲ ਹੈ ਪਰ ਉਸ ਦੀ ਗਰਮੀ ਜਿਹੜੀ ਸਾਨੂੰ ਲੱਗਦੀ ਹੈ ਉਸ ਦਾ ਵਰਣਨ ਆਸਾਨ ਹੈ। ਇਸੇ ਤਰ੍ਹਾਂ ਨਾਮ ਸਾਡੇ ਅੰਦਰ (Ineffable) ਵਸਤੂ ਹੈ ਪਰ ਫਲ ਆਨੰਦ ਹੈ। ਨਾਮ-ਪੂਰਿਤ ਹਿਰਦੇ ਵਿੱਚੋਂ ਇਹ ਸ਼ਬਦ ਆਪਣੇ ਆਪ ਹੁਲਾਰ ਨਾਲ ਨਿਕਲੇ—

*'ਹਉ ਵਾਰੀ ਵੰਞਾ ਘੋਲੀ ਵੰਞਾ*
*ਤੂ ਪਰਬਤੁ ਮੇਰਾ ਓਲ੍ਹਾ ਰਾਮ॥*
*ਹਉ ਬਲਿ ਜਾਈ ਲਖ ਲਖ ਲਖ ਬਰੀਆ*
*ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ॥*
*ਮਿਟੇ ਅੰਧਾਰੇ[1] ਤਜੇ ਬਿਕਾਰੇ॥*
*ਠਾਕੁਰ ਸਿਉ ਮਨ [2]ਮਾਨਾ॥*
*ਪ੍ਰਭ ਜੀ ਭਾਣੀ ਭਈ ਨਿਕਾਣੀ*
*ਸਫਲ ਜਨਮੁ ਪਰਵਾਨਾ॥*
*ਭਈ ਅਮੋਲੀ ਭਾਰਾ ਤੋਲੀ*
*ਮੁਕਤਿ ਜੁਗਤਿ ਦਰੁ ਖੋਲ੍ਹਾ॥*
*ਕਹੁ ਨਾਨਕ ਹਉ ਨਿਰਭਉ ਹੋਈ*
*ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥*

*(ਸੂਹੀ ਮ: ੫, ਪੰਨਾ ੭੭੯)*

ਇਸ ਸ਼ਬਦ ਵਿੱਚ ਤ੍ਰਿਪਤੀ ਤੇ ਸੰਤੁਸ਼ਟੀ ਦੀ ਫ਼ੋਟੋ ਸੀ। ਲਿਖ ਕੇ ਦੱਸਣਾ ਮੁਸ਼ਕਿਲ ਹੈ ਕਿ ਕਿਸ ਤਰ੍ਹਾਂ ਇਸ ਨਦੀ ਵਿੱਚੋਂ ਅਨੰਦ ਦੀ ਨਵੀਂ ਉਠੀ ਲਹਿਰ ਵਗ ਟੁਰੀ। ਇਹ ਰਾਗਨੀ ਮੁੜ-ਮੁੜ ਕੰਨਾਂ ਵੱਲ ਆਉਂਦੀ ਜਿਸ ਵਿੱਚ ਇਹ ਮਿੱਠੜੇ ਵਾਕ ਸਨ :—'ਹਉ ਬਲਿ ਜਾਈ ਲਖ ਲਖ ਲਖ ਬਰੀਆ।' ਲਖ ਲਖ ਵਾਰੀ ਨਹੀਂ, ਕਰੋੜ ਵਾਰੀ! ਅਰਬ ਖਰਬ ਅਸੰਖਾਂ ਵਾਰੀ!! ਇਹ ਸ਼ਬਦ ਹਿਰਦੇ ਦੀਆਂ ਕੰਦਰਾਂ ਵਿੱਚੋਂ ਉਤਪਤ ਹੁੰਦੇ ਤੇ ਦਿਮਾਗ਼ ਦੇ ਗੁੰਬਦ ਵਿੱਚੋਂ ਗੂੰਜ (Echo) ਵਾਂਗ ਵਾਪਸ ਮੁੜ ਟੁਰਦੇ—ਮੁੜ ਵਾਪਸ ਤੇ ਮੁੜ ਵਾਪਸ ਇਧਰ-ਉਧਰ ਲਹਿਰ ਵਾਂਗ ਅਟੁੱਟ ਪ੍ਰਵਾਹ ਵਾਂਗ (Like recurring decimal, and infinitum)। ਹਿਰਦੇ ਦੀ ਇਸ ਰਾਗਨੀ ਨਾਲ ਅੰਬਰੀ ਤਾਰੇ ਦੀ ਸੁਰ ਨਾਲ ਨੱਚਦੇ, ਰੁਮਕਣ ਵਾਲੀ ਪਉਣ ਝਾਂਜਰਾਂ ਪਾ ਕੇ ਨਾਲ ਟਪਦੀ ਤੇ ਲਹੂ ਇਸ ਤਰ੍ਹਾਂ ਠਾਠਾਂ ਮਾਰਦਾ ਜਿਸ ਤਰ੍ਹਾਂ ਜਵਾਰ-ਭਾਟੇ (Tide) ਦੀਆਂ ਸਮੁੰਦਰੀ ਲਹਿਰਾਂ। ਹਾਂ ਜੀ, ਹੁਣ ਤੋਲ ਵੱਧ ਗਿਆ ('ਭਾਰਾ-ਤੋਲੀ') ਮੁੱਲ ਵੀ ਵੱਧ ਗਿਆ ('ਭਈ ਅਮੋਲੀ')! ਨਾਲੇ ਦੂਰ

---

੧. ਭੈੜੇ ਕੰਮ ਛੱਡੇ।

੨. ਦਿਲ ਨੂੰ ਪ੍ਰੀਤ ਆਈ ਵਾਹਿਗੁਰੂ ਮਿਲਣ ਦੀ।

ਪਰ ਨੇੜੇ ਹੀ ਮੁਕਤੀ ਦਾ ਦਰਵਾਜ਼ਾ ਵੀ ਖੁੱਲ੍ਹਾ ਨਜ਼ਰ ਆਉਣ ਲੱਗ ਪਿਆ (ਮੁਕਤਿ ਜੁਗਤਿ ਦਰ ਖੋਲਾ)!

ਭਾਈ ਗੁਰਦਾਸ ਜੀ ਨੇ ਇਸ ਅਵਸਥਾ ਨੂੰ ਇਸ ਤਰ੍ਹਾਂ ਆਪਣੇ ਦਾਮਨਕ-ਸ਼ਬਦਾਂ ਵਿੱਚ ਵਰਣਨ ਕੀਤਾ ਹੈ—

*[1]ਦਰਸ਼ਨ ਦੇਖਤ ਹੀ ਸੁਧ ਕੀ ਨ ਸੁਧ ਰਹੀ,*
*ਬੁਧ ਕੀ ਨ ਬੁਧ ਰਹੀ ਮਤ ਮੈਂ ਨ ਗਤਿ ਹੈ।*
*ਸੁਰਤਿ ਮੈਂ ਨ ਸੁਰਤਿ ਔ ਧਿਆਨ ਮੈਂ ਨ ਧਿਆਨ ਰਹਿਓ,*
*ਗਿਆਨ ਮੈਂ ਨ ਗਿਆਨ ਰਹਿਓ ਗੀਤ ਮੈਂ ਨ ਗੀਤ ਹੈ।*
*ਧੀਰਜ ਕੋ ਧੀਰਜ ਗਰਭ ਕੋ ਗਰਭ ਗਯੋ,*
*ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ।*
*[2]ਅਦ ਭੁਤ ਪਰਮਦ-ਭੁਤ ਬਿਸਮੈ-ਬਿਸਮ,*
*ਅਸਚਰਜੈ-ਅਸਚਜ ਅਤਿ ਅਤਿ ਹੈ!!*

'ਧੰਨ ਹੋ ਭਾਈ ਜੀ, ਧੰਨ ਤੁਹਾਡੀ ਬਾਣੀ। ਸੱਚਮੁੱਚ ਇਹ ਅਵਸਥਾ ਅਸਚਰਜੋ-ਅਸਚਰਜ ਅਤਿ ਅਤਿ ਹੈ।' ਇਸ ਕਰਕੇ ਭਾਈ ਗੁਰਦਾਸ ਜੀ ਹਨ ਸਦੀਵ 'ਗੁਰੂ ਜੀ ਦੇ ਪਾਸ' ਤੇ ਉਨ੍ਹਾਂ ਦੀ ਬਾਣੀ ਹੈ ਸ੍ਰੀ ਗੁਰੂ ਗ੍ਰੰਥ ਜੀ ਦੀ ਕੁੰਜੀ।

ਗੁਰੂ ਰਾਮਦਾਸ ਜੀ ਮਹਾਰਾਜ ਨੇ ਹੋਰ ਖੋਲ੍ਹਕੇ ਇਸ ਅਵਸਥਾ ਦਾ ਵਰਣਨ ਕੀਤਾ ਹੈ—

*'ਹਰਿ ਕਾ [3]ਗ੍ਰਿਹੁ ਹਰਿ ਆਪਿ ਸਵਾਰਿਓ,*
*ਹਰਿ ਰੰਗ ਰੰਗ-ਮਹਲ ਬੇਅੰਤ ਲਾਲ ਲਾਲ ਹਰਿ ਲਾਲ॥*
*ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ,*
*ਹਮ ਹਰਿ ਕੀ ਗੁਰ ਕੀਈ ਹੈ [4]ਬਸੀਠੀ,*
*ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ।'*

*(ਨਟ ਨਾਰਾਇਣ ਮ: ੪, ਪੰਨਾ ੯੭੭)*

ਧੰਨ ਹੋ ਵਡਪੁਰਖ ਪਿਤਾ ਸ੍ਰੀ ਗੁਰੂ ਰਾਮਦਾਸ ਜੀਉ। 'ਨਿਹਾਲ ਨਿਹਾਲ ਨਿਹਾਲ ਨਿਹਾਲ' ਵਿੱਚ ਇਸ ਅਵਸਥਾ ਦਾ ਪੂਰਾ ਵਰਣਨ ਹੈ—

ਪੰਚਮ ਪਿਤਾ ਜੀ ਨੇ ਇਸ ਅਵਸਥਾ ਦਾ ਆਪਣੇ ਜਾਦੂ ਭਰੇ ਮਿੱਠੜੇ ਵਾਕਾਂ ਵਿੱਚ ਇਸ ਤਰ੍ਹਾਂ ਦਾ ਫ਼ੋਟੋ ਖਿੱਚਿਆ ਹੈ—

---

੧. ਭਾਵ ਸੁਰਤ ਲਿਵ ਦੀ ਮਸਤੀ ਵਿੱਚ ਮਸਤ ਹੋ ਗਈ।

੨. ਅਤੀ ਅਸਚਰਜ ਵਿਸਮਾਦਕ।

੩. ਘਰ, ਨਿਜਘਰ।

੪. ਗੁਰੂ ਦੀ ਵਕੀਲੀ।

*[1]ਫੂਟੋ ਆਂਡਾ [1]ਭਰਮ ਕਾ ਮਨਹਿ ਭਇਓ ਪਰਗਾਸੁ॥*
*[2]ਕਾਟੀ ਬੇਰੀ ਪਗਹਿ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥*
*ਆਵਣੁ ਜਾਣੁ ਰਹਿਓ॥*
*ਤਪਤ ਕੜਾਹਾ ਬੁਝਿ ਗਇਆ*
*ਗੁਰਿ ਸੀਤਲ ਨਾਮੁ ਦੀਓ॥੧॥ਰਹਾਉ॥*
*ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥*
*ਜਿਸ ਕੀ ਅਟਕ ਤਿਸ ਤੇ ਛੂਟੀ ਤਉ ਕਹਾ ਕਰੈ ਕੋਟਵਾਰ॥੨॥*
*ਚੂਕਾ ਭਾਰਾ ਕਰਮ ਕਾ ਹੋਇ ਨਿਹਕਰਮਾ॥*
*[3]ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥੩॥*
*ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ॥*
*ਸਚੁ ਪੂੰਜੀ ਸਚ ਵਖਰੋ ਨਾਨਕ [4]ਘਰਿ ਪਾਇਆ॥*
*(ਮਾਰੂ ਮ: ੫, ਪੰਨਾ ੧੦੦੨)*

ਘੋਲੀ ਘੋਲੀ ਵੰਞਾਂ, ਚੌਖਨੀਐ ਵੰਞਾਂ ਪਿਆਰੜੇ ਸਤਿਗੁਰੂਆਂ ਤੋਂ ਜਿਨ੍ਹਾਂ ਨੇ ਗੁਰੂ ਗ੍ਰੰਥ ਜੀ ਦੀ ਬੀੜ ਬੰਨ੍ਹਕੇ 'ਕੁਚਲ, ਕਠੋਰ, ਕਪਟ, ਕਾਮੀ' ਪਾਪੀਆਂ ਨੂੰ ਤਾਰਿਆ। ਸੱਚ ਆਖਿਆ ਜੇ ਕਿ ਨਾਮ ਦਾ ਪ੍ਰਗਾਸ ਭ੍ਰਾਂਤੀ ਨੂੰ ਇਸ ਤਰ੍ਹਾਂ ਵਿੰਨ੍ਹਦਾ ਹੈ ਜਿਸ ਤਰ੍ਹਾਂ ਅੰਡੇ ਨੂੰ ਤੋੜੀਦਾ ਹੈ। ਨਾਮ ਤਪੇ ਹੋਏ ਹਿਰਦੇ ਦੇ ਕੜਾਹੇ ਨੂੰ ਸੀਤਲ ਕਰਦਾ ਹੈ। ਹਾਂ ਜੀ, ਇਹ ਕਰਮਾਂ ਦੀ ਪੋਟਲੀ ਨੂੰ ਪਰ੍ਹਾਂ ਸੁੱਟ ਨਿਹ-ਕਰਮ ਕਰਦਾ ਹੈ, ਮਨੂਰ ਨੂੰ ਕੰਚਨ ਕਰਦਾ ਹੈ।

ਧੰਨ ਹੋ ਪਰਮ ਪਿਤਾ ਜੀ, ਜਿਨ੍ਹਾਂ ਨੇ ਸੀਤਲ ਨਾਮ ਦੇ ਕੇ ਸੱਚੀ ਬੈਠਕ ਵਿੱਚ ਵਾਸ ਦ੍ਰਿੱਤਾ। ਹਾਂ ਜੀ, ਨਾਮ ਦੀ ਪ੍ਰਾਪਤੀ ਪਿੱਛੋਂ ਆਪਣੇ 'ਘਰ' ਵਿੱਚ ਆਪ ਪ੍ਰਵੇਸ਼ ਕੀਤਾ (ਨਾਨਕ ਘਰਿ ਪਾਇਆ), ਠੰਡੜੀ ਹੋਈ।

ਕ੍ਰਿਪਾਲੂ-ਪਿਤਾ ਨੇ ਇਸ ਅਮੋਲਕ ਭੰਡਾਰ ਦੀ ਪ੍ਰਾਪਤੀ ਉਪਰ ਦੋ ਹੋਰ ਸ਼ਬਦ ਵੀ ਅਤਿ ਰਸ ਭਿੰਨੜੇ ਲਿਖੇ ਹਨ ਜੋ ਪਾਠਕਾਂ ਦੀ ਸੇਵਾ ਵਿੱਚ ਲਿਖੇ ਬਿਨਾਂ ਨਹੀਂ ਰਹਿ ਸਕਦਾ—

*ਤ੍ਰਿਪਤਿ ਆਘਾਏ ਸੰਤਾ॥ ਗੁਰ ਜਾਨੇ ਜਿਨ ਮੰਤਾ॥*
*ਤਾ ਕੀ ਕਿਛੁ ਕਹਨੁ ਨ ਜਾਈ॥ ਜਾ ਕਉ ਨਾਮ ਬਡਾਈ॥੧॥*
*ਲਾਲੁ ਅਮੋਲਾ ਲਾਲੋ॥ ਅਗਹ ਅਤੋਲਾ ਨਾਮੋ॥੧॥ ਰਹਾਉ॥*
*ਅਵਿਗਤ ਸਿਉ ਮਾਨਿਆ ਮਾਨੋ॥ ਗੁਰਮੁਖਿ ਤਤੁ ਗਿਆਨੋ॥*
*ਪੇਖਤ ਸਗਲ ਧਿਆਨੋ॥ ਤਜਿਓ ਮਨ ਤੇ ਅਭਿਮਾਨੋ॥੨॥*

---

੧. ਭਰਮ ਸੀ ਇਸ ਗੱਲ ਦੀ ਕਿ ਜੀਵ ਪ੍ਰਮਾਤਮਾ ਕੋਲੋਂ ਭਿੰਨ ਹੈ।

੨. ਪੈਰਾਂ ਨਾਲੋਂ ਕੈਦ ਦੀ ਬੇੜੀ ਕਟੀ ਗਈ।

੩. ਸੰਸਾਰ ਸਮੁੰਦਰ ਵਿੱਚ ਡੁੱਬੇ ਹੋਏ ਸਾਂ, ਹੁਣ ਕਿਨਾਰੇ 'ਤੇ ਚੜ੍ਹ ਕੇ ਮੁਕਤ ਹੋਏ।

੪. ਨਿਜ ਮਹਲ, ਅੰਦਰਲਾ, ਘਰ ਦਾ।

*[1]ਨਿਹਚਲੁ ਤਿਨ ਕਾ ਠਾਣਾ॥ ਗੁਰ ਤੇ ਮਹਲੁ ਪਛਾਣਾ॥*
*[2]ਅਨਦਿਨੁ ਗੁਰ ਮਿਲਿ ਜਾਗੇ॥ ਹਰਿ ਕੀ ਸੇਵਾ ਲਾਗੇ॥੩॥*
*ਪੂਰਨ ਤ੍ਰਿਪਤਿ ਅਘਾਏ॥ ਸਹਜ ਸਮਾਧਿ ਸੁਭਾਏ॥*
*ਹਰਿ ਭੰਡਾਰੁ ਹਾਥਿ ਆਇਆ॥ ਨਾਨਕ ਗੁਰ ਤੇ ਪਾਇਆ॥੪॥੭॥*
*(ਮਾਰੂ ਮ: ੫, ਪੰਨਾ ੧੦੦੬)*

ਤ੍ਰਿਪਤੀ ਦੀ ਅਵਸਥਾ ਤਾਂ ਓਹ ਹੁੰਦੀ ਹੈ ਜਿਹੜੀ ਦੁੱਧ ਵਿੱਚ ਪੂਰਨ ਖੰਡ ਪਾਣ ਉਪਰ ਹੋਵੇ (Saturation) ਤੇ ਉਸ ਤੋਂ ਉਪਰੰਤ ਹੈ 'ਅਘਾਇ-ਅਵਸਥਾ', ਕਿਉਂਕਿ ਇਥੇ ਪੂਰਨ ਤੋਂ ਵੀ ਵੱਧ ਖੰਡ ਪਾਈ ਜਾਂਦੀ ਹੈ (Super-saturation) ਹਾਂ ਜੀ, ਨਾਮ ਦੀ ਪ੍ਰਾਪਤੀ ਉਪਰ ਅਤੋਲ, ਅਮੋਲ, ਅਰੂਪ, ਸਰੂਪ ਭੰਡਾਰ 'ਹਥ' ਆਇਆ ਤੇ ਪਾ ਕੇ ਸੰਤੁਸ਼ਟੀ ਹੋਈ—

*'ਹਮ ਧਨਵੰਤ ਭਾਗਠ ਸਚ ਨਾਇ॥*
*ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ ਰਹਾਉ॥*
*[3]ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥*
*ਤਾ ਮੇਰੈ ਮਨਿ ਭਇਆ ਨਿਧਾਨਾ॥੧॥*
*ਰਤਨ ਲਾਲ ਜਾ ਕਾ ਕਛੂ ਨਾ ਮੋਲੁ॥*
*ਭਰੇ ਭੰਡਾਰ ਅਖੂਟ ਅਤੋਲ॥੨॥*
*ਖਾਵਹਿ ਖਰਚਹਿ ਰਲਿ ਮਿਲਿ ਭਾਈ॥*
*ਤੋਟਿ ਨ ਆਵੈ ਵਧਦੋ ਜਾਈ॥੩॥*
*ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥*
*ਸੁ ਏਤੁ ਖਜਾਨੈ ਲਇਆ ਰਲਾਇ॥੪॥੩੧॥੧੦੦॥*
*(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੮੫)*

ਇਹੋ 'ਪਿਉ ਦਾਦੇ' ਦਾ ਖ਼ਜ਼ਾਨਾ ਸੀ ਜਿਹੜਾ ਖਾਣ ਪੁਰ ਨਿਖੁੱਟਣ ਦੀ ਬਜਾਏ ਸਗੋਂ ਵੱਧਦਾ ਸੀ; ਇਹ ਤਾਂ ਨਾਮ ਦਾ ਅਖੁੱਟ ਭੰਡਾਰ ਹੈ। ਹਾਂ ਜੀ, ਇਹ ਮੌਜ ਹੈ ਜਿਸ ਬਾਬਤ ਕਬੀਰ ਜੀ ਲਿਖਦੇ ਹਨ—

---

੧. ਅਸਥਿਰ।

੨. ਰਾਤ ਦਿਨ।

੩. ਗੁਰੂ ਬਾਬੇ ਅਤੇ ਹੋਰ ਗੁਰੂਆਂ ਦਾ ਬਖ਼ਸ਼ਿਆ ਖ਼ਜ਼ਾਨਾ।
ਨੋਟ—ਇਸ ਸ਼ਬਦ ਦੀ ਉਥਾਨਕਾ ਇਉਂ ਵੀ ਲਿਖੀ ਹੈ ਕਿ ਪੰਚਮ ਪਾਤਸ਼ਾਹ ਨੇ ਪਹਿਲੇ ਚਾਰ ਗੁਰੂ ਸਾਹਿਬਾਂ ਦੀ ਬਾਣੀ ਪਾਉਣ ਸਮੇਂ ਉਚਾਰਣ ਕੀਤਾ ਸੀ। 'ਅਖੁਟ ਭੰਡਾਰ' ਜਿਸਦਾ ਜ਼ਿਕਰ ਉਹ 'ਨਾਮ' ਹੈ, ਜਿਹਾ ਕਿ ਲਿਖਿਆ ਹੈ—

'ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ'

*'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨॥*
*(ਸਲੋਕ ਕਬੀਰ ਜੀ, ਪੰਨਾ ੧੩੭੦)*

ਹਾਂ ਜੀ, ਇਹ ਉਹ ਅਖੁਟ ਭੰਡਾਰ ਹੈ ਜਿਸ ਬਾਬਤ ਇਉਂ ਲਿਖਿਆ ਹੈ—
*ਸਬਦੁ ਅਖੂਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥੨੦॥*
*(ਸਲੋਕ ਮਹਲਾ ੫)*

ਬੱਸ ਇਹ ਸੀ ਉਹ ਖ਼ਜ਼ਾਨਾ ਜਿਹੜਾ ਗੁਰੂ ਬਾਬੇ ਨੇ ਮੀਆਂ ਮਿੱਠੇ ਨੂੰ ਦਿੱਤਾ ਸੀ ਤੇ ਜਿਹੜਾ ਭਰਿਆ ਭੰਡਾਰ ਸਾਰੇ ਗੁਰਸਿੱਖਾਂ ਦੀ ਸਾਂਝੀ ਜਾਇਦਾਦ ਹੈ। ਇਹ ਉਹ ਜਾਇਦਾਦ ਹੈ ਜਿਹੜੀ ਮਾਇਆ ਵਾਂਗ ਅਸਾਂ ਜੋੜ ਨਹੀਂ ਰੱਖਣੀ, ਜੋ ਖਰਚਣ 'ਤੇ ਘੱਟਣੀ ਨਹੀਂ ਕਿਉਂਕਿ 'ਤੋਟ ਨਾ ਆਵੈ ਵਧਦੋ ਜਾਈ।' ਇਸ ਕਰਕੇ ਇਸ ਦਾਤੜੀ ਨੂੰ 'ਖਾਵਹਿ ਖਰਚਹਿ ਰਲਿ ਮਿਲਿ ਭਾਈ।'

ਸਿਮਰਨ ਦੇ ਬਗ਼ੈਰ ਅੰਮ੍ਰਿਤ ਦੀ ਪ੍ਰਾਪਤੀ ਇੰਨੀ ਅਸੰਭਵ ਹੈ ਜਿੰਨਾ ਕਿ ਰੇਲ ਗੱਡੀ ਦਾ ਪਹੀਆਂ ਬਗ਼ੈਰ ਚੱਲਣਾ। ਤੇ ਸਿਮਰਨ ਵਾਸਤੇ ਸਿਰਫ਼ ਸੱਚੀ ਪ੍ਰੀਤੀ ਦੀ ਲੋੜ ਹੈ, ਇਸ ਤੋਂ ਛੁੱਟ ਹੋਰ ਕਿਸੇ ਸਾਧਨਾ ਦੀ ਲੋੜ ਉੱਕੀ ਨਹੀਂ। ਕਈ ਸੱਜਣ ਨਾਮ ਦੀ ਪ੍ਰਾਪਤੀ ਲਈ ਪੁੱਠੀਆਂ ਸਿੱਧੀਆਂ ਆਲ ਪਤਾਲ ਘਾਲਾਂ ਘਾਲਦੇ ਹਨ, ਜਿਹਾ ਕਿ ਪ੍ਰਾਣਾਯਾਮ ਜਾਂ ਅੱਖਾਂ, ਮੂੰਹ, ਨੱਕ, ਕੰਨ ਨੂੰ ਰੋਕਣਾ ਜਾਂ ਬੰਦ ਕਰਨਾ। ਪਰ ਪ੍ਰਾਣਾਯਾਮ ਗੁਰਮਤ ਵਿੱਚ ਪੂਰਾ-ਪੂਰਾ ਮਨ੍ਹਾਂ (ਵਰਜਿਤ) ਹੈ ਕਿਉਂਕਿ ਇਹ ਮਨ-ਹਠ ਹੈ—

*"ਨਿਉਲੀ ਕਰਮ ਭੁਇਅੰਗਮ[1] ਭਾਠੀ॥*
*ਰੇਚਕ ਕੁੰਭਕ ਪੂਰਕ[2] ਮਨ ਹਾਠੀ॥*
*ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ*
*ਗੁਰ ਸਬਦ ਮਹਾ ਰਸੁ ਪਾਇਆ॥"*
*(ਮਾਰੂ ਸੋਲਹੇ ਮਹਲਾ ੧, ਪੰਨਾ ੧੦੪੩)*

ਦਸਮ ਪਿਤਾ ਜੀ ਨੇ ਵੀ ਲਿਖਿਆ ਹੈ—

*'ਨ ਨੈਨੰ ਮਿਚਾਊਂ, ਨ ਡਿਭੰ ਦਿਖਾਊਂ॥*
*ਨ ਕੁਕਰਮੰ ਕਮਾਊਂ, ਨ ਭੇਖੀ ਕਹਾਊਂ॥*
*ਨਾਸਾ ਮੂੰਦ ਕਰੇ [3]ਪਰਣਾਮੰ॥*
*ਫੋਕਟ ਧਰਮ ਨ [4]ਕੌਡੀ ਕਾਮੰ॥*

---

੧. ਕੁੰਡਲਨੀ ਨੂੰ ਯੋਗ ਨਾਲ ਸਾਧਣਾ।
੨. ਇਹ—ਸੁਆਸਾਂ ਨੂੰ ਕੱਢਣਾ, ਭਰਨਾ ਠਹਿਰਾਣਾ—ਪ੍ਰਾਣਾਯਾਮ ਦੇ ਤਿੰਨ ਅੰਗ ਹਨ। ਪਰ ਇਹ ਮਨ-ਹਠ ਹਨ, ਇਸ ਕਰਕੇ ਸੁਆਸ ਖਿੱਚਣਾ ਠੀਕ ਨਹੀਂ।
੩. ਪ੍ਰਾਣਯਾਮ।
੪. ਕਿਸੇ ਕੰਮ ਨਹੀਂ।

*ਆਖ ਮੂੰਦ ਕੋਊ ਡਿੰਭ ਦਿਖਾਵੈ॥*
*ਆਂਧਰ ਕੀ ਪਦਵੀ ਕਹ ਪਾਵੈ॥*
*ਆਂਖ ਮੀਚ ਮਗ ਸੂਝ ਨ ਜਾਈ॥*
*ਤਾਹਿ ਅਨਤ ਮਿਲੈ ਕਿਮ ਭਾਈ॥'*

ਅਰਥਾਤ ਅੱਖਾਂ, ਨੱਕ, ਕੰਨ ਮੀਟਣ ਅਤੇ ਪ੍ਰਾਣਾਯਾਮ ਕਰਨ ਨਾਲ ਨਹੀਂ ਬਲਕਿ ਸੱਚੀ ਪ੍ਰੀਤੀ ਤੇ ਸਿਮਰਨ ਨਾਲ ਹੀ 'ਨਾਮ' ਦੀ ਪ੍ਰਾਪਤੀ ਹੋ ਸਕਦੀ ਹੈ। ਸੁਖਮਨੀ ਸਾਹਿਬ ਵਿੱਚ ਵੀ ਖੋਲ੍ਹ ਕੇ ਲਿਖਿਆ ਹੈ—

*'ਜਾਪ ਤਾਪ ਗਿਆਨ ਸਭਿ ਧਿਆਨ॥*
*[1]ਖਟ ਸਾਸਤ੍ਰ 'ਸਿਮ੍ਰਿਤਿ' ਵਖਿਆਨ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ॥*
*ਸਗਲ ਤਿਆਗਿ ਬਨ ਮਧੇ ਫਿਰਿਆ॥*
*ਅਨਿਕ ਪ੍ਰਕਾਰ ਕੀਏ ਬਹੁ ਜਤਨਾ॥*
*ਪੁੰਨ ਦਾਨ ਹੋਮੇ ਬਹੁ ਰਤਨਾ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ॥*
*ਵਰਤ ਨੇਮ ਕਰੈ ਬਹੁ ਭਾਤੀ॥*
*ਨਹੀ ਤੁਲਿ ਰਾਮ ਨਾਮ ਬੀਚਾਰ॥*
*ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ੧॥*
*ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥*
*ਮਹਾ ਉਦਾਸੁ ਤਪੀਸਰੁ ਥੀਵੈ॥*
*ਅਗਨਿ ਮਾਹਿ ਹੋਮਤ ਪਰਾਨ॥*
*ਕਨਿਕ ਅਸ੍ਵ ਹੈਵਰ ਭੂਮਿ ਦਾਨ॥*
*ਨਿਉਲੀ ਕਰਮ ਕਰੈ ਬਹੁ ਆਸਨ॥*
*ਜੈਨ ਮਾਰਗ ਸੰਜਮ ਅਤਿ ਸਾਧਨ॥*
*ਨਿਮਖ ਨਿਮਖ ਕਰਿ ਸਰੀਰੁ ਕਟਾਵੈ॥*
*ਤਉ ਭੀ ਹਉਮੈ ਮੈਲੁ ਨ ਜਾਵੈ॥*
*ਹਰਿ ਕੇ ਨਾਮ[2] ਸਮਸਰਿ ਕਛੁ ਨਾਹਿ॥*
*ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥ ੨॥ (ਪੰਨਾ ੨੬੫)*

ਭਾਵ ਇਹ ਕਿ ਹੋਮ, ਤਪ, ਨਿਉਲੀ ਕਰਮ, ਯੋਗ ਸਾਧਨਾ ਕਰਨ ਨਾਲ 'ਨਾਮ' ਦੀ ਪ੍ਰਾਪਤੀ ਨਹੀਂ ਹੁੰਦੀ, ਸਿਮਰਨ ਨਾਲ, ਵਾਹਿਗੁਰੂ ਦਾ ਨਾਮ ਜਪਣ ਨਾਲ ਪ੍ਰਾਪਤੀ ਹੁੰਦੀ ਹੈ। ਨਾ ਹੀ ਇਹ ਸਾਧਨਾ ਦੱਸੀ ਗਈ ਹੈ ਕਿ 'ਸਗਲ

---

੧. ਛੇ ਸ਼ਾਸਤਰ।

੨. ਤੁਲ, ਬਰਾਬਰ।

ਤਿਆਗਿ ਬਨ ਮਧੇ ਫਿਰਿਆ', ਕਿਉਂਕਿ ਸਿੱਖੀ ਮਾਰਗ ਤਾਂ ਹਠ ਮਾਰਗ ਨਹੀਂ, ਇਹ ਤਾਂ ਰਾਜ-ਜੋਗ ਹੈ। ਗੁਰੂ ਮਹਾਰਾਜ ਜੀ ਨੇ ਖੋਲ੍ਹਕੇ ਲਿਖਿਆ ਹੈ—

*'ਨਾਨਕ ਸਤਿਗੁਰਿ [1]ਭੇਟਿਐ ਪੂਰੀ ਹੋਵੈ [2]ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥'*

*(ਗੂਜਰੀ ਕੀ ਵਾਰ, ਪੰਨਾ ੫੨੨)*

ਹਾਂ ਜੀ, ਹੱਸਦਿਆਂ-ਖੇਡਦਿਆਂ, ਟੁਰਦਿਆਂ, ਫਿਰਦਿਆਂ, ਕੰਮ ਕਾਜ ਕਰਦਿਆਂ ਵਿੱਚੇ ਹੀ ਮੁਕਤ.......ਪਰ ਜੇ 'ਜੁਗਤੀ' ਆਉਂਦੀ ਹੋਵੇ। ਉਹ ਜੁਗਤੀ ਕੀ ਹੈ 'ਸਿਮਰਨ' ਦੀ। ਜਿਸ ਨੂੰ ਇਹ ਜੁਗਤੀ ਆ ਗਈ, ਜਿਸ ਨੂੰ ਇਹ ਰਸ ਆ ਗਿਆ, ਉਹ ਇਸ ਸਾਧਨਾ ਨੂੰ ਢੂੰਡ ਕੇ ਹੋਰ ਫੋਕਟ ਕਰਮਾਂ ਵੱਲ ਨਹੀਂ ਜਾਂਦਾ—

*ਤੇਰਾ-ਜਨੁ-ਰਾਮ-[3]ਰਸਾਇਣਿ ਮਾਤਾ॥*
*[4]ਪ੍ਰੇਮ ਰਸਾ ਨਿਧਿ ਜਾ ਕਉ ਉਪਜੀ*
*ਛੋਡਿ ਨ ਕਤਹੂ ਜਾਤਾ॥੧॥ ਰਹਾਉ॥*
*ਬੈਠਤ ਹਰਿ ਹਰਿ ਸੋਵਤ ਹਰਿ ਹਰਿ*
*[5]ਹਰਿ ਰਸੁ ਭੋਜਨੁ ਖਾਤਾ॥*
*ਅਠਸਠਿ ਤੀਰਥ ਮਜਨ ਕੀਨੋ*
*ਸਾਧੂ ਧੂਰੀ ਨਾਤਾ॥੧॥*
*ਸਫਲੁ ਜਨਮੁ ਹਰਿ ਜਨ ਕਾ ਉਪਜਿਆ*
*ਜਿਨਿ ਕੀਨੋ ਸਉਤੁ ਬਿਧਾਤਾ॥*
*[6]ਸਗਲ ਸਮੂਹ ਲੈ ਉਧਰੇ ਨਾਨਕ*
*ਪੂਰਨ ਬ੍ਰਹਮੁ ਪਛਾਤਾ॥੨॥੨੧॥*

*(ਦੇਵਗੰਧਾਰੀ ਮ: ੫, ਪੰਨਾ ੫੩੨)*

---

੧. ਮਿਲਣ 'ਤੇ ਅਤੇ ਆਦਿ ਗ੍ਰੰਥ ਜੀ ਦਾ ਦਰਸ਼ਨ ਕਰਨ 'ਤੇ।
੨. ਤਰੀਕਾ (ਸਿਮਰਨ)।
੩. ਔਸ਼ਧੀ, ਦਵਾਈ, ਦਾਰੂ।
੪. ਦਿਲ ਦਾ ਰਸ, ਸੁਆਦ।
੫. ਹਰ ਵੇਲੇ ਹਰੀ ਦੇ ਨਾਮ ਦੀ ਖ਼ੁਰਾਕ ਖਾਂਦਾ ਹੈ।
੬. ਸਭ ਪੁੱਤ੍ਰਾਂ ਪੋਤ੍ਰਿਆਂ ਨੂੰ ਤਾਰਦਾ ਹੈ।

# ੬

# ਵਾਹ ਵਾਹ ਨਾਮ

"ਤਿਸ ਕਉ 'ਵਾਹੁ ਵਾਹੁ' ਜਿ [1]ਵਾਟ ਦਿਖਾਵੈ॥
ਤਿਸ ਕਉ 'ਵਾਹੁ ਵਾਹੁ', ਜਿ ਸਬਦੁ ਸੁਣਾਵੈ॥
ਤਿਸ ਕਉ 'ਵਾਹੁ ਵਾਹੁ', ਜਿ ਮੇਲਿ ਮਿਲਾਵੈ॥੬॥
'ਵਾਹੁ ਵਾਹੁ', ਤਿਸ ਕਉ ਜਿਸ ਕਾ ਇਹੁ ਜੀਉ॥
ਗੁਰ ਸਬਦੀ ਮਥਿ ਅੰਮ੍ਰਿਤੁ ਪੀਉ॥
ਨਾਮ ਵਡਾਈ ਤੁਧੁ ਭਾਣੈ ਦੀਉ॥੭॥
ਨਾਮ ਬਿਨਾ ਕਿਉ ਜੀਵਾ ਮਾਇ॥
ਅਨਦਿਨੁ ਜਪਤੁ ਰਹਉ ਤੇਰੀ ਸਰਣਾਇ॥
ਨਾਨਕ ਨਾਮਿ ਰਤੇ ਪਤਿ ਪਾਇ॥੮॥੧੨॥'

(ਗਉੜੀ ਮਹਲਾ ੧, ਪੰਨਾ ੨੨੬)

'ਵਾਹੁ ਵਾਹੁ' ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥
'ਵਾਹੁ ਵਾਹੁ' ਸਬਦੇ ਉਚਰੈ 'ਵਾਹੁ ਵਾਹੁ' ਹਿਰਦੈ ਨਾਲਿ॥
'ਵਾਹੁ ਵਾਹੁ' ਕਰਤਿਆ ਹਰਿ ਪਾਇਆ
ਸਹਜੇ ਗੁਰਮੁਖਿ ਭਾਲਿ॥
ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ॥"

(ਮਹਲਾ ੩, ਪੰਨਾ ੫੧੪)

'ਵਾਹੁ ਵਾਹੁ' ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ॥
'ਵਾਹੁ ਵਾਹੁ' ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥'

(ਮਲਾਰ ਮ: ੩, ਘਰ ੨, ਪੰਨਾ ੧੨੭੬)

'ਵਾਹੁ ਵਾਹੁ' ਗੁਰਸਿਖ ਨਿਤ ਸਭ ਕਰਹੁ
ਗੁਰ ਪੂਰੇ 'ਵਾਹੁ ਵਾਹੁ' ਭਾਵੈ॥
ਨਾਨਕ 'ਵਾਹੁ ਵਾਹੁ' ਜੋ ਮਨਿ ਚਿਤਿ ਕਰੇ
ਤਿਸੁ ਜਮੁਕੰਕਰ ਨੇੜਿ ਨ ਆਵੈ॥'

(ਸਲੋਕ ਮ: ੩, ਪੰਨਾ ੫੧੫)

ਗੁਰਮੁਖਿ ਅੰਮ੍ਰਿਤ ਪੀਵਣਾ
'ਵਾਹੁ ਵਾਹੁ' ਕਰਹਿ ਲਿਵਲਾਇ!'

(ਸਲੋਕ ਮ: ੩, ਪੰਨਾ ੫੧੫)

---

੧. ਰਸਤਾ ਮੁਕਤੀ ਮਾਰਗ ਦਾ।

*'ਵਾਹੁ ਵਾਹੁ' ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥*
*'ਵਾਹੁ ਵਾਹੁ' ਸਤਿਗੁਰੁ ਨਿਰਵੈਰੁ ਹੈ*
*ਜਿਸੁ ਨਿੰਦਾ ਉਸਤਤਿ ਤੁਲਿ ਹੋਇ॥*
*'ਵਾਹੁ ਵਾਹੁ' ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ॥*
*'ਵਾਹੁ ਵਾਹੁ' ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥*
*'ਵਾਹੁ ਵਾਹੁ' ਸਤਿਗੁਰੂ ਹੈ ਜਿ ਸਚੁ ਦ੍ਰਿੜਾਇ ਸੋਇ॥*
*ਨਾਨਕ ਸਤਿਗੁਰ 'ਵਾਹੁ ਵਾਹੁ' ਜਿਸ ਤੇ 'ਨਾਮੁ ਪਰਾਪਤਿ ਹੋਇ॥'*

*(ਸਲੋਕ ਮਹਲਾ ੪, ਪੰਨਾ ੧੪੨੧)*

[1]ਵਾਹ! ਵਾਹ!! ਵਾਹ!!! ਵਾਹ!!!! ਵਾਹ!!!!!.......ਹਾਂ ਜੀ, ਵਾਹ, ਵਾਹ, ਵਾਹ, ਵਾਹ, ਵਾਹ, ਵਾਹ..............

*'ਗੁਰਮੁਖਿ ਸੰਗਤਿ ਸਭੈ ਬਿਚਾਰਹੁ*
*ਵਾਹੁ ਵਾਹੁ ਕਾ ਬਡਾ ਤਮਾਸਾ॥'*
*'ਕੀਆ ਖੇਲੁ ਬਡ ਮੇਲੁ ਤਮਾਸਾ॥*
*ਵਾਹਿਗੁਰੂ ਤੇਰੀ ਸਭ ਰਚਨਾ॥'* *(ਪੰਨਾ ੧੪੦੩)*

---

੧. 'ਵਾਹੁ ਵਾਹ' ਪਦ ਖ਼ਾਲਸਾ ਪੰਥ ਦਾ ਉੱਚਾ ਤੇ ਸੁੱਚਾ ਨਿਸ਼ਾਨ ਹੈ। ਇਹ ਪਦ 'ਆਹਾ' ਤੋਂ ਭਿੰਨ ਹੈ, ਤੇ ਫ਼ਰਕ ਇਉਂ ਹੈ—
'ਆਹਾ' ਸਾਡੇ ਦਿਲ ਦੀ ਹੈਰਾਨੀ ਤੇ ਖ਼ੁਸ਼ੀ ਸਾਂਝੀ ਪ੍ਰਗਟ ਕਰਦਾ ਹੈ। 'ਵਾਹ' ਵਿੱਚ ਹੈਰਾਨੀ ਨਹੀਂ, ਨਿਰਾ ਪੂਰਾ ਆਨੰਦ ਹੀ ਹੈ। ਇਕ ਅਕਾਲ ਵਾਚਕ ਹੈ, ਉਹ ਕਾਲ ਵਾਚਕ। 'ਆਹਾ' ਅੰਗਰੇਜ਼ੀ ਵਿੱਚ 'Sublime' ਦਾ ਵਾਚਕ ਹੈ, ਤੇ 'ਵਾਹ' 'Sublime' ਤੋਂ ਵੀ ਉਪਰ ਅਕਾਲ-ਦਰਸ਼ਨ ਦਾ ਵਾਚਕ ਹੈ। Sublime ਬਾਬਤ ਅੰਗਰੇਜ਼ੀ ਵਿਦਵਾਨ ਬਰਕ ਇਉਂ ਲਿਖਦਾ ਹੈ—
Edmund Burke : the Sublime and Beautiful :-
"The passion caused by the great and sublime in nature is "astonishment" its inferior effects are admiration, reverence and respect. No passion effectually robs of mind of all its powers of acting and reasoning as terror; and whatever is terrible with regard to sight, is sublime.....I know that some have said that we can contemplate the idea of God without terror or awe. If I may speak of this without impropriety, I will say that no conviction of the justice with which it is exercised, nor of the mercy with which it is tempered can wholly remove the terror that naturally arises from a force which not thing can with stand." ਖ਼ਾਲਸਾ ਪੰਥ ਵਿੱਚ ਇਹੋ ਵਾਧਾ ਹੈ ਕਿ 'ਭਉ ਭਾਉ' ਵਿੱਚ ਬਦਲ ਜਾਂਦਾ ਹੈ ਤੇ 'ਆਹਾ' 'ਵਾਹ' ਵਿੱਚ।

ਹਾਂ ਜੀ ਨਾਮ ਦਾ ਸੱਚਮੁੱਚ ਡਾਢਾ ਅਦਭੁੱਤ ਤਮਾਸ਼ਾ ਹੈ—

*'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥'*

ਇਹ ਦੋ ਅੱਖਰ 'ਵਾ'-'ਹਿ' ਕੀ ਹਨ, ਮਾਨੋ ਗਾਗਰ ਵਿੱਚ ਸਾਗਰ ਹੈ। ਹਾਂ ਜੀ, ਇਹ ਦੋ ਅੱਖਰ ਨਾਮ-ਮਹਾਂਰਸ ਦੇ ਵਾਚਕ ਹਨ।

'ਨਾਮ' ਕੀ ਹੈ? ਨਾਮ ਕਿਸ ਕਰਕੇ ਡਾਢਾ ਮਿੱਠਾ ਲੱਗਦਾ ਹੈ? ਨਾਮ ਨੂੰ ਸੁਰਨਰ ਤੇ ਮੁਨਿਜਨ ਕਿਉਂ ਢੂੰਡਦੇ ਹਨ? ਨਾਮ ਕਿਸ ਕਰਕੇ ਰਿਧੀਆਂ-ਸਿਧੀਆਂ ਦਾ ਪੂਰਨ ਖ਼ਜ਼ਾਨਾ ਆਖਿਆ ਗਿਆ ਹੈ? ਨਾਮ ਖਾਣੀ-ਬਾਣੀ ਵਿੱਚ ਕਿਸ ਕਰਕੇ ਭਰਪੂਰ ਮੰਨਿਆ ਗਿਆ ਹੈ? 'ਸਰਬ-ਰੋਗ ਕਾ ਅਉਖਦੁ ਨਾਮ' ਕਿਸ ਕਰਕੇ ਆਖਿਆ ਗਿਆ ਹੈ? 'ਭਗਤ ਜਨਾਂ ਕੀ ਬਰਤਨ ਨਾਮ' ਕਿਸ ਕਰਕੇ ਹੈ? 'ਹਰਿ ਕਾ ਨਾਮ ਕੋਟਿ ਪਾਪ' ਕਿਸ ਤਰ੍ਹਾਂ ਧੋ ਦੇਂਦਾ ਹੈ? ਹਰਿ ਕਾ ਨਾਮ ਦਾਸਾਂ ਦੀ ਓਟ ਕਿਸ ਤਰ੍ਹਾਂ ਹੈ? ਹਰਿ ਕੇ ਨਾਮ ਨੂੰ 'ਪਾਰਜਾਤ' ਕਿਸ ਕਰਕੇ ਆਖਿਆ ਹੈ? 'ਨਾਮ ਸੁਨਤ ਦਰਦ ਦੁਖ ਲਥਾ'-ਇਹ ਕਿਸ ਤਰ੍ਹਾਂ ਆਖਿਆ ਹੈ? 'ਨਾਮ ਤੁਲਿ ਕਿਛੁ ਅਵਰ ਨ ਹੋਇ'-ਹਾਂ ਜੀ, ਨਾਮ ਦੇ ਤੁਲ ਹੋਰ ਚੀਜ਼ ਕਿਉਂ ਨਹੀਂ? ਇਨ੍ਹਾਂ ਸਾਰਿਆਂ ਸੁਆਲਾਂ ਦਾ ਬੱਸ ਇੱਕੋ ਹੀ ਜੁਆਬ ਹੈ ਕਿ ਨਾਮ-'ਵਾਹੁ ਵਾਹੁ' ਅਕਹਿ-ਵਸਤੂ ਹੈ। ਇਸ ਦਾ ਸੁਆਦ ਕੌਣ ਦੱਸ ਸਕਦਾ ਹੈ? ਹੱਥ, ਕਲਮ, ਕਾਗ਼ਜ਼ ਸਭੇ ਅਸ਼ਕਤ ਹਨ, ਜਿਹਵਾ ਆਖ ਆਖ ਕੇ ਥੱਕ ਜਾਂਦੀ ਹੈ, ਨੈਣ ਦੇਖ-ਦੇਖ ਕੇ ਲੋਟ-ਪੋਟ ਹੋ ਜਾਂਦੇ ਹਨ, ਸ੍ਵਣ ਸੁਣ ਸੁਣ ਕੇ ਖੀਵੇ ਤੇ ਲਿਵਲੀਨ ਹੋ ਜਾਂਦੇ ਹਨ। ਹੁਣ ਦੱਸੋ, ਤਾਂ ਕੌਣ ਦੱਸੇ, ਸੁਣੇ ਤਾਂ ਕੌਣ ਸੁਣੇ, ਵੇਖੇ ਤਾਂ ਕਿੰਝ ਵੇਖੇ? ਹਾਂ ਜੀ, ਕਾਗਜ਼ ਕਲਮ ਤਾਂ ਬਲਹੀਨ, ਅਧੀਨ ਹਨ। ਪਰ ਪੰਚਮ ਪਿਤਾ ਜੀ ਨੇ ਆਪ ਹੀ ਮਿਹਰ ਕਰਕੇ ਆਪਣੇ ਸ਼ਰਧਾਲੂ ਗੁਰਸਿੱਖਾਂ ਨੂੰ ਨਾਮ-ਮਹਾਂਰਸ ਦੀ ਜਾਗਦੀ ਤਸਵੀਰ, ਬੌਚਿਤ੍ਰ ਫ਼ੋਟੋ ਇਉਂ ਖਿਚਕੇ ਦੱਸੀ ਹੈ—

*'ਉਇ ਸੁਖ ਕਾ ਸਿਉ ਬਰਨਿ ਸੁਨਾਵਤ॥*
*ਅਨਦ ਬਿਨੋਦ ਪੇਖਿ ਪ੍ਰਭ ਦਰਸਨ*
*ਮਨਿ ਮੰਗਲ ਗੁਨ ਗਾਵਤ॥੧॥ ਰਹਾਉ॥*
*ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥*
*ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥੧॥*
*ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ॥*
*ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ*
*ਉਆ ਕੀ ਕਹੀ ਨ ਜਾਇ ਕਹਾਵਤ॥੨॥*
*ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤ ਸੀਖੇ ਪਾਵਤ॥*
*ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ*
*ਅਗਮ ਜੈਸੇ ਪਰਖਾਵਤ॥੩॥*

*ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ॥*
*ਕਹੁ ਨਾਨਕ ਅਜਰੁ ਜਿਨਿ ਜਰਿਆ*
*ਤਿਸ ਹੀ ਕਉ ਬਨਿ ਆਵਤ॥੪॥੯॥ (ਸਾਰੰਗ ਮਹਲਾ ੫, ਪੰਨਾ ੧੨੦੫)*

ਕ੍ਰਿਪਾਲੂ ਪਿਤਾ ਜੀ ਆਪਣੀ ਅੰਮ੍ਰਿਤਬਾਣੀ ਦੁਆਰਾ ਦੱਸਦੇ ਹਨ ਕਿ ਉਸ ਅਕਹਿ ਸੁਖ (Ineffable-Bliss) ਦਾ ਵਰਣਨ ਕਰਨਾ ਅਤੀ ਮੁਸ਼ਕਿਲ ਹੈ ਤੇ ਜੇ ਕਰੀਏ ਤਾਂ ਕਰੀਏ ਵੀ ਕਿਸ ਅੱਗੇ, ਕਿਉਂਕਿ ਜਦ ਤੋੜੀ ਚਾਤ੍ਰਿਕ ਵਰਗੀ ਤੜਪ ਨਾ ਹੋਵੇ ਤਦ ਤੋੜੀ ਅੰਮ੍ਰਿਤ-ਬੂੰਦ ਧਰਤੀ 'ਤੇ ਗਿਰ ਕੇ ਵੀ ਨਿਸਫਲ ਜਾਂਦੀ ਹੈ। ਇਹ ਉਹ ਅਕਹਿ-ਸੁਖ ਹੈ ਜਿਸ ਨੂੰ ਦੇਖ ਅੰਤਹ-ਕਰਣ ਵਾਹ-ਵਾਹ ਦੇ ਹਿੰਡੋਲੇ 'ਤੇ ਚੜ੍ਹ ਝੂਟੇ ਝੂਟਣ ਲੱਗ ਪੈਂਦਾ ਹੈ ਤੇ ਅਸਚਰਜ ਹੋ ਆਤਮ ਰਸ ਵਿੱਚ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ ਜਿਸ ਤਰ੍ਹਾਂ ਬੁਦਬੁਦਾ ਮੁੜ ਸਮੁੰਦਰ ਵਿੱਚ ਟੁੱਭੀ ਮਾਰ ਜਾਂਦਾ ਹੈ। ਹਾਂ ਜੀ, ਇਹ ਮਹਾ ਰਸ ਆਖਿਆਂ ਆਖਣ ਨਹੀਂ ਹੁੰਦਾ, ਪਰ ਚਾਉ-ਭਰੇ ਚਿਹਰੇ ਤੋਂ, ਅੰਮ੍ਰਿਤ-ਸੰਤੋਖੀਆਂ ਅੱਖਾਂ ਤੋਂ ਅਤੇ ਗੂੰਗੇ ਵਰਗੀ ਮੁਸਕ੍ਰਾਹਟ ਤੋਂ ਕੁਝ ਪਤਾ ਲੱਗਦਾ ਹੈ ਕਿ ਇਹ ਗੁਰਸਿੱਖ ਵੀ ਖੀਵੇ-ਪਦ ਨੂੰ ਅੱਪੜ ਗਿਆ ਹੈ। ਇਸ ਅਵਸਥਾ ਦੀ ਪ੍ਰਤੱਖ ਕਸਵੱਟੀ (Touchstone) ਕੀ ਹੈ? ਇਹ ਕਿ ਇਹ ਅਰਸ਼ੀ ਲਾਲ-ਰੰਗਤ ਜਦ ਚੜ੍ਹ ਜਾਵੇ ਤਾਂ ਗੁੱਝੀ ਨਹੀਂ ਰਹਿ ਸਕਦੀ, ਡੁੱਲ੍ਹ-ਡੁੱਲ੍ਹ ਕੇ ਪੈਂਦੀ ਹੈ। ਹਵਾ, ਪਾਣੀ ਤੇ ਅੱਗ ਨੂੰ ਕੌਣ ਬੰਨ੍ਹ ਸਕਦਾ ਹੈ? ਜਿਸ ਵੇਲੇ ਹਨ੍ਹੇਰੀ ਆਪਣੇ ਜ਼ੋਰ ਵਿੱਚ ਮਸਤ ਹੋ ਕੇ ਠਾਠਾਂ ਮਾਰਦੀ ਹੈ ਤਾਂ ਜੰਗਲ ਬੀਆਬਾਨ ਤੇ ਬ੍ਰਿਛਾਂ ਦੇ ਪੱਤੇ ਇਸ ਗੱਲ ਦੀ ਗਵਾਹੀ ਦਿੰਦੇ ਹੰਨ ਕਿ ਸਾਡੀ ਭੈਣ ਆ ਸਾਡੇ ਗੱਲ ਲੱਗੀ ਹੈ! ਇਧਰੋਂ ਹਵਾ ਮਿੱਠੀ-ਮਿੱਠੀ ਲੋਰੀ ਦਿੰਦੀ ਹੈ, ਉਧਰੋਂ ਵਣ ਤ੍ਰਿਣ ਗਲਵੱਕੜੀਆਂ ਪਾ-ਪਾ ਕੇ ਇਸ ਨੂੰ ਮਿਲਦੇ ਹਨ।

ਹਾਂ ਜੀ, ਬੱਸ 'ਨਾਮ' ਦੀ ਵੀ ਇਹੋ ਹੀ ਮਸਤੀ ਹੈ, ਜਿਸ ਨੂੰ ਚੜ੍ਹ ਗਈ ਸੋ ਚੜ੍ਹ ਗਈ! ਆਯੂ ਗੁਜ਼ਰ ਜਾਵੇ, ਜੁਗ ਉਲਟ ਜਾਣ, ਪਰਬਤ ਘਸ ਜਾਣ, ਪਰ ਨਾਮ ਦੀ ਲਾਲੀ ਨਹੀਂ ਲਹਿੰਦੀ!! ਡਾਢੀ ਮਿੱਠੀ ਅਗੋਚਰ ਵਸਤੂ ਹੈ 'ਨਾਮ'!!! ਇਸ ਦਾ ਮੋਲ ਅਮੋਲ, ਤੋਲ ਅਤੋਲ ਹੈ—

*'ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥੧॥ ਰਹਾਉ॥*
*ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥*
*ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥੨॥*
*ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ॥*
*ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ॥੩॥*
*ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥*
*ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥੪॥*
*(ਰਾਮਕਲੀ ਮਹਲਾ ੫, ਪੰਨਾ ੮੮੩)*

ਹਾਂ ਜੀ, ਇਹ ਅਚਰਜ, ਵਿਸਮਾਦਕ, ਗੁਪਤ-ਭੰਡਾਰ ਹੈ ਜਿਸ ਨੂੰ ਟੋਲਣ ਲਈ ਗੁਰਸਿਖ ਵਣਜਾਰੇ ਆਪਣੇ ਕ੍ਰਿਪਾਲੂ ਪਿਤਾ, ਜਾਗਦੀ-ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਲ ਆਉਂਦੇ ਹਨ। ਇਸਦੇ

*'ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ॥'*

ਹਾਂ ਜੀ, ਆਖਣ-ਵੇਖਣ ਕਥਨੀ-ਬਦਨੀ ਤੋਂ ਬਾਹਰ ਹੈ। ਇਹ ਇੰਦਰੀਆਂ ਦਾ ਵਿਸ਼ਾ ਨਹੀਂ, ਇਹ ਤਾਂ ਸਤ-ਚਿਤ-ਅਨੰਦ ਦਾ ਨਿਜ-ਰੂਪ, ਆਪਣਾ-ਆਪ ਮਿੱਠਾ ਤੇ ਰਸ-ਗੁੱਧਾ ਦ੍ਰਿਸ਼ (ਚਮਤਕਾਰ) ਹੈ। ਹਾਂ ਜੀ, ਅੰਤ ਤੋਂ ਪਰੇ ਅਨੰਤ ਦਾ ਝਾਕਾ ਹੈ, ਆਰ-ਪਾਰ ਤੋਂ ਉਪਰੰਤ ਅਪਰੰਪਰ ਦੀ ਮੌਜ ਹੈ। ਅੰਜਨ ਤੋਂ ਉਪਰੰਤ ਨਿਰੰਜਨ ਦਾ ਸੂਖਮ ਦੇਸ਼ ਹੈ। ਹਾਂ ਜੀ, ਇਹ ਤਾਂ 'ਅਨਭਉ-ਨਗਰ' (Kingdom of Heaven) ਦਾ ਬੰਨਾ ਹੈ। ਹਾਂ ਜੀ, ਇਹ ਨਗਰ ਹੈ ਜੋ 'ਬੇ-ਗਮ-ਪੁਰਾ' (City-of-no-woes) ਆਖੀਦਾ ਹੈ—

*ਬੇਗਮ ਪੁਰਾ[1] ਸਹਰ ਕੋ ਨਾਉ॥*
*ਦੂਖੁ ਅੰਦੋਹੁ[2] ਨਹੀ ਤਿਹਿ ਠਾਉ॥*
*ਨਾਂ[3] ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*[4]ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*[5]ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*[6]ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥੨॥ (ਪੰਨਾ ੩੪੫)*

ਹਾਂ ਜੀ, ਇਹ ਸ਼ਹਿਰ ਉਨ੍ਹਾਂ 'ਗਨੀ' ਪੁਰਸ਼ਾਂ ਦਾ ਵਤਨ ਹੈ ਜੋ ਨਾਮ ਦੇ ਧਨੀ ਹਨ! ਨਾਮ-ਰਸੀਏ, ਮਸਤ-ਭੌਰੇ, ਮਰ-ਜੀਵੜੇ, ਜਾਗਦੀਆਂ-ਜੋਤਾਂ, ਖ਼ਾਲਸੇ!!

ਨਾਮ-ਰਸੀਆਂ ਦੀ ਵੱਡੀ ਪਛਾਣ (Test) ਕੀ ਹੈ? ਡੁੱਲ੍ਹ-ਡੁੱਲ੍ਹ ਪੈਣਾ-ਜਿਸ ਤਰ੍ਹਾਂ ਪਵਣ ਝੁਲ-ਝੁਲ ਪੈਂਦੀ ਹੈ ਤੇ ਬੰਨ੍ਹਿਆਂ ਨਹੀਂ ਬੱਝਦੀ! ਭਗਤ ਭੀਖਨ ਜੀ ਨੇ ਵੀ ਇਹੋ ਹੀ ਪਰਖ (Identification Mark) 'ਨਾਮ-ਰਤਨ' ਦੀ ਦੱਸੀ ਹੈ—

---

੧. ਜਿਥੇ ਗ਼ਮ ਫ਼ਿਕਰ ਕੋਈ ਨਾ ਹੋਵੇ।

੨. ਉਥੇ ਕਿਸੇ ਦਾ ਡਰ ਨਹੀਂ।

੩. ਨਾ ਇਥੇ ਆਪਣੇ ਤੋਂ ਵੱਡੇ ਬਾਦਸ਼ਾਹ ਨੂੰ ਮਾਲੀਆ ਦੇਣ ਦਾ ਡਰ; ਨਾ ਹਾਰਨ ਦਾ ਭੈ।

੪. ਡਾਢਾ ਸੋਹਣਾ ਵਤਨ (ਸ਼ਹਿਰ ਹੈ ਜਿਥੇ ਸਦੀਵ ਸੁਖ ਹੈ)।

੫. ਹਮੇਸ਼ਾ ਕਾਇਮ ਰਹਿੰਦਾ ਹੈ, ਇਥੇ ਕੋਈ ਦੂਜੇ ਤੀਜੇ ਦਰਜੇ ਦੇ ਨਹੀਂ, ਸਭ ਵਸਨੀਕ ਇਕੋ ਜਿਹੇ ਹਨ।

੬. ਹਮੇਸ਼ਾ ਕਾਇਮ ਤੇ ਮਸ਼ਹੂਰ ਹੈ। ਨਾਮ ਦੇ ਰਸੀਏ ਉਥੇ ਵਸਦੇ ਹਨ।

*"ਐਸਾ ਨਾਮੁ ਰਤਨੁ ਨਿਰਮੋਲਕੁ*
*ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ*
*ਰਤਨੁ ਨ ਛਪੈ ਛਪਾਇਆ॥* *(ਪੰਨਾ ੬੫੯)*

ਹਾਂ ਜੀ, ਨਾਮ ਇਕੁਰ ਦਾ ਅਨਮੁੱਲ ਪਦਾਰਥ ਹੈ ਕਿ ਭਾਵੇਂ ਕਿੰਨੇ ਯਤਨਾਂ ਕਰਕੇ ਹਿਰਦੇ ਵਿੱਚ ਛੁਪਾ ਰੱਖੀਏ ਤਾਂ ਵੀ ਛੁਪਿਆ ਨਹੀਂ ਰਹਿੰਦਾ। ਇਹ ਮਸਤੀ ਹੈ ਜੋ ਆਪਣਾ ਇਸ਼ਤਿਹਾਰ ਆਪ ਕਰਦੀ ਹੈ। ਕੀ ਸੱਚ ਨਹੀਂ ਕਿ ਚੰਨ ਚੜ੍ਹੇ ਅਤੇ ਪੁੱਤਰ ਜੰਮੇ ਨਹੀਂ ਛੁਪਦੇ? ਤੇ ਆਤਮ-ਚੰਨ ਦੀ ਲਿਸ਼ਕ ਤਾਂ ਤਿੰਨਾਂ ਲੋਕਾਂ ਵਿੱਚ ਪੈਂਦੀ ਹੈ—ਅਕਾਸ਼, ਪਤਾਲ, ਪ੍ਰਿਥਵੀ ਵਿੱਚ! ਇਸੇ ਕਰਕੇ ਆਖਿਆ ਗਿਆ ਹੈ ਕਿ 'ਨਾਮ' ਦਾ ਪ੍ਰਕਾਸ਼ ਇੱਕੀ (੨੧) ਕੁੱਲਾਂ ਨੂੰ ਤਾਰ ਛੱਡਦਾ ਹੈ-੭ ਦਾਦਕੀਆਂ, ੭ ਨਾਨਕੀਆਂ, ੭ ਆਪਣੀਆਂ ਅਗਲੀਆਂ—

*"ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥*
*ਪ੍ਰਹਲਾਦ ਜਨ[1] ਕੇ ਇਕੀਹ ਕੁਲ ਉਧਾਰੇ॥' (ਭੈਰਉ ਮਹਲਾ ੩, ਪੰਨਾ ੧੧੩੩)*

ਭਾਈ ਗੁਰਦਾਸ ਜੀ ਨੇ ਵੀ ਨਾਮ-ਚੰਦ੍ਰਮਾਂ ਉਦੇ ਹੋਣ ਦੀ ਇਹੋ ਨਿਸ਼ਾਨੀ ਦੱਸੀ ਹੈ—

*'ਜੈਸੇ ਤੌ ਮਿਠਾਈ ਰਾਖੀਐ ਛਿਪਾਇ ਜਤਨ ਕੈ,*
*ਚੀਟੀ ਚਲ ਜਾਇ ਚੀਨ ਤਾਹਿ ਲਪਟਾਤੀ[2] ਹੈ।*
*ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹ,*
*ਪ੍ਰਗਟ ਪਤੰਗ ਤਾਂ ਮੇ ਸਹਿਜ ਸਮਾਤ ਹੈ॥*
*ਜੈਸੇ ਤੌ ਬਿਮਲ-ਜਲ[3] ਕਮਲ ਇਕਾਂਤ ਬਸੈ,*
*ਮਧੁਕਰ[4] ਮਧੁ ਅਚਵਨ ਤਹਿ ਜਾਤ ਹੈ।*
*ਤੈਸੇ ਗੁਰਮੁਖ ਜਿਹ ਘਟ ਪ੍ਰਗਟਤ ਪ੍ਰੇਮ[5]*
*ਸਕਲ ਸੰਸਾਰ ਤਿਹ ਦ੍ਵਾਰ ਬਿਲਲਾਤ ਹੈ॥[6]' (੪੧੦ ਕਬਿਤ)*

ਜਿਸ ਤਰ੍ਹਾਂ ਖੰਡ ਲੁਕੀ ਹੋਣ ਦੀ ਕਨਸੋ ਕੀੜੀਆਂ ਨੂੰ ਪੁੱਜ ਹੀ ਜਾਂਦੀ ਹੈ, ਜਿਸ ਤਰ੍ਹਾਂ ਦੀਪਕ ਦੇ ਚਾਨਣ ਦਾ ਪਤੰਗਿਆਂ ਨੂੰ ਪਤਾ ਆਪੇ ਹੀ ਲੱਗ ਜਾਂਦਾ ਹੈ,

---

੧. ਪ੍ਰਹਿਲਾਦ ਵਰਗੇ ਨਾਮ-ਰਸੀਆਂ ਦੀਆਂ ੨੧ ਕੁਲਾਂ ਵਾਹਿਗੁਰੂ ਤਾਰਦਾ ਹੈ।
੨. ਕੀੜੀ ਖੰਡ ਨੂੰ ਅਵੱਸ਼ ਢੂੰਡ ਲੈਂਦੀ ਹੈ ਤੇ ਲਿਪਟ ਜਾਂਦੀ ਹੈ।
੩. ਨਿਰਮਲ ਪਾਣੀ।
੪. ਫੁੱਲ ਦੀ ਮਿਠਾਸ ਵਾਸਤੇ ਭੌਰੇ ਜਾਂਦੇ ਹਨ।
੫. ਨਾਮ ਨਾਲ ਪ੍ਰੇਮ ਪ੍ਰਗਟ ਹੁੰਦਾ ਹੈ।
੬. ਦਰਸ਼ਨ ਲਈ ਤੇ ਨਾਮ ਰਸ ਪਾਨ ਲਈ ਵਿਲਕਦਾ ਤੇ ਬੇਨਤੀ ਕਰਦਾ ਹੈ।

ਜਿਸ ਤਰ੍ਹਾਂ ਭੌਰਾ ਕਵਲ-ਰਸ ਨੂੰ ਢੂੰਡ ਹੀ ਲੈਂਦਾ ਹੈ, ਇਸੇ ਤਰ੍ਹਾਂ ਗੁਰ-ਸਿੱਖ ਵੀ ਨਾਮ-ਰਸ ਨੂੰ ਲੱਭ ਲੈਂਦੇ ਹਨ, ਕਿਉਂਕਿ ਦੀਵਾ ਦੀਵੇ ਨਾਲ ਬਲਦਾ ਹੈ—

*ਮਾਈ ਰੀ ਮਨੁ ਮੇਰੋ ਮਤਵਾਰੋ॥*
*ਪੇਖਿ ਦਇਆਲ ਅਨਦ ਸੁਖ ਪੂਰਨ*
*ਹਰਿ ਰਸਿ ਰਪਿਓ ਖੁਮਾਰੋ॥੧॥ ਰਹਾਉ॥*
*ਨਿਰਮਲ ਭਏ ਊਜਲ ਜਸੁ ਗਾਵਤ*
*ਬਹੁਰਿ ਨ ਹੋਵਤ ਕਾਰੋ॥*
*[1]ਚਰਨ ਕਮਲ ਸਿਉ ਡੋਰੀ ਰਾਚੀ*
*ਭੇਟਿਓ ਪੁਰਖੁ ਅਪਾਰੋ॥੧॥*
*ਕਰੁ ਗਹਿ ਲੀਨੇ ਸਰਬਸੁ ਦੀਨੇ*
*[2]ਦੀਪਕ ਭਇਓ ਉਜਾਰੋ॥*
*ਨਾਨਕ ਨਾਮਿ ਰਸਿਕ ਬੈਰਾਗੀ*
*ਕੁਲਹ ਸਮੂਹਾਂ ਤਾਰੋ॥੨॥੮੭॥੧੧੦॥ (ਪੰਨਾ ੧੨੨੫)*

ਇਹ ਹੈ 'ਨਾਮ' ਦੀ ਵਾਹ-ਵਾਹ ਅਤੇ ਅਕਹਿ ਮਹਿਮਾ! ਨਾਮ ਦੀ ਅਦਭੁੱਤ ਬਰਖਾ!! ਨਾਮ ਦੀ ਅਮਿਟ-ਜੋਤ!!!

## ਨਾਮ ਕੀ ਹੈ?

*'ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲ ਕੈ ਕਰਹ ਕਹਾਣੀਆਂ ਸੰਮ੍ਰਥ ਕੰਤ ਕੀਆਹ॥' (ਪੰਨਾ ੧੭)*

ਆਵਹੁ ਭੈਣੋ, ਗਲ ਮਿਲੀਏ ਤੇ ਵਿਛੜੇ-ਪ੍ਰੀਤਮ ਦੀਆਂ ਗੱਲਾਂ ਕਰੀਏ। ਅਬਚਲੀ-ਜੋਤ (Undying Flame) ਉਪਰ ਭਾਵੇਂ ਕਈ ਕਥਾ-ਕਹਾਣੀਆਂ ਹਨ ਪਰ ਇਸ ਨਾਮ ਉਪਰ ਸਾਡਾ ਮੰਨੇ-ਪ੍ਰਮੰਨੇ ਸੁਰਗਵਾਸੀ ਭਰਾ ਪੂਰਨ ਸਿੰਘ ਜੀ ਨੇ ਵੀ ਇੱਕ ਟਰੈਕਟ ਗੁਰਮੁਖੀ ਵਿੱਚ ਲਿਖਿਆ ਸੀ। ਇਹ ਟਰੈਕਟ ਆਪਣੀ ਕਿਸਮ ਦਾ ਆਪ ਹੀ ਹੈ ਤੇ ਇਸ ਦਾ ਮੁੱਲ ਜੇ ਆਪਣੇ ਜਿੰਨਾ ਸੋਨਾ ਵੀ ਪਾਈਏ ਤਾਂ ਵੀ ਥੋੜ੍ਹਾ ਹੈ। ਜਿਨ੍ਹਾਂ ਸੱਜਣਾਂ ਨੇ ਇਸ ਟਰੈਕਟ ਨੂੰ ਨਾ ਪੜ੍ਹਿਆ ਹੋਵੇ ਉਹ ਜ਼ਰੂਰ ਮੰਗਾ ਕੇ ਪੜ੍ਹਨ। ਖ਼ਾਲਸਾ ਟਰੈਕਟ ਸੁਸਾਇਟੀ ਅੰਮ੍ਰਿਤਸਰ ਵਿੱਚੋਂ ਮਿਲਦਾ ਹੈ। ਇਹ ਨਾਮ ਰਸ ਦਾ ਖ਼ਜ਼ਾਨਾ ਹੈ। ਪੂਰਨ ਸਿੰਘ ਜੀ ਪਰੀਪੂਰਨ ਸਨ। ਮੈਂ ਤਾਂ ਪੂਰਨ ਸਿੰਘ ਜੀ ਨੂੰ ਆਪਣੀ ਅੰਮੀਜਾਇਣ ਭਰਾ ਸਮਝਦਾ ਹਾਂ, ਕਿਉਂਕਿ ਅਸੀਂ ਇਕ [3]ਮਾਂ ਦੇ ਪੁੱਤਰ ਹਾਂ।

---

੧. ਵਾਹਿਗੁਰੂ ਦੇ ਚਰਨਾਂ ਨਾਲ ਨਾਮ ਦੀ ਡੋਰੀ ਜੁੜ ਗਈ।
੨. ਆਤਮ ਪ੍ਰਗਾਸ ਹੋਣ ਨਾਲ ਸਭ ਕੁਝ ਪਾਇਆ ਤੇ ਸਾਰੇ ਕੁਲ ਤਰ ਗਏ।
੩. ਸਾਡੀ "ਗੁਰਦੇਵ ਮਾਤਾ" ਸ੍ਰੀ ਗੁਰੂ ਗ੍ਰੰਥ ਜੀਉ ਹਨ।

ਪੂਰਨ ਸਿੰਘ ਜੀ ਸੱਚਮੁੱਚ ਮੇਰੇ ਕੋਲ ਹਾਜ਼ਰ ਹਨ ਕਿਉਂਕਿ ਉਹ ਜਾਗਦੀ-ਜੋਤ ਸਨ ਤੇ ਜਾਗਦੀਆਂ ਜੋਤਾਂ ਸਦਾ ਲਈ ਜਾਗਦੀਆਂ ਰਹਿੰਦੀਆਂ ਹਨ।

ਇਸ 'ਅਬਚਲੀ-ਜੋਤ' ਵਾਲੇ ਟਰੈਕਟ ਵਿੱਚ ਪੂਰਨ ਸਿੰਘ ਜੀ ਨੇ ਐਮਰਸਨ (Emerson) ਅਮਰੀਕਾ ਦੇ ਪ੍ਰਸਿੱਧ ਲਿਖਾਰੀ, ਦਾ ਹਾਲ ਲਿਖਿਆ ਹੈ। ਇਸ ਵਿੱਚ ਹੇਠ ਲਿਖੇ ਸ਼ਬਦ ਆਉਂਦੇ ਹਨ—

"ਇਹ ਅੰਦਰ ਦੀ ਜੋਤੀ, ਅੰਦਰ ਦਾ ਚਾਨਣ ਵਿਰਲੇ-ਵਿਰਲੇ ਲੋਕਾਂ ਨੂੰ ਭਾਂਤ-ਭਾਂਤ ਦੇ ਰੰਗਾਂ ਵਿੱਚ ਨਜ਼ਰ ਆਉਂਦਾ ਜ਼ਰੂਰ ਹੈ-ਕਿਸੇ ਵੇਲੇ ਸੱਚੇ ਮਜ਼੍ਹਬੀ ਜੋਸ਼ ਦੀ ਸ਼ਕਲ ਵਿੱਚ ਨਜ਼ਰ ਆਉਂਦਾ ਹੈ, ਕਦੀ ਅਕਲ ਦੀ ਤੇਜ਼ੀ, ਤੀਖਣਤਾ ਤੇ ਗੰਭੀਰਤਾ ਵਿੱਚ ਨਜ਼ਰ ਪੈਂਦਾ ਹੈ ਪਰ ਲੋੜ ਇਸ ਗੱਲ ਦੀ ਹੈ ਕਿ ਇਹ ਚੀਜ਼ ਸਾਡੇ ਅੰਦਰ ਲਗਾਤਾਰ ਹੋਵੇ। ਬੱਸ ਇਹੋ ਸਭ ਤੋਂ ਵੱਡੀ ਲੋੜ ਹੈ।"

"ਸਾਡੇ ਨਾਲ ਤਾਂ ਇਹ ਹੁੰਦਾ ਹੈ ਕਿ ਬੱਦਲਾਂ ਦੇ ਕਾਲੇ ਸ਼ਾਹ, ਕਾਲਿਆਂ ਗੁਬਾਰਿਆਂ ਵਿੱਚ ਇਕ ਸਾਨੀਏ ਵਾਸਤੇ ਬਿਜਲੀ ਦੇ ਲਸ਼ਕਾਰੇ ਵਾਂਗ ਇਹ ਬਿਜਲੀ ਸਾਡੇ ਅੰਦਰ ਕੌਂਦ ਜਾਂਦੀ ਹੈ ਤੇ ਹਨੇਰਾ ਜਿਹਾ ਦੱਸ ਕੇ ਫਿਰ ਹਨ੍ਹੇਰਾ ਹੀ ਹਨੇਰਾ!....ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਉਡਦੀਆਂ ਬਿਜਲੀ-ਲਿਸ਼ਕਾਂ ਦੀਆਂ ਚੰਗਿਆੜੀਆਂ ਨੂੰ, ਜਿਹੜੀਆਂ ਸਾਡੇ ਵਿੱਚ ਕਦੀ-ਕਦੀ ਆਣ ਪੈਂਦੀਆਂ ਹਨ ਪਕੜ ਕੇ ਤਾਰਿਆਂ ਤੇ ਸੂਰਜਾਂ ਵਾਂਗ ਆਪਣੇ ਅੰਦਰ ਦੇ ਅਕਾਸ਼ ਦੀ ਛੱਤ ਉੱਤੇ ਇਉਂ ਲਾ ਲਈਏ ਜਿਸ ਤਰ੍ਹਾਂ ਅਨੇਕਾਂ ਤਾਰੇ ਬਾਹਰ ਦੇ ਅਕਾਸ਼ ਵਿੱਚ ਜਗਮਗ-ਜਗਮਗ ਕਰ ਰਹੇ ਹਨ, ਸਾਨੂੰ ਅੰਦਰ ਦਾ ਜਾਗਦਾ ਬਲਦਾ ਅਕਾਸ਼ ਸਦਾ ਮੱਧਮ, ਮਿੱਠਾ-ਮਿੱਠਾ, ਤਾਰਾ-ਚਾਨਣ ਦਿੰਦਾ ਰਹੇ, ਹਨੇਰ ਵਿੱਚ ਕਦੀ ਨਾ ਹੋਈਏ!!!

ਸੁਆਲ ਇਹ ਸੀ ਕਿ ਇਹ ਅੰਦਰਲੀ ਜੋਤੀ ਜੋ ਸਾਡੇ ਨਾਲ ਛਪਣ-ਛੋਤ ਖੇਡਦੀ ਹੈ, ਕਿਸ ਤਰ੍ਹਾਂ ਅਟੁੱਟ ਲਗਾਤਾਰ ਹੋ ਜਾਵੇ। ਇਹ ਸੁਆਲ ਪਤਾ ਨਹੀਂ ਕਿੰਨੇ ਸਾਲ ਮੇਰੇ ਅੰਦਰ ਰੜਕਦਾ ਰਿਹਾ। ਜਿਉਂ-ਜਿਉਂ ਸ੍ਰੀ ਜਪੁਜੀ ਸਾਹਿਬ ਨਾਲ ਪ੍ਰੀਤੀ ਵਧੀ, ਤਿਉਂ-ਤਿਉਂ ਇਹ ਉੱਚੀ ਘਾਟੀ ਦੂਰੋਂ ਨਜ਼ਰ ਆਉਣ ਲੱਗ ਪਈ। ਮੈਨੂੰ ਯਾਦ ਹੈ ਕਿ ਹੇਠ ਲਿਖੀ ਬਾਣੀ ਸਮਝਣ ਲਈ ਮੈਂ ਦਿਨ ਨਹੀਂ, ਰਾਤ ਨਹੀਂ, ਮਹੀਨੇ ਨਹੀਂ, ਕਈ ਸਾਲ ਲਾਏ ਹੋਣਗੇ—

*"ਸੁਅਸਤਿ ਆਥਿ ਬਾਣੀ ਬਰਮਾਉ॥*
*ਸਤਿ ਸੁਹਾਣੁ ਸਦਾ ਮਨਿ ਚਾਉ॥"* *(ਜਪੁਜੀ)*

ਇਸ ਘੁੰਡੀ ਨੂੰ ਖੋਲ੍ਹਣ ਲਈ ਮੈਂ ਸਾਰੇ ਟੀਕੇ ਪੜ੍ਹੇ ਪਰ ਤਸੱਲੀ ਨਾ ਹੋਈ, ਪਰ ਜਿਉਂ-ਜਿਉਂ ਸਿਮਰਨ ਦੀ ਗੁੱਡੀ ਚੜ੍ਹਦੀ ਗਈ, ਹਿਰਦੇ ਅਕਾਸ਼ ਦੀ ਤਾਰਿਆਂ-ਜੜ੍ਹੀ ਛੱਤ ਨੇੜੇ-ਨੇੜੇ ਜਾਪਣ ਲੱਗ ਪਈ ਤੇ ਇੱਕ ਸੁਹਾਉਣੇ ਸਮੇਂ ਅੱਧੀ-ਰਾਤੀਂ, ਜਦੋਂ ਮੈਂ ਸੁੱਤਾ ਹੋਇਆ ਸਾਂ ਤਾਂ ਅਚਨਚੇਤ ਨੀਂਦਰ ਖੁੱਲ੍ਹਣ ਉਪਰ ਕੀ ਦੇਖਦਾ ਹਾਂ ਕਿ ਮੇਰੇ ਦਿਲ ਦੀ ਪੱਟੀ ਉਪਰ ਇਸ ਬਾਣੀ ਦਾ ਉੱਤਰ ਖੋਲ੍ਹਕੇ ਲਿਖਿਆ ਹੈ। ਉਹ ਉੱਤਰ ਕੀ ਸੀ? ਇਹ ਕਿ ਕਲਿਆਣ ਜਾਂ ਮੁਕਤੀ (ਸੁਅਸਤ) ਮਾਇਆ (ਆਥ) ਤੋਂ

ਬੱਸ ਇਕੋ ਤਰੀਕੇ ਨਾਲ ਹੋ ਸਕਦੀ ਹੈ। ਕਿਸ ਤਰ੍ਹਾਂ? ਜੇ 'ਬਾਣੀ-ਬਰਮਾਉ'-ਉਸ 'ਬਾਣੀ' ਨੂੰ ਪਕੜੀਏ ਜੋ ਬ੍ਰਹਮ (ਵਾਹਿਗੁਰੂ) ਤੋਂ ਪਹਿਲੋਂ ਪਹਿਲ ਉਤਪੰਨ ਹੋਈ ਹੈ, ਕਿਉਂਕਿ ਇਹ 'ਬਾਣੀ' ਅਟੁੱਟ ਹੋਣ ਕਰਕੇ ਹਮੇਸ਼ਾ ਸੁਰਤੀ ਨੂੰ ਚੜ੍ਹਦੀ-ਕਲਾ (ਸਦਾ ਮਨ ਚਾਉ) ਵਿੱਚ ਰੱਖਦੀ ਹੈ। ਹਾਂ ਜੀ, ਇਹ 'ਬਾਣੀ' ਕੀ ਹੈ? ਇਹ 'ਬਾਣੀ' (ਸੁਹਾਣ) ਸੁਹੱਪਣ ਸੁੰਦਰਤਾ (Beauty) ਦਾ ਪੂਰਣ ਖ਼ਜ਼ਾਨਾ ਹੈ। ਬੱਸ ਇਹੋ ਵਸਤੂ ਸੱਤ ਹੈ, ਹੋਰ ਸਭ ਚੀਜ਼ਾਂ ਅਸੱਤ ਹਨ, ਕਿਉਂਕਿ ਉਹ ਬਿਨਸ ਜਾਣਗੀਆਂ ਪਰ ਇਹ 'ਬਾਣੀ' ਨਹੀਂ ਬਿਨਸੇਗੀ। ਇਹ 'ਬਾਣੀ' ਕਿਹੜੀ ਸੀ? ਇਹ ਤਾਂ 'ਨਾਮ' ਦੀ ਮਧੁਰ-ਮਧੁਰ, ਰਸ-ਭਿੰਨੜੀ ਝਰਨਾਟ ਸੀ—ਉਹ ਅਟੁੱਟ-ਅਬਚਲੀ ਜੋਤ, 'ਸਦਾ ਮਨ ਚਾਉ' ਵਾਲੀ ਜਿਹੜੀ ਗੁਰਸਿੱਖਾਂ ਨੂੰ ਸਦਾ ਚੜ੍ਹਦੀਆਂ ਕਲਾਂ ਵਿੱਚ ਰੱਖਦੀ ਹੈ, ਜਿਸ ਦਾ ਜ਼ਿਕਰ ਪਿੱਛੇ ਵੀ ਆਇਆ ਹੈ। ਇਹ ਉਹ 'ਤਣੀ' ਸੀ ਜਿਹੜੀ ਛੋੜਿਆਂ ਨਹੀਂ ਛੁੱਟਦੀ, ਤੋੜਿਆਂ ਨਹੀਂ ਟੁੱਟਦੀ-'ਐਸੀ ਮਾਧੋ ਖਿੰਚ ਤਣੀ।' ਹਾਂ ਜੀ, ਇਹ ਉਹ 'ਧੁਰ ਕੀ ਬਾਣੀ' ਸੀ ਜਿਸ ਬਾਬਤ ਲਿਖਿਆ ਹੈ—

*'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥' (ਪੰਨਾ ੬੨੮)*
*'ਬੋਲੇ ਸਾਹਿਬ ਕੈ ਭਾਣੈ॥ ਦਾਸੁ ਬਾਣੀ ਬ੍ਰਹਮੁ ਵਖਾਣੈ॥'*

*(ਸੋਰਠਿ ਮ: ੫, ਪੰਨਾ ੬੨੯)*

ਹਾਂ ਜੀ, ਇਹ ਉਹ 'ਬਾਣੀ' ਹੈ ਜਿਸ ਬਾਬਤ ਸ੍ਰੀ ਗੁਰੂ ਰਾਮਦਾਸ ਜੀ ਇਉਂ ਲਿਖਦੇ ਹਨ—

*'ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ*
*ਮਨੁ ਭੀਨਾ, ਨਿਜ ਘਰਿ ਆਵੈਗੋ॥'*

*(ਕਾਨੜਾ ਮ: ੪, ਪੰਨਾ ੧੩੦੮)*

ਅੰਮ੍ਰਿਤ ਦੀ ਧਾਰੀ ਇਹੋ ਹੈ—

*'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥*
*ਜਿਨਿ ਪੀਤੀ ਤਿਸੁ ਮੋਖ ਦੁਆਰ॥'*

*(ਮਲਾਰ ਮ: ੩, ਪੰਨਾ ੧੨੭੫)*

ਹਾਂ ਜੀ, ਇਹ ਉਹ 'ਬਾਣੀ' ਜਾਂ 'ਗੁਪਤ ਨਾਮ' ਹੈ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਥੰਮ੍ਹ ਰੱਖਿਆ ਹੈ ਅਤੇ ਜੋ ਘੱਟ-ਘੱਟ ਵਿੱਚ ਰਮ ਰਿਹਾ ਹੈ—

*ਗੁਪਤਾ ਨਾਮੁ ਵਰਤੈ ਵਿਚ ਕਲਜੁਗਿ*
*ਘਟਿ ਘਟਿ ਹਰਿ ਭਰਪੂਰਿ ਰਹਿਆ॥*
*ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ*
*ਜੋ ਗੁਰ ਸਰਣਾਈ ਭਜਿ ਪਇਆ ॥*

*(ਪ੍ਰਭਾਤੀ ਮ: ੩, ਪੰਨਾ ੧੩੩੪)*

ਇਹ 'ਗੁਪਤ ਨਾਮ' ਕੀ ਹੈ? ਇਸ ਦਾ ਵਰਨਣ ਮੁਸ਼ਕਿਲ ਹੈ ਕਿਉਂਕਿ ਇਹ ਅਕਹਿ ਵਸਤੂ ਹੈ, ਪਰ ਜੇ ਇਸ ਦੀ ਫ਼ਰਜ਼ੀ ਤਸਵੀਰ (Mental Picture)

ਖਿੱਚਣੀ ਹੋਵੇ ਤਾਂ ਮਨ ਵਿੱਚ ਉਸ ਸੁੱਖ ਦੀ ਤਸਵੀਰ ਖਿੱਚੋ ਜਿਹੜਾ ਸੁਹਾਗਣ ਇਸਤ੍ਰੀ ਨੂੰ ਪ੍ਰਾਪਤ ਹੁੰਦਾ ਹੈ, ਜਦ ਉਹ ਆਪਣੇ ਪ੍ਰੀਤਮ ਤੋਂ ਦੇਰ ਦੀ ਵਿਛੜੀ ਹੋਈ, ਸਾਲਾਂ ਦੀ ਉਡੀਕਵੰਤ, ਨਿਸ਼ਚਿਤ ਸਮੇਂ ਦੇ ਅੱਪੜਨ ਉੱਤੇ ਕੋਠੇ ਦੀ ਉਪਰਲੀ ਛੱਤ 'ਤੇ ਚੜ੍ਹ ਆਪਣੇ ਪਤੀ ਦਾ ਰਾਹ ਦੇਖਦੀ ਹੈ। ਉਸਦਾ ਦਿਲ ਉਲਟ ਕੇ ਉਸ ਦੀਆਂ ਅੱਖਾਂ ਵਿੱਚ ਆਇਆ ਹੋਇਆ ਹੁੰਦਾ ਹੈ ਤੇ ਅੱਡੀਆਂ ਚੁੱਕ-ਚੁੱਕ ਆਪਣੇ ਪ੍ਰੀਤਮ ਦੇ ਰਾਹ ਨੂੰ ਮੁੜ-ਮੁੜ ਝਾਤਾਂ ਮਾਰਦੀ ਹੈ ਕਿ ਕਿਹੜਾ ਵੇਲਾ ਹੋਵੇਗਾ ਜਦੋਂ ਉਹ ਸੁੰਦਰ ਮੁਖੜਾ ਨਜ਼ਰ ਆਵੇ। ਤਾਂ ਦੱਸੋ ਉਸ ਜੋਬਨਵੰਤ ਇਸਤ੍ਰੀ ਦੇ ਸਰੀਰ ਉਪਰ ਕੀ ਅਸਰ ਹੁੰਦਾ ਹੈ? ਕਿਹੜੀ ਕੰਬਣੀ ਤੇ ਮਿੱਠੀ-ਮਿੱਠੀ ਝਰਨਾਟ ਉਸਦੇ ਲੂੰ-ਲੂੰ ਵਿੱਚੋਂ ਕੁਝ ਦੇਰ ਲਈ ਵਗ ਤੁਰਦੀ ਹੈ!! ਇਹ ਰਸ ਕੀ ਸੀ? ਮਿਠੜੀ ਕੰਬਣੀ, ਭਿਨੜੀ ਝਰਨਾਟ! ਬੱਸ ਇਹੋ ਕੁਝ! ਜਦ ਜਦ ਮਾਂ ਆਪਣੇ ਪੁੱਤਰ ਨੂੰ ਆਪਣੀ ਕੁੱਖ ਵਿੱਚੋਂ ਕੱਢਦੀ ਹੈ ਤਾਂ ਉਸ ਨੂੰ ਕਿਹੀ ਪੀੜ ਹੁੰਦੀ ਹੈ! ਪਰ ਜਿਸ ਵੇਲੇ ਮਾਂ ਦੀ ਅੱਖ ਨੰਨ੍ਹੇ ਬਾਲਕ ਉਪਰ ਪੈਂਦੀ ਹੈ ਤਾਂ ਕੀ ਉਹ ਪੀੜ ਮਿੱਠੀ ਕੰਬਣੀ ਵਿੱਚ ਨਹੀਂ ਬਦਲ ਜਾਂਦੀ? ਬਸ ਉਹੋ ਮਧੁਰ ਕੰਬਣੀ ਖ਼ੁਸ਼ੀ ਦੀ ਨਿਸ਼ਾਨੀ ਹੈ। ਫਿਰ ਉਸ ਵਿਦਿਆਰਥੀ ਦੀ ਤਸਵੀਰ ਅੱਖਾਂ ਸਾਹਮਣੇ ਲਿਆਓ ਜੋ ਸਾਲ ਦੀ ਮਿਹਨਤ ਕਰਕੇ ਇਮਤਿਹਾਨ ਦੇ ਕੇ ਘਰ ਆਇਆ ਹੈ ਤੇ ਨਤੀਜੇ ਦੀ ਉਡੀਕ ਵਿੱਚ ਬੈਠਾ ਹੈ। ਤਾਰ ਆਉਣ ਪਰ 'ਪਾਸ' ਪੜ੍ਹਨ 'ਤੇ ਕਿਹੀ ਮਿੱਠੀ ਲਹਿਰ (ਕੰਬਣੀ) ਉਸਦੇ ਜੁੱਸੇ ਉਪਰ ਠਾਠਾਂ ਮਾਰਦੀ ਹੈ। ਬੱਸ, ਇਹੋ ਹੀ ਕੰਬਣੀ, ਇਹੀ ਝਰਨਾਟ, ਇਹੋ ਹੀ ਲਰਜ਼ਸ਼, ਇਹੋ ਹੀ ਗਦ-ਗਦ, ਇਹੋ ਹੀ ਥਰਕੰਬਣੀ 'ਨਾਮ ਪ੍ਰਗਾਸ' ਹੋਣ ਉਪਰ ਹੁੰਦੀ ਹੈ।

ਇਹ ਥਰਕੰਬਣੀ ਕੀ ਹੈ? ਇਹ ਇਕ ਥਰਥਰਾਹਟ ਹੈ। ਇਕ ਰੁਣ-ਝੁਣ ਹੈ, ਇਕ ਅਕਾਸ਼-ਮੰਡਲ ਦੀ ਲਹਿਰ, ਮੌਜ-ਝਕੋਲਾ, ਵਾ-ਵਿਰੋਲਾ (Vibration) ਹੈ। ਜੋ ਸੱਜਣ ਸਾਇੰਸ ਪੜ੍ਹੇ ਹੋਏ ਹਨ ਉਹ ਜਾਣਦੇ ਹਨ ਕਿ ਇਸੇ ਥਰਕੰਬਣੀ (Vibration) ਦਾ ਦੂਜਾ ਨਾਮ ਸ਼ਬਦ ਹੈ। ਸ੍ਰੀ ਜਪੁਜੀ ਸਾਹਿਬ ਵਿੱਚ ਜਿਹੜੀ 'ਸੱਚੀ ਟਕਸਾਲ' ਅਖ਼ੀਰਲੀ ਪਉੜੀ ਵਿੱਚ ਆਉਂਦੀ ਹੈ ਉਹ ਕੀ ਹੈ? ਉਹ ਗੁਰਸਿੱਖਾਂ ਦੀ ਆਪਣੀ ਦੇਹ ਹੈ, ਤੇ ਇਹ ਦੇਹੀ ਨੂੰ ਜਦ ਘੜ ਕੇ ਠੀਕ ਕੀਤਾ ਜਾਵੇ ਤੇ ਸਿਮਰਨ ਦੇ ਰੰਗ ਵਿੱਚ ਰੰਗਿਆ ਜਾਵੇ ਤਾਂ ਇਸ ਤਰ੍ਹਾਂ ਸੂਛ ਹੋਣ ਤੇ ਰੰਗੇ ਜਾਣ ਉਪਰ 'ਸ਼ਬਦ' ਦੀ ਪ੍ਰਾਪਤੀ ਹੁੰਦੀ ਹੈ, ਇਸ ਕਰਕੇ 'ਸ਼ਬਦ' ਕੀ ਹੈ? 'ਨਾਮ'! ਤੇ 'ਗੁਪਤ ਨਾਮ' ਕੀ ਹੈ? 'ਸ਼ਬਦ'। ਤੇ ਦੋਵੇਂ ਕੀ ਹਨ? ਰਸ-ਭਿੰਨੜੀ ਝਰਨਾਟ, ਅਨੰਦ ਦੀ ਕੰਬਣੀ, ਆਤਮ-ਹਿੰਡੋਲਾ, ਮੌਜ ਝਕੋਲਾ, ਆਤਮ-ਰਸ ਦਾ ਵਾ-ਵਰੋਲਾ, ਮੌਜ, ਮਸਤੀ, ਧੁਨਿ!!! ਸ੍ਰੀ ਜਪੁਜੀ ਸਾਹਿਬ ਵੀ (ਜਪੁ) ਸਿਮਰਨ ਤੋਂ ਸ਼ੁਰੂ ਹੋ ਕੇ 'ਸ਼ਬਦ' (ਘੜੀਐ ਸਬਦੁ ਸਚੀ ਟਕਸਾਲ) 'ਤੇ ਖ਼ਤਮ ਹੁੰਦਾ ਹੈ[1]। ਹੁਣ ਇਹ

---

੧. ਸਲੋਕ ਜੋ ਅੰਤ 'ਤੇ ਆਉਂਦਾ ਹੈ ਉਹ (Review) ਹੈ।

'ਸ਼ਬਦ' ਕੀ ਹੈ? ਇਹ ਓਹ ਦਾਮਨੀ-ਜੋਤ (Electric-Light) ਹੈ ਜੋ ਅਬਚਲ ਹੈ, ਇਹ ਉਹ ਸ਼ਕਤੀ ਹੈ ਜਿਸ ਵਿੱਚੋਂ ਸਭੇ ਸ਼ਕਤੀਆਂ ਉਤਪੰਨ ਹੋਈਆਂ ਹਨ। ਇਹ ਉਹ ਸੂਰਜ ਹੈ ਜਿਸ ਤੋਂ ਸਭ ਚੰਦ੍ਰ, ਤਾਰਾ-ਗਣ ਪ੍ਰਕਾਸ਼ਿਤ ਹੁੰਦੇ ਹਨ। ਇਹ ਉਹ ਮੂਲ-ਪ੍ਰਕਿਰਤ (Primeival Energy) ਹੈ ਜਿਸ ਤੋਂ ਸਭ ਉਤਪਤੀ ਹੁੰਦੀ ਹੈ—

*"ਏਕੋ ਸਬਦੁ[1] ਏਕੋ ਪ੍ਰਭੁ ਵਰਤੈ*
*ਸਭ ਏਕਸੁ ਤੇ ਉਤਪਤਿ ਚਲੈ॥"*

*(ਪ੍ਰਭਾਤੀ ਮ: ੩, ਪੰਨਾ ੧੩੩੪)*

ਹਾਂ ਜੀ, ਇਸੇ ਮਿਠੜੀ ਕੰਬਣੀ, ਆਤਮ-ਲਹਿਰ ਨੇ ਹੀ ਬਿਜਲੀ (Electricity) ਬਣ ਕੇ ਸਭ ਸ੍ਰਿਸ਼ਟੀ ਨੂੰ ਬਿਨ-ਥਮ੍ਹਾਂ ਖੜੀ ਕਰ ਰੱਖਿਆ ਹੈ, ਇਸੇ ਕਰਕੇ ਪੰਚਮ-ਪਿਤਾ ਜੀ ਨੇ ਦੁਨੀਆਂ ਦੀ ਉਤਪਤੀ ਤੇ ਪਰਲੋ ਨਾਮ (ਸ਼ਬਦ) ਤੋਂ ਹੀ ਦੱਸੀ ਹੈ—

*"ਨਾਮ ਕੇ ਧਾਰੇ[2] ਸਗਲੇ ਜੰਤ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ॥.....*
*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ॥*
*ਨਾਮ ਕੇ ਧਾਰੇ ਪੁਰੀਆ ਸਭ ਭਵਨ॥*
*ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥* *(ਸੁਖਮਨੀ)*

ਇਹ 'ਨਾਮ' ਕਿਹੜਾ ਹੈ?

*"ਰਸਨਾ ਨਾਮੁ ਸਭੁ ਕੋਈ ਕਹੈ॥*
*ਸਤਿਗੁਰੁ ਸੇਵੇ ਤਾ 'ਨਾਮੁ' ਲਹੈ॥"* *(ਪੰਨਾ ੧੨੬੨)*

ਹਾਂ ਜੀ, ਇਹ 'ਨਾਮ' ਉਹ ਹੈ ਜਿਸ ਨੂੰ ਜਪੁਜੀ ਸਾਹਿਬ ਵਿੱਚ 'ਸ਼ਬਦ' ਕਰਕੇ ਲਿਖਿਆ ਹੈ।

ਰਸਨਾ ਵਾਲਾ ਨਾਮੁ ਤੋਟਾ ਖਾ ਜਾਂਦਾ ਹੈ। ਇਹ ਦੂਜਾ ਗੁਪਤ 'ਨਾਮ' (ਸ਼ਬਦ) ਰਾਤ-ਦਿਨ ਅਨੰਦ ਵਿੱਚ ਰੁਣ-ਝੁਣ ਲਾਈ ਰੱਖਦਾ ਹੈ—

*ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ॥ (ਮਲਾਰ ਮ: ੪)*

ਹੋਰ ਵਸਤੂਆਂ ਤਾਂ ਆਉਣ-ਜਾਣੀਆਂ ਹਨ, ਪਰ ਇਹ ਸ਼ਬਦ ਸੱਚਾ ਹੈ, ਇਸੇ ਕਰਕੇ ਵਾਹਿਗੁਰੂ ਦਾ 'ਸਚਾ ਨੀਸਾਨ' ਹੈ—

*"ਕਰਿ ਕਿਰਪਾ ਪੂਰਨ ਪਰਮੇਸਰ*
*ਨਿਹਚਲੁ ਸਚੁ ਸਬਦੁ ਨੀਸਾਣੁ॥" (ਕਲਿਆਣ ਮਹਲਾ ੫ ਪੰਨਾ ੧੩੨੩)*

ਇਹ ਉਹ ਮਿੱਠਾ ਅੰਮ੍ਰਿਤ ਹੈ ਜਿਸ ਨੂੰ ਢੂੰਡਣ ਲਈ ਗੁਰ ਸਿੱਖ ਟੋਰਿਆ ਸੀ—

---

੧. ਇਹ ਉਹ ਸ਼ਬਦ ਹੈ ਜਿਸ ਤੋਂ ਸਭ ਜਗਤ ਦੀ ਪੈਦਾਇਸ਼ ਹੈ, ਉਹ ਮਹਾਂ ਸ਼ਕਤੀ ਹੈ ਜਿਸ ਨੂੰ 'ਕਵਾਉ' ਆਖਿਆ ਗਿਆ ਹੈ-ਕੀਤਾ ਪਸਾਉ ਏਕੋ ਕਵਾਉ॥

੨. ਆਸਰੇ ਉਪਰ ਖੜੇ।

*ਗੁਰ ਕਾ ਸਬਦੁ ਮਹਾ ਰਸੁ ਮੀਠਾ॥*
*ਐਸਾ ਅੰਮ੍ਰਿਤੁ ਅੰਤਰਿ ਡੀਠਾ॥*
*ਜਿਨਿ ਚਾਖਿਆ ਪੂਰਾ ਪਦੁ ਹੋਇ॥*
*ਨਾਨਕ ਧ੍ਰਾਪਿਓ ਤਨਿ ਸੁਖੁ ਹੋਇ॥ (ਪ੍ਰਭਾਤੀ ਮ: ੧, ਪੰਨਾ ੧੩੩੧)*

ਇਹ ਅੰਮ੍ਰਿਤ ਦਾ ਸਰੋਵਰ ਜ਼ਮੀਨ ਉਪਰ ਨਹੀਂ, ਬਣ ਵਿੱਚ ਨਹੀਂ, ਸਪਤ ਸਮੁੰਦਰਾਂ ਵਿੱਚ ਨਹੀਂ, ਇਹ ਤਾਂ ਸਾਡੇ ਸਰੀਰ ਦੇ ਮੁਕਟ ਦਾ ਹੇਠਲਾ ਖੂਹ (ਕੂਪ) ਹੈ—

*[1]ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ॥*
*ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ॥*
*(ਪ੍ਰਭਾਤੀ ਮ: ੧, ਪੰਨਾ ੧੩੩੧)*

ਇਹ ਉਹ ਅਬਚਲੀ ਜੋਤ ਹੈ, ਅਖੁਟ ਭੰਡਾਰਾ ਹੈ ਜਿਸ ਨੂੰ ਐਮਰਸਨ (Emerson) ਲੱਭਦਾ ਸੀ ਤੇ ਜਿਸ ਖ਼ਜ਼ਾਨੇ ਨੂੰ ਗੁਰੂ ਨਾਨਕ ਜੀ ਮਹਾਰਾਜ ਨੇ ਖੋਲ੍ਹ ਕੇ ਗੁਰਸਿੱਖਾਂ ਨੂੰ ਸੌਂਪ ਦਿੱਤਾ। ਇਹ ਉਹ ਗੁੱਝੜਾ ਲਾਲ ਹੈ ਜਿਸ ਨੂੰ ਗੁਰਸਿੱਖ ਢੂੰਡਣ ਟੁਰਦੇ ਸਨ—

*'ਗੁਝੜਾ ਲਧਮੁ ਲਾਲੈ ਮਥੈ ਹੀ ਪਰਗਟੁ ਥਿਆ॥*
*ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ॥'*
*(ਪੰਨਾ ੧੦੯੬)*

ਇਹ ਉਹ ਲਾਲ ਹੈ ਜਿਹੜਾ ਰਾਤ-ਦਿਨ ਮਨ ਨੂੰ ਵਿਗਾਸ ਜਾਂ ਚੜ੍ਹਦੀਆਂ ਕਲਾਂ ਵਿੱਚ ਰੱਖਦਾ ਹੈ—

*'ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥'*
*(ਸੂਹੀ ਮ: ੧, ਪੰਨਾ ੭੬੭)*

ਹਾਂ ਜੀ, ਦੁਨੀਆਂ ਵਿੱਚ ਸੋਭਾ ਬੱਸ ਇਕੋ ਚੀਜ਼ ਦੀ ਹੈ—

*'ਇਸ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥*
*ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ, ਜਾਦੀ ਬਿਲਮੁ[2] ਨ ਹੋਇ॥'*
*(ਪੰਨਾ ੪੨੯)*

ਇਹ ਉਹ ਅਟੁੱਟ, ਅਬਚਲ ਜੋਤ ਹੈ ਜਿਸ ਬਾਬਤ ਪੂਰਨ ਸਿੰਘ ਜੀ ਦੀ ਤਲਾਸ਼ ਸੀ, ਇਹ ਉਹ ਬਿਜਲੀ ਸੀ ਜੋ ਇੱਕ ਖਿਨ ਲਈ ਚਮਕ ਕੇ ਲੋਪ ਨਹੀਂ ਹੁੰਦੀ ਸਗੋਂ ਹਰ ਵੇਲੇ ਦਮਬਦਮ, ਲਗਾਤਾਰ ਚਮਕਦੀ ਰਹਿੰਦੀ ਹੈ! ਅਸੀਂ ਲੋਕ ਊਂਘ ਭੁੱਖ ਵਿੱਚ ਜਾਂਦੇ ਹਾਂ, ਸੌਂ ਜਾਂਦੇ ਹਾਂ ਪਰ ਇਹ ਸੱਤਾ, ਇਹ ਬਿਜਲੀ, ਇਹ ਦਾਮਨੀ, ਇਹ ਬਲ, ਇਹ ਮਹਾਂ-ਸ਼ਕਤੀ ਹਰ ਵੇਲੇ, ਹਰ ਮਿੰਟ-ਸਕਿੰਟ, ਰਾਤ-ਦਿਨ, 'ਜੁਗ ਜੁਗ' ਸਦੀਵ ਜਾਗਦੀ ਰਹਿੰਦੀ ਹੈ। ਕਿਉਂਕਿ ਇਹ ਜਾਗਦੀ ਪਰਮ-ਜੋਤ ਹੈ! ਹਾਂ ਜੀ, ਇਹ ਉਹ ਸੱਤ ਹੈ ਜੋ 'ਆਦਿ ਅਨੀਲੁ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ' ਹੈ।

---

੧. ਸਿਰ ਵੱਲ।
੨. ਢਿੱਲ।

# ਸ਼ਬਦ ਕੀ ਹੈ?

*'ਘੜੀਐ ਸਬਦੁ ਸਚੀ ਟਕਸਾਲ!' (ਜਪੁਜੀ)*

ਅਸੀਂ ਪਿੱਛੇ ਤੱਕ ਆਏ ਹਾਂ ਕਿ ਨਾਮ ਕੀ ਹੈ! ਮਿੱਠੀ-ਮਿੱਠੀ ਥਰਕੰਬਣੀ (Vibration) ਹੈ! ਹਾਂ ਜੀ, ਝੀਣੀ-ਝੀਣੀ ਝਰਨਾਟ ਹੈ ਪਰ ਕਿਸ ਚੀਜ਼ ਦੀ ਝਰਨਾਟ ਹੈ? ਆਦਮੀ ਵਿੱਚ ਤਿੰਨ ਕੋਠੜੀਆਂ ਹਨ-[1]ਤਨ, ਮਨ ਤੇ ਜੀਉ ਜਾਂ ਆਤਮਾ। ਤਨ ਵਿੱਚ ਮਨ ਹੈ, ਤੇ ਮਨ ਜੀਉ ਦੇ ਆਸਰੇ ਹੈ। ਸੁਖ-ਦੁਖ, ਤਨ-ਮਨ ਨੂੰ ਪਕੜਦੇ ਹਨ, ਆਤਮਾ ਜਾਂ ਜੀਉ ਨੂੰ ਨਹੀਂ ਅੱਪੜ ਸਕਦੇ, ਕਿਉਂਕਿ ਆਤਮਾ ਨਿਰਲੇਪ ਹੈ, ਜਿਸ ਤਰ੍ਹਾਂ ਕਮਲ ਫੁੱਲ ਪਾਣੀ ਵਿੱਚ ਰਹਿ ਕੇ ਨਿਰਲੇਪ ਰਹਿੰਦਾ ਹੈ। ਇਹ ਥਰਕੰਬਣੀ ਜਿਹੜੀ ਸ਼ਬਦ ਵਾਲੀ ਹੈ, ਤਨ-ਮਨ ਤੋਂ ਪਰੇ ਵਾਲੀ ਹੈ। ਇਹ ਉਪਰ ਜਾ ਕੇ ਜੀਉ (ਆਤਮਾ) ਨੂੰ ਲੱਗਦੀ ਹੈ, ਇਸ ਕਰਕੇ ਮਹਾਂ-ਉੱਤਮ ਤੇ ਮਹਾਂ-ਸੂਖਮ ਹੈ। ਇਹ ਉਹ ਲਹਿਰਾਉ ਜਾਂ ਲਰਜ਼ਸ਼ ਹੈ ਜਿਹੜੀ ਤੱਤ ਤੇ ਪਰਮ ਤੱਤ ਨੂੰ ਮਿਲਣ 'ਤੇ ਪੈਦਾ ਹੁੰਦੀ ਹੈ, ਆਤਮ ਬੂੰਦ ਦੇ ਪਰਮਾਤਮ-ਸਾਗਰ ਨੂੰ ਮਿਲਣ ਉਪਰ ਹੁੰਦੀ ਹੈ! ਹਾਂ ਜੀ, ਇਹ ਸ਼ੁੱਧ-ਆਤਮਾ ਅਰਥਾਤ ਸਾਖੀ ਤੇ ਦ੍ਰਿਸ਼ਟਾ ਦਾ ਆਪਣਾ ਲਗਾਉ ਦਾ ਰਸ ਹੈ, ਦ੍ਰਿਸ਼ਟਮਾਨ (ਮਾਇਆ) ਦਾ ਚਮਤਕਾਰ ਨਹੀਂ। ਕਰਮ-ਇੰਦ੍ਰੀਆਂ ਤੇ ਗਿਆਨ ਇੰਦ੍ਰੀਆਂ ਤਾਂ ਮਨ ਦਾ ਵਿਸ਼ਾ ਹਨ, ਤੇ ਨੌਂ ਗੋਲਕਾਂ ਵੀ ਤਨ ਵਿੱਚ ਹਨ, ਤਨ ਅਤੇ ਮਨ ਤੋਂ ਪਰੇ ਦੀ ਅੰਦਰਲੀ ਕੋਠੜੀ ਜੀਉ (ਆਤਮਾ) ਦੀ ਹੈ! ਇਸ ਕਰਕੇ ਜੋ ਸੱਜਣ ਸ਼ਬਦ ਨੂੰ ਕੰਨਾਂ ਦੀ ਘੂੰ-ਘੂੰ ਜਾਂ ਹਵਾ ਦੀ ਸ਼ਾਂ-ਸ਼ਾਂ ਸਮਝਕੇ ਭੁੱਲਦੇ ਹਨ, ਉਹ ਸ਼ਬਦ ਨੂੰ ਨਹੀਂ ਪ੍ਰਤੀਤ ਕਰਦੇ, ਕਿਉਂਕਿ ਸ਼ਬਦ ਦਾ ਤਾਂ ਤਨ-ਮਨ ਨਾਲ ਅਸਲੀ ਕੋਈ ਜੋੜ ਨਹੀਂ! ਇਹ ਤਾਂ ਆਤਮ-ਰਸ ਦੀਆਂ ਆਪਣੇ-ਆਪ ਵਿੱਚ ਲਹਿਰਾਂ ਹਨ। ਜਿਸ ਵੇਲੇ ਸੁਰਤੀ ਇਸ ਰਸ ਨੂੰ ਅਪੜਦੀ ਹੈ ਤਦ ਅੱਖਾਂ, ਜਿਹਵਾ ਤੇ ਸ੍ਰਵਣਾਂ ਦੀ ਖ਼ਾਸ ਲੋੜ ਨਹੀਂ ਰਹਿੰਦੀ! ਅੱਖਾਂ ਭਾਵੇਂ ਬੰਦ ਕਰੋ, ਭਾਵੇਂ ਖੋਲ੍ਹੋ, ਜਿਹਵਾ ਭਾਵੇਂ ਸੁਆਦ ਲਵੇ ਭਾਵੇਂ ਨਾ ਲਵੇ, ਇਹ ਇਕ-ਰਸ ਸ਼ਬਦ, ਇਹ ਆਤਮ-ਝੋਕ ਅਟੁੱਟ ਠਾਠ੍ਹਾਂ ਮਾਰਦੀ ਰਹਿੰਦੀ ਹੈ। ਇਨ੍ਹਾਂ ਮੌਜਾਂ ਵਿੱਚ ਖੇਡਣਾ, ਇਨ੍ਹਾਂ ਲਹਿਰਾਂ ਵਿੱਚ ਟੁੱਭੀਆਂ ਮਾਰਨਾ, ਇਸ ਮਹਾਂ ਸਮੁੰਦਰ ਵਿੱਚ ਤਾਰੀਆਂ ਤਰਨਾ, ਇਸ ਸਾਗਰ ਵਿੱਚ ਬੇੜਾ ਠੋਰਨਾ, ਇਸ ਰਸ ਵਿੱਚ ਲੀਨ ਹੋਣਾ ਸਿੱਖੀ ਵਿੱਚ 'ਚੜ੍ਹਦੀਆਂ ਕਲਾਂ' ਅਖਵਾਉਂਦਾ ਹੈ! ਇਹ ਕਲਾ ਸੁਰਤੀ ਦੀ ਤੇ ਅੰਦਰਲੀ ਕੋਠੜੀ (ਜੀਉ) ਦੀ ਹੈ। ਇਸਦਾ ਬਾਹਰ ਦੇ ਗਾਣੇ, ਸ਼ਬਦਾਂ, ਕਵਾਲੀਆਂ ਤੇ ਨਗ਼ਮਿਆਂ ਨਾਲ ਖ਼ਾਸ ਤੁਅੱਲਕ ਨਹੀਂ। ਇਹ ਥੱਰਾਟ, ਲਰਜ਼ਸ਼, ਮੌਜ, ਝਰਨਾਟ ਵੀ ਅਜਿਹੀ ਮਿਠੜੀ ਹੈ ਕਿ ਦੁੱਧ, ਖੰਡ, ਮਾਖਿਓਂ ਇਸਦਾ ਮੁਕਾਬਲਾ ਨਹੀਂ ਕਰ ਸਕਦੇ—

---

੧. ਤਨ ਬੜਾ ਸਥੂਲ ਹੈ, ਸੂਖਮ ਹੈ, ਜੀਉ (ਆਤਮਾ) ਅਤੀ ਸੂਖਮ ਹੈ।

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥*

*(ਪੰਨਾ ੧੩੭੯)*

ਹਾਂ ਜੀ, ਇਹ ਡਾਢੀ ਮਿਠੜੀ, ਭੀਨੀ-ਭੀਨੀ, ਮਧੁਰ-ਮਧੁਰ ਝਰਨਾਟ ਹੈ ਜੋ ਕਰੋੜਾਂ ਰਸਾਂ ਨਾਲ ਸੰਪੰਨ ਹੈ—

*ਨਾਦ ਬਿਨੋਦ ਅਨੰਦ ਕੋਡ[1] ਪ੍ਰਿਅ ਪ੍ਰੀਤਮ ਸੰਗਿ ਬਨੇ॥*
*ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ॥*

*(ਰਾਮਕਲੀ ਮ: ੫, ਪੰਨਾ ੯੨੯)*

ਇਹ ਉਹ ਬਰਖਾ ਹੈ ਜਿਹੜੀ ਤ੍ਰਿਸ਼ਨਾ ਦੀ ਜਲਨ ਨੂੰ ਬੁਝਾਉਂਦੀ ਹੈ, ਇਹ ਉਹ ਸੂਰਜ ਹੈ ਜਿਹੜਾ ਅਗਿਆਨ ਨੂੰ ਮਿਟਾਉਂਦਾ ਹੈ, ਇਹ ਉਹ ਚੰਨ ਹੈ ਜਿਹੜਾ ਸ਼ਾਂਤੀ ਵਰਤਾਉਂਦਾ ਹੈ। ਇਹ ਬਾਹਰਲੀਆਂ ਅੱਖਾਂ-ਵੇਖੀ ਜੋਤ ਨਹੀਂ, ਇਹ ਆਤਮ ਜੋਤ ਹੈ ਜਿਸਦੀ ਸੱਤਾ ਨਾਲ ਚੰਨ, ਸੂਰਜ ਤੇ ਬ੍ਰਹਿਮੰਡ ਖੜ੍ਹੋਤੇ ਹਨ। ਜੇ ਇਹ ਸੱਤਾ ਸੂਰਜ ਦੇ ਪਿੱਛੇ ਨਾ ਹੁੰਦੀ ਤਾਂ ਸੂਰਜ ਨਾ ਚਮਕਦਾ, ਜੇ ਇਹ ਸੱਤਾ ਚੰਨ ਦੇ ਪਿੱਛੇ ਨਾ ਹੁੰਦੀ ਤਾਂ ਚੰਨ ਨਾ ਲਿਸ਼ਕਦਾ। ਇਸੇ ਕਰਕੇ ਦਸਮ-ਪਿਤਾ ਨੇ ਲਿਖਿਆ ਹੈ—

*'ਸਰਬੰ ਪ੍ਰਾਣੰ। ਸਰਬ ਤ੍ਰਾਣੰ॥'*
*'ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥' (ਜਾਪ)*

ਇਥੇ ਨਮੋ (ਨਮਸਕਾਰ) ਸੂਰਜ ਜਾਂ ਚੰਨ ਨੂੰ ਨਹੀਂ ਆਖੀ ਬਲਕਿ ਉਸ ਸੱਤਾ ਨੂੰ ਆਖੀ ਹੈ ਜੋ ਸੂਰਜ ਨੂੰ ਤ੍ਰਾਣ ਤੇ ਚੰਨ ਨੂੰ ਪ੍ਰਾਣ ਦੇ ਰਹੀ ਹੈ। ਇਸ ਕਰਕੇ ਇਹ ਸ਼ਬਦ ਸੂਰਜ ਦਾ ਸੂਰਜ ਹੈ ਤੇ ਚੰਨ ਦਾ ਚੰਨ।

ਇਸ ਲਈ ਸ਼ਬਦ ਉਹ ਮਹਾਂ-ਬਲੀ, ਉਹ ਮਹਾਂ-ਪੂਰਨ, ਅਨਾਹਤ ਸੱਤਾ ਹੈ ਜਿਸ ਤੋਂ ਚੰਨ, ਸੂਰਜ, ਅਕਾਸ਼, ਪ੍ਰਿਥਵੀ ਪੈਦਾ ਹੁੰਦੇ ਹਨ ਤੇ ਜੋ ਭਗਤਾਂ ਦੇ ਹਿਰਦੇ ਨੂੰ ਪ੍ਰਜ੍ਵਲਤ ਕਰਦੀ ਹੈ—

*'ਸਬਦੋ ਧਰਤੀ ਸਬਦ ਆਕਾਸ਼॥*
*ਸਬਦੇ ਸਬਦ ਭਇਆ ਪ੍ਰਗਾਸ॥*
*ਸਗਲੀ ਸ੍ਰਿਸਟ ਸਬਦ ਕੇ ਪਾਛੇ॥*
*ਨਾਨਕ ਸਬਦ ਘਟੇ ਘਟ ਆਛੇ॥'*

ਇਸ ਕਰਕੇ ਸ਼ਬਦ ਕੀ ਹੈ? ਸ਼ਬਦ ਉਹ ਮੁੱਢਲੀ ਸੱਤਾ ਜਾਂ ਤ੍ਰਾਣ ਹੈ ਜਿਸ ਨੇ ਖੰਡਾਂ, ਬ੍ਰਹਿਮੰਡਾਂ ਨੂੰ ਬਿਨ-ਥੰਮ੍ਹਾਂ ਖੜਾ ਕਰ ਰੱਖਿਆ ਹੈ। ਸ਼ਬਦ ਬ੍ਰਹਮ (ਵਾਹਿਗੁਰੂ) ਦਾ ਸੱਚਾ ਨਿਸ਼ਾਨ ਬਣ ਕੇ ਭਗਤਾਂ ਦੇ ਹਿਰਦੇ ਵਿੱਚ ਪ੍ਰਕਾਸ਼ ਕਰਦਾ ਹੈ। ਉਂਝ ਤਾਂ ਭਾਵੇਂ ਹਰ ਇਕ ਨੂੰ ਤ੍ਰਾਣੰ ਇਸੇ ਹੀ ਸ਼ਬਦ ਦੀ ਹੈ, ਕਿਉਂਕਿ ਇਹ ਸ਼ਬਦ ਘਟਾਂ

---

੧. ਕ੍ਰੋੜ।

ਘਟਾਂ ਵਿੱਚ ਵਸਦਾ ਹੈ, ਪਰ 'ਪਰਗਾਸ', ਉਸ ਅਵਸਥਾ ਦਾ ਨਾਉਂ ਹੈ ਜਿਸ ਵੇਲੇ ਇਹ ਨਾਉ 'ਗੱਜ' ਖਲੋਂਦਾ ਹੈ, ਜਦ ਅਟੁੱਟ-ਤਾਰ ਸ਼ਬਦ ਦੀ ਚਰਨ ਕਮਲਾਂ ਨਾਲ ਜਾ ਰਲਦੀ ਹੈ, ਜਦ ਅਕਹਿ-ਲਹਿਰਾਂ ਰੋਮ-ਰੋਮ ਵਿੱਚ ਵਗ ਪੈਂਦੀਆਂ ਹਨ ਤੇ ਮਿੱਠੀ-ਮਿੱਠੀ ਰਸਭਿੰਨੜੀ ਝਰਨਾਟ ਆਪਣੇ ਅੰਦਰੋਂ ਉਤਪੰਨ ਹੁੰਦੀ ਹੈ ਅਤੇ ਸੁੱਤਿਆਂ, ਜਾਗਦਿਆਂ, ਟੁਰਦਿਆਂ, ਫਿਰਦਿਆਂ ਇਸ ਦੇਹੀ ਨੂੰ 'ਹਰੀ-ਮੰਦਰ' ਬਣਾ ਦਿੰਦੀ ਹੈ। ਪਰ ਜਦ ਤੋੜੀ ਸ਼ਬਦ ਨਾ ਗੱਜੇ ਤਦ ਤੋੜੀ ਇਹ ਦੇਹੀ ਮਸਾਣ ਹੈ—

*'ਬਿਨੁ ਸਬਦੈ ਸੁਣੀਐ ਨ ਦੇਖੀਐ*
*ਜਗੁ ਬੋਲਾ ਅੰਨ੍ਹਾ ਭਰਮਾਇ॥' (ਆਸਾ ਮ: ੩, ਪੰਨਾ ੪੨੯)*

ਸਤਿ-ਨਾਮ ਨਾਲ ਪਿਆਰ ਵੀ ਇਸ ਸ਼ਬਦ ਤੋਂ ਹੀ ਉਤਪੰਨ ਹੁੰਦਾ ਹੈ ਕਿਉਂਕਿ ਫਿਰ ਮਨ ਨੂੰ ਸਦਾ ਅਨੰਦ ਦਾ ਚਾਉ ਚੜ੍ਹਦਾ ਹੈ, ਤੇ ਇਸ ਅਟੁੱਟ ਤਾਰ ਨੂੰ ਪਕੜ ਕੇ ਆਦਮੀ ਕਾਲ ਨੂੰ ਟੱਪ ਮਹਾਂਕਾਲ ਜਾਂ ਅਕਾਲ ਅਵਸਥਾ ਵਿੱਚ ਚਲਾ ਜਾਂਦਾ ਹੈ। ਸਤਿਨਾਮ ਦਾ ਸਿਮਰਨ ਤਾਂ ਪੌੜੀ ਸੀ, ਜਾਂ ਪਹਾੜੀ ਸੜਕ ਸੀ ਜਿਸ 'ਤੇ ਲੰਘ ਕੇ ਹੁਣ ਗੁਰਸਿੱਖ ਪਰਬਤ ਦੇ ਉਪਰ ਆ ਅੱਪੜਿਆ। ਇਹ ਹੋਈ ਨਾਮ ਦੀ ਅਵਸਥਾ ਪਰ ਇਥੇ ਮੰਜ਼ਿਲ ਨਹੀਂ, ਕਿਉਂਕਿ ਹੁਣ ਪਰਬਤ ਦੀ ਚੋਟੀ 'ਤੇ ਚੜ੍ਹ ਧਰੂ-ਮੰਡਲ ਵਿੱਚ ਉਡ ਕੇ ਜਾਣਾ ਹੈ। ਇਸ ਮੰਡਲ ਵਿੱਚ ਜਾਣ ਵਾਸਤੇ ਦੋ ਖੰਭਾਂ (Wings) ਦੀ ਲੋੜ ਹੈ—ਨਾਮ ਤੇ ਸੇਵਾ। ਇਹ ਦੋ ਖੰਭ ਵੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿੱਚ ਗੁਰਸਿੱਖਾਂ ਨੂੰ ਅਚਿੰਤ ਹੀ ਆ ਮਿਲਦੇ ਹਨ, ਪਰ ਜੇ ਸਿਰ ਤਲੀ ਉਪਰ ਰੱਖ ਲਈਏ—

*'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥੨੧॥*
*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥੨੨॥*
*(ਸਲੋਕ ਮ: ੫, ਪੰਨਾ ੧੪੨੬)*

ਇਸ ਕਰਕੇ ਨਾਮ ਅਤੇ ਸ਼ਬਦ ਦੋਵੇਂ ਇੱਕ ਹਨ, ਪਰ ਸ਼ਬਦ ਉਸ ਅਵਸਥਾ ਦਾ ਨਾਉਂ ਹੈ ਜਿਸ ਵੇਲੇ ਸ਼ਬਦ ਗੱਜ ਪਵੇ—

*'ਸਫਲ ਜੀਵਨੁ ਸਫਲੁ ਤਾ ਕਾ ਸੰਗੁ॥*
*ਜਾ ਕੈ ਮਨਿ ਲਾਗਾ ਹਰਿ ਰੰਗੁ॥*
*ਜੈ ਜੈ ਸਬਦੁ ਅਨਾਹਦੁ ਵਾਜੈ॥*
*ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥' (ਸੁਖਮਨੀ, ਪੰਨਾ ੨੯੫)*

ਇਸ ਅਵਸਥਾ ਦਾ ਵਰਨਣ ਮੁਸ਼ਕਿਲ ਹੈ, ਕਿਉਂਕਿ ਇਸ ਦੀ ਉਪਮਾ ਵਿੱਚ ਗ੍ਰੰਥਾਂ ਦੇ ਗ੍ਰੰਥ ਲਿਖੇ ਜਾ ਸਕਦੇ ਹਨ ਤੇ ਲਿਖੇ ਵੀ ਪਏ ਹਨ। ਸਾਡੀਆਂ ਪਵਿੱਤਰ

ਪੋਥੀਆਂ ਇਸ ਸ਼ਬਦ (ਨਾਮ) ਦੀ ਹੀ ਸੋਭਾ ਗਾਉਂਦੀਆਂ ਹਨ। ਚੰਨ, ਸੂਰਜ ਤੇ ਪ੍ਰਿਥਵੀ ਅਤੇ ਨਦੀ-ਨਾਲੇ ਵੀ ਹਰ ਵੇਲੇ ਇਸੇ ਧੁਨੀ ਵਿੱਚ ਮਸਤ ਟੁਰੇ ਜਾ ਰਹੇ ਹਨ, ਨਹੀਂ ਤਾਂ ਆਪਣੇ ਵਕਤੋਂ ਬੇਵਕਤ ਨਾ ਹੋ ਜਾਂਦੇ? ਪਰ ਕੀ ਮਜਾਲ ਹੈ ਕਿ ਰਤਾ ਭਰ ਵੀ ਫ਼ਰਕ ਪਵੇ! ਇਸ ਕਰਕੇ ਕਿ ਉਨ੍ਹਾਂ ਦੀ ਲਿਵ ਇਸ ਨਾਮ ਨਾਲ ਹਰ ਵੇਲੇ ਜੁੜੀ ਹੋਈ ਹੈ। ਉਹ ਕਿਸ ਤਰ੍ਹਾਂ ਜੁੜੀ ਹੈ? ਆਓ ਫਿਰ ਇੱਕ ਵਾਰੀ ਗਹੁ ਨਾਲ ਵਿਚਾਰੀਏ। ਉਪਰ ਦੱਸਿਆ ਹੈ ਕਿ ਸਾਡੇ ਅੰਦਰ ਤਿੰਨ ਕੋਠੜੀਆਂ ਹਨ- ਤਨ, ਮਨ ਤੇ ਜੀਉ। ਤਨ ਬਾਹਰ ਹੈ ਜਿਸ ਵਿੱਚ ਨੌਂ ਗੋਲਕਾਂ ਹਨ-ਦੋ ਅੱਖਾਂ, ਦੋ ਸੁਰਾਂ, ਇਕ ਮੂੰਹ, ਦੋ ਕੰਨ, ਲਿੰਗ, ਗੁਦਾ। ਇਨ੍ਹਾਂ ਸਾਰੀਆਂ ਇੰਦ੍ਰੀਆਂ ਦਾ ਸਰਦਾਰ ਮਨ ਹੈ ਜੋ ਪ੍ਰਾਣਾਂ ਦੇ ਸੋਮੇ 'ਤੇ ਸੁਆਰ ਹੋ ਇੰਦ੍ਰੀਆਂ ਉੱਤੇ ਰਾਜ ਕਰਦਾ ਹੈ ਤੇ ਕਦੀ ਇਸ ਇੰਦ੍ਰੀ ਵੱਲ ਦੌੜਦਾ ਹੈ, ਕਦੀ ਉਸ ਵੱਲ। ਅੱਖਾਂ ਵੱਲ ਜਾਂਦਾ ਹੈ ਤਾਂ ਅੱਖਾਂ ਤਮਾਸ਼ਾ ਤੱਕਣ ਦੀ ਇੱਛਾ ਕਰਦੀਆਂ ਹਨ, ਕੰਨਾਂ ਵੱਲ ਜਾਂਦਾ ਹੈ ਤਾਂ ਕੰਨ ਸੋਹਣੇ-ਸੋਹਣੇ ਬਾਹਰਲੇ ਰਾਗ ਸੁਣਦੇ ਹਨ, ਜਦ ਜਿਹਵਾ ਵੱਲ ਰੁਖ਼ ਕਰਦਾ ਹੈ ਤਾਂ ਭਾਂਤ-ਭਾਂਤ ਦੇ ਖਾਣੇ ਖਾਣ ਨੂੰ ਦਿਲ ਕਰਦਾ ਹੈ। ਪਰ ਜੇ ਮਨ ਵਸ ਵਿੱਚ ਆ ਜਾਵੇ ਤਾਂ ਪੰਜੇ ਇੰਦਰੇ ਵਸ ਵਿੱਚ ਆ ਜਾਂਦੇ ਹਨ, ਕਿਉਂਕਿ ਮਨ ਮਾਨੋ ਉਹ ਹਿਮਾਲੀਆ ਪਰਬਤ ਹੈ ਜਿਸ ਵਿੱਚੋਂ ਪੰਜਾਬ ਦੇ ਪੰਜੇ ਦਰਿਆ (ਇੰਦਰੇ) ਨਿਕਲੇ ਹਨ। ਹੁਣ ਜੇ ਹਿਮਾਲਾ ਵਿੱਚ ਜਲ-ਧਾਰਾ ਰੋਕੀ ਜਾਵੇ ਤਾਂ ਪਾਣੀ ਕਿਸ ਤਰ੍ਹਾਂ ਪੰਜਾਬ ਦੇਸ਼ ਵਿੱਚ ਆ ਸਕਦਾ ਹੈ? ਪਰ ਮਨ ਤਦ ਤੋੜੀ ਕਾਬੂ ਨਹੀਂ ਆਉਂਦਾ ਜਦ ਤੋੜੀ ਮਨ ਦੇ ਸਿਰ ਉਪਰ ਡੰਡਾ ਨਾ ਪਵੇ, ਅਰਥਾਤ ਜਦ ਤੋੜੀ ਮਨ ਨੂੰ ਇਹ ਪਤਾ ਨਾ ਲੱਗੇ ਕਿ ਉਹ ਪੂਰਨ ਰਾਜਾ ਨਹੀਂ, ਇਕ ਅਧੀਨ ਵਾਇਸਰਾਏ (Viceroy) ਹੈ ਜਿਸ ਦਾ ਅੰਦਰਲੀ ਕੋਠੜੀ ਦਾ ਮਾਲਕ (ਜੀਉ ਆਤਮਾ) ਅਸਲੀ ਰਾਜਾ ਹੈ। ਇਸ ਅੰਦਰਲੀ ਕੋਠੀ (ਮਨ) ਵਿੱਚ ਜਾਣ ਉਪਰ ਪਤਾ ਲੱਗਦਾ ਹੈ ਕਿ ਜੀਉ (ਆਤਮਾ ਰਾਮ) ਹਰ ਵੇਲੇ ਅਨੰਦ ਵਿੱਚ ਮਸਤ ਹੈ, ਕਿਉਂਕਿ ਨਾਮ ਦੀ ਅਤੁੱਟ ਲਹਿਰ ਇਸ ਅੰਦਰਲੀ ਕੋਠੜੀ ਵਿੱਚ ਹੈ। ਇਹ ਅਤੁੱਟ ਲਹਿਰ ਤਕ ਕੇ ਮਨ ਦ੍ਰਵ ਜਾਂਦਾ ਹੈ ਤੇ ਰੱਜ ਕੇ ਖੀਵਾ ਹੋ ਜਾਂਦਾ ਹੈ। ਇਹ ਲਹਿਰ ਤਾਂ ਹਰ ਵੇਲੇ ਵਗ ਰਹੀ ਹੈ ਪਰ ਸਾਡੀਆਂ ਉਹ ਅੱਖਾਂ ਨਹੀਂ ਕਿ ਅਸੀਂ ਉਨ੍ਹਾਂ ਲਹਿਰਾਂ ਨੂੰ ਤੱਕੀਏ, ਸਾਡੇ ਉਹ ਕੰਨ ਨਹੀਂ ਕਿ ਅਸੀਂ ਉਸ ਨਾਮ ਦੀ ਧੁਨਿ ਨੂੰ ਸੁਣੀਏ। ਪਰ ਜੇ ਅਸੀਂ ਸਿਮਰਨ, ਜਪੁ, ਧਿਆਨ ਦੁਆਰਾ ਆਪਣੀ ਸੁਰਤੀ ਨੂੰ ਇਕਾਗਰ ਕਰੀਏ ਤਾਂ ਉਹ ਅੰਦਰਲੀਆਂ ਅੱਖਾਂ ਅਰਥਾਤ ਬਿਅੰਨ-ਅਖੜੀਆਂ[1] ਅਤੇ ਬਿਅੰਨ-ਕੰਨ ਖੁੱਲ੍ਹ ਜਾਂਦੇ ਹਨ, ਜਿਨ੍ਹਾਂ ਨਾਲ ਪ੍ਰਤੀਤ ਹੁੰਦਾ ਹੈ ਕਿ ਸੱਚਮੁੱਚ ਧਰਤੀ, ਵਾਯੂ, ਅਕਾਸ਼, ਜਲ, ਬ੍ਰਿਛ, ਚੀਟੀ

---

੧. ਹੋਰ, ਅੰਦਰਲੀਆਂ ਅੱਖਾਂ ਜਾਂ ਗਿਆਨ ਵਾਲੀਆਂ ਅੱਖਾਂ, ਨਾਮ ਵਾਲੀਆਂ ਅੱਖਾਂ। ਬਿਅੰਨ ਕੰਨ=ਨਾਮ ਸੁਣਨ ਵਾਲੇ ਕੰਨ।

ਤੋਂ ਲੈ ਕੇ ਹਾਥੀ ਤੋੜੀ, ਉਸ ਵਾਹਿਗੁਰੂ ਦਾ ਅਟੁੱਟ ਸਿਮਰਨ ਕਰ ਰਹੇ ਹਨ ਕਿਉਂਕਿ ਤਾਣੇ-ਪੇਟੇ, ਰਗ-ਰਗ ਵਿੱਚ ਓਹੋ 'ਸ਼ਬਦ' ਤਾਂ ਵਸ ਰਿਹਾ ਹੈ ਜਿਸਦਾ ਅਕਹਿ ਸਿਮਰਨ ਕਰਕੇ ਹੀ ਧਰਤੀ ਨੂੰ ਇਹ ਸ਼ਕਤੀ ਹੈ ਕਿ ਹਵਾ ਵਿੱਚ ਖਲੋਤੀ ਰਹੇ, ਸੂਰਜ ਨੂੰ ਇਹ ਤਾਕਤ ਹੈ ਕਿ ਕਰੋੜਾਂ ਵਰ੍ਹਿਆਂ ਵਿੱਚ ਵੀ ਇਸਦੀ ਅਗਨ ਨਾ ਬੁਝੇ, ਚੰਨ ਨੂੰ ਇਹ ਪ੍ਰਤਾਪ ਹੈ ਕਿ ਵਧੇ-ਘਟੇ ਤੇ ਠੰਢ ਵਰਤਾਏ, ਬ੍ਰਿਛਾਂ ਨੂੰ ਇਹ ਸਮਰੱਥਾ ਹੈ ਕਿ ਹਵਾ ਵਿੱਚੋਂ ਗੰਦੀ ਗੈਸ ਕੱਢ ਕੇ ਬਿਨ-ਮੂੰਹੋਂ ਖਾਣ ਤੇ ਹਵਾ ਨੂੰ ਵਰ ਹੈ ਕਿ ਬਿਨ-ਪੈਰਾਂ ਟੁਰੇ। ਹਾਂ ਜੀ, ਜੇ ਬਿਅੰਨ ਅੱਖੜੀਆਂ ਨਾਲ ਵੇਖੀਏ, ਬਿਅੰਨ-ਕੰਨਾਂ ਨਾਲ ਸੁਣੀਏ ਤਾਂ ਓਹਾ ਨਾਮ ਦੀ ਧੁਨੀ ਸਾਰੇ ਪਾਸੇ ਗੂੰਜ ਰਹੀ ਹੈ—

*'ਸਗਲ ਸਮਗ੍ਰੀ ਜਾਕੈ ਸੂਤਿ ਪਰੋਈ॥*
*ਘਟ ਘਟ ਅੰਤਰਿ ਰਵਿਆ ਸੋਈ॥' (ਆਸਾ ਮਹਲਾ ੫)*

ਹਾਂ ਜੀ, ਨਾਮ ਦੇ ਸੂਤਰ ਵਿੱਚ ਹੀ ਸਭ ਦੁਨੀਆਂ ਪਰੋਈ ਹੋਈ ਹੈ।

*'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥'*

ਤੇ ਸਿਮਰਨ ਨਾਲ ਅਟੁੱਟ ਝੁਨਕਾਰ ਖੰਡਾਂ, ਬ੍ਰਹਿਮੰਡਾਂ ਵਿੱਚ ਜਿਧਰੋਂ ਆ ਰਹੀ ਹੈ ਉਧਰੋਂ ਸਾਡੇ ਵਿੱਚ ਵੀ ਉਸੇ ਉਪਾਉ ਨਾਲ ਆ ਸਕਦੀ ਹੈ।

ਬਸ ਇਹ ਅਟੁੱਟ ਅਖੁੱਟ ਰਾਗਣੀ ਤੇ ਸਲਾਮੀ ਸਾਹਿਬ ਦੀ ਹਜ਼ੂਰੀ ਵਿੱਚ ਹਰ ਵੇਲੇ ਹੋ ਰਹੀ ਹੈ। ਇਹ ਉਹ ਅਰਸ਼ੀ ਕਵਾਲੀ ਹੈ ਜੋ ਕੋਇਲ ਵਰਗਿਆਂ ਜਗਿਆਸੂਆਂ ਦੇ ਹਿਰਦੇ ਵਿੱਚ ਠੱਲ੍ਹ ਪਾਉਂਦੀ ਹੈ; ਇਹ ਉਹ ਧੁਨੀ ਹੈ ਜਿਸ ਨੂੰ ਸੁਰਨਰ ਤੇ ਮੁਨਜਨ ਲੋਚਦੇ ਹਨ। ਹਾਂ ਜੀ ਇਹ 'ਅੰਮ੍ਰਿਤ' ਹੈ!

ਸ਼ਬਦ ਅੰਗ ਨੂੰ ਮੈਂ ਇਥੇ ਹੀ ਖ਼ਤਮ ਕਰਦਾ ਹਾਂ ਕਿਉਂਕਿ ਇਹ ਜਿਹਵਾ ਦਾ ਵਿਸ਼ਾ ਨਹੀਂ, ਕਹਿਣੀ ਕਥਨੀ ਤੋਂ ਬਾਹਰ ਹੈ। ਜੇ ਦੱਸਣਾ ਹੀ ਹੋਵੇ ਕਿ ਕੀ ਹੈ ਤਾਂ ਆਓ ਪੰਚਮ-ਪਿਤਾ ਦੇ ਪੂਰਨਿਆਂ 'ਤੇ ਟੁਰ ਕੇ ਆਖੀਏ—

*ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ॥*
*ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥*
*(ਭੈਰਉ ਮ: ੫, ਪੰਨਾ ੧੧੩੭)*

*ਪੰਚ [੧]ਸਬਦ ਤਹ ਪੂਰਨ ਨਾਦ॥*
*ਅਨਹਦ ਬਾਜੇ ਅਚਰਜ [੨]ਬਿਸਮਾਦ॥*
*[੩]ਕੇਲ ਕਰਹਿ ਸੰਤ ਹਰਿ ਲੋਗ॥*
*ਪਾਰਬ੍ਰਹਮ ਪੂਰਨ ਨਿਰਜੋਗ॥੧॥*
*ਸੂਖ ਸਹਜ[੪] ਆਨੰਦ ਭਵਨ॥*

---

੧. ਉੱਤਮ ਸ਼ਬਦ।
੨. ਹੈਰਾਨ ਕਰਨ ਵਾਲੇ।
੩. ਅਨੰਦ।
੪. ਅਨੰਦ ਪੁਰੀ।

*ਸਾਧਸੰਗਿ ਬੈਸਿ ਗੁਣ ਗਾਵਹਿ*
*ਤਹ ਰੋਗ ਸੋਗ ਨਹੀ ਜਨਮ ਮਰਨ॥੧॥ ਰਹਾਉ॥*
*ਊਹਾ ਸਿਮਰਹਿ ਕੇਵਲ ਨਾਮੁ॥*
*ਬਿਰਲੇ ਪਾਵਹਿ ਓਹੁ ਬਿਸ੍ਰਾਮੁ॥*
*ਭੋਜਨੁ ਭਾਉ[1] ਕੀਰਤਨ ਆਧਾਰੁ॥*
*ਨਿਹਚਲ ਆਸਨੁ ਬੇਸੁਮਾਰੁ॥੨॥.....*
*ਜਾ ਕੈ ਅੰਤਰਿ ਹਰਿ ਹਰਿ ਸੁਆਦੁ॥*
*ਕਹਨੁ ਨ ਜਾਈ ਨਾਨਕ ਬਿਸਮਾਦੁ॥੪॥੯॥੨੦॥*

*(ਰਾਮਕਲੀ ਮ: ੫, ਪੰਨਾ ੮੮੮)*

# ਅੰਮ੍ਰਿਤ ਕੀ ਹੈ?

ਅੰਮ੍ਰਿਤ ਕੀ ਹੈ? ਅ-ਮਰ ਕਰਨ ਵਾਲੀ ਔਖਧੀ (ਦਵਾਈ)। ਇਹ ਕੀ ਵਸਤੂ ਹੈ ਤੇ ਕੀ ਇਹ ਹਕੀਮਾਂ, ਡਾਕਟਰਾਂ ਜਾਂ ਵੈਦਾਂ ਕੋਲੋਂ ਮਿਲਦੀ ਹੈ? ਜੇ ਮਿਲਦੀ ਹੁੰਦੀ ਤਾਂ ਰਾਜੇ-ਮਹਾਰਾਜੇ ਕਿਉਂ ਨਾ ਖ਼ਰੀਦਦੇ? ਨਹੀਂ, ਨਹੀਂ, ਇਹ ਤਾਂ ਗੁਪਤ-ਦਵਾ-ਘਰ ਦੀ ਗੁਪਤ ਕੁੰਜੀ ਹੈ, ਲੁਕਵੀਂ ਦਵਾਈ ਹੈ ਜਿਹੜੀ ਚਿਰੰਜੀਵ ਕਰਨ ਵਾਲੀ ਹੈ। ਉਪਰ ਅਸੀਂ ਪੜ੍ਹ ਆਏ ਹਾਂ ਕਿ ਸਾਡੇ ਅੰਦਰ ਤਿੰਨ ਕੋਠੜੀਆਂ ਹਨ— ਤਨ ਤੇ ਮਨ ਦੀਆਂ ਕੋਠੜੀਆਂ ਬਾਹਰ ਅਤੇ ਜੀਉ (ਆਤਮਾ) ਦੀ ਕੋਠੀ ਧੁਰ ਅੰਦਰ, ਤਨ, ਮਨ ਤਾਂ ਹਰ ਇੱਕ ਨੂੰ ਪ੍ਰਤੀਤ ਹੁੰਦੇ ਹਨ, ਪਰ ਇਹ ਜਿਹੜੀ ਤੀਜੀ ਕੋਠੀ ਅੰਦਰ ਪਰਮ ਕੋਠੜੀ ਹੈ, ਇਹ ਡਾਢੀ ਗੁੱਝੀ ਹੈ। ਇਸ ਤੱਕ ਅੱਪੜਨ ਦਾ ਰਸਤਾ ਔਖਾ ਕਠਿਨ ਤੇ ਬਿਖਮ ਹੈ, ਕਿਉਂਕਿ ਅੰਦਰ ਅੰਧੇਰ ਘੁੱਪ ਪਿਆ ਹੈ, ਪਰ ਜੇ ਸਿਮਰਨ ਨਾਲ ਮਨ ਜੁੜ ਜਾਵੇ ਤਾਂ ਸ਼ਬਦ ਰੂਪੀ ਦੀਪਕ ਦੀ ਪ੍ਰਾਪਤੀ ਹੁੰਦੀ ਹੈ, ਜਿਸ ਕਰਕੇ ਅੰਦਰਲੀ 'ਅਨੂਪ ਕੋਠੜੀ' ਖੁੱਲ੍ਹ ਜਾਂਦੀ ਹੈ—

*ਸਤਿਗੁਰ ਸਬਦਿ ਉਜਾਰੋ ਦੀਪਾ॥*
*ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ[2] ਕੋਠੜੀ ਖੁਲ੍ਹੀ ਅਨੂਪਾ॥ ੧॥ ਰਹਾਉ॥*
*[3]ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ॥*
*[4]ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ॥ ੧॥*

---

੧. ਭਗਤੀ, ਪ੍ਰੇਮ।

੨. ਆਤਮ-ਗੜ੍ਹ।

੩. ਹੈਰਾਨ-ਪ੍ਰੇਸ਼ਾਨ।

੪. ਤਕ ਕੇ ਲੋਟ ਪੋਟ ਹੋ ਗਈ।

*ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ॥*
*[1]ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ॥੨॥*
*ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥*
*ਏਕੁ [2]ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥੩॥*
*[3]ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥*
*ਅੰਤ ਨਾ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥੪॥੧॥੮੭॥*

*(ਬਿਲਾਵਲ ਮ: ੫, ਪੰਨਾ ੮੨੧)*

ਇਸ ਗੁਪਤ ਕੋਠੜੀ ਨੂੰ ਖੋਲ੍ਹਣ ਵਾਲੀ ਕੁੰਜੀ ਕਿਹੜੀ ਸੀ, ਦੀਪਕ ਕਿਹੜਾ ਸੀ? ਗੁਰੂ ਮਹਾਰਾਜ ਆਖਦੇ ਹਨ, 'ਸਤਿਗੁਰੂ ਸਬਦਿ ਉਜਾਰੋ ਦੀਪਾ।' ਅਸੀਂ ਤੱਕ ਆਏ ਹਾਂ ਕਿ ਇਹ ਉੱਤਮ ਸ਼ਬਦ ਹੀ ਅਟੁੱਟ-ਧੁਨੀ ਜਾਂ ਅਬਚਲੀ-ਜੋਤ ਹੈ।

ਸੋਰਠਿ ਵਾਰ ਮਹਲਾ ੪ ਵਿੱਚ ਸਤਿਗੁਰੂ ਜੀ ਦੱਸਦੇ ਹਨ—

*'ਅੰਮ੍ਰਿਤੁ ਏਕੋ 'ਸਬਦੁ' ਹੈ ਨਾਨਕ ਗੁਰਮੁਖਿ ਪਾਇਆ॥'*

ਨਾਲ ਹੀ ਲਿਖਿਆ ਹੈ—

*'ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥'*

*(ਸੋਰਠਿ ਵਾਰ ਮ: ੪)*

ਤਾਂ ਪਤਾ ਲੱਗਾ ਕਿ ਅੰਮ੍ਰਿਤ ਉਹ ਉੱਤਮ ਸ਼ਬਦ ਹੈ ਜਿਸ ਤੋਂ ਇੱਕ ਪਾਸੇ ਉਤਪਤ-ਪਰਲੋ ਹੁੰਦੀ ਹੈ ਤੇ ਦੂਜੇ ਪਾਸੇ ਖੰਡ-ਬ੍ਰਹਿਮੰਡ ਜਿਸ ਦੀ ਸੱਤਾ ਨਾਲ ਖੜੋਤੇ ਹੋਏ ਹਨ। ਪਰ 'ਜੋ ਬ੍ਰਹਿਮੰਡੇ ਸੋਈ ਪਿੰਡੇ', ਅਰਥਾਤ ਜੇ ਸਿਮਰਨ ਦੀ ਕੁੰਜੀ ਲਾ ਤੱਕੀਏ ਤਾਂ ਜੋ ਬਾਹਰ ਧਰਤ, ਅਕਾਸ਼, ਪਾਤਾਲ ਵਿੱਚ ਰਵ ਰਿਹਾ ਹੈ ਉਹ ਸਾਡੇ ਪਿੰਡੇ (ਤਨ) ਵਿੱਚ ਵੀ ਪਰੀਪੂਰਨ ਦਿਸਦਾ ਹੈ।

*ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ।'*

*(ਸੋਰਠਿ ਮਹਲਾ ੩)*

ਅੰਮ੍ਰਿਤ ਰਿੜਕਣ (ਮਥਨ) ਕਰਨ ਦੀ ਕਥਾ ਪੁਰਾਣਾਂ ਵਾਲੀ ਅਸੀਂ ਅੱਗੇ ਪੜ੍ਹ ਆਏ ਹਾਂ, ਹੁਣ ਇਸਦਾ ਪੂਰਾ-ਪੂਰਾ ਅਰਥ ਲੱਭਣਾ ਸੀ। ਵੇਖਣਾ ਹੈ ਕਿ ਇਹ ਖੀਰ (ਦੁੱਧ) ਦਾ ਸਮੁੰਦਰ ਕਿੱਥੇ ਹੈ? ਜੇ ਬਾਹਰ ਹੈ ਤਾਂ ਅੱਜ ਤੋੜੀ ਕਿਉਂ ਨਹੀਂ ਲੱਭਾ? ਅਫ਼ਰੀਕਾ ਵਿੱਚ ਹੈ ਜਾਂ ਅਮਰੀਕਾ ਵਿੱਚ, ਪਾਤਾਲ ਵਿੱਚ ਹੈ ਜਾਂ ਅਕਾਸ਼ ਵਿੱਚ? ਮਧਾਣਾ ਪਰਬਤ ਵਾਲਾ ਕਿਹੜਾ ਹੈ ਤੇ ਅੰਮ੍ਰਿਤ ਅਤੇ ਦਸ ਚਾਰ (ਚੌਦਾਂ) ਰਤਨ ਕਿਹੜੇ ਪ੍ਰਾਪਤ ਹੋਏ ਸਨ? ਲੱਭਦਿਆਂ-ਲੱਭਦਿਆਂ ਪਤਾ ਲੱਗਾ ਕਿ ਇਹ

---

੧. ਉੱਤੇ ਤਲੇ ਤਾਣੇ ਪੇਟੇ ਵਿੱਚ ਇਕੋ ਇਕ।

੨. ਪਸਰਿਆ।

੩. ਤੱਕੋ ਕਿਹੀ ਮਿੱਠੀ ਤਰ੍ਹਾਂ ਸੁੱਚਾ ਪਦ ਵਰਤਕੇ ਅਤਿ Ultrapurity ਦੱਸੀ ਹੈ।

ਸਮੁੰਦਰ ਨਹੀਂ ਤੇ ਅੰਮ੍ਰਿਤ ਦਾ ਛੰਨਾ ਜਿਹੜਾ ਨਿਕਲਿਆ ਸੀ, ਇੱਕ ਬੁਝਾਰਤ ਸੀ ਜਿਹੜੀ ਖੋਲ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਮਕਲੀ ਦੀ ਵਾਰ ਰਾਇ ਬਲਵੰਡ ਤਥਾ ਸਤੇ ਡੂਮਿ ਵਾਲੀ ਵਿੱਚ ਇਉਂ ਲਿਖੀ ਹੈ—

*"ਮਾਧਾਣਾ[1] ਪਰਬਤੁ ਕਰਿ ਨੇਤ੍ਰਿ*
*ਬਾਸਕੁ[2] ਸਬਦਿ ਰਿੜਕਿਓਨੁ॥*
*ਚਉਦਹ ਰਤਨ ਨਿਕਾਲਿਅਨੁ*
*ਕਰਿ ਆਵਾ ਗਉਣੁ ਚਿਲਕਿਓਨੁ॥"* *(ਪੰਨਾ ੯੬੭)*

ਅੱਗੇ ਜਾ ਕੇ ਸ੍ਰੀ ਗੁਰੂ ਅਮਰਦਾਸ ਜੀਉ ਦੀ ਵਡਿਆਈ ਵਿੱਚ ਵੀ ਲਿਖਿਆ ਹੈ ਕਿ ਉਨ੍ਹਾਂ ਆਪਣਾ ਅੰਦਰਲਾ ਸਮੁੰਦਰ ਰਿੜਕ ਕੇ ਰਤਨ ਕੱਢੇ—

*'ਪਿਊ[3] ਦਾਦੇ[4] ਜੇਵਿਹਾ ਪੋਤਾ ਪਰਵਾਣੁ॥*
*ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥*
*ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥*
*ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥'* *(ਪੰਨਾ ੯੬੮)*

ਤਾਂ ਯਕੀਨ ਹੋਇਆ ਕਿ ਅੰਮ੍ਰਿਤ ਸੱਚਮੁੱਚ 'ਸ਼ਬਦ' ਹੀ ਹੈ ਜੋ ਸਾਡੇ ਅੰਦਰ ਹੈ। ਚੌਦਾਂ ਰਤਨ ਕੀ ਹਨ? ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆਂ ਤੇ ਬਾਕੀ ਦੇ ਚਾਰ—ਮਨ (੧) ਚਿਤ (੨) ਬੁਧ (੩) ਤੇ ਅਹੰਕਾਰ (੪)। ਇਹ ਹੋਏ ਦਸ ਤੇ ਚਾਰ (ਚੌਦਾਂ) ਰਤਨ ਤੇ ਸਭਨਾਂ ਰਤਨਾਂ ਤੋਂ ਉੱਤਮ ਨਾਲੇ ਗੁਪਤ ਰਤਨ ਹੈ 'ਸ਼ਬਦ' ਜਾਂ ਅੰਮ੍ਰਿਤ ਜੋ ਮੋਇਆਂ ਨੂੰ ਜਿਵਾਉਂਦਾ ਹੈ। ਸਮੁੰਦਰ ਨੂੰ ਰਿੜਕਣਾ ਕੀ ਸੀ? ਆਪਣੇ ਆਪ ਨੂੰ ਰਿੜਕਣਾ ਸੀ ਜਿਸ ਵਿੱਚ ਚਟੂਰੀ, ਨੇਤ੍ਰਾ ਤੇ ਮਧਾਣਾ ਇਹ ਸਨ—

*"ਭਾਂਡਾ[5] ਧੋਇ ਬੈਸਿ ਧੂਪੁ ਦੇਵਹੁ*
*ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ[6]*
*ਹੋਇ ਨਿਰਾਸ ਜਮਾਵਹੁ॥੧॥*
*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥*

---

੧. ਮਧਾਣਾ = ਪ੍ਰੀਤ ਜਾਂ ਅਭਿਲਾਸ਼ਾ ਵਾਹਿਗੁਰੂ ਦੇ ਮਿਲਣ ਦੀ।
੨. ਸੱਪ = ਸੁਆਸ।
੩. ਗੁਰੂ ਅੰਗਦ ਜੀ।
੪. ਗੁਰੂ ਨਾਨਕ ਜੀ ਪਹਿਲੀ ਪਾਤਸ਼ਾਹੀ।
੫. ਤਨ ਧੋ ਕੇ ਮਾਂਜੋ ਤੇ ਸਵੱਛ ਕਰੋ।
੬. ਕਰਮ ਚੰਗੇ ਹੋਣ ਪਰ ਸਿਮਰਨ ਦੀ ਜਾਗ ਲਾਓ।

*ਇਹ ਮਨੁ ਈਟੀ[੧] ਹਾਥਿ ਕਰਹੁ*
*ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ*
*ਇਨ ਬਿਧਿ ਅੰਮ੍ਰਿਤੁ ਪਾਵਹੁ॥੨॥"*

*(ਸੂਹੀ ਮ: ੧, ਪੰਨਾ ੭੨੮)*

ਅਰਥਾਤ ਇਸ ਤਨ ਨੂੰ ਚਟੂਰੀ ਕਰੋ ਤੇ ਸਾਫ਼ ਸਵੱਛ ਹੋਏ ਚੰਗੇ ਕਰਮਾਂ ਦਾ ਦੁੱਧ ਪਾਓ, ਫਿਰ ਜਾਗ ਸੁਰਤਿ 'ਜਪੁ' ਦੀ ਲਾਓ, ਸਿਮਰਨ ਵਿੱਚ ਜਾਗਣ ਨੂੰ ਨੇਤ੍ਰਾ ਜਾਂ ਬਾਸਕ ਨਾਗ (ਰੱਸੀ) ਬਣਾਓ, ਈਟੀਆਂ ਜਾਂ ਗੁੱਲੀਆਂ ਮਨ ਨੂੰ ਬਣਾਓ ਤੇ ਰਸਨਾ ਨਾਲ ਜਾਪ ਕਰੋ। ਇਸ ਤਰ੍ਹਾਂ ਰਿੜਕਣ ਨਾਲ 'ਸ਼ਬਦ' ਦਾ ਅਕਹਿ ਅਗੋਚਰ ਅੰਮ੍ਰਿਤ ਛੰਨਾ ਪ੍ਰਾਪਤ ਹੁੰਦਾ ਹੈ। ਆਹਾ! ਕਿਹੀ ਮਿੱਠੀ ਤੇ ਸਿੱਧੀ (Direct) ਮਿਸਾਲ ਹੈ। ਸਿਮਰਨ ਕੀ ਹੈ ? ਆਪਣਾ ਅੰਦਰ ਆਪ ਰਿੜਕਣਾ ਹੈ— ਸੁਆਸਾਂ ਨੂੰ ਖਿੱਚਣਾ ਨਹੀਂ, ਸੁਖੈਨ ਆਉਣ ਜਾਣ ਦਿਓ, ਪਰ ਸੁਆਸ ਅੰਦਰ ਆਵੇ ਤਾਂ 'ਸਤਿਨਾਮ' ਬਾਹਰ ਜਾਵੇ ਤਾਂ 'ਵਾਹਿਗੁਰੂ'। ਇਸ ਰਿੜਕਣੇ ਨਾਲ ਅੰਮ੍ਰਿਤ ਦਾ ਛੰਨਾ ਪ੍ਰਾਪਤ ਹੁੰਦਾ ਹੈ, ਪਰ ਜੇ ਡਾਢੀ ਪ੍ਰੀਤੀ ਹੋਵੇ। ਇਹ ਸ਼ਬਦ ਅਟੁੱਟ ਹੈ, ਰਸਭਿੰਨੜਾ ਹੈ, ਮੁਰਦਿਆਂ ਨੂੰ ਜਿਵਾਲਦਾ ਹੈ। ਇਹੀ ਉਹ ਜਿਵਾਲਣ ਵਾਲਾ ਨਾਮ ਹੈ, ਜਿਸ ਨੇ ਸੈਲ-(ਪੱਥਰ) ਅਹੱਲਿਆ ਨੂੰ ਰਾਮ-ਛੋਹ ਨਾਲ ਸੁਰਜੀਤ ਕਰ ਦਿੱਤਾ ਸੀ, ਜਿਸ ਨੇ ਕੌਡੇ ਰਾਕਸ਼ ਨੂੰ ਦੇਵਤਾ ਬਣਾ ਦਿੱਤਾ ਸੀ, ਜਿਸ ਨੇ ਕਲਜੁਗ ਨੂੰ ਤਾਰ ਦਿੱਤਾ ਸੀ, ਜਿਸ ਨੇ ਸੱਜਣ ਠਗ ਨੂੰ ਠੱਗ ਲਿਆ ਸੀ। ਜੀ, ਇਹ ਉਹ ਸ਼ਬਦ ਹੈ ਜਿਸ ਬਾਬਤ ਸ੍ਰੀ ਸਤਿਗੁਰੂ ਜੀ ਲਿਖਦੇ ਹਨ—

*'ਜੀਵਤ ਮੁਏ ਮੁਏ ਸੇ ਜੀਵੇ॥*
*ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ*
*ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ॥*

*(ਆਸਾ ਮ: ੫, ਪੰਨਾ ੩੭੪)*

*ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ*
*ਸਬਦੇ ਹੀ ਮੁਕਤਿ ਪਾਈ॥*
*ਸਬਦੇ ਮਨੁ ਤਨੁ ਨਿਰਮਲੁ ਹੋਆ*
*ਹਰਿ ਵਸਿਆ ਮਨਿ ਆਈ॥*
*ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ*
*ਹਰਿ ਸਿਉ ਰਹਿਆ ਸਮਾਈ॥੨॥*
*ਸਬਦੁ ਨ ਜਾਣਹਿ ਸੇ ਅੰਨੇ ਬੋਲੇ*
*ਸੇ ਕਿਤੁ ਆਏ ਸੰਸਾਰਾ॥*

੧. ਗੁੱਲੀਆਂ।

*ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ*
*ਜੰਮਹਿ ਵਾਰੋ ਵਾਰਾ॥*
*ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ*
*ਮਨਮੁਖ ਮੁਗਧ ਗੁਬਾਰਾ॥੩॥'*

*(ਸੋਰਠਿ ਮ: ੩, ਪੰਨਾ ੬੦੧)*

ਹਾਂ ਜੀ, ਸ਼ਬਦ ਹੀ ਮੁਕਤੀ ਦਾ ਦਰਵਾਜ਼ਾ ਹੈ ਜੋ ਮੋਇਆਂ ਨੂੰ ਜਿਵਾ ਲੈਂਦਾ ਹੈ ਅਰਥਾਤ ਮਾਇਆ ਦੇ ਪੰਜੇ ਵਿੱਚੋਂ ਕੱਢ ਕੇ ਨਾਮ-ਰਸੀਆ (Spirit-born) ਬਣਾ ਦਿੰਦਾ ਹੈ। ਇਸੇ ਕਰਕੇ ਇਸ ਨੂੰ ਆਬਿਹਿਆਤ, ਸੰਜੀਵਨੀ ਬੂਟੀ, ਅੰਮ੍ਰਿਤ ਆਖਿਆ ਗਿਆ ਹੈ, ਕਿਉਂਕਿ ਅੰਦਰਲੀ ਜੀਵਨ ਵਾਲੀ ਕੋਠੜੀ ਖੁੱਲ੍ਹਣ 'ਤੇ ਗੁਰ-ਸਿੱਖ ਆਤਮਾ ਵਿੱਚ ਲੀਨ ਰਹਿਣ ਕਰਕੇ ਜੀਵਨ-ਜੋਤ ਬਣ ਜਾਂਦਾ ਹੈ। ਇਸ ਅਗਮ-ਰੂਪ ਆਤਮਾ ਜਾਂ ਅੰਮ੍ਰਿਤ-ਕੁੰਡ ਦਾ ਥਾਨ ਅੰਦਰ ਹੈ, ਬਾਹਰ ਨਹੀਂ—

*"ਅਗਮ ਰੂਪ ਕਾ ਮਨ ਮਹਿ ਥਾਨਾ॥*
*ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥੧॥*
*ਸਹਜ ਕਥਾ ਕੇ ਅੰਮ੍ਰਿਤ ਕੁੰਟਾ[1]॥*
*ਜਿਸਹਿ ਪਰਾਪਤਿ ਤਿਸੁ ਲੈ ਭੁੰਚਾ[2]॥੧॥ ਰਹਾਉ॥*
*ਅਨਹਤ ਬਾਣੀ ਥਾਨੁ ਨਿਰਾਲਾ॥*
*ਤਾ ਕੀ ਧੁਨਿ ਮੋਹੇ ਗੋਪਾਲਾ॥੨॥*
*ਤਹ ਸਹਜ ਅਖਾਰੇ ਅਨੇਕ ਅਨੰਤਾ॥*
*ਪਾਰਬ੍ਰਹਮ ਕੇ ਸੰਗੀ ਸੰਤਾ॥੩॥*
*ਹਰਖ ਅਨੰਤ ਸੋਗ ਨਹੀ ਬੀਆ॥*
*ਸੋ ਘਰੁ ਗੁਰਿ ਨਾਨਕ ਕਉ ਦੀਆ॥੪॥੩੫॥*

*(ਗਉੜੀ ਮ: ੫, ਪੰਨਾ ੧੯੬)*

ਹਾਂ ਜੀ, ਇਹ ਘਰ ਗੁਰੂ ਨਾਨਕ ਜੀ ਦਾ ਹੈ। ਇਸੇ ਕਰਕੇ ਗੁਰ-ਸਿੱਖਾਂ ਦਾ ਸਾਂਝਾ ਅੰਮ੍ਰਿਤ-ਕੁੰਡ ਹੈ।

*ਵਾਹ! ਵਾਹ! ਆਤਮ-ਰਸ! ਵਾਹ! ਵਾਹ!*
*ਵਾਹ! ਵਾਹ! ਸੋਮ-ਰਸ! ਵਾਹ! ਵਾਹ!*
*ਵਾਹ! ਵਾਹ! ਅੰਮ੍ਰਿਤ ਕੁੰਡ! ਵਾਹ! ਵਾਹ!*
*ਵਾਹ! ਵਾਹ! ਅਨਭਉ ਨਗਰ! ਵਾਹ! ਵਾਹ!*
*ਵਾਹ! ਵਾਹ! ਬੇਗਮਪੁਰਾ! ਵਾਹ! ਵਾਹ!*
*ਵਾਹ! ਵਾਹ! ਸਬਦ-ਦੀਪਕ ਤ੍ਰੈ-ਲੋਇ! ਵਾਹ! ਵਾਹ!*

---

੧. ਅੰਮ੍ਰਿਤ ਜਾਂ ਸਰ, ਤਲਾ।

੨. ਵੰਡੇ।

*ਵਾਹ! ਵਾਹ! ਅਗਮ-ਰੂਪ! ਵਾਹ! ਵਾਹ!*
*ਵਾਹ! ਵਾਹ! ਆਦਿ ਅਨੀਲ ਅਨਾਦ ਅਨਾਹਤ ਵਾਹ! ਵਾਹ!*
*ਵਾਹ! ਵਾਹ! ਅਨਹਦ ਰੂਪ ਅਨਾਹਦ ਬਾਨੀ! ਵਾਹ! ਵਾਹ!*
*ਵਾਹ! ਵਾਹ! ਅਤੁੱਟ ਮੌਜ! ਵਾਹ! ਵਾਹ!*
*ਵਾਹ! ਵਾਹ! ਅਬਚਲ ਜੋਤ! ਵਾਹ! ਵਾਹ!*
*ਵਾਹ! ਵਾਹ! ਕਾਰਜ ਅਨੂਪ! ਵਾਹ! ਵਾਹ!*
*ਵਾਹ! ਵਾਹ! ਹਰਿਮੰਦਰ! ਵਾਹ! ਵਾਹ!*
*ਵਾਹ! ਵਾਹ! ਆਤਮ-ਤੀਰਥ! ਵਾਹ! ਵਾਹ!*
*ਵਾਹ! ਵਾਹ! ਅਠਸਠ ਤੀਰਥ! ਵਾਹ! ਵਾਹ!*
*ਵਾਹ! ਵਾਹ! ਸੰਜੀਵਨੀ ਬੂਟੀ! ਵਾਹ! ਵਾਹ!*
*ਵਾਹ! ਵਾਹ! ਆਬਿਹਿਆਤ! ਵਾਹ! ਵਾਹ!*
*ਵਾਹ! ਵਾਹ! ਸੌ-ਦਰ! ਵਾਹ! ਵਾਹ!*
*ਵਾਹ! ਵਾਹ! ਸੋ ਘਰ ਗੁਰ ਨਾਨਕ ਕੋ ਦੀਆ! ਵਾਹ! ਵਾਹ!*
*ਵਾਹ! ਵਾਹ! ਸਿਵ ਘਰ! ਵਾਹ! ਵਾਹ!*
*ਵਾਹ! ਵਾਹ! ਨਿਜ ਘਰ! ਵਾਹ! ਵਾਹ!*
*ਵਾਹ! ਵਾਹ! ਗਿਆਨ ਅੰਜਨ! ਵਾਹ! ਵਾਹ!*
*ਵਾਹ! ਵਾਹ! ਨਾਮ ਨਿਰੰਜਨ! ਵਾਹ! ਵਾਹ!*
*ਵਾਹ! ਵਾਹ! ਅੰਮ੍ਰਿਤ ਬੂੰਦ ਸੁਹਾਵਣੀ! ਵਾਹ! ਵਾਹ!*
*ਵਾਹ! ਵਾਹ! ਕੀਤਾ ਪਸਾਉ ਏਕੋ ਕਵਾਉ! ਵਾਹ! ਵਾਹ!*
*ਵਾਹ! ਵਾਹ! ਸੁਅਸਤਿ ਆਥਿ ਬਾਣੀ ਬਰਮਾਉ! ਵਾਹ! ਵਾਹ!*
*ਵਾਹ! ਵਾਹ! ਸਤਿ ਸੁਹਾਣ, ਸਦਾ ਮਨ ਚਾਉ! ਵਾਹ! ਵਾਹ!*

*ਨਮੋ ਚੰਦ੍ਰ ਚੰਦ੍ਰੇ, ਨਮੋ ਭਾਨ ਭਾਨੇ॥*
*ਨਮੋ ਗੀਤ ਗੀਤੇ, ਨਮੋ ਤਾਨ ਤਾਨੇ॥*
*ਨਮੋ ਨ੍ਰਿੱਤ ਨ੍ਰਿੱਤੇ, ਨਮੋ ਨਾਦ ਨਾਦੇ॥*
*ਨਮੋ ਪਾਨ ਪਾਨੇ, ਨਮੋ ਬਾਦ ਬਾਦੇ॥* *(ਜਾਪ)*

ਖੰਡੇ ਦੇ ਅੰਮ੍ਰਿਤ ਦੀ ਰੀਤੀ ਜੋ ਦਸਮੇਸ਼ ਪਿਤਾ ਜੀ ਨੇ ਸਿੰਘ ਸਜਾਉਣ ਵਾਲੀ ਸ਼ੁਰੂ ਕੀਤੀ ਹੈ, ਉਹ ਕ੍ਰਿਪਾਲੂ ਪਿਤਾ ਜੀ ਦੀ ਮਿਠੜੀ-ਮਿਹਰ ਹੈ, ਕਿਉਂਕਿ ਪੰਜ ਖੜਗਧਾਰੀ ਸਿੰਘ ਕਰਣੀ ਦੇ ਪੂਰੇ 'ਨਾਮ ਦਾ ਸੋਮਾ' ਇੰਝ ਅੰਮ੍ਰਿਤ ਵਿੱਚ ਭਰ ਦਿੰਦੇ ਹਨ ਜਿਸ ਤਰ੍ਹਾਂ ਲੋਹੇ ਵਿੱਚ ਚੁੰਬਕ ਰਸ ਭਰਿਆ ਜਾਂਦਾ ਹੈ ਜਾਂ ਪਾਣੀ ਵਿੱਚ ਬਿਜਲੀ (Electricity)। ਇਸੇ ਕਰਕੇ ਜ਼ੋਰ ਦਿੱਤਾ ਜਾਂਦਾ ਹੈ ਕਿ ਅੰਮ੍ਰਿਤ ਛਕਾਉਣ ਵਾਲੇ ਸਿੰਘ ਆਪ ਪੂਰੇ-ਪੂਰੇ ਨਾਮ-ਰਸੀਏ ਹੋਣ, ਕਿਉਂਕਿ ਉਨ੍ਹਾਂ ਨੇ ਆਪਣੇ

ਆਚਰਣ ਦੁਆਰਾ ਆਤਮਿਕ-ਰਸ ਨਵੇਂ ਗੁਰਸਿੱਖ ਵਿੱਚ ਭਰਨਾ ਹੈ। ਇਹ ਖੰਡੇ-ਵਾਲੀ-ਪਾਹੁਲ ਗੁਰਸਿੱਖੀ ਦੇ ਮੰਦਰ ਦੀ ਸੂਛ ਡਿਓਢੀ ਹੈ। ਇਹ ਅੰਮ੍ਰਿਤ ਖੰਡੇ ਦੀ ਧਾਰ ਤੋਂ ਬਣਦਾ ਹੈ, ਇਸ ਦਾ ਧਾਰਨਾ ਖੰਡੇ ਦੀ ਧਾਰ ਨੂੰ ਸਹਾਰਨਾ ਹੈ। ਇਹ ਖ਼ਾਲਸੇ ਨੂੰ ਵੀ ਤਿਆਰ-ਬਰ-ਤਿਆਰ ਕਰਕੇ ਮਰਜੀਵੜਾ ਬਣਾ ਦਿੰਦਾ ਹੈ—

*"ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥"* *(ਮ: ੫)*

*"ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ॥*
*ਜਿਨ੍ਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥"*

*(ਸਲੋਕ ਮ: ੫, ਮਾਰੂ ਵਾਰ, ਪੰਨਾ ੧੧੦੨)*

*"ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ*
*ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ*
*ਕਬਹਿ ਨ ਬਿਆਪੈ ਚਿੰਤਾ॥"*

*(ਗੁਜਰੀ ਮ: ੫, ਪੰਨਾ ੪੯੬)*

# ੭

# [1]"ਗਰੁੜ' ਕੀ ਹੈ? ਹਉਮੈਂ ਕੀਕਣ ਮਰੇ?

'ਗਰੁੜ' ਦਾ ਅੰਕ ਬ੍ਰਹਮ-ਗਿਆਨ (ਅਧਿਆਤਮ ਵਿਦਿਆ) ਦੀ ਚੋਟੀ ਹੋਣ ਕਰਕੇ ਅਤੀ ਹੀ ਮੁਸ਼ਕਲ ਹੈ। ਮੈਂ ਪਿੱਛੇ ਦੱਸ ਆਇਆਂ ਹਾਂ ਕਿ ਵੇਦਾਂ, ਸ਼ਾਸਤਰਾਂ ਅਤੇ ਪੁਰਾਣਾਂ—ਸਾਰਿਆਂ ਵਿੱਚ 'ਗਰੁੜ' ਜਾਂ 'ਸੁਪਰਨ' ਦੇ ਹਵਾਲੇ ਆਉਂਦੇ ਹਨ ਤੇ ਇਕ ਪੁਰਾਣ ਜਿਸ ਨੂੰ 'ਗਰੁੜ ਪੁਰਾਣ' ਆਖਦੇ ਹਨ, ਸਾਰੇ ਦਾ ਸਾਰਾ 'ਗਰੁੜ' ਤੇ 'ਜੀਵ' ਦਾ ਆਪਸ ਵਿੱਚ ਸੰਬਾਦ ਹੈ, ਪਰ ਨਾ ਹੀ ਵੇਦਾਂ ਵਿੱਚ ਤੇ ਨਾ ਹੀ ਸ਼ਾਸਤਰਾਂ ਵਿੱਚ ਖੋਲ੍ਹਕੇ ਦੱਸਿਆ ਹੈ ਕਿ ਇਹ ਸੋਹਣਾ ਸਰਦਾਰ-ਪੰਛੀ ਕੀ ਹੈ? ਮੈਨੂੰ ਠੀਕ ਯਾਦ ਨਹੀਂ ਕਿ ਕਿੰਨੇ ਸਾਲ ਮੈਨੂੰ ਇਨ੍ਹਾਂ ਭੰਬਲ-ਭੂਸਿਆਂ ਵਿੱਚ ਕੱਟਣੇ ਪਏ, ਕਿਉਂਕਿ ਮੇਰੇ ਰਸਤੇ ਵਿੱਚ ਇਹ ਘੁੰਡੀ ਮਾਨੋਂ ਇੱਕ ਔਖੀ ਘਾਟੀ ਸੀ ਜਿਸ ਨੂੰ ਟੱਪਣਾ ਜ਼ਰੂਰੀ ਸੀ। ਪਿੱਛੇ ਅਸੀਂ ਤੱਕ ਆਏ ਹਾਂ ਕਿ ਸਿਮਰਨ ਦੀ ਸੜਕ ਨੂੰ ਫੜ ਕੇ ਅਸੀਂ ਕੈਲਾਸ਼-ਪਰਬਤ ਭਾਵ ਆਤਮ-ਪਰਬਤ ਕੋਲ ਤਾਂ ਆ ਪੁੱਜੇ, ਹੁਣ ਇਸ ਪਹਾੜ ਦੀ ਸਿਖਰ ਚੋਟੀ ਉਪਰ ਚੜ੍ਹਨਾ ਹੈ। ਜਾਂ ਇਉਂ ਸਮਝੋ ਕਿ ਹਿਮਾਚਲ ਪਰਬਤ ਤੋਂ ਟੱਪ ਧ੍ਰੂ-ਮੰਡਲ ਦੇ ਸਦਾ ਲਈ ਨਿਹਚਲ ਥਾਨ 'ਤੇ ਜਾਣਾ ਹੈ।

ਇਸ ਔਘਟ ਘਾਟੀ, ਇਸ ਮੰਜ਼ਿਲ, ਇਸ ਮਰਹਲੇ ਲਈ ਜਾਂ ਤਾਂ ਕਿਸੇ ਸੂਖਮ ਹਵਾਈ ਜਹਾਜ਼ ਦੀ ਲੋੜ ਹੈ ਜੋ ਸਾਨੂੰ ਉਡਾ ਕੇ ਉਪਰ ਪ੍ਰੀਤਮ ਦੇ ਦੇਸ਼ ਵਿੱਚ ਲੈ ਜਾਵੇ ਤੇ ਜੇ ਅਜਿਹਾ ਉਡਣ-ਖਟੋਲਾ ਕੋਈ ਨਹੀਂ ਤਾਂ ਕਿਸੇ ਅਜਿਹੇ 'ਪੰਛੀ' ਦੀ ਲੋੜ ਹੈ ਜੋ ਉਕਾਬ (ਵੱਡੀ ਇੱਲ) ਵਾਂਗ ਉੱਚੀਆਂ ਤੋਂ ਉੱਚੀਆਂ ਉਡਾਰੀਆਂ ਮਾਰੇ ਤੇ ਜ਼ਮੀਨ-ਅਸਮਾਨ ਇਸ ਤਰ੍ਹਾਂ ਜੋੜ ਦੇਵੇ ਜਿਸ ਤਰ੍ਹਾਂ ਬੱਦਲਾਂ ਵਾਲੇ ਦਿਨ ਸਤ-ਰੰਗੀ ਪੀਂਘ (Rainbow) ਧਰਤੀ ਨੂੰ ਅਕਾਸ਼ ਨਾਲ ਜੋੜਦੀ ਹੈ। ਪਰ ਅਜਿਹਾ ਪੰਛੀ ਕਿਹੜਾ ਹੋ ਸਕਦਾ ਹੈ? ਉਹ ਕਿਹੜਾ ਉੱਡਣ-ਪੰਖੇਰੂ ਹੈ ਜੋ ਆਪਣਾ ਆਲ੍ਹਣਾ ਧਰਤੀ ਉਪਰ ਨਹੀਂ ਸਗੋਂ ਆਤਮ ਪਰਬਤ ਦੀ ਉਪਰਲੀ ਤੋਂ ਉਪਰਲੀ ਟੀਸੀ ਉਪਰ ਬਣਾਉਂਦਾ ਹੈ? ਉਹ ਕਿਹੜਾ ਗੁਪਤ ਪੰਛੀ ਹੈ ਜੋ ਗੁਪਤ ਹੋਣ 'ਤੇ ਵੀ ਪੰਛੀਆਂ ਦਾ ਸਰਦਾਰ ਗਿਣਿਆ ਗਿਆ ਹੈ? ਉਹ ਕਿਹੜਾ ਅਲੌਕਿਕ ਪੰਛੀ

---

੧. ਨੋਟ :—ਸਾਰੀਆਂ ਪੁਸਤਕਾਂ ਵਿੱਚ 'ਗਰੁੜ' ਬ੍ਰਹਮ-ਗਿਆਨ ਦਾ ਵਾਹਨ ਹੈ; ਮੁਸਲਮਾਨ ਵੀਰ 'ਸੀ-ਮੁਰਗ' ਪੰਛੀ ਕੋਹ-ਕਾਫ਼ (ਸੁਮੇਰ) ਉਪਰ ਮੰਨਦੇ ਹਨ; ਤੇ ਈਸਾਈ ਭਰਾ ਆਖਦੇ ਹਨ ਕਿ ਰੂਹ-ਉਲ-ਕੁਦਸ (Holy Ghost) 'ਘੁੱਘੀ' (Dove), ਜੋ ਮਾਸੂਮ ਪੰਛੀ ਹੈ (Innocence Personified) ਉਸ ਰਾਹੀਂ ਆਈ।

ਹੈ ਜਿਸ ਦੇ ਖੰਭ ਵੇਦਾਂ ਵਿੱਚ ਸੋਨੇ (ਸੁਪਰਨ) ਦੇ ਦੱਸੇ ਗਏ ਹਨ? ਉਹ ਕਿਹੜਾ 'ਹੁਮਾਂ' ਉਡਣ-ਪੰਖੇਰੂ ਹੈ ਜਿਸ ਦਾ ਪ੍ਰਛਾਵਾਂ, ਆਖਦੇ ਹਨ, ਕੰਗਾਲਾਂ ਨੂੰ ਮਹਾਰਾਜੇ ਬਣਾ ਦਿੰਦਾ ਹੈ? ਦਸਮੇਸ਼ ਪਿਤਾ ਜੀ ਪਾਸੋਂ ਵੀ ਇਕ ਵਾਰੀ ਸੰਗਤਾਂ ਨੇ ਪ੍ਰਸ਼ਨ ਪੁੱਛਿਆ ਸੀ ਕਿ ਹੇ ਪਰਮ ਕ੍ਰਿਪਾਲੂ ਪਿਤਾ ਜੀ! ਸਾਨੂੰ ਉਹ 'ਅਨਲ' ਪੰਛੀ ਦੱਸੋ ਜਿਹੜਾ ਆਪਣਾ ਆਲ੍ਹਣਾ ਅਕਾਸ਼ ਉਪਰ ਬਣਾਉਂਦਾ ਹੈ ਪਰ ਅੰਡੇ ਇਸ ਧਰਤੀ ਉਪਰ ਰੱਖਦਾ ਹੈ, ਜਿਸ ਪੰਛੀ ਨੂੰ ਜੁਗੋ ਜੁਗ ਰਾਜੇ, ਮਹਾਰਾਜੇ ਤੇ ਸ਼ਿਕਾਰੀ ਲੱਭਦੇ ਆਏ ਹਨ, ਕਿਉਂਕਿ ਇਹ ਉਹ ਪੰਛੀ ਹੈ ਜੋ ਰੱਖਣ ਵਾਲੇ ਨੂੰ ਕਾਰੂੰ ਵਰਗੇ ਗੁਪਤ-ਖ਼ਜ਼ਾਨੇ ਲੱਭ ਦੱਸਦਾ ਹੈ। ਪਰਮ ਪਿਤਾ ਜੀ ਨੇ ਜੋ ਜੁਆਬ ਦਿੱਤਾ ਸੀ ਉਹ ਅੱਜ ਅਸੀਂ ਫਿਰ ਲੱਭਣਾ ਹੈ, ਤੇ ਲੱਭ ਕੇ ਆਪਣੇ ਉਪਰ ਜਰਨਾ ਹੈ। ਸਾਨੂੰ ਪਤਾ ਹੈ ਕਿ ਲੋਕੀਂ ਆਖਦੇ ਹਨ ਕਿ ਗੁੱਝੇ ਖ਼ਜ਼ਾਨਿਆਂ ਉਪਰ ਗੁੱਗੇ (ਵੱਡੇ ਸੱਪ) ਦੀ ਰਖਵਾਲੀ ਹੈ। ਫਿਰ ਉਹ ਕਿਹੜਾ ਪੰਛੀ ਹੈ ਜੋ ਇਨ੍ਹਾਂ ਭਿਆਨਕ ਸੱਪਾਂ ਨੂੰ ਮਾਰ ਖ਼ਜ਼ਾਨੇ ਦੀ ਕੁੰਜੀ ਸਾਡੇ ਹਵਾਲੇ ਕਰ ਦਿੰਦਾ ਹੈ? ਨਾਲ ਹੀ ਇਹ ਸੋਚਣਾ ਹੈ ਕਿ ਇਹ ਪੰਛੀ ਕਿਸ-ਕਿਸ ਗੁਪਤ ਕੰਦਰਾਂ ਵਿੱਚ ਰਹਿੰਦਾ ਹੈ, ਕਿਹੜੇ ਅਕਾਸ਼ ਵਿੱਚ ਰਹਿੰਦਾ ਹੈ। ਗੁਰੂ-ਮਹਾਰਾਜ ਦੱਸਦੇ ਹਨ ਕਿ ਇੱਕ ਅਕਾਸ਼ ਪਾਤਾਲ ਨਹੀਂ, ਇਹ ਤਾਂ ਬੇਅੰਤ ਹਨ—

*ਅਨਿਕ ਅਕਾਸ ਅਨਿਕ ਪਾਤਾਲ॥*
*ਅਨਿਕ ਮੁਖੀ ਜਪੀਐ ਗੋਪਾਲ॥*

... ... ...

*ਅਨਿਕ ਪੁਰੀਆ ਅਨਿਕ ਤਹ ਖੰਡ॥*
*ਅਨਿਕ ਰੂਪ ਰੰਗ ਬ੍ਰਹਮੰਡ॥*

... ... ...

*ਅਨਿਕ ਜੁਗਾਦਿ ਦਿਨਸ ਅਰੁ ਰਾਤਿ॥*
*ਅਨਿਕ ਪਰਲਉ ਅਨਿਕ ਉਤਪਾਤਿ॥*

*(ਸਾਰੰਗ ਮ: ੫, ਪੰਨਾ ੧੨੩੬)*

ਜਦ ਇੱਕ ਅਕਾਸ਼ ਨਹੀਂ, ਸੱਤ ਅਕਾਸ਼ ਨਹੀਂ, ਅਨੇਕ, ਬੇਅੰਤ ਹਨ ਤਾਂ ਇਸ ਪੰਛੀ ਦਾ ਆਲ੍ਹਣਾ (Nest) ਲੱਭਣਾ ਅਤਿਅੰਤ ਹੀ ਮੁਸ਼ਕਲ ਹੋ ਜਾਂਦਾ ਹੈ। ਹਾਂ ਜੀ, ਇਹ ਘਾਟੀ ਔਘਟ, ਰਸਤਾ ਬਿਖਮ ਤੇ ਮੰਜ਼ਿਲ ਕਠਿਨ ਹੈ, ਤੇ ਜੇ ਮੇਰੇ ਹੱਥ ਵਿੱਚ ਜਾਗਦੀ ਜੋਤ ਗੁਰੂ-ਗ੍ਰੰਥ ਜੀਉ ਨਾ ਹੁੰਦੇ ਤਾਂ ਇਸ ਟੀਸੀ ਉਪਰ ਪਹੁੰਚਣਾ ਛੱਡ, ਸਿਰ ਚੱਕ ਕੇ ਤੱਕਣਾ ਵੀ ਡਾਢਾ ਮੁਸ਼ਕਿਲ ਸੀ। ਪਰ ਗੁਰੂ ਮੇਰੇ ਅੰਗ-ਸੰਗ ਸਨ, ਸਿਮਰਨ ਦੀ ਹੀ ਲੋੜ ਸੀ—

*"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*
*ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥*

*(ਆਸਾ ਮ: ੫, ਪੰਨਾ ੨੯੪)*

ਜਿਉਂ-ਜਿਉਂ ਸਿਮਰਨ ਦੀ ਮੰਜ਼ਿਲ ਨੇੜੇ ਹੋਈ, ਤਿਉਂ-ਤਿਉਂ ਮਾਨੋ ਇੱਕ ਅਕਾਸ਼ ਵਿੱਚੋਂ ਲੰਘ ਦੂਜੇ ਅਕਾਸ਼ ਚੜ੍ਹਦਾ ਗਿਆ, ਤੇ ਦੂਜੇ ਵਿੱਚੋਂ ਤੀਜੇ ਵਿੱਚ। ਇਸ ਤਰ੍ਹਾਂ ਬੇਅੰਤ ਅਕਾਸ਼ ਟੱਪ ਮੈਂ ਇੱਕ ਦਿਨ ਵੱਡੇ ਦੋ-ਰਾਹੇ (Cross Way) 'ਤੇ ਜਾ ਪੁੱਜਾ। ਇਥੇ ਦੋ ਰਸਤੇ ਨਿਖੜਦੇ ਸਨ; ਇੱਕ ਰਸਤਾ ਤਾਂ ਉਪਰ ਵੱਲ ਚੜ੍ਹਦਾ ਸੀ ਤੇ ਦੂਜਾ ਹੇਰ-ਫੇਰ ਪਾਕੇ ਹੇਠਾਂ ਆਉਂਦਾ ਸੀ। ਇਸ ਦੋ-ਰਾਹੇ ਉਪਰ, ਮੈਨੂੰ ਯਾਦ ਹੈ, ਮੈਨੂੰ ਮੇਰੇ ਪਿਆਰੇ ਮਹਾਂ ਕ੍ਰਿਪਾਲੂ ਪਿਤਾ ਗੁਰੂ ਅਮਰ ਦਾਸ ਜੀ ਆ ਮਿਲੇ। ਰੱਬੀ ਰੌਂ ਵਿੱਚ ਮਸਤ, ਰੰਗ ਨਾਲ ਰੰਗੇ ਹੋਏ, ਨੂਰੋ ਨੂਰ। ਪਰ ਨੂਰ ਹੋਣ ਉਪਰ ਵੀ ਉਨ੍ਹਾਂ ਦੀ ਸੁਵੰਨੜੀ ਦੇਹੀ ਵਿੱਚ ਮੋਮ ਵਰਗਾ ਨਰਮ ਦਿਲ ਸੀ ਜੋ ਆਪਣੇ ਗੁਰਸਿੱਖਾਂ ਦੀ ਬਿਰਹੋਂ ਦੀ ਅੱਗ ਨਾਲ ਝਟ-ਪਟ ਪੰਘਰ ਜਾਂਦਾ ਸੀ। ਮੈਂ ਉਨ੍ਹਾਂ ਨੂੰ ਅਗਾਹਾਂ ਦਾ ਰਸਤਾ ਪੁੱਛਿਆ। ਮੈਂ ਬੱਚਾ ਸਾਂ, ਬਾਲਕ ਸਾਂ, ਘਾਟੀ ਔਖੀ ਸੀ, ਪਰਮ-ਪਿਤਾ ਜੀ ਨੇ 'ਬੱਚੀ' ਨੂੰ, ਭੁੱਲੀ ਰੂਹ (ਜਿੰਦੜੀ) ਨੂੰ ਉਂਗਲ ਲਾ ਲਿਆ ਤੇ ਜਿਸ ਤਰ੍ਹਾਂ ਬਾਪ ਆਪਣੀ ਪੁੱਤਰੀ ਨੂੰ ਗਲ ਲਾਉਂਦਾ ਹੈ ਉਸੇ ਤਰ੍ਹਾਂ ਗਲ ਲਾ ਕੇ ਮੈਨੂੰ ਚੁੰਮਿਆ। ਪਰ ਬੱਚੀ ਮੈਲੀ ਕੁਚੈਲੀ ਸੀ, ਰੋਂਦੀ ਸੀ ਤੇ ਰੋ-ਰੋ ਕੇ ਬਿਹਬਲ ਹੁੰਦੀ ਸੀ। ਮੈਨੂੰ ਯਾਦ ਹੈ ਕਿ ਰੋ-ਰੋ ਕੇ ਉਸ ਦੀਆਂ ਘਿੱਘੀਆਂ ਬਹਿ ਗਈਆਂ। ਫਿਰ ਰੋਈ ਤੇ ਜ਼ਰਾ ਬੇਹੋਸ਼ ਹੋ ਗਈ। ਜਦ ਹੋਸ਼ ਆਉਣ 'ਤੇ ਅੱਖਾਂ ਖੁੱਲ੍ਹੀਆਂ ਤਾਂ ਕੀ ਦੇਖਦੀ ਹੈ ਕਿ ਉਹ ਕ੍ਰਿਪਾਲੂ ਪਿਤਾ ਦੀ ਗੋਦ ਵਿੱਚ ਹੀ ਹੈ ਤੇ ਮਿਹਰ ਦੀ ਝੜੀ ਉਸ ਉਪਰ ਹੋ ਰਹੀ ਹੈ। ਮਿਹਰ ਦੇ ਤ੍ਰਾਣ ਉਠਕੇ, ਚਰਣ-ਕਮਲ ਗੁਰਾਂ ਜੀ ਦੇ ਪਰਸ ਕੇ, ਨਿਮਾਣੀ, ਨਿਤਾਣੀ, ਭੁੱਲੜ ਬੱਚੀ ਪਿਤਾ ਕੋਲੋਂ ਪ੍ਰੀਤਮ ਦੇ ਮਿਲਣ ਦਾ ਰਾਹ ਫਿਰ ਪੁੱਛਣ ਲੱਗੀ। ਪਿਤਾ ਨੇ ਫਿਰ ਕੰਠ ਲਾਇਆ ਤੇ ਪਿਆਰ ਨਾਲ ਬੱਚੀ ਨੂੰ ਦੱਸਣ ਲੱਗੇ—

*'ਆਪਣੇ ਪਿਰ ਕੈ ਰੰਗਿ[1] ਰਤੀ ਮੁਈਏ[2] ਸੋਭਾਵੰਤੀ ਨਾਰੇ॥*
*ਸਚੈ ਸਬਦਿ ਮਿਲਿ ਰਹੀ 'ਮੁਈਏ' ਪਿਰੁ ਰਾਵੇ[3] ਭਾਇ ਪਿਆਰੇ॥*
*ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ॥*
*ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ॥*
*[4]ਸਾ-ਧਨ ਸਬਦਿ ਸੁਹਾਈ ਪ੍ਰੇਮ ਕਸਾਈ, ਅੰਤਰਿ ਪ੍ਰੀਤਿ ਪਿਆਰੀ॥*

---

੧. ਪਿਆਰ।
੨. ਪਿਆਰ ਨਾਲ ਬੱਚੀ ਨੂੰ ਮੁਈਏ ਆਖਿਆ ਜਾਂਦਾ ਹੈ।
੩. ਪ੍ਰੇਮ ਨਾਲ।
੪. ਉਹ ਇਸਤ੍ਰੀ ਭਾਵ ਜਗਿਆਸੂ ਜੀਵਨ-ਰੂਹ।

*ਨਾਨਕ ਸਾ ਧਨ ਮੇਲਿ ਲਈ ਪਿਰਿ*
*ਆਪੇ ਸਾਚੈ ਸਾਹਿ ਸਵਾਰੀ॥*
*'ਨਿਰਗੁਣ-ਵੰਤੜੀਏ' ਪਿਰੁ ਦੇਖਿ ਹਦੂਰੇ ਰਾਮ॥*
*ਗੁਰਮੁਖਿ ਜਿਨੀ ਰਾਵਿਆ 'ਮੁਈਏ'*
*ਪਿਰੁ ਰਵਿ[੧] ਰਹਿਆ ਭਰਪੂਰੇ ਰਾਮ॥*
*ਪਿਰੁ ਰਵਿ ਰਹਿਆ ਭਰਪੂਰੇ ਵੇਖ ਹਜੂਰੇ*
*ਜੁਗਿ ਜੁਗਿ ਏਕੋ ਜਾਤਾ॥*
*ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ,*
*ਮਿਲਿਆ ਕਰਮ ਬਿਧਾਤਾ॥*
*ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ,*
*ਹਰਿ ਸਰਿ ਰਹੀ ਭਰਪੂਰੇ॥*
*ਨਾਨਕ ਕਾਮਣਿ ਸਾ ਪਿਰ ਭਾਵੈ*
*ਸਬਦੇ ਰਹੈ ਹਦੂਰੇ॥੨॥*
*ਸੋਹਾਗਣੀ ਜਾਇ ਪੂਛਹੁ 'ਮੁਈਏ'*
*ਜਿਨੀ ਵਿਚਹੁ ਆਪੁ ਗਵਾਇਆ॥*
*ਪਿਰ ਕਾ ਹੁਕਮੁ ਨ ਪਾਇਓ 'ਮੁਈਏ'*
*ਜਿਨੀ ਵਿਚਹੁ ਆਪੁ ਨ ਗਵਾਇਆ॥*
*ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ,*
*ਰੰਗ ਸਿਉ ਰਲੀਆ[੨] ਮਾਣੈ॥*
*ਸਦਾ ਰੰਗਿ ਰਾਤੀ ਸਹਜੇ ਮਾਤੀ*
*ਅਨਦਿਨੁ ਨਾਮੁ ਵਖਾਣੈ॥......*
*ਹਉਮੈ ਮਾਰਿ 'ਮੁਈਏ'*
*ਤੂ ਚਲੁ ਗੁਰ ਕੈ ਭਾਏ॥*
*ਹਰਿ ਵਰੁ ਰਾਵਹਿ ਸਦਾ 'ਮੁਈਏ'*
*ਨਿਜ ਘਰਿ ਵਾਸਾ ਪਾਏ॥*
*ਨਿਜ ਘਰਿ ਵਾਸਾ ਪਾਏ ਸਬਦੁ ਵਜਾਏ*
*ਸਦਾ ਸੁਹਾਗਣਿ ਨਾਰੀ॥*

*(ਵਡਹੰਸ ਮ: ੩ ਛੰਤ, ਪੰਨਾ ੫੬੭)*

ਇਹ ਸਿਖਿਆ ਮੈਨੂੰ ਇਸ ਤਰ੍ਹਾਂ ਲੱਗੀ ਜਿਸ ਤਰ੍ਹਾਂ ਕੋਈ ਪ੍ਰੇਮ ਦੀਆਂ ਚਾਬਕਾਂ ਮਾਰਦਾ ਹੈ। ਨਹੀਂ ਨਹੀਂ, ਇਹ ਚਾਬਕਾਂ ਤਾਂ ਨਹੀਂ ਸਨ, ਇਹ ਤਾਂ ਫੱਟੜ-ਜਿੰਦੜੀ

---

੧. ਰਵਿ, ਭਾਵ ਵਸ ਰਿਹਾ ਹੈ ਘਟਾਂ ਘਟਾਂ ਵਿਚ।

੨. ਅਨੰਦ ਮੌਜਾਂ ਮਾਣੇ।

ਨੂੰ ਮਲ੍ਹਮ ਲਾਉਣੀ ਸੀ। ਇਹ ਮਲ੍ਹਮ ਕਾਰੀ ਦੀ ਮਲ੍ਹਮ ਸੀ, ਜਿੱਥੇ ਲੱਗ ਜਾਵੇ ਚਮੁਟ ਜਾਂਦੀ ਸੀ ਤੇ ਤਦ ਉਠਦੀ ਸੀ ਜਦ ਜ਼ਖ਼ਮ ਭਰ ਜਾਵੇ। ਇਹ ਮਲ੍ਹਮ ਦਾ ਪੂਰਾ ਨੁਸਖਾ ਮੈਨੂੰ ਯਾਦ ਨਹੀਂ ਪਰ ਇੰਨਾ ਯਾਦ ਹੈ ਕਿ 'ਮੋਈਏ' ਦਾ ਮੱਖਣ ਤੇ 'ਨਿਰਗੁਣ-ਵੰਤੜੀਏ' ਦਾ ਬੋਰਿਕ ਪੌਡਰ (Boric Powder) ਇਸ ਵਿੱਚ ਜ਼ਰੂਰ ਪੈਂਦਾ ਸੀ। ਜਿਸ ਵੇਲੇ ਇਹ ਪ੍ਰੇਮ-ਚਾਬਕ ਭੋਲੀ-ਬਾਲੀ ਨੂੰ ਲੱਗਦੀ ਸੀ ਤਾਂ ਇਉਂ ਜਾਪਦਾ ਸੀ ਕਿ ਪਰਮ-ਪਿਤਾ ਜੀ ਮੁੜ-ਮੁੜ ਆਖਦੇ ਹਨ, 'ਹੇ ਮੋਈਏ! ਤੂੰ ਮਰ ਮਰ ਮਰ....ਪਰ ਇਹ ਮਾਰਨਾ ਜੀਵ ਜਾਂ ਜਿਸਮ ਨੂੰ ਮਾਰਨਾ ਨਹੀਂ ਸੀ। ਨਹੀਂ,

*'ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ॥'*
*'ਪਿਰ ਕਾ ਹੁਕਮੁ ਨ ਪਾਇਓ ਮੁਈਏ*
*ਜਿਨੀ ਵਿਚਹੁ ਆਪੁ ਨ ਗਵਾਇਆ॥'* *(ਪੰਨਾ ੫੬੮)*

ਹਾਂ ਜੀ! ਇਹ ਹਉਮੈਂ ਨੂੰ ਮਾਰਨਾ ਸੀ। ਪਤਾ ਨਹੀਂ ਇਨ੍ਹਾਂ ਤਿੰਨਾਂ ਅੱਖਰਾਂ 'ਮੁਈਏ' ਵਿੱਚ ਕੀ ਜਾਦੂ ਭਰਿਆ ਹੋਇਆ ਸੀ, ਇਹ ਮੈਨੂੰ ਮਿੱਠੇ ਲੱਗਦੇ ਸਨ। ਜਿਸ ਤਰ੍ਹਾਂ ਪਿਤਾ ਆਪਣੇ ਪੁੱਤਰ ਨੂੰ ਪਿਆਰ ਨਾਲ 'ਪੁੱਤਰੀ' ਆਖਦਾ ਹੈ- (ਗਾਛਹੁ ਪੁਤ੍ਰੀ ਰਾਜ ਕੁਆਰਿ), ਜਿਸ ਤਰ੍ਹਾਂ ਪਤੀ ਆਪਣੀ ਇਸਤਰੀ ਨੂੰ 'ਪਿਆਰੜੀ' ਆਖਦਾ ਹੈ, ਇਸੇ ਤਰ੍ਹਾਂ 'ਮੁਈਏ' ਡਾਢਾ ਪ੍ਰੇਮ-ਭਰਿਆ ਵਾਕ ਸੀ। ਉਤੋਂ ਤਾਂ ਇਉਂ ਨਜ਼ਰ ਆਉਂਦਾ ਸੀ ਕਿ ਇਹ ਮਰਨਾ ਹੈ, ਪਰ ਦਿਲੋਂ ਇਉਂ ਨਜ਼ਰ ਆਉਂਦਾ ਸੀ ਜਿਸ ਤਰ੍ਹਾਂ ਪਿਤਾ ਜੀ ਆਖ ਰਹੇ ਹਨ, 'ਹੇ ਮੁਈਏ, ਤੂੰ ਮਰ ਕੇ ਜੀ। ਜੀ, ਸਦਾ ਜੀ, ਕਿਉਂਕਿ ਇਸ ਰਸਤੇ ਜ਼ਿੰਦਗੀ ਦਾ ਰਾਹ ਹੈ, ਇਹ ਰਾਹ ਅੰਮ੍ਰਿਤ-ਕੁੰਡ ਨੂੰ ਜਾਂਦਾ ਹੈ! ਹਾਂ ਜੀ, 'ਮੁਈਏ' ਦਾ ਵਾਕ ਮੈਨੂੰ ਇਸ ਅਵਸਥਾ ਵਿੱਚ ਮਾਖਿਉਂ ਜਿੰਨਾ ਮਿੱਠਾ ਲੱਗਦਾ ਸੀ। ਹਾਂ ਜੀ, ਸੱਚਮੁੱਚ ਜੀਵਣ-ਗੁੜ੍ਹਤੀ ਹੈ! ਤੇ 'ਨਿਰਗੁਣ-ਵੰਤੜੀਏ' ਵੀ ਮੁੜ-ਮੁੜ ਮੈਨੂੰ ਇਹ ਹੀ ਉਪਦੇਸ਼ ਦਿੰਦਾ ਸੀ। ਕੀ? ਆਖਦਾ ਸੀ ਕਿ ਜਦ ਤੋੜੀ ਤੈਨੂੰ ਆਪਣੇ ਗੁਣਾਂ ਦਾ ਅਭਿਮਾਨ ਹੈ ਤੈਨੂੰ ਬੀ.ਏ., ਐਮ.ਏ. ਦਾ ਅਭਿਮਾਨ ਹੈ, ਤੈਨੂੰ ਨੌਕਰੀ ਚਾਕਰੀ ਤੇ ਡਿਗਰੀਆਂ ਦਾ ਅਭਿਮਾਨ ਹੈ, ਤੈਨੂੰ ਆਪਣੇ ਰੱਥਾਂ, ਹਾਥੀਆਂ ਤੇ ਘੋੜਿਆਂ ਦਾ ਅਭਿਮਾਨ ਹੈ, ਤੈਨੂੰ ਪੁੱਤਰਾਂ, ਧੀਆਂ, ਸਾਕ ਸੰਬੰਧੀਆਂ ਤੇ ਹੋਰ ਧੜਿਆਂ ਦਾ ਅਭਿਮਾਨ ਹੈ ਤਦ ਤੋੜੀ ਵਾਹਿਗੁਰੂ ਤੇਰੇ ਕੋਲੋਂ ਕਰੋੜਾਂ ਕੋਹ ਦੂਰ ਹੈ। ਇਹ ਅਭਿਮਾਨ ਮਾਨੋ ਤੇਰੇ ਗਲ ਵਿੱਚ ਲੋਹੇ ਦੀਆਂ ਜ਼ੰਜੀਰਾਂ ਹਨ, ਇਹ ਹਉਮੈਂ ਮਾਨੋ ਤੇਰੇ ਪੈਰੀਂ ਬੇੜੀਆਂ ਹਨ, ਇਹ ਅਭਿਮਾਨ ਮਾਨੋ ਕਿਸ਼ਤੀ ਵਿੱਚ ਵੱਟੇ ਹਨ ਜੋ ਉਸ ਨੂੰ ਡੋਬ ਰਹੇ ਹਨ, ਇਹ ਹਉਮੈਂ ਤੇਰਾ ਇੰਨਾ ਗੁੱਝਾ ਵੈਰੀ ਹੈ ਜਿੰਨੀ ਕਿ ਗੁੱਝੀ ਬਸੰਤਰ (ਅੱਗ) ਜੋ ਲੱਕੜੀ ਵਿੱਚ ਲੁਕੀ ਰਹਿੰਦੀ ਹੈ ਤੇ ਆਪਣੇ ਵਕਤ ਉਪਰ ਜੰਗਲਾਂ ਦੇ ਜੰਗਲ ਸਾੜ ਛੱਡਦੀ ਹੈ। ਮੁਈਏ! ਇਨ੍ਹਾਂ ਅਭਿਮਾਨਾਂ ਨੂੰ ਮਾਰ। ਗੁਣਾਂ ਨੂੰ ਛੱਡ ਕੇ ਔਗੁਣਾਂ ਨੂੰ ਨਹੀਂ ਪਕੜਨਾ, ਨਹੀਂ, ਗੁਣ-ਔਗੁਣ ਦੋਹਾਂ ਤੋਂ ਪਾਰ 'ਨਿਰਗੁਣ ਵੰਤੜੀ' ਬਣਨਾ ਹੈ ਕਿਉਂਕਿ ਧੁੱਪ-ਛਾਂ ਦੋਵੇਂ ਬੰਧਨ ਹਨ। ਔਗੁਣਾਂ ਦੀਆਂ ਬੇੜੀਆਂ ਤਾਂ ਲੋਹੇ ਦੀਆਂ ਹੁੰਦੀਆਂ ਹਨ ਜੋ

ਜੇਲ੍ਹਖ਼ਾਨੇ ਦੇ ਕੈਦੀਆਂ ਨੂੰ ਪਾਈਦੀਆਂ ਹਨ, ਪਰ ਗੁਣਾਂ ਦੀਆਂ ਬੇੜੀਆਂ ਸੋਨੇ ਦੀਆਂ ਹਨ ਜੋ ਰਾਜੇ, ਮਹਾਰਾਜੇ, ਪੰਡਤਾਂ ਨੂੰ ਪੈਂਦੀਆਂ ਹਨ, ਪਰ ਬੇੜੀਆਂ-ਬੇੜੀਆਂ ਹੀ ਹਨ ਭਾਵੇਂ ਲੋਹੇ ਦੀਆਂ ਹੋਣ ਭਾਵੇਂ ਸੋਨੇ ਦੀਆਂ! ਇਸ ਕਰਕੇ ਅਸਾਂ ਲੋਹੇ ਤੇ ਸੋਨੇ ਦੀਆਂ ਬੇੜੀਆਂ ਤੋਂ ਪਾਰ ਟੱਪਣਾ ਹੈ। ਮੈਨੂੰ ਯਾਦ ਹੈ ਕਿ ਇਹ ਦੋ ਪਦ 'ਮੁਈਏ' ਤੇ 'ਨਿਰਗੁਣ ਵੰਤੜੀਏ' ਮੇਰੇ ਮੱਸਿਆ ਵਰਗੇ ਕਾਲੇ ਹਿਰਦੇ ਉਪਰ ਇਸ ਤਰ੍ਹਾਂ ਚਮਕਦੇ ਸਨ ਜਿਸ ਤਰ੍ਹਾਂ ਧ੍ਰੂ ਤੇ ਬੁੱਧ ਤਾਰੇ ਰਾਤ ਨੂੰ ਅਕਾਸ਼ ਉਪਰ ਜਗਮਗ-ਜਗਮਗ ਕਰਦੇ ਹੋਏ ਪੈਲਾਂ ਪਾਉਂਦੇ ਹਨ। ਨਹੀਂ, ਨਹੀਂ, ਇਹ ਜਗਦੀਆਂ ਜੋਤਾਂ ਹੀ ਨਹੀਂ ਸਨ ਇਹ ਉਹ ਸਮੁੰਦਰੀ ਮਸ਼ਾਲਾਂ (Light Houses) ਸਨ ਜੋ ਰਾਤ ਵੇਲੇ ਜਹਾਜ਼ਾਂ ਤੇ ਅਗਨਬੋਟਾਂ ਨੂੰ ਸਿੱਧਾ ਰਾਹ ਦੱਸਦੀਆਂ ਹਨ ਤੇ ਉਨ੍ਹਾਂ ਨੂੰ ਪੱਥਰ ਦੀਆਂ ਚਟਾਨਾਂ ਤੋਂ ਬਚਾਉਂਦੀਆਂ ਹਨ। ਭਾਵ ਇਹ ਕਿ ਇਸ ਅਵਸਥਾ ਵਿੱਚ 'ਮੁਈਏ' ਤੇ 'ਨਿਰਗੁਣ ਵੰਤੜੀਏ' ਦੇ ਮਿੱਠੇ ਮਹਾਂਵਾਕ ਮੇਰੇ ਆਗੂ (Leader) ਹੋ ਟੁਰੇ। ਇਹ ਮੈਨੂੰ ਅਗਾਹਾਂ ਨੂੰ ਖਿੱਚਦੇ ਸਨ ਤੇ ਮੇਰੇ ਪੈਰ ਨਿਤਾਣੇ ਹੋਣ ਕਰਕੇ ਡਿੱਗ-ਡਿੱਗ ਪੈਂਦੇ ਸਨ। ਪਰ ਨਿਓਟਿਆਂ ਦੀ ਓਟ ਗੁਰੂ ਆਪ ਹੈ, ਨਿਆਸਰਿਆਂ ਦਾ ਆਸਰਾ ਵੀ ਉਹ ਆਪ ਹੈ, ਇਸ ਕਰਕੇ ਔਝੜ ਭੁੱਲੇ ਨੂੰ ਰਾਹ ਨਜ਼ਰ ਆਉਣ ਲੱਗ ਪਿਆ। ਪਰ ਇਸ ਰਸਤੇ ਵਿੱਚ ਸੱਪ-ਠੂਹੇਂ ਆਦਿ ਬਹੁਤ ਸਨ ਜੋ ਚੱਪੇ-ਚੱਪੇ ਉਪਰ ਜਗਿਆਸੂਆਂ ਨੂੰ ਆ ਘੇਰਦੇ ਸਨ ਤੇ ਕੀ ਮਜਾਲ ਕਿ ਉਹ ਆਪਣੀਆਂ ਅੱਖਾਂ ਰਤਾ ਭਰ ਵੀ ਚੁੱਕ ਸਕਣ। ਇਨ੍ਹਾਂ ਔਕੜਾਂ ਤੋਂ ਘਾਬਰ ਕੇ ਮੈਂ ਫਿਰ ਆਪਣੇ ਪਰਮ ਪਿਤਾ ਮਿਹਰਾਂ ਦੇ ਦਾਤੇ ਗੁਰੂ ਅਮਰਦਾਸ ਜੀ ਕੋਲੋਂ ਪੁੱਛਿਆ ਕਿ ਪਿਤਾ ਜੀ! ਇਨ੍ਹਾਂ ਸੱਪਾਂ ਆਦਿ ਦੁਸ਼ਟਾਂ ਦਾ ਕੀ ਇਲਾਜ ਹੈ, ਇਨ੍ਹਾਂ ਨੂੰ ਕਿਸ ਤਰ੍ਹਾਂ ਮਾਰਿਆ ਜਾਵੇ ਜਾਂ ਰੋਕਿਆ ਜਾਵੇ? ਲੋਕੀਂ ਆਖਦੇ ਹਨ ਕਿ ਇੱਕ 'ਗਰੁੜ' ਪੰਛੀ ਹੈ ਜੋ ਇਨ੍ਹਾਂ ਵੈਰੀਆਂ ਨੂੰ ਮਾਰਦਾ ਹੈ! ਤਾਂ ਪਿਤਾ ਜੀ ਨੇ ਇਉਂ ਉੱਤਰ ਦਿੱਤਾ—

*'ਮਾਇਆ[1] ਭੁਇਅੰਗਮੁ ਸਰਪੁ ਹੈ*
*ਜਗੁ ਘੇਰਿਆ ਬਿਖੁ ਮਾਇ॥*
*ਬਿਖੁ ਕਾ ਮਾਰਣੁ ਹਰਿ ਨਾਮੁ ਹੈ*
*ਗੁਰ 'ਗਰੁੜ' ਸਬਦੁ ਮੁਖਿ ਪਾਇ॥'*

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੫)*

ਤਾਂ ਪਤਾ ਲੱਗਾ ਕਿ ਭੁਇਅੰਗਮ ਭਾਵ ਜਿਸ ਦੇ ਅੰਗ ਪ੍ਰਿਥਵੀ (ਭੂ) ਨਾਲ ਲੱਗੇ ਹਨ ਉਹ ਸਰਪਣੀ ਹੈ, ਕਿਉਂਕਿ ਸਰਪਣੀ ਅਕਾਸ਼ ਵਿੱਚ ਨਹੀਂ ਉਡ ਸਕਦੀ। ਇਹ ਤਾਂ ਮੁੜ-ਮੁੜ ਖੁੱਡਾਂ ਵਿੱਚ ਵੜਦੀ ਹੈ ਅਤੇ ਚਾਹੁੰਦੀ ਹੈ ਕਿ ਹੋਰ ਜੀਆ-

---

੧. ਭੁਇਅੰਗਮ ਦਾ ਭਾਵ ਹੈ ਜਿਸ ਦਾ ਅੰਗ ਜਾਂ ਪੇਟ ਪ੍ਰਿਥਵੀ (ਭੂ) ਨਾਲ ਲੱਗਾ ਹੋਇਆ ਹੋਵੇ; ਸਰਪਣੀ ਜਾਂ ਮਾਇਆ।

ਜੰਤ ਵੀ ਇਸ ਵਾਂਗ ਪ੍ਰਿਥਵੀ ਭਾਵ ਮਾਇਆ ਨਾਲ ਲਿਪਟੇ ਰਹਿਣ ਤੇ ਅਕਾਸ਼ (ਆਤਮਾ) ਵੱਲ ਉਡਾਰੀ ਨਾ ਮਾਰਨ। ਇਸ ਮਹਾਂ ਭਿਆਨਕ ਸਰਪਣੀ ਨੂੰ ਕਾਬੂ ਕਰਨ ਵਾਲੀ ਬੱਸ ਇੱਕੋ ਹੀ ਬੰਦੂਕ ਹੈ, ਕੀ? ਸਿਮਰਨ ਜਾਂ ਹਰਿਨਾਮ-ਪਰ ਹਰਿ ਨਾਮ ਦੀ ਉਹ ਅਵਸਥਾ ਜਿਸ ਨੂੰ 'ਸ਼ਬਦ' ਆਖਿਆ ਗਿਆ ਹੈ, ਭਾਵ ਜਿਸ ਵਕਤ ਲੂੰ-ਲੂੰ ਵਿੱਚੋਂ, ਰਗ-ਰਗ ਵਿੱਚੋਂ, ਸੁਆਸ-ਸੁਆਸ ਵਿੱਚੋਂ ਨਾਮ ਦੀ ਅਟੁੱਟ ਧਾਰ ਛਾਲਾਂ ਮਾਰਕੇ ਨਿਕਲੇ। ਇਸ ਕਰਕੇ 'ਗਰੁੜ' ਕੀ ਹੈ? ਗਰੁੜ ਸ਼ਬਦ ਹੈ—'ਸ਼ਬਦ' ਦੀ ਉਹ ਅਵਸਥਾ ਜੋ ਹਉਮੈਂ ਨੂੰ ਮਾਰਦੀ ਤੇ 'ਮੋਈਏ' ਜਾਂ 'ਨਿਰਗੁਣ-ਵੰਤੜੀਏ' ਦੀ ਪਦਵੀ ਉਪਰ ਪਹੁੰਚਾਉਂਦੀ ਹੈ। ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀਉ ਆਪਣੀ ਪਵਿੱਤਰ ਬਾਣੀ ਦੁਆਰਾ ਦੱਸਦੇ ਹਨ ਕਿ ਮਨ ਡਾਢਾ ਚੰਚਲ ਹੈ; ਬਾਂਦਰ ਵਾਂਗ ਸਾਨੂੰ ਦਸਾਂ ਵਿੱਚ ਖ਼ਰਾਬ ਕਰਦਾ ਹੈ ਜਾਂ ਮਸਤ ਹਾਥੀ ਵਾਂਗ ਸੁਆਰ ਨੂੰ ਹੇਠਾਂ ਡੇਗਦਾ ਹੈ। ਇਸ ਨੂੰ ਕਿਸੇ ਤਰ੍ਹਾਂ ਕਾਬੂ ਕਰਨਾ ਜ਼ਰੂਰੀ ਹੈ।

*'ਮਨ ਗੁਰਮਤਿ ਚਾਲ ਚਲਾਵੈਗੋ॥*
*ਜਿਉ ਮੈਗਲੁ[1] ਮਸਤੁ ਦੀਜੈ ਤਲਿ ਕੁੰਡੇ*
*ਗੁਰ ਅੰਕਸੁ[2] 'ਸਬਦ' ਦ੍ਰਿੜਾਵੈਗੋ॥੧॥ ਰਹਾਉ॥*
*ਚਲਤੌ ਚਲੈ ਚਲੈ ਦਹ ਦਹ ਦਿਸਿ*
*ਗੁਰੁ ਰਾਖੈ ਹਰਿ ਲਿਵ ਲਾਵੈਗੋ॥*
*ਸਤਿਗੁਰੁ 'ਸਬਦੁ' ਦੇਇ ਰਿਦ ਅੰਤਰਿ*
*ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥*
*ਬਿਸੀਅਰ[3] ਬਿਸੂ ਭਰੇ ਹੈ ਪੂਰਨ*
*ਗੁਰੁ 'ਗਰੁੜ' 'ਸਬਦੁ' ਮੁਖਿ ਪਾਵੈਗੋ॥*
*ਮਾਇਆ ਭੁਇਅੰਗ[4] ਤਿਸੁ ਨੇੜਿ ਨ ਆਵੈ*
*ਬਿਖੁ ਝਾਰਿ[5] ਝਾਰਿ ਲਿਵ ਲਾਵੈਗੋ॥੨॥*
*ਸੁਆਨੁ[6] ਲੋਭੁ ਨਗਰ ਸਹਿ ਸਬਲਾ[7]*
*ਗੁਰੁ ਖਿਨ ਮਹਿ ਮਾਰਿ ਕਢਾਵੈਗੋ॥*
.... .... ....

---

੧. ਹਾਥੀ।
੨. ਲੋਹਾ (ਕੁੰਡਾ) ਹਾਥੀ ਨੂੰ ਕਾਬੂ ਕਰਨ ਵਾਲਾ।
੩. ਬਹੁਤ ਵਿਸ ਵਾਲੇ ਬਿੱਛੂ।
੪. ਸੱਪ।
੫. ਜ਼ਹਿਰ ਕੱਢ ਕੇ ਲਿਵ ਲਾਉਣਗੇ।
੬. ਕੁੱਤਾ।
੭. ਤਾਕਤਵਰ।

*ਲਾਹਾ[1] ਨਾਮੁ ਗੁਰਮਤਿ ਲੈ ਚਾਲਹੁ,*
*ਹਰਿ ਦਰਗਹ ਪੈਧਾ ਜਾਵੈਗੋ॥'* (ਕਾਨੜਾ ਮ: ੪, ਪੰਨਾ ੧੩੧੦)

ਹੁਣ ਨਿਸ਼ਚਾ ਹੋਇਆ ਕਿ ਸਚਮੁੱਚ ਗਰੁੜ ਪੰਛੀ ਜਿਸ ਦੀ ਤਲਾਸ਼ ਸੀ, 'ਸਬਦ' ਅਰਥਾਤ 'ਨਾਮ-ਪ੍ਰਗਾਸ' ਹੀ ਹੈ, ਪਰ ਪ੍ਰਗਾਸ ਦੀ ਉਹ ਅਵਸਥਾ ਜਦ ਹਉਮੈਂ, ਮੈਂ, ਤੂੰ, ਮਮਤਾ ਦੀ ਮਸ, ਸਿਆਹੀ ਜਾਂ ਜ਼ੰਗਾਲ (Rust) ਘੁਲਣ ਲੱਗ ਪਵੇ। ਸ਼ਬਦ (ਨਾਮ) ਉਹ ਰਸਾਇਣ ਹੈ ਜੋ ਸੋਨੇ-ਚਾਂਦੀ ਜਿੰਨੀ ਕਰੜੀ ਧਾਤ ਨੂੰ ਵੀ ਸਾੜ ਛੱਡਦੀ ਹੈ। ਮਾਇਆ ਸਰਪਣੀ ਹੈ, ਇਸ ਨੂੰ ਮਾਰਨ ਵਾਲਾ ਗੁਪਤ-ਪੰਛੀ ਵੀ ਸ਼ਬਦ ਭਾਵ 'ਨਾਮ' ਹੈ—

*'ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥*
*ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗ ਲੋਇ॥*
(ਸਿਰੀ ਰਾਗੁ ਮ: ੧, ਪੰਨਾ ੬੩)

*ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥*
*ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥*
*ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥*
(ਸਿਰੀ ਰਾਗੁ ਮ: ੧, ਪੰਨਾ ੬੨)

*"ਗੁਰਮੁਖਿ ਆਪਣਾ ਮਨੁ ਮਾਰਿਆ*
*ਸਬਦਿ ਕਸਵਟੀ ਲਾਇ॥"* (ਸਿਰੀ ਰਾਗੁ ਵਾਰ ਮ: ੩, ਪੰਨਾ ੮੭)

ਤਾਂ ਪਤਾ ਲੱਗਾ ਕਿ ਮਨ ਦੇ ਮਾਰਨ ਦੀ ਸੱਚੀ ਕਸਵੱਟੀ ਸ਼ਬਦ ਭਾਵ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਸੱਚੇ ਸਾਧੂ ਹਨ ਕਿਉਂਕਿ ਉਹ ਸਾਨੂੰ ਇਸੇ ਪੰਛੀ ਵੱਲ ਖਿੱਚ ਕੇ ਲੈ ਜਾ ਰਹੇ ਹਨ—

*ਬਿਸੀਅਰ ਕਉ ਬਹੁ ਦੂਧੁ ਪੀਆਈਐ*
*ਬਿਖੁ ਨਿਕਸੈ ਫੋਲਿ ਫੁਲੀਠਾ॥੩॥*
*ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ*
*ਘਸਿ 'ਗਰੁੜੁ' ਸਬਦੁ ਮੁਖਿ ਲੀਠਾ॥*
*ਜਨ ਨਾਨਕ ਗੁਰ ਕੇ ਲਾਲੇ ਗੋਲੇ*
*ਲਗਿ ਸੰਗਤਿ ਕਰੂਆ ਮੀਠਾ॥*
(ਗਉੜੀ ਪੂਰਬੀ ਮ: ੩, ਪੰਨਾ ੧੭੧)

ਮਾਇਆ ਸਰਪਣੀ ਨੂੰ ਮਾਰਨਾ ਸੌਖੀ ਗੱਲ ਨਹੀਂ। ਇਹ ਬ੍ਰਹਮ-ਵਿਚਾਰ ਦੀ ਉੱਚੀ ਤੇ ਸੁੱਚੀ ਘਾਟੀ ਹੈ ਜਿਸ 'ਤੇ ਅੱਪੜਨ ਬਗ਼ੈਰ ਹੋਰ ਉੱਨਤੀ ਅਸੰਭਵ ਹੈ। ਸਾਰਾ ਭੇਦ ਅਧਿਆਤਮ ਵਿਦਿਆ ਦਾ ਇਹ ਹੈ ਕਿ ਕਿਸੇ ਤਰ੍ਹਾਂ ਇਹ ਮਰੇ। ਜੋ ਇਸ ਨੂੰ ਮਾਰਦਾ ਹੈ ਅਸਲੀ ਸੂਰਾ ਵਰਿਆਮ ਬਹਾਦਰ ਉਹੀ ਹੈ—

---

੧. ਨਫ਼ਾ।

*'ਜੋ [1]ਇਸੁ ਮਾਰੇ ਸੋਈ ਸੂਰਾ॥*
*ਜੋ ਇਸੁ ਮਾਰੇ ਸੋਈ ਪੂਰਾ॥*
*ਜੋ ਇਸੁ ਮਾਰੇ ਤਿਸਹਿ ਵਡਿਆਈ॥*
*ਜੋ ਇਸ ਮਾਰੇ ਤਿਸ ਕਾ ਦੂਖੁ ਜਾਈ॥੧॥*

... ... ...

*ਜੋ ਇਸੁ ਮਾਰੇ ਤਿਸ ਕਉ ਭਉ ਨਾਹਿ॥*
*ਜੋ ਇਸੁ ਮਾਰੇ ਸੁ ਨਾਮ ਸਮਾਹਿ॥*
*ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ॥*
*ਜੋ ਇਸੁ ਮਾਰੇ ਸੁ ਦਰਗਹ ਸਿਝੈ॥੨॥*
*ਜੋ ਇਸੁ ਮਾਰੇ ਸੋ ਧਨਵੰਤਾ॥*
*ਜੋ ਇਸੁ ਮਾਰੇ ਸੋ ਪਤਿਵੰਤਾ॥*
*ਜੋ ਇਸੁ ਮਾਰੇ ਸੋਈ ਜਤੀ॥*
*ਜੋ ਇਸੁ ਮਾਰੇ ਤਿਸੁ ਹੋਵੈ ਗਤੀ॥੩॥*

... ... ...

*ਇਸੁ ਮਾਰੀ ਬਿਨੁ ਥਾਇ ਨ ਪਰੈ॥*
*ਕੋਟਿ ਕਰਮ ਜਾਪ ਤਪ ਕਰੈ॥'*

*(ਗਉੜੀ ਮ: ੫, ਪੰਨਾ ੨੩੭)*

ਸ੍ਰੀ ਪੰਚਮ ਪਾਤਸ਼ਾਹ ਜੀ ਦੱਸਦੇ ਹਨ—

*'ਗੁਰਿ ਦੁਬਿਧਾ ਜਾ ਕੀ ਹੈ ਮਾਰੀ॥*
*ਕਹੁ ਨਾਨਕ ਸੋ ਬ੍ਰਹਮ ਬੀਚਾਰੀ॥*

ਹਾਂ ਜੀ, ਓਹਾ ਹੀ ਬ੍ਰਹਮ ਗਿਆਨੀ ਜਾਂ ਬ੍ਰਹਮ-ਬੀਚਾਰੀ ਹੈ ਜੋ ਹਉਮੈਂ ਮਾਰਦਾ ਹੈ।

ਹਉਮੈਂ, ਮਮਤਾ ਨੂੰ ਮਾਰਨ ਵਾਸਤੇ ਹੀ ਸੱਭੇ ਯਤਨ ਹਨ, ਸੱਭੇ ਜਾਪ-ਤਾਪ ਹਨ। ਹਉਮੈਂ ਮਾਰਨ ਲਈ ਹੀ ਸਾਰੇ ਦੀਨ ਮਜ਼੍ਹਬ ਰਚੇ ਹੋਏ ਹਨ। ਕੋਈ ਮਾਰਗ ਸਿੱਧੇ ਹੁੰਦੇ ਹਨ, ਕੋਈ ਪੁੱਠੇ। ਮਹਾਤਮਾ ਬੁੱਧ (Budha) ਜੀ ਮਹਾਰਾਜ ਨੇ ਮਾਇਆ ਦੇ ਮਾਰਨ ਲਈ ਇੱਕ ਲੰਮਾ-ਚੌੜਾ ਰਸਤਾ ਦੱਸਿਆ ਹੈ ਜਿਸ ਨੂੰ 'ਅੱਠਾਂ ਧੁਰਾਂ ਵਾਲਾ ਪਹੀਆ' ਆਖਦੇ ਹਨ। (Budha's Eightfold Path or Wheel)। ਇਸੇ ਤਰ੍ਹਾਂ ਪੁਰਾਤਨ ਯੋਗ ਦੇ ਵੀ ਅੱਠ ਅੰਗ ਦੱਸੇ ਹੋਏ ਹਨ, (ਅਸ਼ਟਾਂਗ-ਯੋਗ Patanjali's Yoga)। ਪਰ ਇਨ੍ਹਾਂ ਅੱਠਾਂ ਅੰਗਾਂ ਵਿੱਚ ਜਾਣਾ ਮਾਨੋਂ ਅਠਸਠ ਘਾਟੀਆਂ ਨੂੰ ਟੱਪਣਾ ਹੈ, ਤੇ ਇੰਨਾ ਸਫ਼ਰ ਜੇ ਕੋਈ ਕਰ ਵੀ ਸਕੇ ਤਾਂ ਵੀ ਆਦਮੀ ਆਪਣੇ ਨਿਜ-ਘਰ ਨੂੰ ਨਹੀਂ ਅੱਪੜ ਸਕਦਾ। ਪਰ 'ਸਿਮਰਨ' ਦਾ ਰਸਤਾ ਸੁਖੈਨ ਤੇ ਸਿੱਧਾ

---

੧. ਹਉਮੈਂ ਨੂੰ।

ਹੈ, ਹੇਰਾਂ ਫੇਰਾਂ (Zigzags) ਨੂੰ ਛੱਡ ਇਹ 'ਸ਼ਬਦ' ਘਾਟੀ ਨੂੰ ਅਵੱਸ਼ ਜਾ ਪੁੱਜਦਾ ਹੈ—ਜਿਸ ਤਰ੍ਹਾਂ ਕੋਈ ਆਦਮੀ ਹਵਾਈ ਜਹਾਜ਼ 'ਤੇ ਚੜ੍ਹ ਆਪਣੇ ਟਿਕਾਣੇ 'ਤੇ ਘੰਟਿਆਂ ਦੀ ਬਜਾਇ ਮਿੰਟਾਂ ਵਿੱਚ ਪਹੁੰਚ ਜਾਵੇ। ਜੇ ਕਿਸੇ ਸੱਪ ਨੂੰ ਮਾਰਨਾ ਹੋਵੇ ਤਾਂ ਉਸ ਨੂੰ ਇੰਚ-ਇੰਚ ਕਰਕੇ ਵੱਢ ਦੇਣ ਨਾਲ ਸੱਪ ਨਹੀਂ ਮਰਦਾ, ਪਰ ਸਿਰੀ ਫੇਹਣ ਨਾਲ ਸੱਪ ਝੱਟ ਹੀ ਮਰ ਜਾਂਦਾ ਹੈ ਭਾਵੇਂ ਧੜ ਨਾ ਵੀ ਮਾਰਿਆ ਜਾਵੇ। ਇਸੇ ਤਰ੍ਹਾਂ ਮਾਇਆ ਸਰਪਣੀ ਅਸ਼ਟਾਂਗ-ਯੋਗ ਜਾਂ 'ਅੱਠ ਧੁਰੇ ਪਹੀਏ' ਦੇ ਚੱਕਰਾਂ ਨਾਲ ਕਾਬੂ ਨਹੀਂ ਆਉਂਦੀ, ਸਿਮਰਨ ਸ਼ਕਤੀ ਦੇ ਰਾਹੀਂ ਇਸਦੀ ਸਿਰੀ ਕਾਬੂ ਆਉਣ ਨਾਲ ਸਰਪਣੀ ਵਸ ਹੋ ਜਾਂਦੀ ਹੈ—

*ਮਾਇਆ ਹੋਈ [1]ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥*
*ਗੁਰਮੁਖਿ ਕੋਈ [2]'ਗਾਰੜੂ' ਤਿਨਿ ਮਲਿ ਦਲਿ ਲਾਈ ਪਾਇ॥*
*ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥*

*(ਪੰਨਾ ੫੧੦)*

ਮਾਇਆ ਨੂੰ ਦਲ-ਮਲ ਕਰਨ ਵਾਲੀ ਔਖਧੀ ਗਰੁੜ ਸ਼ਬਦ ਹੈ। ਜਿਸ ਨੂੰ ਇਹ ਔਖਧੀ ਲੱਭ ਗਈ ਉਸ ਦੀ ਭੁੱਖ ਦੂਰ ਹੋ ਗਈ, ਜਿਸ ਨੂੰ ਇਹ ਕਵਚ (ਰਖ) ਪ੍ਰਾਪਤ ਹੋ ਗਿਆ ਉਸ ਦੀਆਂ ਬਲਾਵਾਂ ਦੂਰ ਹੋ ਗਈਆਂ, ਜਿਸ ਨੂੰ ਇਹ ਖੀਰ ਮਿਲ ਗਈ ਉਸਦੀ ਤ੍ਰਿਸ਼ਨਾ (ਭੁੱਖ) ਬੁਝ ਗਈ, ਜਿਸ ਨੂੰ ਇਹ ਬੇੜੀ ਮਿਲ ਗਈ ਉਹ ਸੰਸਾਰ ਸਾਗਰ ਤੋਂ ਪਾਰ ਹੋ ਗਿਆ, ਜਿਸ ਨੂੰ ਇਹ ਦੀਪਕ ਮਿਲ ਗਿਆ ਉਸ ਲਈ ਅੰਧਕਾਰ ਵਿੱਚ ਗਿਆਨ-ਚਾਨਣ ਹੋ ਗਿਆ, ਜਿਸ ਦੀ ਇਹ ਤੀਜੀ-ਅੱਖ ਖੁੱਲ੍ਹ ਗਈ ਉਹ ਮਾਨੋਂ ਮਹਾਂ-ਦੇਵ ਹੋ ਗਿਆ, ਜਿਸ ਨੂੰ ਇਹ ਪਿੰਜਰਾ ਲੱਭ ਪਇਆ ਉਹ ਪੰਛੀ ਕਾਲ-ਬਿੱਲੀ ਤੋਂ ਬਚ ਗਿਆ—

*ਐਸੋ ਸਹਾਈ ਹਰਿ ਕੋ 'ਨਾਮ'॥*
*ਸਾਧਸੰਗਤਿ ਭਜੁ ਪੂਰਨ ਕਾਮ॥੧॥ ਰਹਾਉ॥*
*[3]ਬੂਡਤ ਕਉ ਜੈਸੇ ਬੇੜੀ ਮਿਲਤ*
*ਬੂਝਤ ਦੀਪਕ ਮਿਲਤ [4]ਤਿਲਤ॥*
*ਜਲਤ ਅਗਨੀ ਮਿਲਤ ਨੀਰ॥*
*ਜੈਸੇ ਬਾਰਿਕ ਮੁਖਹਿ [5]ਖੀਰ॥੧॥*

---

੧. ਸੱਪਣੀ।
੨. 'ਗਰੁੜ' ਸ਼ਬਦ ਨਾਮ ਹੈ।
੩. ਡੂਬਤ।
੪. ਤੇਲ।
੫. ਮਾਂ ਦਾ ਦੁੱਧ।

*ਜੈਸੇ ਰਣ ਮਹਿ ਸਖਾ ਭ੍ਰਾਤ॥*
*ਜੈਸੇ ਭੂਖੇ ਭੋਜਨ ਮਾਤ॥*
*ਜੈਸੇ [1]ਕਿਰਖਹਿ ਬਰਸ ਮੇਘ॥*
*ਜੈਸੇ ਪਾਲਨ ਸਰਨਿ ਸੇਂਘ॥੨॥*
*[2]'ਗਰੁੜ' ਮੁਖਿ ਨਹੀ ਸਰਪ [3]ਤ੍ਰਾਸ॥*
*[4]ਸੂਆ ਪਿੰਜਰਿ ਨਹੀਂ ਖਾਇ [5]ਬਿਲਾਸੁ॥....*
*ਬਹੁਤੁ ਓਪਮਾ ਥੋਰ ਕਹੀ॥*
*ਹਰਿ ਅਗਮ ਅਗਮ ਅਗਾਧਿ ਤੁਹੀ॥*
*ਊਚ ਮੂਚੌ ਬਹੁ ਅਪਾਰ॥*
*ਸਿਮਰਤ ਨਾਨਕ ਤਰੇ ਸਾਰ॥੪॥*

*(ਮਾਲੀ ਗਉੜਾ ਮ: ੫, ਪੰਨਾ ੯੮੬)*

ਹਾਂ ਜੀ, ਬੱਸ ਸਿਮਰਨ ਦੇ ਯਤਨ ਨਾਲ ਹੀ ਛੁਟਕਾਰਾ ਹੋ ਸਕਦਾ ਹੈ; ਸਿਮਰਨ ਦੇ ਨਾਲ ਹੀ ਸ਼ਬਦ ਜਾਂ ਰਮਤ-ਰਾਮ ਦੀ ਪ੍ਰਾਪਤੀ ਹੈ; ਸਿਮਰਨ ਨਾਲ ਹੀ ਗਰੁੜ ਪੰਛੀ ਲੱਭਦਾ ਹੈ ਤੇ ਸਿਮਰਨ ਨਾਲ ਹੀ ਮਾਇਆ ਸਰਪਣੀ ਦਾ ਸਿਰ ਫਿਸਦਾ ਹੈ। ਸਿਮਰਨ ਗੁਰਸਿੱਖੀ ਦੀ ਮਿੱਠੀ ਗੁੜ੍ਹਤੀ ਹੈ।

---

੧. ਗਰਮੀ ਰੁੱਤ ਵਿੱਚ ਮੀਂਹ।
੨. ਸ਼ਬਦ।
੩. ਡਰ
੪. ਤੋਤਾ (ਜੀਵ)
੫. ਬਿੱਲੀ ਭਾਵ ਕਾਲ।

# ੮

# ਦੋ ਪ੍ਰਕਾਰ ਦੀ ਹਉਮੈਂ

(੧ 'ਸਸਿ ਘਰਿ ਸੂਰ ਸਮਾਇਆ।')

(੨ ਇਤਿਹਾਸਕ ਗਰੁੜ।)

*[1]ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥*
*ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥੧॥*
*ਹੁਣ ਨਹੀ ਸੰਦੇਸਰੋ ਮਾਇਓ॥*
*ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ॥ ਰਹਾਉ॥*
*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ॥*
*ਮੰਦਰਿ ਚਰਿ ਕੈ [2]ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥੨॥*
*ਹਉ ਹਉ ਭੀਤਿ[3] ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*[4]ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥*
*ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥*

---

੧. ਸਭੇ ਪਾਸੇ ਬੱਦਲ ਹਨ, ਬਿਜਲੀ ਚਮਕ ਕੇ ਡਰਾ ਰਹੀ ਹੈ ਤੇ ਪੀਆ ਪ੍ਰਦੇਸ ਨੂੰ ਗਿਆ, ਭਾਵ ਮਾਇਆ ਦੀ ਘਟਾ ਹੈ ਤੇ ਪਤੀ ਪਰਮੇਸ਼ਰ ਨਹੀਂ ਦਿੱਸਦਾ।

੨. ਰਸਤਾ ਤੱਕਦੀ ਹਾਂ ਤੇ ਅੱਖਾਂ ਵਿੱਚ ਅੱਥਰੂ ਹਨ।

੩. ਹਉਮੈਂ ਦੀ ਕੰਧ ਵਿਚਕਾਰ ਹੈ, ਵਰਨਾ ਪਿਆਰਾ ਤਾਂ ਕਿਧਰੇ ਨੇੜੇ ਹੀ ਹੈ।

੪. ਭੰਬੀਰੀ ਤਿਤਰੀ (Butterfly) ਦੇ ਪਰਾਂ ਕੋਲੋਂ ਵੀ ਘੱਟ ਫ਼ਰਕ ਹੈ ਪਰ ਹਉਮੈਂ ਨੇ ਵਾਹਿਗੁਰੂ ਨੂੰ ਦੂਰ ਕੀਤਾ ਹੋਇਆ ਹੈ।

*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ*
*ਤਉ ਦਇਆਰੁ ਬੀਠਲੋ ਪਾਇਓ[1]॥੪॥ (ਸੋਰਠਿ ਮ: ੫, ਪੰਨਾ ੬੨੪)*

ਤਿੰਨ ਕੁ ਸਾਲਾਂ ਦੀ ਗੱਲ ਹੈ ਕਿ ਇੱਕ ਦਿਨ ਉਡੀਲ (Udil) ਦੇ ਸੰਘਣੇ ਦਿਆਰ ਦੇ ਬਣਾਂ ਵਿੱਚ ਮੈਂ ਇੱਕ ਪਾਰਟੀ ਸਣੇ ਕਟਾਈ ਵਾਲੇ ਬੂਟੇ ਮਾਰਕ ਕਰ ਰਿਹਾ ਸਾਂ। ਅਸੀਂ ਸਵੇਰੇ ਹੀ ਕੈਂਪ ਵਿੱਚੋਂ ਨਿਕਲ ਕੇ ਪਹਾੜ ਦੀ ਚੋਟੀ ਉੱਪਰ ਚਲੇ ਗਏ ਜਿੱਥੇ ਕੰਮ ਸੀ। ਕੈਂਪ ਨਦੀ ਦੇ ਕੰਢੇ ਉਪਰ ਸੀ ਤੇ ਚੋਟੀ ਦੋ ਕੁ ਮੀਲ ਦੂਰ ਸੀ। ਅਸਾਂ ਅਜੇ ਮਸਾਂ ਘੰਟਾ ਕੁ ਕੰਮ ਕੀਤਾ ਹੋਵੇਗਾ ਕਿ ਸਾਵਨ ਦੀ ਘਟਾ-ਟੋਪ ਬਦਲੀ ਛਾ ਗਈ। ਬਿਜਲੀ ਚਮਕਣ ਲੱਗ ਪਈ ਤੇ ਮੀਂਹ ਮੂਸਲਾਧਾਰ ਵਰਸਣਾ ਸ਼ੁਰੂ ਹੋ ਗਿਆ। ਪਹਿਲੋਂ ਤਾਂ ਅਸੀਂ ਕੁਝ ਚਿਰ ਉਡੀਕਦੇ ਰਹੇ ਕਿ ਮੀਂਹ ਬੰਦ ਹੋਵੇ ਤੇ ਕੰਮ ਫਿਰ ਕਰੀਏ, ਪਰ ਜਦ ਦੇਖਿਆ ਕਿ ਝੜੀ ਮੁਕਣ ਵਾਲੀ ਨਹੀਂ ਤੇ ਮੀਂਹ ਆਖਦਾ ਹੈ ਕਿ ਮੈਂ ਵੀ ਅੱਜੋ ਅੱਜ ਹੀ ਵਸਣਾ ਹੈ, ਤਾਂ ਮੀਂਹ ਤੇ ਬਿਜਲੀ ਤੋਂ ਤੰਗ ਹੋ ਕੇ ਅਸੀਂ ਕੈਂਪ ਵਿੱਚ ਛੇਤੀ ਮੁੜਨ ਦੀ ਸਲਾਹ ਕੀਤੀ। ਪੈਂਡਾ ਦੂਰ ਸੀ ਤੇ ਝੜੀ ਵੀ ਜ਼ੋਰ ਦੀ ਸੀ, ਇਸ ਕਰਕੇ ਅਸੀਂ ਆਪੋ-ਧਾਪੀ ਵਿੱਚ ਸਿੱਧਾ ਰਸਤਾ ਛੱਡ ਦੂਜੇ ਨਜ਼ਦੀਕ ਦੇ ਰਸਤੇ ਹੇਠਾਂ ਨੂੰ ਟੁਰ ਪਏ। ਮੈਂ ਇੱਕ ਕੇਰੀ ਦੇ ਦੰਦੇ-ਦੰਦੇ ਹੋ ਪਿਆ ਜੋ ਧੁਰ ਹੇਠਾਂ ਜਾਂਦੀ ਸੀ। ਅੱਧ ਰਸਤੇ ਪਹੁੰਚਣ 'ਤੇ ਕੀ ਡਿੱਠਾ ਕਿ ਕੇਰੀ ਦੇ ਅੱਗੇ ਇੱਕ ਫਟ ਹੈ ਜੋ ਘੱਟ ਤੋਂ ਘੱਟ ਦਸ-ਬਾਰਾਂ ਫੁੱਟ ਡੂੰਘਾ ਹੈ—ਇਰਦ-ਗਿਰਦ ਪੱਥਰਾਂ ਦੀ ਚਟਾਨ ਹੈ। ਹੁਣ ਦੌੜਦਾ ਆਦਮੀ ਰੁਕ ਵੀ ਨਹੀਂ ਸਕਦਾ, ਨਾਲੇ ਹੋਰ ਰਸਤਾ ਵੀ ਨਹੀਂ ਸੀ। ਇਸ ਕਰਕੇ ਮੈਂ ਆਪਣੇ ਦਿਲ ਵਿੱਚ ਫ਼ੈਸਲਾ ਕੀਤਾ ਕਿ ਇਸ ਫੱਟ ਤੋਂ ਹੀ ਕਿਸੇ ਤਰ੍ਹਾਂ ਸਿੱਧਾ ਹੇਠਾਂ ਉਤਰ ਜਾਵਾਂ। ਹੇਠਾਂ ਪੱਥਰ ਸਨ, ਇਸ ਲਈ ਛਾਲ ਮਾਰਨੀ ਮੁਨਾਸਬ ਨਾ ਸਮਝ ਕੇ ਮੈਂ ਇਕ ਬੂਟੇ ਦੀ ਸ਼ਾਖ਼ ਨਾਲ, ਜੋ ਇਸ ਦੰਦੇ ਉਪਰ ਲੱਗਾ ਹੋਇਆ ਸੀ; ਲਮਕ ਪਿਆ। ਮੇਰੀਆਂ ਟੰਗਾਂ ਲਮਕ ਕੇ ਧਰਤੀ ਤੋਂ ਤਿੰਨ-ਚਾਰ ਫ਼ੁੱਟ ਉੱਚੀਆਂ ਹੋਣਗੀਆਂ। ਹੁਣ ਮੈਂ ਸੋਚ ਰਿਹਾ ਸਾਂ ਕਿ ਧਰਤੀ 'ਤੇ ਛਾਲ ਮਾਰਾਂ। ਇਸ ਖ਼ਿਆਲ ਵਿੱਚ ਹੇਠਾਂ ਤੱਕਿਆ ਤਾਂ ਕੀ ਵੇਖਦਾ ਹਾਂ ਕਿ ਮੇਰੇ ਪੈਰਾਂ ਦੇ ਐਨ ਹੇਠਾਂ ਇੱਕ ਵੱਡਾ ਸੱਪ (ਜੋ ਗਜ਼ ਕੁ ਲੰਮਾ ਹੋਵੇਗਾ) ਕੁੰਡਲ ਮਾਰੀ ਬੈਠਾ ਹੈ। ਹੁਣ ਜੇ ਮੈਂ ਛਾਲ ਮਾਰਦਾ ਹਾਂ ਤਾਂ ਠੀਕ ਇਸ ਸੱਪ ਦੇ ਉਪਰ ਵੱਜਣੀ ਸੀ ਜਿਸ ਦਾ ਨਤੀਜਾ ਅਸਾਂ ਨੂੰ ਪਤਾ ਹੀ ਹੈ; ਜੇ ਮੈਂ ਵਾਪਸ ਜਾਣਾ ਚਾਹਵਾਂ ਤਾਂ ਵਾਪਸ ਵੀ ਨਹੀਂ ਸਾਂ ਜਾ ਸਕਦਾ ਕਿਉਂਕਿ ਮੈਂ ਤਾਂ ਮਾਨੋਂ ਇੱਕ ਕੱਚੀ ਤੰਦ ਨਾਲ ਲਟਕਿਆ ਹੋਇਆ ਸਾਂ ਜੋ ਬਹੁਤੇ ਤੁਣਕੇ ਨਹੀਂ ਸੀ ਸਹਾਰ ਸਕਦੀ। ਹੁਣ ਕੀ ਕੀਤਾ ਜਾਵੇ? ਮੈਂ ਇਹ ਗੱਲ ਡੂੰਘੇ ਵਿਚਾਰ ਨਾਲ ਸੋਚ ਰਿਹਾ ਸਾਂ। ਮੇਰੀ ਦੁਰਦਸ਼ਾ ਦਾ ਅੰਦਾਜ਼ਾ ਪਾਠਕ ਜਨ ਆਪ ਹੀ ਲਗਾ ਸਕਦੇ ਹਨ। ਉਪਰ ਜਾਣਾ ਮੇਰੇ ਵਾਸਤੇ ਅਸੰਭਵ ਸੀ

---

੧. ਵਾਹਿਗੁਰੂ ਜੋ ਘੱਟ-ਘੱਟ ਵਿੱਚ ਬੈਠਾ ਹੈ।

ਤੇ ਹੇਠਾਂ ਜਾਣਾ ਵੀ ਮੌਤ ਨਜ਼ਰ ਆਉਂਦੀ ਸੀ। ਪਰ ਥੋੜ੍ਹੀ ਦੇਰ ਸੋਚ ਕੇ ਮੈਂ ਆਖਿਆ, 'ਜੋ ਹੋਏ ਸੋ ਹੋਏ, ਮੈਂ ਤਾਂ ਹੇਠਾਂ ਹੀ ਜਾਵਾਂਗਾ।' ਇਸ ਕਰਕੇ ਮੈਂ ਛਾਲ ਮਾਰਨ ਤੋਂ ਪਹਿਲੋਂ ਇੱਕ ਵਾਰੀ ਇੰਵ ਹਿੱਲਿਆ ਜਿਸ ਤਰ੍ਹਾਂ ਪੀਂਘ 'ਤੇ ਹੂਟਾ ਲੈ ਕੇ ਪੀਂਘ ਚੜ੍ਹਾਈਦੀ ਹੈ। ਮੇਰੇ ਹੰਭਲਾ ਮਾਰਨ ਨਾਲ ਬ੍ਰਿਛ ਦੀ ਟਾਹਣੀ ਵੀ ਟੁੱਟ ਗਈ। ਮੈਂ ਗੱੜਮ ਸੱਪ ਕੋਲੋਂ ਵਿੱਥ 'ਤੇ ਜਾ ਪਿਆ। ਹੁਣ ਮੇਰੇ ਹੱਥ ਵਿੱਚ ਸੋਟੀ ਵੀ ਸੀ ਤੇ ਖੜਾਕ ਨਾਲ ਸੱਪ ਵੀ ਘਾਬਰ ਕੇ ਦੂਜੇ ਪਾਸੇ ਟੁਰ ਗਿਆ। ਮੇਰੀ ਇਹ ਆਪ ਬੀਤੀ ਦੁਰਗਤੀ ਵੇਖਕੇ ਪਾਠਕ ਜਨਾਂ ਨੂੰ ਉਸ ਬਾਣੀਏ ਦੀ ਅਵਸਥਾ ਚੇਤੇ ਆ ਗਈ ਹੋਵੇਗੀ ਜਿਸ ਦੀ ਕਥਾ 'ਜੜ ਭਰਤ' ਜੀ ਨੇ ਇੱਕ ਰਾਜੇ ਨੂੰ ਸੁਣਾਈ ਸੀ। ਕਿਹੜੀ ? ਕਥਾ ਤਾਂ ਲੰਮੀ ਹੈ ਪਰ ਸੰਖੇਪ ਹਾਲ ਇਸ ਤਰ੍ਹਾਂ ਹੈ—

ਆਖਦੇ ਹਨ ਕਿ ਇੱਕ ਧਨਾਢ ਬਾਣੀਆ ਵਪਾਰ ਦੀਆਂ ਚੀਜ਼ਾਂ ਲੈ ਕੇ ਦਸਾਵਰ ਨੂੰ ਚਲਿਆ, ਪਰ ਕੰਜੂਸੀ ਦੇ ਮਾਰੇ ਨਾਲ ਕੋਈ ਨੌਕਰ ਨਾ ਲੈ ਗਿਆ। ਰਸਤਾ ਘਣੇ ਜੰਗਲ ਬੀਆਬਾਨ ਦੇ ਵਿੱਚ ਦੀ ਸੀ। ਰਾਹ ਵਿੱਚ ਪੰਜ ਚੋਰ ਉਸ ਦੇ ਪਿੱਛੇ-ਪਿੱਛੇ ਹੋ ਟੁਰੇ। ਜੰਗਲ ਵਿੱਚ ਮੀਲਾਂ ਤੋੜੀ ਕੋਈ ਬਸਤੀ ਨਹੀਂ ਸੀ ਨਜ਼ਰ ਆਉਂਦੀ ਤੇ ਬਾਣੀਆ ਰਾਹ ਭੁੱਲ ਗਿਆ। ਇਧਰ ਰਾਤ ਦਾ ਵੇਲਾ ਆ ਗਿਆ, ਸ਼ੇਰਾਂ ਤੇ ਰਿੱਛਾਂ ਦੀ ਅਵਾਜ਼ ਨਾਲ ਜੰਗਲ ਗੂੰਜ ਉਠਿਆ ਤੇ ਬਾਣੀਏ ਦਾ ਦਿਲ ਕੰਬਣ ਲੱਗ ਗਿਆ। ਚੋਰਾਂ ਨੇ ਵੀ ਬਾਣੀਏ ਨੂੰ ਆ ਘੇਰਿਆ ਤੇ ਮਾਲ ਲੁੱਟ ਕੇ ਨੱਠ ਗਏ। ਬਾਣੀਆ ਹੁਣ ਲੇਟਣ ਲਈ ਥਾਂ ਲੱਭਦਾ ਸੀ, ਪਰ ਉੱਲੂਆਂ ਦੀ ਅਵਾਜ਼ ਤੇ ਬਘਿਆੜਾਂ ਦੀ ਚੀਖ਼ ਪੁਕਾਰ ਤੋਂ ਬਹੁਤ ਡਰਦਾ ਸੀ। ਇਨ੍ਹਾਂ ਭੰਬਲ-ਭੂਸਿਆਂ ਵਿੱਚ ਹੀ ਪੈਰ ਥਿੜਕਣ ਕਰਕੇ ਉਹ ਇੱਕ ਖੂਹ ਵਿੱਚ ਜਾ ਡਿੱਗਾ। ਉਥੇ ਇਕ ਬੋਹੜ ਦਾ ਬੂਟਾ ਸੀ ਜਿਸ ਦੀ ਜੜ੍ਹ ਖੂਹ ਵਿੱਚ ਲਮਕੀ ਹੋਈ ਸੀ। ਡਿਗਦੇ-ਡਿਗਦੇ ਉਹ ਜੜ੍ਹ ਬਾਣੀਏ ਦੇ ਹੱਥ ਆ ਗਈ ਤੇ ਉਹ ਅਟਕ ਗਿਆ। ਹਨ੍ਹੇਰੀ ਰਾਤ ਸੀ ਤੇ ਬਿਜਲੀ ਚਮਕ ਰਹੀ ਸੀ। ਲਿਸ਼ਕ ਪੈਣ 'ਤੇ ਕੀ ਵੇਖਦਾ ਹੈ ਕਿ ਹੇਠਾਂ ਸੁੱਕੇ ਹੋਏ ਖੂਹ ਵਿੱਚ ਸੱਪ ਫਣ ਖਲਿਆਰੀ ਬੈਠਾ ਹੈ ਤੇ ਉਪਰ ਦੋ ਚੂਹੇ—ਇੱਕ ਕਾਲਾ ਤੇ ਦੂਜਾ ਚਿੱਟਾ—ਉਸੇ ਸ਼ਾਖ਼ ਨੂੰ ਕੱਟ ਰਹੇ ਹਨ ਜਿਸ ਨੂੰ ਉਹ ਪਕੜੀ ਬੈਠਾ ਹੈ। ਉਪਰ ਇੱਕ ਮਖੀਰ ਦਾ ਛੱਤਾ ਲੱਗਾ ਹੋਇਆ ਸੀ ਜਿਸ ਵਿੱਚੋਂ ਕੋਈ-ਕੋਈ ਬੂੰਦ ਡਿੱਗ ਕੇ ਬਾਣੀਏ ਦੇ ਮੂੰਹ ਵਿੱਚ ਪੈਂਦੀ ਸੀ। ਇਸ ਬੂੰਦ ਦੇ ਛਿਨ ਭੰਗਰ ਸੁੱਖ ਵਿੱਚ ਰੁੱਝ ਕੇ ਬਾਣੀਏ ਨੇ ਆਪਣੀ ਰਾਤ ਬਤੀਤ ਕੀਤੀ। ਇੰਨੇ ਨੂੰ ਚੂਹਿਆਂ ਨੇ ਲੱਜ ਕੱਟ ਦਿੱਤੀ ਤੇ ਬਾਣੀਆ ਸੱਪ ਦਾ ਸ਼ਿਕਾਰ ਹੋ ਗਿਆ।

ਇਹ ਕਹਾਣੀ ਹੈ ਤਾਂ ਕਹਾਣੀ ਪਰ ਪਰਉਪਕਾਰੀ ਸੱਜਣਾਂ ਨੇ ਇਸ ਰਾਹੀਂ ਮਨੁੱਖ ਮਾਤਰ ਦੀ ਇੱਕ ਸੱਚੀ ਘਟਨਾ ਦੱਸੀ ਹੈ। ਕਿਸ ਤਰ੍ਹਾਂ? ਬਾਣੀਆ ਮਨੁੱਖ ਹੈ ਜਿਸ ਨੂੰ 'ਨਾਮ' ਦਾ ਵਣਜ ਕਰਨ ਲਈ ਇਸ ਸੰਸਾਰ ਵਿੱਚ ਘੱਲਿਆ ਹੈ। ਉਸ ਨੇ ਸਿਮਰਨ ਦਾ ਖ਼ਜ਼ਾਨਾ ਸਾਂਭਣਾ ਸੀ, ਪਰ ਉਹ ਮੋਹ ਦੇ ਜੰਗਲ ਵਿੱਚ ਰੁਲ ਗਿਆ ਤੇ

ਕਾਮ, ਕ੍ਰੋਧ ਆਦਿ ਪੰਜਾਂ ਚੋਰਾਂ ਨੇ ਉਸਦੀ ਪੂੰਜੀ ਲੁੱਟ ਲਈ। ਖੂਹ ਵਿੱਚ ਲਟਕਣਾ ਕੀ ਹੈ ? ਇਹ ਆਪਣੀ ਹਉਮੈਂ ਵਿੱਚ ਫਸ ਕੇ ਹੋਰ ਸੰਸਾਰ ਥੀਂ ਵੱਖ ਹੋ ਕੇ ਰਹਿਣਾ ਹੈ, ਕਿਉਂਕਿ ਹਉਮੈਂ ਵਿੱਚ ਆ ਕੇ ਆਦਮੀ ਆਪਣੇ ਆਪ ਨੂੰ ਸੰਸਾਰ ਤੋਂ ਵੱਖ ਸਮਝਣ ਲੱਗ ਪੈਂਦਾ ਹੈ। ਜੜ੍ਹ ਜਿਸ ਨਾਲ ਉਹ ਬਾਣੀਆ ਲਟਕਿਆ ਸੀ, ਸੁਆਸਾਂ ਦੀ ਲੜੀ ਹੈ। ਕਾਲਾ-ਚਿੱਟਾ ਚੂਹਾ ਰਾਤ ਤੇ ਦਿਨ ਹਨ ਜੋ ਉੱਪਰ ਬੈਠ ਕੇ ਸੁਆਸਾਂ ਦੀ ਜੇਵੜੀ ਨੂੰ ਟੁੱਕ-ਟੁੱਕ ਕੇ ਪਰੇ ਸੁੱਟਦੇ ਹਨ। ਹੇਠਲਾ ਸੱਪ ਕਾਲ ਹੈ ਜਿਸਦੇ ਮੂੰਹ ਵਿੱਚ ਜੀਵ ਨੇ ਅੰਤ ਨੂੰ ਜਾ ਪੈਣਾ ਹੈ। ਤੇ ਸ਼ਹਿਦ ਦੀ ਬੂੰਦ ਕੀ ਹੈ? ਇਹ ਮਾਇਆ ਦਾ ਅਲਪ[1] ਸੁਖ ਹੈ ਜੋ ਇੱਕ ਖਿਣ ਹੈ ਦੂਜੇ ਖਿਣ ਨਹੀਂ। ਸਤਿਸੰਗ ਬਿਨਾਂ ਪਾਣੀ ਇਸ ਮੋਹ ਰੂਪੀ ਜੰਗਲ ਵਿੱਚੋਂ ਨਹੀਂ ਨਿਕਲ ਸਕਦਾ, ਜੋ ਨਿਕਲ ਟੁਰੇ ਉਹ ਗੁਰਮੁਖ ਹੈ। ਮਨਮੁਖ ਕਾਲ ਦੇ ਵਸ ਪੈ ਕੇ ਗਲ ਜਾਂਦੇ ਹਨ। ਆਹ! ਕਿਹੀ ਭਿਆਨਕ ਪਰ ਆਦਮੀ ਦੀ ਸੱਚੀ ਫ਼ੋਟੋ ਹੈ! ਇਸ ਦ੍ਰਿਸ਼ਟਾਂਤ ਨਾਲ ਇੱਕ ਤਸਵੀਰ ਦਿਲ ਵਿੱਚ ਬੱਝ ਜਾਂਦੀ ਹੈ ਤੇ ਆਦਮੀ ਦੀ ਆਪਣੀ ਦੁਰਗਤੀ ਇਸ ਤਰ੍ਹਾਂ ਅੱਖਾਂ ਅੱਗੇ ਆ ਜਾਂਦੀ ਹੈ ਜਿਸ ਤਰ੍ਹਾਂ ਲੇਖਕ ਦੀ ਅੱਖ ਅੱਗੇ ਆਪਣੀ ਬੂਟੇ ਨਾਲ ਲਮਕਣ ਦੀ ਫ਼ੋਟੋ ਹਰ ਵੇਲੇ ਰਹਿੰਦੀ ਹੈ, ਪਰ ਜੋ ਸੱਜਣ ਕਹਾਣੀਆਂ ਨੂੰ ਸੱਚ ਸਮਝਣ ਲੱਗ ਪੈਂਦੇ ਹਨ ਉਹ ਇੱਕ ਖੂਹ ਵਿੱਚ ਜਾ ਡਿਗਦੇ ਹਨ। ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਸਾਡੀਆਂ ਕਮਜ਼ੋਰੀਆਂ ਚੰਗੀ ਤਰ੍ਹਾਂ ਜਾਣ ਕੇ ਕੋਈ ਕਹਾਣੀ ਨਹੀਂ ਲਿਖੀ ਗਈ, ਕਿਉਂਕਿ ਇਹ ਕਹਾਣੀਆਂ ਇੱਕ ਕਿਸਮ ਦਾ ਗੋਰਖਧੰਦਾ ਹਨ। ਗੁਰੂ ਮਹਾਰਾਜ ਜੀ ਨੇ ਕਹਾਣੀਆਂ ਦੀ ਥਾਂ ਸਿਰਫ਼ ਅਲੰਕਾਰ (Figures of Speech, Metaphors and Similies) ਹੀ ਵਰਤੇ ਹਨ, ਜੋ ਇਸ਼ਾਰਾ ਕਰਕੇ ਸਾਨੂੰ ਆਪਣਾ ਹਾਲ ਦੱਸਦੇ ਹਨ।

ਆਓ ਜ਼ਰਾ, ਹਉਮੈਂ ਜੋ ਸਾਡੇ ਅੰਦਰ ਹੈ ਉਸ ਦਾ ਤੇ 'ਅੰਮ੍ਰਿਤ' ਦਾ ਆਪਸ ਵਿੱਚ ਦਾ ਸੰਬੰਧ ਤੱਕੀਏ, ਕਿਉਂਕਿ ਜਦ ਤੋੜੀ ਇਹ ਸੰਬੰਧ ਨਹੀਂ ਪਤਾ ਲੱਗਦਾ ਤਦ ਤੋੜੀ ਅੰਮ੍ਰਿਤ ਦਾ ਛੰਨਾ ਵੀ ਸਾਨੂੰ ਪ੍ਰਾਪਤ ਨਹੀਂ ਹੋ ਸਕਦਾ। ਜਿਸ ਵੇਲੇ ਕਿਸੇ ਫ਼ੌਜ ਦਾ ਜਰਨੈਲ ਹੱਲਾ ਬੋਲਦਾ ਹੈ ਤੇ ਕਿਸੇ ਗੜ੍ਹ ਨੂੰ ਸਰ ਕਰਨਾ ਚਾਹੁੰਦਾ ਹੈ ਤਾਂ ਹੱਲਾ ਬੋਲਣ ਤੋਂ ਢੇਰ ਚਿਰ ਪਹਿਲੋਂ ਉਹ ਕਿਲ੍ਹੇ ਨੂੰ ਚਾਰੋਂ ਪਾਸਿਓਂ ਤੱਕ ਲੈਂਦਾ ਹੈ ਤੇ ਫਿਰ ਜਿੱਥੇ ਕਿਲ੍ਹੇ ਦੀ ਕਮਜ਼ੋਰੀ ਹੋਵੇ ਉਥੇ ਤੋਪਾਂ ਦੀ ਮਾਰ ਕੀਤੀ ਜਾਂਦੀ ਹੈ। ਫ਼ੌਜ ਵੀ ਉਥੇ ਹੀ ਜ਼ੋਰ ਪਾਉਂਦੀ ਹੈ, ਤੇ ਅਖ਼ੀਰ ਨੂੰ ਮੋਰੀ ਹੋਣ 'ਤੇ ਅੰਦਰ ਲੰਘ ਜਾਂਦੀ ਹੈ। ਇਸੇ ਤਰ੍ਹਾਂ ਸਾਡਾ ਦਿਲ ਕਿਲ੍ਹਾ ਹੈ। ਅੰਮ੍ਰਿਤ ਅੰਦਰ ਹੈ, ਪਰ ਦਿਲ ਦੀ ਚਾਂਦ ਬੀਬੀ ਛੇਤੀ ਕਾਬੂ ਆਉਣ ਵਾਲੀ ਨਹੀਂ, ਜਦ ਤੋੜੀ ਕਿਲ੍ਹੇ ਦੀ ਸਾਰੀ ਦੀਵਾਰ ਨਾ ਟੁੱਟ ਜਾਵੇ। ਅੰਮ੍ਰਿਤ ਦਾ ਬਾਗ਼ ਤਾਂ ਅੰਦਰ ਜ਼ਰੂਰ ਖਿੜਿਆ ਹੈ, ਪਰ ਉਸ ਬਾਗ਼

---

੧. ਖਿਣ ਭਰ ਦਾ, ਥੋੜ੍ਹਾ।

ਦੇ ਚਾਰ-ਚੁਫ਼ੇਰੇ ਇੱਕ ਡੂੰਘੀ ਖਾਈ ਹੈ ਜੋ ਹਉਮੈਂ ਦੀ ਹੈ, ਇਸ ਨੂੰ ਕੌਣ ਲੰਘੇ? ਇਸ ਵਿੱਚ ਪਾਣੀ ਨਹੀਂ, ਜ਼ਹਿਰ ਹੈ। ਗੁਰੂ ਮਹਾਰਾਜ ਦੱਸਦੇ ਹਨ—

*'ਏਕੁ ਬਗੀਚਾ ਪੇਡ ਘਨ ਕਰਿਆ॥*
*ਅੰਮ੍ਰਿਤ ਨਾਮੁ ਤਹਾ ਮਹਿ ਫਲਿਆ॥*
*... ... ...*
*ਆਸਿ ਪਾਸਿ [1]ਬਿਖੂਆ ਕੇ ਕੁੰਟਾ,*
*ਬੀਚੁ ਅੰਮ੍ਰਿਤੁ ਹੈ ਭਾਈ ਰੇ॥'*

*(ਆਸਾ ਮਹਲਾ ੫, ਪੰਨਾ ੩੮੫)*

ਭਾਵ, ਵਿੱਚ ਅੰਮ੍ਰਿਤ ਤਾਂ ਹੈ, ਪਰ ਬਾਹਰ ਬਿਖ ਹੈ। ਇਸ ਬਿਖ ਨੂੰ ਪਹਿਲੋਂ ਮਾਰੀਏ ਤਾਂ ਅੰਮ੍ਰਿਤ ਨੂੰ ਅੱਪੜੀਏ। ਅੰਮ੍ਰਿਤ ਦਾ ਬਾਗ਼ ਹਰਿਆਵਲਾ ਹੈ, ਨਾਲੇ ਸਦੀਵ ਫਲਣ ਫੁੱਲਣ ਵਾਲਾ ਹੈ, ਪਰ ਨਾਲ ਹੀ ਹਉਮੈਂ ਦੇ ਵੱਡੇ ਕੰਡੇ ਵੀ ਕਿੱਕਰ ਦੀਆਂ ਤ੍ਰਿਖੀਆਂ ਸੂਈਆਂ ਵਾਂਗ ਮੌਜੂਦ ਹਨ—

*'ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥'*

ਭਾਵ, ਇਸ ਸਵੰਨੜੀ ਦੇਹੀ ਵਿੱਚ (ਭੂਮਿ ਵਿੱਚ) 'ਨਾਮ' ਦੀ ਚਲੂਲੀ ਵਾੜੀ ਤਾਂ ਹੈ, ਪਰ ਨਾਲ ਹੀ ਵਿਹੁ ਵਾਲੇ ਕੰਡੇ ਵੀ ਹਨ, ਪਰ

*"ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨਾ ਲਾਗ॥"*

ਜੋ ਗੁਰੂ ਜੀ ਦੀ ਮੱਤ ਨੂੰ ਅੰਗੀਕਾਰ ਕਰਦੇ ਹਨ ਉਨ੍ਹਾਂ ਨੂੰ ਜ਼ਹਿਰ ਦੀ ਅੱਗ ਨਹੀਂ ਝੁਲਸਦੀ। ਜਿੱਥੇ ਅੰਮ੍ਰਿਤ ਹੈ ਉੱਥੇ ਬਿਖ ਵੀ ਅਵੱਸ਼ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ—

*"ਖੇਤੀ ਵਾੜ ਸੁ ਢਿੰਗਰੀ, ਕਿਕਰ ਆਸ ਪਾਸ ਜਿਉ ਬਾਗੈ॥*
*ਸੱਪ ਲਪੇਟੇ ਚੰਨਣੈ, ਬੂਹੈ ਜਾਂਦਾ ਕੁਤਾ ਜਾਗੈ॥*
*ਕਵਲੇ ਕੰਡੇ ਜਾਣੀਅਨਿ ਸਿਆਣਾ ਇਕ ਅੱਧ ਵਿੱਚ ਫਾਗੈ॥*
*ਜਿਉਂ ਪਾਰਸ ਵਿਚ ਪੱਥਰਾਂ, ਮਨਿ ਮਸਤਕ ਜਿਉਂ ਕਾਲੇ ਨਾਗੈ॥*
*ਪਿਰਮ ਪਿਆਲਾ ਦੁਤਰ ਝਾਗੈ॥ [੨੩-੨੫]*

ਭਾਵ ਜਿਸ ਤਰ੍ਹਾਂ ਖੇਤੀ ਨੂੰ ਕੰਡਿਆਂ ਦੀ ਵਾੜ ਹੁੰਦੀ ਹੈ, ਬਾਗ਼ਾਂ ਦੇ ਇਰਦ-ਗਿਰਦ ਕਿੱਕਰ ਦੇ ਦਰੱਖ਼ਤ ਹੁੰਦੇ ਹਨ, ਚੰਦਨ ਬ੍ਰਿਛ ਨੂੰ ਸੱਪ ਲਿਪਟੇ ਹੋਏ ਹੁੰਦੇ ਹਨ ਤੇ ਖ਼ਜ਼ਾਨੇ ਦੇ ਦਰਵਾਜ਼ੇ ਦੀ ਰਾਖੀ ਕੁੱਤਾ ਬੈਠਾ ਹੋਇਆ ਹੈ, ਜਿਸ ਤਰ੍ਹਾਂ ਕਮਲ ਫੁੱਲ ਦੀ ਡੰਡੀ ਉਪਰ ਕੰਡੇ ਲੱਗੇ ਹੋਏ ਹੁੰਦੇ ਹਨ ਤੇ ਹੋਲੀਆਂ ਵਿੱਚ ਕੋਈ ਇੱਕ ਸਿਆਣਾ ਹੀ ਬਚਦਾ ਹੈ, ਜਿਸ ਤਰ੍ਹਾਂ ਪਾਰਸ ਪੱਥਰ ਤਾਂ ਹੈ ਪਰ ਇਸਦੇ ਇਰਦ-ਗਿਰਦ ਡਰਾਉਣ ਲਈ ਹੋਰ ਪੱਥਰ ਬਥੇਰੇ ਹੁੰਦੇ ਹਨ, ਜਿਵੇਂ ਕਾਲੇ ਨਾਗ ਦੇ ਮੱਥੇ ਵਿੱਚ ਮਣੀ ਹੈ ਪਰ ਉਤਾਰਨਾ ਅਸਾਨ ਨਹੀਂ, ਇਕੁਰ ਹੀ ਬੜੀਆਂ ਔਕੜਾਂ ਨੂੰ

---

੧. ਜ਼ਹਿਰ ਦਾ ਤਲਾ ਇਰਦ ਗਿਰਦ ਇਸ ਨਾਮ ਦੀ ਫੁਲਵਾੜੀ ਹੈ।

ਲੰਘ ਕੇ, ਯਤਨ ਕਰਕੇ, ਜ਼ਫ਼ਰ ਜਾਲ ਕੇ ਅੰਮ੍ਰਿਤ ਦਾ ਪਿਰਮ ਪਿਆਲਾ ਲੱਭਦਾ ਹੈ। ਗੁਰੂ ਮਹਾਰਾਜ ਜੀ ਵੀ ਦੱਸਦੇ ਹਨ—

*"ਚੰਦਨ ਵਾਸੁ ਭੁਇਅੰਗਮ ਵੇੜੀ*
*ਕਿਵ ਮਿਲੀਐ ਚੰਦਨੁ ਲੀਜੈ॥"*

ਭਾਵ ਚੰਦਨ ਦੀ ਜਾਂ ਅੰਮ੍ਰਿਤ ਦੀ ਰਾਖੀ ਉਪਰ ਹਉਮੈਂ ਰੂਪੀ ਸੱਪ ਬੈਠਾ ਹੋਇਆ ਹੈ। ਹੁਣ ਚੰਦਨ ਨੂੰ ਕਿਸ ਤਰ੍ਹਾਂ ਪਾਈਏ? ਕੀ ਸੱਪ ਨੂੰ ਦੁੱਧ ਪਾ ਕੇ ਪਾਲੀਏ ਜਾਂ ਹੋਰ ਕੋਈ ਵੱਢੀ ਦੇ ਕੇ ਅੱਗੇ ਜਾਈਏ, ਜਾਂ ਸੱਪ ਨੂੰ ਮਾਰ ਕੇ ਅੱਗੇ ਟੁਰੀਏ? ਕ੍ਰਿਪਾਲੂ ਪਿਤਾ ਜੀ ਆਪ ਦੱਸਦੇ ਹਨ ਕਿ ਭਾਵੇਂ ਸੱਪ ਨੂੰ ਕਿੰਨਾ ਵੀ ਦੁੱਧ ਪਿਆਈਏ ਪਰ ਉਹ ਨਹੀਂ ਪਰਚਦਾ। ਦੁੱਧ ਪੀ ਕੇ ਵੀ ਸੱਪ ਡੰਗ ਅਵੱਸ਼ ਮਾਰਦਾ ਹੈ—

*[੧]ਬਿਸੀਅਰ ਕਉ ਬਹੁ ਦੂਧੁ ਪੀਆਈਐ*
*ਬਿਖੁ ਨਿਕਸੈ ਫੋਲਿ ਫੁਲੀਠਾ॥*
*ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ*
*ਘਸਿ 'ਗਰੁੜੁ ਸਬਦੁ' ਮੁਖਿ ਲੀਠਾ॥*
*ਜਨ ਨਾਨਕ ਗੁਰ ਕੇ ਲਾਲੇ ਗੋਲੇ*
*ਲਗਿ ਸੰਗਤਿ ਕਰੂਆ ਮੀਠਾ॥*

*(ਗਉੜੀ ਪੂਰਬੀ ਮਹਲਾ ੪, ਪੰਨਾ ੧੭੧)*

ਭਾਵ ਇਹ ਕਿ ਹਉਮੈਂ ਰੂਪੀ ਸੱਪ ਨੂੰ ਦੁੱਧ ਪਿਲਾਉਣ ਨਾਲ ਇਹ ਹੋਰ ਵੱਧਦਾ ਹੈ, ਜਿਸ ਤਰ੍ਹਾਂ ਅਗਨੀ ਵਿੱਚ ਘਿਓ ਪਾਓ ਤਾਂ ਹੋਰ ਚਮਕਦੀ ਹੈ। ਇਸ ਕਰਕੇ ਹਉਮੈਂ ਨੂੰ ਲਤਾੜਨਾ ਜ਼ਰੂਰੀ ਹੈ, ਪਰ ਕਿਸ ਤਰ੍ਹਾਂ? 'ਘਸਿ ਗਰੁੜ-ਸਬਦੁ ਮੁਖਿ ਲੀਠਾ' ਅਰਥਾਤ 'ਸ਼ਬਦ' (ਨਾਮ) ਦੇ ਰਾਹੀਂ। 'ਨਾਮ' ਦੇ ਪ੍ਰਗਾਸ ਹੋਣ ਉਪਰ ਹੀ ਸਾਨੂੰ ਪਤਾ ਲੱਗਦਾ ਹੈ ਕਿ ਅਸੀਂ ਪ੍ਰਾਣੀ ਭਾਵੇਂ ਵੱਖ-ਵੱਖ ਹਾਂ ਪਰ ਸਾਡਾ ਵੱਖਰਾ ਹੋਣਾ ਅਜਿਹਾ ਹੀ ਹੈ ਜਿਸ ਤਰ੍ਹਾਂ ਕੌਲ ਫੁੱਲ ਦੀਆਂ ਪੰਖੜੀਆਂ ਵੱਖ-ਵੱਖ ਹਨ ਜੋ ਵੱਖ ਹੋ ਕੇ ਵੀ ਸਭੇ ਇੱਕ ਫੁੱਲ ਹਨ। ਇਹ ਜਾਨਣ ਉਪਰ ਪ੍ਰਾਣੀ ਨੂੰ ਘਟ-ਘਟ ਵਿੱਚ ਬ੍ਰਹਮ ਦਾ ਵਿਆਪਕ ਹੋਣਾ ਨਿਸ਼ਚੇ ਹੋ ਜਾਂਦਾ ਹੈ ਤੇ ਉਹ ਆਪਣੇ ਆਪ ਨੂੰ ਇੱਕ ਬੂੰਦ, ਇੱਕ ਕਤਰਾ ਸਮਝ ਕੇ ਵਾਹਿਗੁਰੂ ਰੂਪੀ ਸਮੁੰਦਰ ਵਿੱਚ ਲੀਨ ਹੋ ਜਾਂਦਾ ਹੈ। ਇਸ ਤਰੀਕੇ ਨਾਲ, ਭਾਵ 'ਸਬਦ-ਗਰੁੜ' ਰਾਹੀਂ ਮਨ ਰੂਪੀ ਕਲੀ ਹੋਰਾਂ ਕਲੀਆਂ ਨਾਲ ਪਰੋਏ ਜਾਣ ਕਰਕੇ ਇੱਕ ਹਾਰ ਵਿੱਚ ਬਦਲ ਕੇ ਆਪਣੇ ਵੱਖਰੇ ਰੂਪ (ਹਉਮੈਂ) ਤੋਂ ਉੱਚੀ ਹੋ ਜਾਂਦੀ ਹੈ। ਭਾਵ ਇਹ ਕਿ ਰੂਪ ਨੂੰ ਛੱਡ ਅਰੂਪ ਨਹੀਂ, 'ਸਰੂਪ' ਹੋ ਜਾਂਦੀ ਹੈ—Transfiguration! ਗਰੁੜ ਇਸ ਕਰਕੇ ਉਹ ਅਰਸ਼ੀ ਤਾਰ ਹੈ ਜੋ ਘਟਾਂ ਘਟਾਂ ਨੂੰ ਵਾਹਿਗੁਰੂ ਰੂਪੀ ਮਾਲਾ ਵਿੱਚ ਪਰੋ ਦਿੰਦੀ ਹੈ। ਇਸ ਮਾਲਾ ਵਿੱਚ ਸਾਡੀ ਹਉਮੈਂ ਅਲੋਪ ਨਹੀਂ ਹੁੰਦੀ ਸਗੋਂ ਅਲੌਕਿਕ ਅਵਸਥਾ

---

੧. ਸੱਪ, ਜ਼ਹਿਰ (ਵਿਸ਼) ਵਾਲਾ ਭਾਵ ਹਉਮੈਂ।

ਵਿੱਚ ਬਦਲ ਕੇ ਸਵੰਨੜੀ ਰੰਗਤ ਵਿੱਚ ਆ ਜਾਂਦੀ ਹੈ ਜਾਂ ਇਉਂ ਆਖੋ ਜੁ ਮਨ ਦਾ ਜ਼ੰਗਾਲ ਲਹਿ ਕੇ ਮਨ ਉਨ-ਮਨ, ਭਾਵ ਉਲਟ ਕੇ 'ਸਨਾਤਨ' 'ਪ੍ਰਾਚੀਨ' ਜਾਗਦੀ ਜੋਤ, ਬਣ ਜਾਂਦਾ ਹੈ।

ਇਸ ਕਰਕੇ ਲਿਖਿਆ ਹੈ, 'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣ।' ਮਨ ਆਪਣਾ ਮੂਲ (Origin) ਕਦ ਪਛਾਣੇਗਾ? ਜਦ ਉਲਟ ਕੇ 'ਨਾਮ' ਦੀ 'ਅਨੂਪ-ਕੋਠੜੀ' ਵਿੱਚ, ਜਿੱਥੇ 'ਨਾਮ' ਦਾ ਮਹਾਂਰਸ ਹੈ ਆਵੇਗਾ। ਇਥੇ ਆ ਕੇ 'ਸ਼ਬਦ' ਦਾ ਮੇਲ ਹੋਣ 'ਤੇ ਉਸਦੀ ਵੱਖਰੀ ਅਪਣੱਤ ਪਿੱਛੇ ਰਹਿ ਜਾਵੇਗੀ ਤੇ ਉਹ ਵਾਹਿਗੁਰੂ ਨਾਲ ਇਕਮਿਕ ਹੋ ਜਾਵੇਗਾ—

*ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ॥*
*ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ॥*

*(ਆਸਾ ਮ: ੧, ਪੰਨਾ ੪੨੧)*

ਇਸ ਤਰ੍ਹਾਂ ਇੱਕ ਨਿੱਕਾ ਆਪਾ Self ਵੱਡੇ ਆਪੇ ਵਾਹਿਗੁਰੂ ਨਾਲ ਜਾ ਮਿਲਦਾ ਹੈ। ਧੰਨ ਹੋ ਪਰਮ ਪਿਤਾ ਜੀਉ, ਜੋ ਆਪਣੇ ਮਿੱਠੜੇ ਸ਼ਬਦ ਨਾਲ ਵਿਛੜਿਆਂ ਨੂੰ ਮੇਲ ਲੈਂਦੇ ਹੋ। ਸੰਸਾਰ ਇੱਕ ਘੋਰ-ਜੰਗਲ ਹੈ ਜਿਸ ਵਿੱਚੋਂ ਤੁਸੀਂ ਬਾਣੀਏ ਰੂਪੀ ਜਗਿਆਸੂ ਨੂੰ ਕੱਢ 'ਨਾਮ' ਦਾ ਵਣਜਾਰਾ ਬਣਾਉਂਦੇ ਹੋ। ਜਿਸ ਨੇ ਇੱਕ ਵਾਰੀ ਇਹ ਨਾਮ-ਰੂਪੀ ਅੰਮ੍ਰਿਤ ਫਲ ਛਕ ਲਿਆ ਉਹ ਅਮਰ ਹੋ ਗਿਆ, ਉਹ ਆਪਣੇ ਆਤਮ ਨੂੰ ਚੀਨ ਪ੍ਰਮਾਤਮ ਰੂਪ ਹੋ ਗਿਆ, ਪਰ

*ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ॥*
*ਖੋਟੇ ਨਦਰਿ ਨ ਆਵਨੀ ਲੈ ਅਗਨਿ ਜਲਾਈਐ॥੫॥*
*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤ ਹੋਈ॥੬॥*
*ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ॥*
*ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ॥੭॥*

*(ਆਸਾ ਮ: ੧, ਪੰਨਾ ੪੨੧)*

ਹਾਂ ਜੀ, ਹਉਮੈਂ ਰੂਪੀ ਸਰਪ ਨੂੰ 'ਗਰੁੜ' ਰੂਪੀ ਨਾਮ ਮਾਰ ਦਿੰਦਾ ਹੈ ਤੇ ਮਾਰਨ ਉਪਰ ਹੀ ਅੰਮ੍ਰਿਤ ਦਾ ਛੰਨਾ ਮਿਲਦਾ ਹੈ। ਇਸ ਤਰ੍ਹਾਂ ਆਪਣਾ ਰੂਪ ਛੱਡ ਪ੍ਰਾਣੀ ਵਿਸ਼ਵ ਰੂਪ ਭਾਵ ਵਾਹਿਗੁਰੂ ਬਣ ਜਾਂਦਾ ਹੈ। ਅਸਾਂ ਕਸ਼ਟਾਂ ਤੇ ਕਰੜੀਆਂ ਘਾਲਾਂ ਨਾਲ ਆਪਣੀ ਦੇਹੀ ਨੂੰ ਮਾਰਨਾ ਨਹੀਂ, ਸਿਰਫ਼ ਇਸ ਨੂੰ ਨਾਮ ਰੰਗ ਵਿੱਚ ਰੰਗਣਾ ਹੈ, ਨਾਲੇ ਇਸ ਨੂੰ ਉਲਟ ਕੇ ਉਨ-ਮਨ ਕਰਨਾ ਹੈ। ਜੇ ਸੋਚੋ ਤਾਂ ਸਰਪਣੀ ਮਾੜੀ ਨਹੀਂ, ਕਿਉਂਕਿ ਜਿਸ ਵੇਲੇ ਅਸੀਂ ਅੰਮ੍ਰਿਤ 'ਤੇ ਪਹੁੰਚ ਜਾਈਏ ਉਸ ਵੇਲੇ ਉਹੋ ਸਰਪਣੀ ਉਹ ਕੰਮ ਦੇਵੇਗੀ ਜੋ ਖ਼ਜ਼ਾਨੇ ਬਚਾਉਣ ਵਾਸਤੇ ਕੁੱਤਾ ਦਿੰਦਾ ਹੈ। ਇਹ ਕੁੱਤਾ ਮਾਲਕ ਨੂੰ ਤਾਂ ਅੰਦਰ ਲੰਘ ਜਾਣ ਦਿੰਦਾ ਹੈ ਪਰ ਹੋਰ ਠੱਗਾਂ, ਚੋਰਾਂ ਨੂੰ ਅੰਦਰ ਨਹੀਂ ਜਾਣ ਦਿੰਦਾ। ਇਸੇ ਕਰਕੇ ਕਬੀਰ ਜੀ ਨੇ ਲਿਖਿਆ ਹੈ—

*"ਸ੍ਰਪਨੀ ਸ੍ਰਪਨੀ ਕਿਆ ਕਹਉ ਭਾਈ॥*
*ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ॥"*

ਭਾਵ, ਸਰਪਣੀ ਆਪੇ ਅਲੋਪ ਹੋ ਜਾਂਦੀ ਹੈ ਜਦ ਨਾਮ ਦੀਪਕ (ਗਰੁੜ) ਸਾਡੇ ਅੰਦਰ ਬਲਦਾ ਹੈ—

*"ਇਹ ਸ੍ਰਪਨੀ ਤਾ ਕੀ ਕੀਤੀ ਹੋਈ॥*
*ਬਲੁ ਅਬਲੁ ਕਿਆ ਇਸ ਤੇ ਹੋਈ॥*
*ਇਹ ਬਸਤੀ ਤਾ ਬਸਤ ਸਰੀਰਾ॥*
*ਗੁਰਪ੍ਰਸਾਦਿ ਸਹਜਿ ਤਰੇ ਕਬੀਰਾ॥" (ਆਸਾ ਕਬੀਰ)*

ਅਰਥਾਤ ਇਹ ਸਰਪਣੀ ਵਾਹਿਗੁਰੂ ਨੇ ਆਪ ਬਣਾਈ ਹੈ, ਨਹੀਂ ਤਾਂ ਇਹ ਅਬਲਾ ਹੈ, ਅਧੀਨ ਹੈ, ਸਾਨੂੰ ਕੀ ਆਖ ਸਕਦੀ ਹੈ ? ਜੇ ਇਹ ਨਾ ਹੋਵੇ ਤਾਂ ਕੌਣ ਪ੍ਰਾਣੀ ਆਪਣੇ ਸਰੀਰ ਦੀ ਵੀ ਰਾਖੀ ਕਰ ਸਕੇ ? ਦੇਹੀ ਨੂੰ ਓਹੋ ਹੀ ਸਾੜਦੇ ਤੇ ਕਾੜ੍ਹਦੇ ਹਨ ਜੋ ਅਸਲੀ ਭਾਵ ਨਹੀਂ ਸਮਝਦੇ। ਇਸ ਦੇਹੀ ਨੂੰ ਸਾੜਨ ਦੀ ਲੋੜ ਨਹੀਂ, ਕੇਵਲ ਮਨ ਨੂੰ ਉਲਟ ਉਨਮਨ ਕਰਨ ਦੀ ਲੋੜ ਹੈ। ਜਦ ਉਪਰਲੀ ਹਾਲਤ ਆਉਂਦੀ ਹੈ ਤਾਂ ਇਹੀ 'ਬਿਖ' 'ਅੰਮ੍ਰਿਤ' ਵਿੱਚ ਬਦਲ ਸੁਖਦਾਇਕ ਹੋ ਜਾਂਦੀ ਹੈ ਤੇ ਫਿਰ ਦਾਰੂ ਦਾ ਕੰਮ ਕਰਦੀ ਹੈ। 'ਸਹਿਜ' ਅਵਸਥਾ ਗੁਰੂ ਜੀ ਨੇ ਇਉਂ ਖੋਲ੍ਹ ਕੇ ਦੱਸੀ ਹੈ—

*"ਇਨ ਬਿਧਿ ਰਾਮ ਰਮਤ ਮਨੁ ਮਾਨਿਆ॥*
*ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥ ੧॥ ਰਹਾਉ॥*
*ਇਕੁ ਸੁਖੁ ਮਾਨਿਆ 'ਸਹਜਿ' ਮਿਲਾਇਆ॥*
*ਨਿਰਮਲ 'ਬਾਣੀ' ਭਰਮੁ ਚੁਕਾਇਆ॥*
*ਲਾਲ ਭਏ ਸੂਹਾ ਰੰਗੁ 'ਮਾਇਆ'॥*
*ਨਦਰਿ ਭਈ 'ਬਿਖੁ' ਠਾਕਿ ਰਹਾਇਆ॥ ੨॥*
*ਉਲਟ ਭਈ ਜੀਵਤ ਮਰਿ ਜਾਗਿਆ॥*
*ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥*
*ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥*
*ਭਾਇ ਬਸੇ ਜਮ ਕਾ ਭਉ ਭਾਗਿਆ॥ ੩॥*
*ਸਾਦ ਰਹੇ ਬਾਦੰ ਅਹੰਕਾਰਾ॥*
*ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥.....*
*ਜੋਤਿ ਭਈ ਜੋਤੀ ਮਾਹਿ ਸਮਾਨਾ॥*
*ਲਿਖਤੁ ਮਿਟੈ ਨਹੀ ਸਬਦੁ ਨੀਸਾਨਾ॥....*
*ਕਥਉ ਨ ਕਥਨੀ ਹੁਕਮੁ ਪਛਾਨਾ॥*
*ਨਾਨਕ ਗੁਰਮਤਿ 'ਸਹਜਿ' ਸਮਾਨਾ॥ ੮॥ (ਪੰਨਾ ੨੨੧)*

ਭਾਵ, ਜਦ (ਗਰੁੜ ਰੂਪੀ) 'ਨਾਮ' ਨਾਲ ਇਸ ਮਾਇਆ ਸਰਪਣੀ ਨੂੰ ਬੰਨ੍ਹ ਲਿਆ ਤਾਂ ਇਸ ਕੁਲੱਖਣੀ ਕਰੂਪ ਮਾਇਆ ਦਾ ਰੰਗ ਵੀ ਲਾਲੋ ਲਾਲ ਹੋ ਗਿਆ (ਲਾਲ ਭਏ ਸੂਹਾ ਰੰਗ ਮਾਇਆ)। ਤਦ 'ਬਿਖ' ਸੁੱਕ ਗਈ ਤੇ ਸਹਿਜੇ ਹੀ 'ਹੁਕਮ' ਚਾਰੇ ਪਾਸੇ ਪ੍ਰਤੀਤ ਹੋਣ ਲੱਗ ਪਿਆ। ਇਸ ਸੱਪ, ਇਸ ਅਜਗਰ, ਇਸ ਕਾਲੀਨਾਗ ਨੂੰ ਕਿਸ ਨੇ ਨੱਥਿਆ? ਛੋਛੇ ਗਿਆਨ ਨੇ ਨਹੀਂ, 'ਨਾਮ' ਦੀ ਝੁਨਕਾਰ ਨੇ ਜੋ 'ਗਰੁੜ' ਬਣ ਕੇ ਹਉਮੈਂ ਦੀ ਬਿਖ ਨੂੰ ਵਿੱਚੋਂ ਵਿੱਚ ਸਾੜ ਛੱਡਦੀ ਹੈ—

*ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ॥*
*'ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ॥'*

*(ਮਲਾਰ ਮ: ੩, ਪੰਨਾ ੧੨੬੦)*

ਜਿਉਂ-ਜਿਉਂ ਗੁਰਸਿੱਖ ਦੀ ਹਉਮੈਂ ਨਾਮ ਰੂਪੀ ਸਾਬਣ ਨਾਲ ਲਹਿੰਦੀ ਹੈ, ਤਿਉਂ-ਤਿਉਂ ਉਸ ਵਿੱਚ ਸਵੱਛਤਾ ਆਉਂਦੀ ਹੈ ਤੇ ਸਵੱਛਤਾ ਨਾਲ ਸੀਤਲਤਾ ਆਉਂਦੀ ਹੈ। ਇਸ ਤਰ੍ਹਾਂ ਤ੍ਰਿਸ਼ਨਾ ਰੂਪੀ 'ਸੂਰਜ' ਡੁੱਬ ਜਾਂਦਾ ਹੈ ਤੇ ਠੰਡ ਦਾ 'ਚੰਦ੍ਰਮਾ' (ਸਸ) ਉਸ ਅਵਸਥਾ ਦਾ ਚਿੰਨ੍ਹ ਜਾਂ ਵਾਚਕ ਹੈ। ਜਦ ਚਿੰਤਾ ਚਿਖਾ ਅੰਦਰੋਂ ਅੰਦਰ ਬੁਝ ਜਾਵੇ ਤੇ ਨਾਮ ਦੀ ਠੰਡ ਪੈ ਜਾਵੇ, ਤਦ ਗੁਰਸਿੱਖ ਦਾ ਝੁਲਸਿਆ ਹੋਇਆ ਹਿਰਦਾ-ਕਮਲ ਫਿਰ ਖਿੜ ਪੈਂਦਾ ਹੈ—

*'ਪਸਰੀ ਕਿਰਣਿ ਰਸਿ [1]ਕਮਲ ਬਿਗਾਸੇ*
*[2]ਸਸਿ ਘਰਿ [3]ਸੂਰੁ ਸਮਾਇਆ॥*

*(ਪ੍ਰਭਾਤੀ ਮ: ੧, ਪੰਨਾ ੧੩੩੨)*

ਭਾਵ ਜਦ ਤ੍ਰਿਸ਼ਨਾ ਰੂਪੀ ਸੂਰਜ-ਚੰਦ੍ਰਮਾ ਦੇ ਘਰ ਚਲਾ ਗਿਆ ਤਦ ਅੰਦਰ ਠੰਡ ਪੈ ਗਈ। ਸੂਰਜ ਦਾ ਜਾਣਾ ਰਜੋਗੁਣ ਨੂੰ ਸਤੋਗੁਣ ਵਿੱਚ ਬਦਲਣ ਦਾ ਵਾਚਕ ਹੈ। ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ—

*'ਸਸੀਅਰ' ਅੰਦਰ 'ਸੂਰ' ਤਪਤ ਬੁਝਾਵਣਾ॥*
*ਚਰਨ ਕਮਲ ਦੀ ਧੂਰ ਮਸਤਕ ਲਾਵਣਾ॥*

ਹਾਂ ਜੀ, ਤਦ ਮਾਨੋ 'ਨਾਮ' ਦਾ ਚੰਦ੍ਰਮਾ ਉਦੈ ਹੋ ਗਿਆ, ਅੰਦਰ ਸ਼ਾਂਤੀ ਆਈ, ਤੇ ਹਉਮੈਂ ਰੂਪੀ ਸੂਰਜ ਦੀ ਅੱਗ ਪਿੱਛੇ ਰਹਿ ਗਈ। ਜਿੱਥੇ-ਜਿੱਥੇ ਵੀ ਚੰਨ (ਸਸਿ) ਦਾ ਸੂਰਜ ਨੂੰ 'ਖਾਣਾ' ਲਿਖਿਆ ਹੈ, ਉਸ ਦਾ ਭਾਵ ਇਹੋ ਹੀ ਹੈ ਕਿ ਸ਼ਾਂਤੀ ਨੂੰ ਖਾ ਲਿਆ ਜਾਂ ਅੰਦਰ ਸਮਾ ਲਿਆ। ਕਬੀਰ ਜੀ ਵੀ ਆਖਦੇ ਹਨ—

*'ਚੂਕੀਅਲੇ ਮੋਹ ਮਇਆਸਾ॥ ਸਸਿ ਕੀਨੋ ਸੂਰ [4]ਗਿਰਾਸਾ॥'*

*(ਰਾਮਕਲੀ ਕਬੀਰ, ਪੰਨਾ ੯੭੨)*

---

੧. ਹਿਰਦਾ ਖਿੜਿਆ।
੨. ਚੰਦ੍ਰਮਾ (ਸ਼ਾਂਤੀ)।
੩. ਤ੍ਰਿਸ਼ਨਾ ਦਾ ਸੂਰਜ।
੪. ਸ਼ਾਂਤੀ ਨੇ ਤ੍ਰਿਸ਼ਨਾ ਖਾ ਲਈ, ਅੰਦਰੋਂ ਅੰਦਰ।

ਇਹ ਅਲੰਕਾਰ ਕਈ ਥਾਂ ਵਰਤਿਆ ਗਿਆ ਹੈ ਤੇ ਇਸ ਨੂੰ ਸਮਝਣ ਦੀ ਲੋੜ ਹੈ, ਕਿਉਂਕਿ ਸਾਡੇ ਕਈ ਸੱਜਣ ਇਥੇ ਆ ਕੇ ਅਰਥ ਦੇ ਅਨਰਥ ਕਰਕੇ ਚੰਦ੍ਰਮਾ ਤੇ ਸੂਰਜ ਦੇ ਪੁੱਠੇ ਅਰਥ ਲੈਂਦੇ ਹਨ, ਭਾਵ ਇੜਾ ਤੇ ਪਿੰਗਲਾ ਨਾੜੀਆਂ ਅਰਥ ਕਰਕੇ ਇਹ ਦੱਸਣ ਦੀ ਕੋਸ਼ਿਸ਼ ਕਰਦੇ ਹਨ ਕਿ ਗੁਰਸਿੱਖੀ ਵਿੱਚ ਵੀ ਪ੍ਰਾਣਾਯਾਮ ਦੱਸਿਆ ਹੈ। ਪਰ ਗੱਲ ਉੱਪਰ ਖੁੱਲ੍ਹ ਚੁੱਕੀ ਹੈ ਕਿ ਪ੍ਰਾਣਾਯਾਮ ਇੱਕ ਫੋਕਟ ਕਰਮ ਹੈ, ਇਸ ਕਰਕੇ ਸਿੱਖੀ ਵਿੱਚ ਵਰਜਿਤ ਹੈ। ਸੱਚੀ ਪ੍ਰੀਤੀ ਨਾਲ ਤੇ ਸਿਮਰਨ ਨਾਲ ਹੀ ਆਤਮ-ਮੰਜ਼ਲ ਤੇ ਹੋ ਸਕਦੀ ਹੈ ਨਾ ਕਿ ਆਲ-ਪਤਾਲ ਗੱਲਾਂ ਨਾਲ ਜਾਂ ਸਾਹ ਖਿੱਚਣ ਨਾਲ। 'ਸੂਰਜ' ਦਾ ਸਤ ਕੀ ਹੈ? ਅਗਨੀ, ਚਿੰਤਾ, ਚਿਖਾ, ਤ੍ਰਿਸ਼ਨਾ। 'ਚੰਨ' ਦਾ ਸਤ ਕੀ ਹੈ ? ਠੰਡਕ, ਸੀਤਲਤਾ, ਨਾਮ-ਦੀ ਸਵੱਛਤਾ। ਇਸੇ ਕਰਕੇ 'ਚੰਦ੍ਰਮਾ' 'ਸੂਰਜ' ਕੋਲੋਂ ਉੱਚਾ ਗਿਣਿਆ ਗਿਆ ਹੈ। ਇਹ ਉੱਚਾਈ ਅੰਦਰ ਆਤਮਾ ਦੀ ਠੰਢਕ ਦੀ ਹੈ ਨਾ ਕਿ ਬਾਹਰ ਤਾਰਿਆਂ ਦੀ। ਭਾਈ 'ਬਾਲਾ' ਜੀ ਦੀ ਜਨਮਸਾਖੀ ਵਿੱਚ ਵੀ ਆਉਂਦਾ ਹੈ ਕਿ ਗੁਰੂ ਜੀ ਮਹਾਰਾਜ ਜਦ ਅਕਾਸ਼ ਮੰਡਲਾਂ ਵਿੱਚ ਪ੍ਰਚਾਰ ਲਈ ਚੱਲੇ ਤਾਂ ਰਸਤੇ ਵਿੱਚ ਪਹਿਲਾਂ 'ਸੂਰਜ' ਆਇਆ ਤੇ ਫਿਰ 'ਚੰਦ੍ਰਮਾ'। ਜਿੱਥੇ ਇੱਕ ਸੱਜਣ, ਜਿਨ੍ਹਾਂ ਨੇ ਇਸ ਜਨਮਸਾਖੀ ਦਾ ਉਲਥਾ ਉਰਦੂ ਵਿੱਚ ਕੀਤਾ ਹੈ, ਸ਼ੰਕਾ ਕਰਦੇ ਹਨ ਕਿ ਇਹ ਭੁੱਲ ਪ੍ਰਤੀਤ ਹੁੰਦੀ ਹੈ ਕਿਉਂਕਿ ਸਾਇੰਸ ਸਾਨੂੰ ਦੱਸਦੀ ਹੈ ਕਿ ਚੰਨ ਧਰਤੀ ਦੇ ਕੋਲ ਤੇ ਸੂਰਜ ਬਹੁਤ ਦੂਰ ਹੈ। ਹੁਣ ਭਾਵੇਂ ਇਥੇ ਜਨਮ ਸਾਖੀ ਦਾ ਭਾਵ ਸੂਰਜ ਤੇ ਚੰਨ ਦਾ ਬਾਹਰਲਾ ਫ਼ਾਸਲਾ ਦੱਸਣ ਤੋਂ ਨਹੀਂ, ਸਗੋਂ ਇਹ ਦੱਸਣਾ ਹੈ ਕਿ ਆਤਮ-ਮੰਡਲ (ਧ੍ਰੂ ਜਾਂ ਨਿਸ਼ਚਲਤਾ) ਵੱਲ ਜਾਣ ਵੇਲੇ ਭਾਵ ਆਤਮਿਕ ਤਰੱਕੀ ਕਰਨ ਲਈ ਪਹਿਲੇ ਸੂਰਜ (ਹਉਮੈਂ ਦਾ ਕੁੰਡ) ਆਉਂਦਾ ਹੈ ਤੇ ਉਹਨੂੰ ਲੰਘ ਫਿਰ 'ਚੰਦ੍ਰਮਾ' (ਅੰਮ੍ਰਿਤ ਕੁੰਡ)। ਸਾਡੀਆਂ ਸਾਖੀਆਂ ਆਤਮ-ਵਿਸ਼ੈਨੀਆਂ ਹਨ, ਇਸ ਕਰਕੇ ਇਨ੍ਹਾਂ ਨੂੰ ਸਾਇੰਸ ਵੱਲ ਨਹੀਂ ਖਿੱਚਣਾ ਚਾਹੀਦਾ। ਇੱਥੇ ਵੀ 'ਚੰਨ' ਦੇ ਸਤ ਤੋਂ ਭਾਵ ਆਤਮਿਕ ਠੰਢਕ ਦਾ ਘਰ ਹੀ ਹੈ। ਜਿੱਥੇ ਸਾਡੇ ਮਿੱਤਰਾਂ ਨੇ ਭਾਈ ਬਾਲੇ ਦੀ ਜਨਮ ਸਾਖੀ ਲਿਖਣ ਵੇਲੇ ਆਤਮ 'ਉਡਾਰੀ' ਨੂੰ ਠੀਕ ਸਮਝਣ ਦੀ ਖੇਚਲ ਨਹੀਂ ਕੀਤੀ ਉਥੇ ਹੀ ਕਈ ਟੀਕਾਕਾਰਾਂ ਨੇ ਗੁਰੂ ਗ੍ਰੰਥ ਜੀਉ ਵਿੱਚ ਅਰਥ ਉਲਟ ਕੀਤੇ ਹਨ। ਉਸ ਗੱਲ ਨੂੰ ਖੋਲ੍ਹਣ ਲਈ ਹੇਠਲੀ ਤੁਕ ਦਾ ਅਰਥ ਲਿਖਣਾ ਅਤੀ ਜ਼ਰੂਰੀ ਹੈ—

*"ਚੰਦ ਸਤ ਭੇਦਿਆ ਨਾਦ ਸਤ ਪੂਰਿਆ*
*ਸੂਰ ਸਤ ਖੋੜਸਾ ਦਤੁ ਕੀਆ॥"*

*(ਬਾਣੀ ਜੈਦੇਉ ਜੀ ਕੀ, ਰਾਗ ਮਾਰੂ, ਪੰਨਾ ੧੧੦੬)*

ਇਥੇ ਕਈ ਸੱਜਣਾਂ ਨੇ ਸਤ ਦੇ ਅਰਥ ਸੱਤ (੭) ਲਏ ਹਨ, ਤੇ ਲਿਖਿਆ ਹੈ ਕਿ ਸੱਤ ਵਾਰੀ ਸੁਆਸਾਂ ਨੂੰ ਚੰਨ ਦੀ ਨਾੜੀ ਇੜਾ ਰਾਹੀਂ ਚੜ੍ਹਾਵੇ ਤੇ ਸੱਤ ਵਾਰੀ

ਸੂਰਜ ਵਾਲੀ ਨਾੜੀ (ਪਿੰਗਲਾ) ਥਾਣੀ ਉਤਾਰੇ। ਇਸ ਤਰ੍ਹਾਂ ਉਨ੍ਹਾਂ ਨੇ 'ਕੁੰਭਕ' 'ਰੇਚਕ' ਭਾਵ ਸੁਆਸ ਖਿੱਚਣਾ ਤੇ ਕੱਢਣਾ ਅਰਥ ਕੀਤੇ ਹਨ, ਤੇ ਫਿਰ 'ਪੂਰਕ' ਭਾਵ ਸੁਆਸ ਰੋਕਣ ਲਈ ਉਨ੍ਹਾਂ ਨੇ ਲਿਖਿਆ ਹੈ ਕਿ ਖੋੜਸਾ ਭਾਵ ਸੋਲਾਂ ਵਾਰੀ ਅੰਦਰ ਰੱਖਣੇ ਆਖਦੇ ਹਨ। ਹੁਣ ਸੋਚਣ ਦੀ ਗੱਲ ਹੈ ਕਿ 'ਪੂਰਕ' ਲਫ਼ਜ਼ ਕਿਧਰੇ ਵੀ ਨਹੀਂ ਆਇਆ, ਨਾ ਹੀ ਕਿਧਰੇ 'ਕੁੰਭਕ' ਤੇ ਨਾ ਹੀ 'ਰੇਚਕ' ਆਇਆ ਹੈ, ਫਿਰ ਅਰਥ ਦੇ ਅਨਰਥ ਕਿਉਂ ? ਨਹੀਂ, ਨਹੀਂ, 'ਗੁਰੂ ਗ੍ਰੰਥ' ਜੀਉ ਵਿੱਚ ਪ੍ਰਾਣਾਯਾਮ ਕਿਧਰੇ ਵੀ ਨਹੀਂ ਹਨ! ਟੀਕਾਕਾਰ ਵਿਚਾਰੇ ਵੀ ਕੀ ਕਰਨ? ਇਹ ਤਾਂ ਅਨੁਭਵ ਕਰਨ ਦਾ ਵਿਸ਼ਾ ਹੈ। ਪਰ ਮਤਿ-ਪੰਖੇਰੂ ਸਾਨੂੰ ਇਧਰ-ਉਧਰ ਰਸਤੇ ਤੋਂ ਕੁਰਸਤੇ ਲੈ ਜਾਂਦਾ ਹੈ। ਆਉ ਹੁਣ ਅਸੀਂ ਉਪਰਲੀ ਤੁਕ ਦੇ ਅਰਥ ਖੋਲ੍ਹ ਕੇ ਕਰੀਏ—

ਅਸਾਂ ਵੇਖ ਲਿਆ ਹੈ ਕਿ ਆਤਮ-ਦੇਸ਼ ਵਿੱਚ ਜਾਣ ਵੇਲੇ ਨਾਮ ਦੀ ਧੁਨੀ (ਨਾਦ) ਦੀ ਲੋੜ ਹੈ, ਕਿਉਂਕਿ ਇਹੋ 'ਗਰੁੜ' ਹੈ ਤੇ ਇਸੇ ਦੇ ਖੰਭਾਂ ਉਪਰ ਅਸਾਂ ਵਾਹਿਗੁਰੂ ਦੇ ਦੇਸ਼ ਨੂੰ ਜਾਣਾ ਹੈ। 'ਨਾਦ' ਕਰਕੇ ਹੀ 'ਸੂਰਜ' ਦੀ ਸੱਤਾ ਭਾਵ ਤ੍ਰਿਸ਼ਨਾ ਨੂੰ ਜਲਾਣਾ ਹੈ ਤੇ 'ਚੰਦ੍ਰਮਾ' ਦੇ ਸਤ (ਤੱਤ) ਭਾਵ ਸ਼ਾਂਤੀ ਨੂੰ ਅੱਪੜਨਾ ਹੈ। ਇਸੇ ਕਰਕੇ ਜੈ ਦੇਵ ਜੀਉ ਲਿਖਦੇ ਹਨ ਕਿ ਜਦ ਗੁਰੂ ਦੀ ਕ੍ਰਿਪਾ ਦੁਆਰਾ (ਗੁਰ ਪ੍ਰਸਾਦਿ) ਉਹ 'ਨਾਦ' (ਗੁਰਮੁਖ ਨਾਦ-ਜਪੁਜੀ) ਪ੍ਰਾਪਤ ਹੋਇਆ ਅਤੇ ਇਹ ਨਾਮ ਮੇਰੇ ਲੂੰ-ਲੂੰ ਵਿੱਚ ਪ੍ਰਵੇਸ਼ ਕਰ ਗਿਆ ਤਾਂ ਮੇਰਾ ਅੰਦਰ ਭਰਿਆ ਗਿਆ। ਭਾਵ ਜਦ ਨਾਦ ਦਾ ਸਤ (ਤੱਤ) ਮੇਰੇ ਅੰਦਰ ਪਰੀਪੂਰਨ ਹੋਇਆ (ਨਾਦ ਸਤ ਪੂਰਿਆ) ਤਾਂ ਕੀ ਹੋਇਆ? ਮੈਨੂੰ ਉਹ ਗੁੱਝਾ ਭੇਦ ਪਤਾ ਲੱਗਾ। ਕੀ? ਮੈਨੂੰ ਠੰਢਕ ਦਾ ਖ਼ਜ਼ਾਨਾ ਅੰਦਰੋਂ ਮਿਲਿਆ। ਹਾਂ ਜੀ, ਤਦ ਚੰਦ ਦੇ ਸੀਤਲ-ਸਤ (ਤੱਤ) ਦਾ ਭੇਦ ਲੱਭਾ (ਚੰਦ-ਸਤ ਭੇਦਿਆ)। ਫਿਰ ਕੀ ਹੋਇਆ? ਮੇਰੇ ਅੰਦਰ ਜੋ ਹਉਮੈਂ ਰੂਪੀ ਅਗਨੀ ਬਲਦੀ ਸੀ ਉਸ ਚਿੰਤਾ-ਚਿਖਾ ਦੇ 'ਸੂਰਜ' ਦਾ ਘਰ ਖੋੜ ਹੀ ਮੇਰੇ ਵਸ ਆ ਗਿਆ। ਭਾਵ ਮੈਂ ਉਸ ਨੂੰ ਸਾਧ ਕੇ ਸਿੱਧਾ ਕਰ ਲਿਆ—'ਸੂਰ-ਸਤ-ਖੋੜ੍ਹ ਸਾਦਤੁ ਕੀਆ।' ਇਸ ਤਰੀਕੇ ਨਾਲ ਸ੍ਰੀ ਜੈਦੇਵ ਜੀ ਆਖਦੇ ਹਨ ਕਿ ਅਸਾਂ ਅਜਰ ਆਤਮਾ ਨੂੰ ਜਰਿਆ, ਅਘੜ ਨੂੰ ਘੜਿਆ, ਪੀਣ ਵਾਲੇ ਅਪਿਓ ਅੰਮ੍ਰਿਤ ਨੂੰ ਪੀਤਾ 'ਅਪਿਓ ਪੀਆ'। ਪਰ ਕਈ ਸੱਜਣ ਆਖਦੇ ਹੋਣਗੇ ਕਿ ਸ਼ਬਦ ਤਾਂ ਖੋੜਸਾ ੧੬ ਹੈ। ਜੇ ਇਹ ਸੱਚ ਹੈ ਤਾਂ ਦਰ ਦਾ ਅਰਥ ਨਹੀਂ ਢੁਕਦਾ। ਸੋ ਠੀਕ ਇਹ ਹੈ ਕਿ ਸੂਰਜ ਦੇ ਖੋੜ ਘਰ ਨੂੰ ਸਾਦਤ ਸੋਧਿਆ। ਕਬੀਰ ਜੀ ਨੇ ਵੀ ਖੋੜ ਸ਼ਬਦ ਬਾਬਤ ਦੱਸਿਆ ਹੈ—

*"ਖਖਾ ਇਹੈ [1]ਖੋੜਿ ਮਨ ਆਵਾ॥*
*ਖੋੜੇ ਛਾਡਿ ਨ ਦਹ ਦਿਸ ਧਾਵਾ॥" (ਪੰਨਾ ੩੪੦)*

---

੧. ਘਰ।

ਭਾਵ ਜਦ ਮਨ ਬਾਹਰ ਦੀ ਚਤੁਰਾਈ ਛੱਡ 'ਅਨੂਪਮ-ਕੋਠੜੀ' ਖੋੜ ਆਤਮਾ ਵਿੱਚ ਝਾਤੀ ਪਾਉਣ ਨਾਲ ਖੀਵਾ ਹੋ ਜਾਂਦਾ ਹੈ, ਰੱਜ ਜਾਂਦਾ ਹੈ, ਠੰਢਾ ਹੋ ਜਾਂਦਾ ਹੈ ਤਾਂ ਇਸ ਸੀਤਲ ਕੁੰਡ ਨੂੰ, ਜਿਸ ਨੂੰ ਪਿੱਛੇ ਅਸੀਂ 'ਸੋਮ-ਰਸ' ਆਖ ਆਏ ਹਾਂ (ਸੋਮ-ਰਸ ਪੋਖਿ ਲੈ), ਛੱਡ ਕੇ ਫਿਰ ਬਾਹਰ ਨਹੀਂ ਜਾਂਦਾ, ਕਿਉਂਕਿ ਇਹ ਮਹਾਂ ਰਸ ਗੂੰਗੇ ਦੀ ਮਠਿਆਈ ਵਤ ਹੈ, ਜਿਸ ਨੇ ਖਾਧੀ ਹੈ ਉਸ ਨੂੰ ਹੀ ਇਸਦੇ ਸੁਆਦ ਦਾ ਪਤਾ ਹੈ; ਉਹੀ ਸੱਜਣ ਮਨ ਦੇ ਰੱਥ ਨੂੰ ਛੱਡ ਉਨ-ਮਨ ਰੱਥ, ਭਾਵ ਆਤਮ-ਰੱਥ 'ਤੇ ਚੜ੍ਹਦੇ ਹਨ—

*'ਸਤਿਗੁਰ ਸਾਜਨੁ ਪੁਰਖੁ ਵਡ ਪਾਇਆ*
*ਹਰਿ ਰਸਕਿ ਰਸਕਿ ਫਲ ਲਾਗਿਬਾ॥*
*ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ*
*ਗੁਰ ਬਚਨੀ [1]ਬਿਸੁ ਹਰਿ ਕਾਢਿਬਾ॥੧॥*
*ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ॥*
*ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ*
*ਹਰਿ ਨਾਮੈ ਹਰਿ ਰਸੁ ਚਾਖਿਬਾ॥ ਰਹਾਉ॥*
*ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ*
*ਮਿਲਿ ਸਾਧੂ ਲਿਵ 'ਉਨਮਨਿ' ਲਾਗਿਬਾ॥*
*ਤ੍ਰਿਸਨਾ-ਅਗਨਿ ਬੁਝੀ ਸਾਂਤਿ ਪਾਈ*
*ਹਰਿ ਨਿਰਮਲ ਨਿਰਮਲ ਗੁਨ ਗਾਇਬਾ॥*

*(ਜੈਤਸਰੀ ਮ: ੪, ਪੰਨਾ ੬੯੭)*

ਭਾਵ, ਤ੍ਰਿਸ਼ਨਾ ਦਾ 'ਸੂਰਜ' (ਸੁਰ-ਸਰ ਸੋਖਿ ਲੈ) ਜਾਂ ਅਗਨ-ਕੁੰਡ ਤਦ ਠੰਢਾ ਹੋਇਆ ਜਦ ਸਿਮਰਨ ਦਾ ਅਟੁੱਟ ਰਸ ਅੰਦਰ ਠਾਠਾਂ ਮਾਰਨ ਲੱਗ ਪਿਆ। ਇਸ ਨਵੇਂ ਘਰ (ਖੋੜ) ਵਿੱਚ ਆਉਣ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਵੱਛ 'ਘਰ' ਵਿੱਚ ਵੜਨ ਦਾ ਸੰਦੇਸ਼ ਮਿਲਿਆ।

ਲੇਖਕ ਨੇ ਸ੍ਰੀ ਜੈਦੇਵ ਜੀ ਦਾ ਉਪਰਲਾ ਸ਼ਬਦ ਇਸ ਵਾਸਤੇ ਖੋਲ੍ਹ ਕੇ ਲਿਖਿਆ ਹੈ ਕਿ ਇਹ ਵੀ ਇੱਕ ਔਘਟ ਘਾਟੀ ਸੀ। ਮੈਨੂੰ ਪ੍ਰਤੀਤ ਹੁੰਦਾ ਸੀ ਕਿ ਇਹ ਵੀ ਇੱਕ ਦੋ-ਰਾਹਾ (Cross-way) ਹੈ। ਇਥੇ ਪਹੁੰਚ ਕੇ ਟੀਕਾਕਾਰ ਸੱਜਣ ਤੇ ਪਤੰਜਲੀ ਰਿਸ਼ੀ ਜੀ ਜਿਨ੍ਹਾਂ ਨੇ ਅਸ਼ਟਾਂਗ ਯੋਗ ਰਚਿਆ ਹੈ, ਲੇਖਕ ਨੂੰ ਖਿੱਚਦੇ ਸਨ ਤੇ ਆਖਦੇ ਸਨ ਕਿ ਸਾਡੇ ਪ੍ਰਾਣਾਯਾਮ ਵੱਲ ਆਓ; ਪਰ ਮਿਹਰਾਂ ਦੇ ਸਾਈਂ, ਮਿੱਠੇ ਬਚਨਾਂ ਵਾਲੇ ਬਾਬਾ ਜੀ ਦੌੜ ਕੇ ਭੁੱਲੜ ਜਿੰਦੜੀ ਨੂੰ ਕੰਠ ਲਾ ਕੇ ਆਖਦੇ ਸਨ, 'ਪੂਰਕ ਰੇਚਕ ਕੁੰਭਕ ਮਨ-ਹਾਠੀ', ਭਾਵ ਸੁਆਸ ਖਿੱਚਣੇ ਮਨ-ਹਠ ਹੈ। ਸੁਆਸਾਂ ਨੂੰ ਖਿੱਚਣ ਨਾਲ ਕੁਝ ਨਹੀਂ ਬਣਦਾ, ਮਨ ਦੇ ਘੋੜੇ ਨੂੰ ਜੇ ਖਿੱਚਣਾ ਹੈ ਤਾਂ ਸਿਮਰਨ-ਤਾਰ ਨਾਲ ਖਿੱਚੋ—

---

੧. ਜ਼ਹਿਰ ਸੱਪ ਦੀ ਕੱਢੀ ਸਿਮਰਨ ਨਾਲ।

*"ਮਨਹਠਿ ਜੋ ਕਮਾਵੈ ਤਿਲ ਨ ਲੇਖੈ ਪਾਵੈ*
*ਬਗੁਲ[1] ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ॥*
*ਕੋਈ ਐਸੋ ਰੇ ਸੁਖਹ ਦਾਈ, ਪ੍ਰਭ ਕੀ ਕਥਾ ਸੁਨਾਈ,*
*ਤਿਸੁ ਭੇਟੇ ਗਤਿ ਹੋਇ ਹਮਾਰੀ॥*
*ਸੁਪ੍ਰਸੰਨ ਗੋਪਾਲ ਰਾਇ, ਕਾਟੈ ਰੇ ਬੰਧਨ ਮਾਇ,*
*ਗੁਰ ਕੈ 'ਸਬਦਿ' ਮੇਰਾ ਮਨੁ ਰਾਤਾ॥*
*ਸਦਾ ਸਦਾ ਆਨੰਦੁ, ਭੇਟਿਓ ਨਿਰਭੈ ਗੋਬਿੰਦੁ,*
*ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ॥*
*ਸਫਲ ਸਫਲ ਭਈ ਸਫਲ ਜਾਤ੍ਰਾ[2]॥*
*ਆਵਣ ਜਾਣ ਰਹੇ ਮਿਲੇ ਸਾਧਾ॥" ੧॥ ਰਹਾਉ ਦੂਜਾ॥*

*(ਧਨਾਸਰੀ ਮ: ੫, ਪੰਨਾ ੬੮੭)*

ਹਾਂ ਜੀ! ਸੁਆਸਾਂ ਨੂੰ ਰਿੜਕਣਾ ਤਾਂ ਸਿਰਫ਼ ਪਾਣੀ ਰਿੜਕਣਾ ਸੀ। ਗੁਰਸਿੱਖਾਂ ਨੇ ਤਾਂ ਸਿਮਰਨ ਰਾਹੀਂ ਦੁੱਧ ਨੂੰ ਰਿੜਕ ਕੇ ਇਸ ਵਿੱਚੋਂ ਮੱਖਣ ਕੱਢਣਾ ਹੈ। ਜਦ ਮੈਂ ਮੁੜ ਕੇ ਸ੍ਰੀ ਜੈਦੇਵ ਜੀ ਦੇ ਸ਼ਬਦ ਨੂੰ ਪੜ੍ਹਿਆ ਤਾਂ ਉਪਰ ਲਿਖੇ ਅਰਥ ਨਿਕਲਣ 'ਤੇ ਅਤਿਅੰਤਿ ਖ਼ੁਸ਼ੀ ਹੋਈ। ਇਸ ਨੂੰ ਪ੍ਰਪੱਕ ਕਰਨ ਲਈ ਲੇਖਕ ਨੇ ਸ੍ਰੀ ਜੈਦੇਵ ਜੀ ਦੀ "ਗੀਤਾ-ਗੋਵਿੰਦ", ਜੋ ਇੱਕ ਨਾਯਾਬ ਅਮੋਲਕ ਸੰਸਕ੍ਰਿਤ ਕਵਿਤਾ ਹੈ, ਪੜ੍ਹੀ ਤੇ ਉਸ ਵਿੱਚ ਵੀ ਪ੍ਰਾਣਾਯਾਮ ਦਾ ਵਰਨਣ ਨਾ ਤੱਕ ਕੇ ਮਨ ਖੀਵਾ ਹੋਇਆ। ਪ੍ਰਾਣਾਯਾਮ ਨੂੰ ਪਰ੍ਹੇ ਰੱਖ, ਸੁਆਸ-ਸੁਆਸ ਵਾਹਿਗੁਰੂ ਦਾ ਸਿਮਰਨ ਕਰਨਾ 'ਗਰੁੜ' ਅਵਸਥਾ ਨੂੰ ਅਵੱਸ਼ ਜਾ ਪੁਚਾਉਂਦਾ ਹੈ—

*'ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ*
*ਗੁਰ ਮੰਤ੍ਰੁ ਮੂਖਿ 'ਗਰੁੜਾਰੀ'॥*
*ਹਾਥ ਦੇਇ ਰਾਖਿਓ ਕਰਿ ਅਪੁਨਾ*
*ਜਿਉ ਜਲ ਕਮਲਾ ਅਲਿਪਾਰੀ॥*

*(ਸਲੋਕ ਮ: ੫, ਪੰਨਾ ੧੨੦੯)*

ਹਾਂ ਜੀ, ਜਦ 'ਵਾਹਿਗੁਰੂ' ਦਾ ਸੂਛ ਮੰਤਰ ਰੋਗਾਂ-ਘਾਣ ਮਿਟਾਉਣ ਵਾਲਾ, ਹਉਮੈਂ-ਸਰਪਣੀ ਦਾ ਵਸੀਕਾਰਕ ਹੋਇਆ, ਜਦ 'ਨਾਮ' ਅੰਦਰ ਗੱਜ ਖੜੋਤਾ, ਤਦ ਮਨ ਦੀ ਢੱਠੀ ਹੋਈ ਛੱਪਰੀ ਆਤਮ-ਬੇਢੀ ਨੇ ਫਿਰ ਬਣਾ ਲਈ; ਤਦ ਆਪਣੀ ਵਾਟੜੀ ਛੱਡ ਗੁਰਸਿੱਖ ਗੁਰੂ-ਦੱਸੇ ਗਾਡੀ-ਰਾਹ ਉਪਰ ਆ ਗਿਆ। ਫ਼ਿਰ ਕੀ ਹੋਇਆ? ਕਬੀਰ ਜੀ ਦੱਸਦੇ ਹਨ—

*"ਜਬ ਲਗੁ ਮੇਰੀ ਮੇਰੀ ਕਰੈ॥*
*ਤਬ ਲਗੁ ਕਾਜੁ ਏਕੁ ਨਹੀ ਸਰੈ॥*

---

੧. ਬਗਲਾ।

੨. ਸੰਸਾਰ ਵਿੱਚ ਆਉਣਾ, ਮਨੁੱਖਾ ਦੇਹੀ ਸਫ਼ਲ ਹੋਈ।

*ਜਬ ਮੇਰੀ ਮੇਰੀ ਮਿਟਿ ਜਾਇ॥*
*ਤਬ ਪ੍ਰਭ ਕਾਜੁ ਸਵਾਰਹਿ ਆਇ॥"*

*(ਭੈਰਉ ਕਬੀਰ, ਪੰਨਾ ੧੧੬੦)*

ਸਿਮਰਨ ਕੀ ਸੀ? ਇਹ ਤਾਂ ਇਕ ਖੜਗ ਸੀ, ਕ੍ਰਿਪਾਨ ਸੀ, ਕਟਾਰੀ ਸੀ ਜਿਸ ਨਾਲ ਹਉਮੈਂ ਸੱਪਣੀ ਮਾਰਨੀ ਸੀ—

*'ਨਾਨਕ ਆਪਨ ਕਟਾਰੀ[੧] ਆਪਸ ਕਉ ਲਾਈ*
*ਮਨੁ ਅਪਨਾ ਕੀਨੋ ਫਾਟ।'*

*(ਸਾਰੰਗ ਮ: ੫, ਪੰਨਾ ੧੨੨੪)*

ਇਹ ਇੱਕ ਵੱਡਾ ਉੱਚਾ ਆਤਮਿਕ ਮਰਾਤਬਾ ਹੈ। ਜਦ ਇਸ ਅਵਸਥਾ 'ਤੇ ਨਾਮਦੇਵ ਜੀ ਪੁੱਜੇ ਕਿ ਜਿਸ ਵਿੱਚ ਤਿਲ ਮਾਤਰ ਵੀ ਹਉਮੈਂ ਨਹੀਂ ਸੀ ਭਾਵ,

*'ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥'*

ਉਸ ਵੇਲੇ ਭਗਵਾਨ ਜੀ ਨੇ ਦਰਸ਼ਨ ਦਿੱਤੇ। ਹਾਂ ਜੀ, ਤਦ 'ਗਰੁੜ' ਦੀ ਸੁਆਰੀ ਉਪਰ, ਭਾਵ ਨਾਮ ਰੂਪੀ ਸੁਆਰੀ ਉਪਰ, ਜਿਸ ਦੀ ਅਨੂਪਮ ਝੁਨਕਾਰ ਹੈ ਤੇ ਜਿਸ ਦੀ ਕ੍ਰਾਂਤੀ ਅਦਭੁੱਤ ਹੈ, ਦਰਸ਼ਨ ਹੋਏ—

*ਪਾਖੰਤਣ ਬਾਜ ਬਜਾਇਲਾ॥ 'ਗਰੁੜ' ਚੜ੍ਹੇ ਗੋਬਿੰਦ ਆਇਲਾ॥'*

ਤਾਂ ਪਤਾ ਲੱਗਾ ਕਿ 'ਗਰੁੜ' ਦੀ ਇੱਕ ਐਸੀ ਹੀ ਬੁਝਾਰਤ ਸੀ ਜਿਹਾ ਕਿ ਵਿਸ਼ਨੂੰ ਮਹਾਰਾਜ ਜੀ ਦੇ 'ਸੰਖ' ਦੀ ਹੈ ? ਇਹ ਦੋਵੇਂ ਉਸ ਉਪਰਲੀ ਆਤਮਿਕ ਅਵਸਥਾ ਦੇ ਵਾਚਕ ਹਨ ਜਦ ਰੋਮ-ਰੋਮ ਵਿਚ 'ਨਾਮ' ਦੀਆਂ ਅਟੁੱਟ ਅਕਹਿ ਲਹਿਰਾਂ ਅਨੰਦ ਦੀਆਂ ਉਠਦੀਆਂ ਹਨ, ਜਦ ਸੋਮ-ਰਸ ਦੀ ਫੁਹਾਰ ਰਗ-ਰਗ ਵਿੱਚੋਂ ਨਿਕਲਦੀ ਹੈ, ਜਦ ਸੁਆਸਾਂ ਦੀ ਰਾਤ ਤੋਂ ਅਦਭੁੱਤ ਰਾਗ ਆਪ-ਮੁਹਾਰੇ ਨਿਕਲਦੇ ਹਨ ਤੇ 'ਪਰੀਆਂ' ਸ਼ਬਦ ਗਾਉਣ ਲਈ ਬੈਕੁੰਠ ਦੇਸ਼ ਤੋਂ ਆਉਂਦੀਆਂ ਹਨ। ਯਥਾ—

*'ਰਾਗ-ਰਤਨ ਪਰਵਾਰ 'ਪਰੀਆ' 'ਸਬਦ' ਗਾਵਣ ਆਈਆ।' (ਅਨੰਦ)*

ਹਾਂ ਜੀ, ਪਰਿਵਾਰ ਸਣੇ ਅਰਸ਼ੀ-ਪਰੀਆਂ, ਗਣ ਅਤੇ ਗੰਧਰਬ, ਅਪੱਛਰਾਂ ਅਤੇ ਢਾਡੀ ਕੀਰਤਨ ਕਰਨ ਸਾਡੇ ਹਿਰਦੇ ਵਿੱਚ ਆ ਨਿਵਾਸ ਕਰਦੇ ਹਨ। ਆਹਾ! ਉਹ ਸਮਾਂ ਵੀ ਕਿਹਾ ਸੁਹਾਵਣਾ ਹੁੰਦਾ ਹੈ ਜਦ ਇਹ ਫ਼ਰਸ਼ ਵੀ ਅਰਸ਼ ਦਾ ਝਲਕਾ ਮਾਰਦਾ ਹੈ। ਤਦ ਮਨ ਉਨਮਨ-ਰਥ ਵਿੱਚ ਸੁਆਰ ਹੋ ਜਾਂਦਾ ਹੈ ਤੇ ਸਿੱਧਾ ਸਚ-ਖੰਡ ਨੂੰ ਧਾ ਕੇ ਜਾਂਦਾ ਹੈ, ਕੱਖ ਦਾ ਜੀਉੜਾ ਲੱਖਾਂ ਦਾ ਹੋ ਜਾਂਦਾ ਹੈ, 'ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ।' ਧੰਨ ਹਨ ਕ੍ਰਿਪਾਲੂ ਪਿਤਾ, ਮਿਹਰਾਂ ਦੇ ਸਾਈਂ, ਟੁੱਟੀਆਂ ਜੋੜਨ ਵਾਲੇ, ਕਲਗੀਆਂ ਬਖ਼ਸ਼ਣ ਵਾਲੇ, ਉਚ-ਦਮਾਲੜੇ ਸੌਂਪਣ ਵਾਲੇ! ਇਸ ਰੰਗ ਰੱਤੇ ਮੁਖ਼ਾਰਬਿੰਦ ਤੋਂ ਹੀ 'ਮਧੁਰਾੜੀ ਬਾਣੀ' ਫੁੱਟ-ਫੁੱਟ ਕੇ

---

੧. ਭਾਵ 'ਨਾਮ' ਦੀ ਕਟਾਰੀ, ਕ੍ਰਿਪਾਨ।

ਨਿਕਲ ਰਹੀ ਹੈ। ਇਨ੍ਹਾਂ ਹੀ ਸੂਰਨ ਵਰਗੇ ਖੰਭਾਂ ਨਾਲ, ਪੰਖਾਂ ਨਾਲ 'ਪਾਖੰਤਣ ਬਾਜ ਬਜਾਇਲਾ' (ਨਾਮ) ਦੀ ਅਰਸ਼ੀ ਧੁਨੀ ਹੋ ਰਹੀ ਹੈ। ਐਸਾ ਹੋਵੇ ਵੀ ਕਿਉਂ ਨਾ, ਜਦ ਆਪ ਜੀ ਦੇ ਭਗਤ ਆਪ ਜੀ ਦਾ ਹੀ ਰੂਪ ਹਨ—

*'ਹਰਿ ਹਰਿ ਜਨ ਦੁਇ ਏਕ ਹੈਂ ਬਿਬ ਬਿਚਾਰ*[੧] *ਕਿਛ ਨਾਹਿ॥*
*ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ॥' (ਦਸਮ ਗ੍ਰੰਥ)*

'ਗਰੁੜ' ਇਸ ਲਈ ਕੀ ਹੈ? ਇਹ ਨਾਮ ਦੀ ਉਸ ਉੱਚ ਅਵਸਥਾ ਦਾ ਚਿੰਨ੍ਹ ਹੈ। ਜਦ ਹਰਿ ਤੇ ਹਰਿਜਨ ਦੋਵੇਂ ਸ਼ਬਦ ਸੰਪੰਨ ਹੋ ਕੇ ਇਕਮਿਕ ਹੋ ਜਾਂਦੇ ਹਨ, ਜਦ ਹਉਮੈਂ ਦੀ ਛਾਈ ਸਨ ਦੇ ਸ਼ੀਸ਼ੇ ਵਿੱਚੋਂ ਉਠ ਜਾਂਦੀ ਹੈ ਤਾਂ ਇਸ ਅਵਸਥਾ ਨੂੰ ਸੁਰਿਨਰ ਤੇ ਮੁਨਿਜਨ ਲੋਚਦੇ ਹਨ-ਰਿਸ਼ੀ ਮੁਨੀ ਹੀ ਨਹੀਂ, ਸਗੋਂ ਅਵਤਾਰ ਵੀ।

ਇਥੇ ਇੱਕ ਹੋਰ ਉਦਾਹਰਣ ਦੀ ਲੋੜ ਹੈ। ਪਾਠਕ ਸੱਜਣਾਂ ਨੂੰ ਪਤਾ ਹੀ ਹੈ ਕਿ ਰਾਵਣ ਨਾਲ ਜਦੋਂ ਯੁੱਧ ਹੋ ਰਿਹਾ ਸੀ ਤਾਂ ਇੱਕ ਘਟਨਾ ਐਸੀ ਹੋਈ ਜਦ ਮੇਘਨਾਦ ਜੀ ਜੋ ਬੜੇ ਤਪੀ ਸਨ ਅਤੇ ਆਪਣੇ ਬਾਪ ਰਾਵਣ ਕੋਲੋਂ ਵੀ ਵੱਧ-ਚੜ੍ਹ ਕੇ ਸਨ, ਉਨ੍ਹਾਂ ਨੇ ਨਾਗ ਫਾਂਸ ਨਾਲ ਲਛਮਣ ਅਤੇ ਸ੍ਰੀ ਰਾਮ ਚੰਦ੍ਰ ਜੀ ਨੂੰ ਵੀ ਅਜਿਹਾ ਘੇਰ ਲਿਆ ਕਿ ਰਾਮ ਚੰਦ੍ਰ ਜੀ ਘਾਬਰ ਗਏ। ਇਹੋ 'ਨਾਗ-ਫਾਂਸ' ਦੀ ਦੁਰਘਟਨਾ ਤੁਲਸੀ ਜੀ ਮਹਾਰਾਜ ਨੇ ਆਪਣੀ ਰਾਮਾਇਣ ਵਿੱਚ ਖੋਲ੍ਹ ਕੇ ਦੱਸੀ ਹੈ। ਉਸ ਵੇਲੇ ਸ੍ਰੀ ਰਾਮ ਚੰਦ੍ਰ ਜੀ ਵੀ ਕੁਝ ਨਾ ਕਰ ਸਕੇ। ਤਦ ਨਾਰਦ ਜੀ ਨੇ ਭਗਵਾਨ ਜੀ ਕੋਲ ਜਾ ਹੱਥ ਜੋੜ ਜੋਦੜੀ ਕੀਤੀ ਤੇ 'ਗਰੁੜ' ਜੀ ਦੀ ਸਹਾਇਤਾ ਮੰਗੀ। ਫਿਰ 'ਗਰੁੜ' ਜੀ ਨੇ ਆਣ ਕੇ 'ਨਾਗ-ਫਾਂਸ' ਨੂੰ ਖੋਲ੍ਹਿਆ! ਇਹ ਭੀੜਾ ਜੋ ਸ੍ਰੀ ਰਾਮ ਚੰਦ੍ਰ ਜੀ ਜਿਹੇ ਮਹਾਂ ਪੁਰਖਾਂ ਨੂੰ ਵੀ ਆਈ, ਉਸਦਾ ਕੀ ਭਾਵ ਹੈ ? ਇਹ ਗੱਲ ਸੋਚਣ ਵਾਲੀ ਹੈ ਤੇ ਗਹੁ ਨਾਲ ਵਿਚਾਰਨ ਦੀ ਲੋੜ ਹੈ, ਕਿਉਂਕਿ ਅਸੀਂ ਸੋਚਦੇ ਹੋਵਾਂਗੇ ਕਿ ਵੱਡੇ ਮਹਾਂ ਪੁਰਖਾਂ ਨੂੰ 'ਨਾਗ-ਫਾਂਸ' ਕਿਉਂ ? ਅਸੀਂ ਦੇਖ ਆਏ ਹਾਂ ਕਿ 'ਨਾਗ' ਪਦ 'ਹਉਮੈ-ਸਰਪਣੀ' ਲਈ ਵਰਤਿਆ ਗਿਆ ਹੈ। ਪਰ ਸ੍ਰੀ ਰਾਮ ਚੰਦ੍ਰ ਜੀ ਨੂੰ ਹਉਮੈਂ ਕੀਕਣ ? ਇਹ ਗੱਲ ਰਤੀ ਸੋਚਣ ਵਾਲੀ ਹੈ। ਹਉਮੈਂ ਵੀ ਦੋ ਪ੍ਰਕਾਰ ਦੀ ਹੈ—ਇੱਕ ਤਾਂ ਸਥੂਲ ਜਾਂ ਠੁੱਲੀ (Crude) ਜੋ ਸਭ ਸੰਸਾਰੀ ਜੀਵਾਂ ਨੂੰ ਹੈ, ਹਰ ਇੱਕ ਪ੍ਰਾਣੀ ਮਾਤਰ ਨੂੰ ਹੈ, ਤੇ ਦੂਜੀ ਉਹ ਜੋ ਸੰਤ-ਜਨਾਂ ਨੂੰ ਲੱਗਦੀ ਹੈ ਕਿ ਅਸੀਂ ਇੰਨੇ ਵੇਦ, ਪਾਠ, ਯੱਗ, ਹੋਮ ਕੀਤੇ ਹਨ। ਇਹ ਦੂਜੀ ਹਉਮੈਂ ਅਤਿ ਸੂਖਮ ਹੈ। ਜਾਂ ਇਸ ਤਰ੍ਹਾਂ ਆਖੋ ਕਿ ਹਉਮੈਂ ਤਾਂ ਰਜੋ-ਗੁਣੀ ਹੈ ਜਿਹੜੀ ਕਿ ਰਾਵਣ ਅਤੇ ਹੋਰ ਹੰਕਾਰੀਆਂ ਵਿੱਚ ਆਮ ਦੇਖਣ ਵਿੱਚ ਆਉਂਦੀ ਹੈ ਤੇ ਦੂਜੀ ਸਤੋ ਗੁਣੀ।

ਜਦ ਆਦਮੀ ਤਰੱਕੀ ਕਰਦਾ-ਕਰਦਾ ਸਤੋਗੁਣ ਵਿੱਚ ਆ ਜਾਂਦਾ ਹੈ ਤਾਂ ਵੀ ਪਰਛਾਵੇਂ ਵਾਂਗ ਸੂਖਮ ਹਉਮੈਂ ਉਸਦੇ ਮਗਰ ਰਹਿੰਦੀ ਹੈ। ਇਹ ਹਉਮੈਂ ਸਤ-

---

੧. ਸ਼ੱਕ ਵਾਲੀ ਗੱਲ ਨਹੀਂ, ਕੋਈ ਭਿੰਨ ਭੇਦ ਨਹੀਂ, ਇੱਕ ਹਨ।

ਵਾਦੀ ਪੁਰਖਾਂ ਦੀ ਅਖ਼ੀਰਲੀ ਜਾਂਚ ਜਾਂ ਪੜਤਾਲ ਹੈ। ਸ੍ਰੀ ਰਾਮ ਚੰਦਰ ਜੀ ਦਾ ਲਛਮਣ ਸਮੇਤ ਨਾਗ-ਫਾਂਸ ਵਿੱਚ ਫਸਣਾ ਉਸੇ ਸਤੋਗੁਣੀ ਹਉਮੈਂ ਦਾ ਸਚਿੱਤਰ ਫ਼ੋਟੋ ਹੈ। ਇਨ੍ਹਾਂ ਦੋਹਾਂ ਕਿਸਮਾਂ ਦੀ ਹਉਮੈਂ—ਰਜੋਗੁਣੀ ਤੇ ਸਤੋਗੁਣੀ—ਦਾ ਇੱਕੋ ਇੱਕ ਇਲਾਜ ਹੈ 'ਨਾਮ', ਹੋਰ ਨਹੀਂ। ਇਸੇ ਕਰਕੇ 'ਗਰੁੜ' ਭਾਵ ਗੱਜਣ ਵਾਲਾ 'ਨਾਮ', ਚੇਤੇ ਕਰਨ 'ਤੇ ਰਾਮ-ਲਛਮਣ ਦਾ ਮੇਘਨਾਦ ਵਾਲੀ ਨਾਗ ਫਾਂਸ ਤੋਂ ਬਚਾਅ ਹੋ ਗਿਆ; ਇਹੋ ਹੀ 'ਗਰੁੜ' ਅੰਤ ਨੂੰ ਸ੍ਰੀ ਨਾਮਦੇਵ ਜੀ ਦੀ ਸਹਾਇਤਾ ਕਰਨ ਲਈ ਆਇਆ—

*'ਅਪਨੇ ਭਗਤ ਪਰਿ ਕੀ ਪ੍ਰਤਿਪਾਲ॥*
*ਗਰੁੜ ਚੜ੍ਹੇ ਆਏ ਗੋਪਾਲ॥'*

ਇਸੇ ਹੀ 'ਗਰੁੜ' ਉਪਰ ਭਗਵਾਨ ਜੀ ਨੇ ਧ੍ਰੂ ਬਾਲਕ ਨੂੰ ਦਰਸ਼ਨ ਦਿੱਤਾ ਸੀ। ਕਿਸ 'ਗਰੁੜ' ਉਪਰ ? ਹਉਮੈਂ ਤੋੜ ਕੇ ਨਾਮ ਉਪਰ, ਸ਼ਬਦ ਉਪਰ, ਛਣ-ਛਣ ਕਰਨ ਵਾਲੇ ਨਾਮ ਉਪਰ, ਭਾਵ ਜੋ ਲੂੰ-ਲੂੰ ਵਿੱਚ ਅਕਹਿ ਠਾਠਾਂ ਮਾਰਦਾ ਹੈ—ਜਿਸ ਤਰ੍ਹਾਂ ਕੋਈ ਪੰਖੀ ਖੰਭ ਫੜਕਾਉਂਦਾ ਹੈ—(ਪਾਖੰਤਣ ਬਾਜ ਬਜਾਇਲਾ)। ਸ੍ਰੀ ਜਪੁਜੀ ਵਿੱਚ ਵੀ ਇਹੋ 'ਨਾਮ' ਹਰ ਕਿਸਮ ਦੀ ਮੈਲ—ਰਜੋਗੁਣੀ ਭਾਵੇਂ ਸਤੋਗੁਣੀ—ਦਾ ਦੂਰ ਕਰਨ ਵਾਲਾ ਦੱਸਿਆ ਗਿਆ ਹੈ—

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ 'ਨਾਵੈ' ਕੈ ਰੰਗਿ॥ (ਜਪੁਜੀ)*

ਭਾਵ ਜਿਸ ਤਰ੍ਹਾਂ ਸਾਬਣ ਕਪੜੇ ਦੀ ਮੈਲ ਕੱਟਦਾ ਹੈ ਉਸੇ ਤਰ੍ਹਾਂ 'ਨਾਮ' ਦਾਰੂ ਹਉਮੈਂ ਮੈਲ ਨੂੰ ਧੋ ਕੇ ਸੁੱਛ ਕਰਦਾ ਹੈ। ਇਹ 'ਨਾਮ' ਅੰਦਰ ਦੀ ਮਾਲਾ ਹੈ—ਹਿਰਦੇ ਦੀ ਗੁਪਤ ਮਾਲਾ ਹੈ। ਇਹ ਸਿਮਰਨ ਦੀ ਉਹ ਅਵਸਥਾ ਹੈ ਜਦ ਦਿਲ ਦੀ ਤਾਰ ਆਪਣੇ ਆਪ ਸਿਮਰਨ ਵਿੱਚ ਜੁਟੀ ਰਹਿੰਦੀ ਹੈ। ਬਾਹਰ ਦੀ ਮਾਲਾ ਦੀ ਹੁਣ ਲੋੜ ਨਹੀਂ ਕਿਉਂਕਿ ਅੰਦਰ ਦੀ ਤਾਰ ਆਪੇ ਵੱਜ ਪਈ—

*ਹਰਿ-ਮਾਲਾ [1]ਉਰ ਅੰਤਰਿ ਧਾਰੈ॥*
*ਜਨਮ ਮਰਣ ਕਾ ਦੂਖੁ ਨਿਵਾਰੈ॥....*
*'ਨਾਮੁ' ਨਿਧਾਨੁ ਜਾ ਕੈ ਮਨ ਮਾਹਿ॥*
*ਤਿਸੁ ਕਉ ਚਿੰਤਾ ਸੁਪਨੈ ਨਾਹਿ॥*

*(ਆਸਾ ਮਹਲਾ ੫, ਪੰਨਾ ੩੮੮)*

ਕਈ ਸੱਜਣ ਤਾਂ ਇਹ ਚਾਹੁੰਦੇ ਹਨ ਕਿ ਸਿਮਰਨ ਨਾ ਕਰੀਏ, ਹੋਰ ਪਰਮਾਰਥ ਦੇ ਕੰਮ ਬੇਸ਼ਕ ਕਰੀਏ। ਉਨ੍ਹਾਂ ਦਾ ਮਨ ਚੰਚਲ ਹੋਣ ਕਰਕੇ, ਸਿਮਰਨ ਨੂੰ ਔਖ ਸਮਝਦਾ ਹੈ। ਧਨ ਦਾਨ ਦੇਣਾ ਉਨ੍ਹਾਂ ਲਈ ਸੌਖਾ ਹੈ ਕਿਉਂਕਿ ਉਹ ਤਾਂ ਬਾਹਰ

---

੧. ਦਿਲ ਦੇ ਅੰਦਰ।

ਖ਼ਜ਼ਾਨੇ ਵਿੱਚੋਂ ਰੁਪਇਆ ਦੇਣਾ ਹੈ, ਪਰ ਸਿਮਰਨ ਕਰਨਾ ਹਿਰਦੇ-ਖ਼ਜ਼ਾਨੇ ਵਿੱਚੋਂ ਦਾਨ ਦੇਣਾ ਹੈ ਜੋ ਔਖਾ ਪ੍ਰਤੀਤ ਹੁੰਦਾ ਹੈ। ਦਾਨ-ਪੁੰਨ ਚੰਗੇ ਹਨ ਪਰ ਇਹ ਸ਼ਾਖ਼ਾਂ ਹਨ, ਬ੍ਰਿਛ ਦਾ ਮੂਲ ਸਿਮਰਨ ਹੀ ਹੈ। ਜਦ ਤੋੜੀ ਅਸੀਂ ਮੂਲ ਨੂੰ ਨਾ ਪਕੜੀਏ, ਸ਼ਾਖ਼ਾਂ ਕੀ ਕਰ ਸਕਦੀਆਂ ਹਨ? ਉਹ 'ਕੱਲੀਆਂ ਸਾਡਾ ਬੋਝ ਨਹੀਂ ਚੁੱਕ ਸਕਦੀਆਂ—

*'ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥*
*ਮੂਲ ਬਿਨਾ ਸਾਖਾ ਕਤ ਆਹੈ॥'*

*(ਭੈਰਉ ਮ: ੫, ਪੰਨਾ ੧੧੪੯)*

ਭਾਵ ਇਹ ਕਿ ਸਿਮਰਨ ਹੀ ਸਾਨੂੰ ਚਿੰਤਾ-ਚਿਖਾ ਵਿੱਚੋਂ ਕੱਢ 'ਸੂਰ-ਸਰ' ਤੋਂ ਬਚਾ ਕੇ ਸਤੋ ਗੁਣ ਵਿੱਚ ਲੈ ਜਾਂਦਾ ਹੈ।

ਮਹਾਂ-ਮਾਇਆ ਜੋ ਪਰਮਾਤਮਾ ਦੀ ਇਕ ਛਾਇਆ ਹੈ, ਭਗਤਾਂ ਦਾ ਇਥੇ ਵੀ ਖਹਿੜਾ ਨਹੀਂ ਛੱਡਦੀ। ਭਾਵੇਂ ਇਹ ਅਵਸਥਾ 'ਸੂਰਜ' ਦੀ ਨਹੀਂ, ਚੰਦ੍ਰਮਾ ਦੀ ਹੈ ਕਿਉਂਕਿ ਇਥੇ ਸਤੋਗੁਣ ਹੀ ਪ੍ਰਧਾਨ ਹੈ, ਸ਼ਾਂਤੀ ਤੇ ਠੰਢਕ ਹੀ ਹੈ, ਪਰ ਇੱਕ ਵਾਰੀ ਫਿਰ ਹੰਕਾਰ ਰੂਪੀ 'ਰਾਹੂ' 'ਚੰਨ' ਨੂੰ ਆਣ ਗ੍ਰਸਦਾ ਹੈ। ਇਸ ਨੂੰ ਬ੍ਰਹਮ ਗਿਆਨ ਵਿੱਚ ਚੰਨ-ਗ੍ਰਹਿਣ ਵੀ ਕਦੀ-ਕਦੀ ਆਖਦੇ ਹਨ ਜੋ ਆਪਣੇ ਉੱਚੇ-ਭਗਤਾਂ ਨੂੰ ਆ ਲੱਗਦਾ ਹੈ। ਸਾਡੇ ਸੰਸਾਰੀ ਜੀਵਾਂ ਦੇ ਤਪਤ ਹਿਰਦੇ ਵਿੱਚ ਤਾਂ 'ਸੂਰਜ' ਭਾਵ ਰਜੋਗੁਣ ਹੈ ਤਾਂ ਹੀ ਗ੍ਰਹਿਣ ਲੱਗਦਾ ਹੈ, ਪਰ ਭਗਤਾਂ ਨੂੰ ਸਤੋਗੁਣ ਵਿੱਚ ਵੀ ਨਹੀਂ ਛੱਡਦਾ।

ਸ੍ਰੀ ਰਾਮ ਚੰਦਰ ਜੀ ਦੀ 'ਨਾਗ-ਫਾਂਸ' ਹਉਮੈਂ ਸਰਪਣੀ ਦਾ ਮਾਨੋ ਅਖ਼ੀਰਲਾ ਡੰਗ ਹੈ। ਹੁਣ ਇਹ ਸੋਚਣਾ ਹੈ ਕਿ 'ਗਰੁੜ' ਭਾਵ ਤਾਰਕ-ਨਾਮ ਕਿਸ ਅਵਸਥਾ 'ਤੇ ਆ ਕੇ ਮਿਲਦਾ ਹੈ ? ਇਹ 'ਨਾਮ' ਭਾਵ ਲੂੰ-ਲੂੰ ਵਿੱਚ ਰਣਾ-ਰਣ ਕਰਨ ਵਾਲਾ 'ਨਾਮ' ਉਸ ਵੇਲੇ ਪ੍ਰਾਪਤ ਹੁੰਦਾ ਹੈ ਜਦ ਆਦਮੀ ਸੁੱਖਾਂ ਦੀ ਸਿਖਰ ਚੋਟੀ ਉਪਰ ਚੜ੍ਹ ਕੇ ਇਹ ਪ੍ਰਤੀਤ ਕਰਦਾ ਹੈ ਕਿ ਮੈਂ ਅਜੇ ਅਧੂਰਾ ਹੀ ਹਾਂ, ਮੈਨੂੰ ਕੁਝ ਹੋਰ ਵੱਡੀ ਵਸਤੂ ਚਾਹੀਦੀ ਹੈ; ਜਦ ਉਹ ਆਖਦਾ ਹੈ ਕਿ ਮੇਰੇ ਕੋਲ ਹਾਥੀ, ਘੋੜੇ, ਮੂਹਰਾਂ, ਹਵਾਈ ਜਹਾਜ਼ ਚੜ੍ਹਨ ਲਈ ਤਾਂ ਹਨ ਪਰ ਮਨ ਸ਼ਾਂਤ ਨਹੀਂ; ਜਦ ਉਹ ਸੋਚਦਾ ਹੈ ਕਿ ਮੇਰੇ ਰਹਿਣ ਵਾਸਤੇ ਸ਼ੀਸ਼ ਮਹੱਲ ਤੇ ਸੁਖਮਨੀ ਸੇਜਾਂ ਤਾਂ ਹਨ ਪਰ ਮਨ ਮਖ਼ਮਲ ਉਪਰ ਲੇਟ ਕੇ ਵੀ ਦੁਖ ਵਿੱਚ ਰਹਿੰਦਾ ਹੈ, ਜਦ ਮਨ ਜਾਣਦਾ ਹੈ ਕਿ ਆਪਣੇ ਦੁਸ਼ਮਣਾਂ ਨੂੰ ਘਾਇਲ ਕਰਕੇ ਉਨ੍ਹਾਂ ਦਾ ਰਾਜ ਖੋਹ ਲੈਣ ਉਪਰ ਵੀ ਅੰਦਰ ਸ਼ਾਂਤੀ ਨਹੀਂ, ਉਸ ਵੈਰਾਗਮਈ ਸਮੇਂ ਅਸੀਂ 'ਗਰੁੜ' ਰੂਪੀ ਨਾਮ ਕੋਲ ਜਾਂਦੇ ਹਾਂ। ਮਹਾਂਭਾਰਤ ਵਿੱਚ ਵੀ ਇੱਕੋ ਨਕਸ਼ਾ ਇਸ ਅਵਸਥਾ ਦਾ ਖਿੱਚ ਕੇ ਦੱਸਿਆ ਹੋਇਆ ਹੈ। ਜਦ ਪਾਂਡੋਆਂ ਨੇ ਸਾਰੇ ਕੈਰੋਆਂ ਨੂੰ ਮਾਰ ਦਿੱਤਾ, ਘਮਸਾਣ ਦੀ ਲੜਾਈ ਖ਼ਤਮ ਹੋ ਗਈ ਤੇ ਵੱਡੇ ਕੈਰੋਂ—ਕਰਣ, ਦ੍ਰੋਣਾ ਆਦਿ—ਮਰ ਗਏ ਤਾਂ ਪਾਂਡੋ ਯੁਧਿਸ਼ਟਰ ਜੀ ਇਸ ਅਖ਼ੀਰਲੀ ਜਿੱਤ ਦੇ ਸਮੇਂ ਦਿਲ ਵਿੱਚ ਬੜੇ ਭੈ-ਭੀਤ ਹੋਏ ਤੇ ਸੋਚਣ ਲੱਗੇ ਕਿ ਕੈਰੋਆਂ ਨੂੰ ਅਸਾਂ ਕਿਉਂ ਮਾਰਿਆ ? ਕਿਸ ਲਈ ਇਹ

ਅਪਰਾਧ ਕੀਤਾ ? ਉਹ ਸਾਡੇ ਸੌ ਕੈਰੋਂ ਭਰਾ ਹੀ ਸਨ! ਉਸ ਵੈਰਾਗ ਦੇ ਸਮੇਂ ਯੁਧਿਸ਼ਟਰ ਜੀ ਆਪਣੇ ਦਿਲ ਵਿੱਚ ਲਹੂ ਦੇ ਅੱਥਰੂ ਵੀਟਣ ਲੱਗ ਪਏ। ਜੇ ਕੋਈ ਹੁੰਦਾ ਤਾਂ ਬੜਾ ਖ਼ੁਸ਼ ਹੁੰਦਾ ਕਿ ਮੇਰੇ ਦੁਸ਼ਮਣ ਅੱਜ ਮਰ ਗਏ ਹਨ, ਇਹ ਜਿੱਤ ਦੇ ਸਮੇਂ ਭਾਵ ਐਨ ਇਸ ਖ਼ੁਸ਼ੀ ਦੇ ਸਮੇਂ ਉਸ ਵਿੱਚ ਵੈਰਾਗ ਦਾ ਸਮੁੰਦਰ ਠਾਠਾਂ ਮਾਰਨ ਲੱਗਾ ਤੇ ਉਸ ਨੇ ਵਿਚਾਰਿਆ ਕਿ ਜਦ ਤੋੜੀ ਇਹ ਮੋਏ ਹੋਏ ਸੱਭੇ ਸੁਰਜੀਤ ਨਹੀਂ ਹੋਣਗੇ, ਮੇਰੀ ਜਿੱਤ ਕਿਸ ਕੰਮ! ਤਾਂ ਲਿਖਿਆ ਹੈ ਕਿ ਉਸ ਸਮੇਂ ਉਪਰ 'ਗਰੁੜ' ਜੀ ਨੇ ਯੁਧਿਸ਼ਟਰ ਜੀ ਨੂੰ ਵੀ ਦਰਸ਼ਨ ਦਿੱਤੇ ਤੇ ਮੋਈ ਹੋਈ ਸੈਨਾ ਇੱਕ ਵਾਰੀ ਫਿਰ ਜਿਵਾਈ। ਇਸ ਤੋਂ ਪਤਾ ਲੱਗਾ.ਕਿ ਗਰੁੜ ਜਾਂ 'ਨਾਮ' ਉਸ ਅਵਸਥਾ ਵਿੱਚ ਆ ਕੇ ਦਰਸ਼ਨ ਦਿੰਦਾ ਹੈ ਜਦ ਦਿਲ ਵਿੱਚ ਇਹ ਸੋਚ ਆਵੇ ਕਿ ਮੇਰੀ ਤ੍ਰਿਪਤੀ ਮਾਇਕੀ ਪਦਾਰਥਾਂ ਨਾਲ ਨਹੀਂ, ਰੱਥਾਂ, ਮੋਟਰਾਂ, ਹੈਵਰ-ਗੈਂਵਰ ਕਨਕ-ਕਾਮਨੀ ਨਾਲ ਨਹੀਂ, ਦਾਤ ਨਾਲ ਨਹੀਂ, ਸਗੋਂ 'ਦਾਤਾਰ' ਕਰਤੇ ਦੇ ਮਿਲਣ ਉਪਰ ਹੈ। ਪਰ ਉਹ ਦਾਤਾਰ ਤਦ ਮਿਲਦਾ ਹੈ ਜਦ ਮਿਲਨ ਦੀ ਡਾਢੀ ਲੋਚਾ ਹੋਵੇ, ਜਦ ਡਾਢੀ ਬਿਰਹੋਂ ਅੰਦਰੋਂ ਉਠੇ—

*'ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ*
*ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ॥*
*ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ*
*ਹਰਿ ਬਾਝਹੁ ਧਨ ਕੁਮਲੈਣੀ ਜੀਉ॥'....*
*'ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ*
*ਮੈ ਮਨਿ ਤਨਿ ਭੁਖ ਲਗਾਈਆ ਜੀਉ॥*
*ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ*
*ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ॥'*

*(ਗਉੜੀ ਮਾਝ ਮ: ੪, ਪੰਨਾ ੧੭੩)*

ਲੋੜ ਹੈ, ਲੋੜ ਹੈ ਇਸ ਬਿਰਹੋਂ ਦੀ, ਇਸ ਸਿੱਕ ਦੀ, ਇਸ ਵੇਦਨ ਦੀ, ਇਸ ਪੀੜਾ ਦੀ, ਇਸ ਖੱਪੇ (Vacuum) ਦੀ ਜੋ ਸਭੋ ਕੁਝ ਮੁੱਠੀ ਵਿੱਚ ਹੋਣ 'ਤੇ ਵੀ ਯੁਧਿਸ਼ਟਰ ਵਾਂਗ ਘਿਉ-ਖਿਚੜੀ ਭਾਵ ਮਿਲਵੀਂ ਖ਼ੁਸ਼ੀ ਤੇ ਗ਼ਮੀ ਦੀ ਲੋੜ ਹੈ। ਉਸਦੀ ਪੀੜਾ ਦੀ ਲੋੜ ਹੈ ਜੋ ਮਾਇਆ ਹੁੰਦਿਆਂ ਵਾਹਿਗੁਰੂ ਬਿਨਾਂ ਵੈਰਾਗਮਈ ਬਣਾਈ ਰੱਖੇ। ਇਹ ਪੀੜਾ ਖ਼ੁਸ਼ੀ ਨਾਲ ਸੰਜੁਗਤ ਹੈ। ਯੁਧਿਸ਼ਟਰ ਪਾਸ ਸਭੋ ਕੁਝ ਸੀ ਪਰ ਸਭ ਕੁਝ ਹੁੰਦਿਆਂ ਵੀ ਅੰਦਰ ਪੀੜਾ ਸੀ। ਇਸ ਵੈਰਾਗ ਹਰਖ ਵਾਲੇ, ਰੱਜੇ ਪੁੱਜੇ ਹੋ ਕੇ ਵੀ ਵੈਰਾਗ ਵਿੱਚ ਲੀਨ ਹੋਣ ਦੀ ਲੋੜ ਹੈ। ਤਦ ਹੀ 'ਗਰੁੜ' ਰੂਪੀ 'ਨਾਮ' ਦੀ ਪ੍ਰਾਪਤੀ ਹੁੰਦੀ ਹੈ, ਨਹੀਂ ਤਾਂ ਨਹੀਂ। ਕਿਧਰੇ ਸੱਜਣਾਂ ਨੂੰ ਟਪਲਾ ਨਾ ਰਹੇ, ਇਸ ਲਈ ਇਸੇ ਅਵਸਥਾ ਨੂੰ ਦੂਜੇ ਪਾਸੇ ਤੋਂ ਮੁੜ ਕੇ ਤੱਕੀਏ। ਪਾਠਕ ਸੱਜਣਾਂ ਨੂੰ ਪਤਾ ਹੈ ਕਿ ਕੈਰੋਆਂ ਦੇ ਆਗੂ ਦੁਰਯੋਧਨ ਨੂੰ ਵਰ ਸੀ ਕਿ ਤੂੰ ਤਦ ਤੋੜੀ ਨਹੀਂ

ਮਰੇਂਗਾ ਜਦ ਤੱਕ ਤੈਨੂੰ ਖ਼ੁਸ਼ੀ ਤੇ ਗ਼ਮੀ (ਹਰਖ ਸੋਗ ਦੋਵੇਂ ਇੱਕ ਵੇਲੇ) ਹੀ ਨਹੀਂ ਹੋਣਗੇ। ਉਸਦੇ ਅੰਤ ਸਮੇਂ ਦੁਰਯੋਧਨ ਜ਼ਖ਼ਮੀ ਤਾਂ ਹੋ ਗਿਆ, ਭੁੰਜੇ ਰਣ ਦੇ ਮੈਦਾਨ ਵਿੱਚ ਡਿੱਗ ਵੀ ਪਿਆ—ਧੁੜਕੀਆਂ, ਸੂਈਆਂ ਦੀ ਸੇਜਾਂ ਉਪਰ, ਪਰ ਜਿੰਦ ਨਹੀਂ ਨਿਕਲਦੀ, ਕਿਉਂਕਿ ਇਕੱਲਾ ਦੁੱਖ ਹੈ। ਮੌਤ ਤਾਂ ਉਸ ਵੇਲੇ ਹੋਵੇਗੀ ਜਦ ਦੋਵੇਂ ਗ਼ਮੀ ਤੇ ਖ਼ੁਸ਼ੀ ਇੱਕੋ ਵਕਤ ਪੁਰ ਹੋਣਗੀਆਂ। ਆਖ਼ਰਕਾਰ ਉਹ ਘੜੀ ਵੀ ਆਈ। ਦ੍ਰੋਪਦੀ ਦੇ ਪੰਜੇ ਪੁੱਤਰ ਪਾਂਡੋਆਂ ਦੀਆਂ ਅੱਖਾਂ ਦੇ ਤਾਰੇ ਸਨ; ਇਨ੍ਹਾਂ ਪੰਜਾਂ ਦੇ ਕੱਟੇ ਹੋਏ ਸਿਰ ਥਾਲੀ ਵਿੱਚ ਰੱਖ ਕੇ ਕੈਰੋਂ ਦੁਰਯੋਧਨ ਪਾਸ ਲੈ ਆਏ। ਪਹਿਲੋਂ ਤਾਂ ਉਹ ਇਨ੍ਹਾਂ ਨੂੰ ਵੇਖ ਕੇ ਅਤੀ ਖ਼ੁਸ਼ ਹੋਇਆ ਕਿਉਂਕਿ ਉਨ੍ਹਾਂ ਬੱਚਿਆਂ ਦਾ ਮੁਹਾਂਦਰਾ ਪਾਂਡੋਆਂ ਉਪਰ ਹੀ ਸੀ; ਦੁਰਯੋਧਨ ਨੇ ਸਮਝਿਆ ਕਿ ਇਹ ਸਿਰ ਪਾਂਡੋਆਂ ਦੇ ਆਪਣੇ ਹੀ ਹਨ ਜਿਸ ਕਰਕੇ ਉਸ ਨੂੰ ਬੜੀ ਖ਼ੁਸ਼ੀ ਹੋਈ, ਪਰ ਜਦੋਂ ਠੀਕ ਦੇਖਿਆ ਤਾਂ ਪਤਾ ਲੱਗਾ ਕਿ ਇਹ ਪੰਜੇ ਪਾਂਡੋ ਨਹੀਂ, ਉਨ੍ਹਾਂ ਦੇ ਪੁੱਤਰ ਹਨ, ਉਸੇ ਘੜੀ ਉਸ ਨੂੰ ਦੁੱਖ ਹੋਇਆ, ਤੇ ਖ਼ੁਸ਼ੀ-ਗ਼ਮੀ ਇੱਕ ਵਕਤ 'ਤੇ ਸਾਂਝੀ ਹੋਣ ਉਪਰ ਦੁਰਯੋਧਨ ਮਨੁੱਖ ਮਰ ਗਿਆ। ਇਹ ਘਟਨਾ ਕੁਝ-ਕੁਝ ਯੁਧਿਸ਼ਟਰ ਨਾਲ ਮਿਲਦੀ ਹੈ ਕਿਉਂਕਿ ਯੁਧਿਸ਼ਟਰ ਨੂੰ ਵੀ ਜਿੱਤ ਦੇ ਮਗਰੋਂ ਖ਼ੁਸ਼ੀ ਦੇ ਵੇਲੇ ਹੀ ਵੈਰਾਗ ਭਾਵ ਦੁੱਖ ਹੋਇਆ ਸੀ ਕਿ ਮੇਰੇ ਭਰਾ ਭਾਈ ਕੈਰੋਂ ਕਿਉਂ ਮੋਏ? ਪਰ ਯੁਧਿਸ਼ਟਰ ਵਾਲੀ ਹਰਖ-ਸੋਗ, ਦੁਖ-ਸੁਖ ਵਾਲੀ ਅਵਸਥਾ ਚੜ੍ਹਦੀਆਂ ਕਲਾਂ ਨੂੰ ਲੈ ਜਾਂਦੀ ਹੈ ਤੇ ਦੁਰਯੋਧਨ ਦੀ ਮੌਤ ਵੱਲ! ਕਿਉਂ? ਇਸ ਕਰਕੇ ਕਿ ਇੱਕ 'ਇੱਕ' ਤੇ ਦੋ 'ਗਿਆਰਾਂ' ਹੁੰਦੇ ਹਨ, ਤੇ '+੧' ਅਤੇ '-੧' ਜੁੜ ਕੇ ਸਿਫ਼ਰ, ਬਿੰਦੀ (੦) ਬਣਦੀ ਹੈ। ਪਰ ਅਸੀਂ ਫਿਰ ਆਖਾਂਗੇ, ਕਿਉਂ? ਗੱਲ ਇਹ ਹੈ ਕਿ ਦੁਰਯੋਧਨ ਮਨਮੁਖ ਦੀ ਸਾਂਝੀ ਖ਼ੁਸ਼ੀ ਤੇ ਗ਼ਮੀ ਉਹ ਘੜੀ ਹੈ ਜਦ ਉਸਦੇ ਪਾਪਾਂ ਦੀ ਬੇੜੀ ਪੂਰਨ ਹੋਣ ਉਪਰ ਡੁੱਬ ਜਾਂਦੀ ਹੈ। ਇਹ ਅਖ਼ੀਰਲੀ ਖ਼ੁਸ਼ੀ, ਖ਼ੁਸ਼ੀ ਨਹੀਂ ਸੀ ਇਹ ਤਾਂ ਉਹ ਅੱਗ ਸੀ ਜੋ ਕਪਟ ਦੇ ਰੂੰ ਨੂੰ ਇਕੱਠਾ ਹੀ ਸਾੜ ਕੇ ਆਪ ਵੀ ਫ਼ੌਰਨ ਹੀ ਬੁਝ ਜਾਂਦੀ ਹੈ। ਇਹ ਮੌਤ ਹੈ, ਖ਼ੁਸ਼ੀ ਨਹੀਂ। ਦ੍ਰਿਸ਼ਟਾਂਤ ਇਹ ਹੈ ਕਿ ਜੋ ਸੱਜਣ ਸਾਇੰਸ ਪੜ੍ਹੇ ਹਨ ਉਹ ਜਾਣਦੇ ਹਨ ਕਿ ਸੱਚਾ-ਅਣੂ (Positive Electron) ਕੁੱਚੇ ਅਣੂ (Negative Electron) ਨਾਲ ਮਿਲਦਿਆਂ ਹੀ ਦੋਵੇਂ ਮਰ ਜਾਂਦੇ ਹਨ। ਇਸੇ ਤਰ੍ਹਾਂ ਇੱਕ ਟਿੱਬਾ ਭਾਵ ਗੋਲਾਈ ਟੋਏ ਜਾਂ ਖੱਪੇ ਨਾਲ ਮਿਲਣ ਪਰ ਦੋਵੇਂ ਲੋਪ ਹੋ ਜਾਂਦੇ ਹਨ। ਪਰ ਯੁਧਿਸ਼ਟਰ ਗੁਰਮੁਖ ਦੀ ਅਵਸਥਾ ਵੱਖਰੀ ਹੈ। ਉਸਦੀ ਗ਼ਮੀ, ਗ਼ਮੀ ਨਹੀਂ, ਕਿਉਂਕਿ ਮਾਇਕ ਨਹੀਂ, ਇਹ ਹਉਮੈਂ ਵਾਲੀ ਨਹੀਂ, ਇਹ ਤਾਂ ਨਿੱਕੇ ਆਪੁ (Self) ਨੂੰ ਛੱਡ ਕੇ ਵੱਡੇ ਆਪੁ ਨੂੰ ਲੱਭਣਾ ਹੈ। ਭਾਵ 'ਮਨ', ਛਡ 'ਉਨ-ਮਨ' ਹੋਣਾ ਹੈ। ਇਹ 'ਸੁੱਖ' 'ਦੁੱਖ' ਮਿਲਣ ਪਰ ਗੁਰਸਿੱਖ ਉੱਪਰ ਵੱਲ ਹੰਭਲਾ ਮਾਰਦਾ ਹੈ ਜਿਸ ਤਰ੍ਹਾਂ ਇਕ ਲਹਿਰ (Wave) ਦੂਜੀ ਲਹਿਰ ਨੂੰ ਪੁਸ਼ਟੀ (Reinforcement) ਦਿੰਦੀ ਹੈ। ਦੁਰਯੋਧਨ ਮਨਮੁਖ ਦੀ ਸਾਂਝੀ ਪੀੜਾ ਤੇ ਕ੍ਰੀੜਾ ਭਾਵ (+) ਤੇ (-) ਸਿਫ਼ਰ (੦) ਵੱਲ ਖੜਦੀ ਹੈ, ਪਰ

ਯੁਧਿਸ਼ਟਰ ਗੁਰਮੁਖ ਵਾਲੀ ਸਾਂਝੀ ਖ਼ੁਸ਼ੀ ਤੇ ਗ਼ਮੀ ਅਨੰਦ ਵੱਲ ਕਿਉਂਕਿ 'ਅਨੰਦ' ਉਸ ਅਵਸਥਾ ਦਾ ਨਾਮ ਹੈ ਜਦ ਆਦਮੀ ਹਰਖ-ਸੋਗ, ਸੁੱਖ-ਦੁੱਖ, ਪੀੜਾ-ਕ੍ਰੀੜਾ ਤੋਂ ਟੱਪ ਕੇ ਵਾਹਿਗੁਰੂ ਨਾਲ ਇਕਮਿਕ ਹੋ ਜਾਂਦਾ ਹੈ। ਅਨੰਦ ਬੇਅੰਤਤਾਈ ਹੈ ਤੇ ਸਿਫ਼ਰ ਦੀ ਐਨ ਉਲਟ ਅਵਸਥਾ ਹੈ। ਇਹ ਦੂਜਾ ਅੰਕ ਹੈ ਗੁਰਸਿੱਖੀ ਦੀ ਉਸ ਅਵਸਥਾ ਦਾ ਜਿਸ ਨੂੰ 'ਚੜ੍ਹਦੀਆਂ ਕਲਾਂ' ਆਖਦੇ ਹਨ। ਇਸ ਲਈ ਇੱਕ ਸੰਜੁਗਤ ਖ਼ੁਸ਼ੀ-ਗ਼ਮੀ, ਸੁੱਖ-ਦੁੱਖ ਮੌਤ ਵੱਲ ਖੜਦੀ ਹੈ ਤੇ ਦੂਜੀ ਵਾਹਿਗੁਰੂ ਦੇ ਦਰ, ਅਨੰਦ ਵੱਲ। ਇਹ ਉਪਰਲੀ ਅਵਸਥਾ 'ਸਹਿਜ' ਜੋ ਗੁਰਸਿੱਖੀ ਦਾ ਮੁੱਖ ਮੰਤਵ ਹੈ। ਸਹਿਜ ਦੀ ਫ਼ੋਟੋ ਇਹ ਹੈ–

*'ਐਸੇ ਪਰਚਉ ਪਾਇਓ॥*
*ਕਰੀ ਕ੍ਰਿਪਾ ਦਇਆਲ [1]ਬੀਠੁਲੈ*
*ਸਤਿਗੁਰ ਮੁਝਹਿ ਬਤਾਇਓ॥੧॥ਰਹਾਉ॥*
*ਜਤ ਕਤ ਦੇਖਉ ਤਤ ਤਤ ਤੁਮ ਹੀ॥*
*ਮੋਹਿ ਇਹੁ ਬਿਸੁਆਸੁ ਹੋਇ ਆਇਓ॥*
*ਕੈ ਪਹਿ ਕਰਉ ਅਰਦਾਸਿ ਬੇਨਤੀ*
*ਜਉ ਸੁਨਤੋ ਹੈ ਰਘੁਰਾਇਓ॥੧॥*
*ਲਹਿਓ ਸਹਸਾ ਬੰਧਨ ਗੁਰਿ ਤੋਰੇ*
*ਤਾਂ ਸਦਾ 'ਸਹਜ' ਸੁਖੁ ਪਾਇਓ॥*
*ਹੋਣਾ ਸਾ ਸੋਈ [2]ਫੁਨਿ ਹੋਸੀ*
*ਸੁਖੁ ਦੁਖੁ ਕਹਾ ਦਿਖਾਇਓ॥੨॥*
*ਖੰਡ ਬ੍ਰਹਮੰਡ ਕਾ ਏਕੋ ਠਾਣਾ*
*ਗੁਰਿ ਪਰਦਾ ਖੋਲਿ ਦਿਖਾਇਓ॥*
*ਨਉ ਨਿਧਿ ਨਾਮੁ ਨਿਧਾਨੁ ਇਕ ਠਾਈ*
*ਤਉ ਬਾਹਰਿ [3]ਕੈਠੈ ਜਾਇਓ॥੩॥*
*ਏਕੈ ਕਨਿਕ[4] ਅਨਿਕ ਭਾਤਿ ਸਾਜੀ*
*ਬਹੁ ਪਰਕਾਰ ਰਚਾਇਓ॥*
*ਕਹੁ ਨਾਨਕ ਭਰਮੁ ਗੁਰਿ ਖੋਈ ਹੈ*
*ਇਵ ਤਤੈ ਤਤੁ ਮਿਲਾਇਓ॥੪॥੨॥*

*(ਗਉੜੀ ਮ: ੫, ਪੰਨਾ ੨੦੫)*

---

੧. ਵਾਹਿਗੁਰੂ।
੨. ਫਿਰ।
੩. ਕਿਧਰ।
੪. ਸੋਨਾ ਭਾਵ ਜਿੱਥੋਂ ਉਤਪਤ ਹੋਈ ਹੈ ਉਹ ਸ਼ੈ (ਸੁਪਰਨ)।

'ਇਹੁ ਬਿਸੁਆਸੁ ਹੋਇ ਆਇਓ' ਦਾ ਭਾਵ ਹੈ ਇਹ ਗੱਲ ਤਦ ਲੱਭਦੀ ਹੈ ਜਦ ਚੜ੍ਹਦੀਆਂ ਕਲਾਂ ਵਿੱਚ ਆਵੇ, ਪਹਿਲੋਂ ਨਹੀਂ। ਫਿਰ ਕ੍ਰਿਪਾਲੂ ਪਿਤਾ ਜੀ ਦੱਸਦੇ ਹਨ ਕਿ ਚੜ੍ਹਦੀਆਂ ਕਲਾਂ ਵਿੱਚ ਪੁੱਜ ਕੇ ਦੁੱਖ ਕਿੱਥੇ ਰਿਹਾ ? ਹੁਣ ਤਾਂ ਨਿਤ ਰਹਿਣ ਵਾਲਾ ਸੁਖ 'ਸਹਿਜ' ਆ ਗਿਆ; ਇਥੇ 'ਸੁਖੁ ਦੂਖੁ ਕਹਾ ਦਿਖਾਇਓ ?' ਟੋਏ ਟਿੱਬੇ ਤਾਂ ਹੇਠਾਂ ਧਰਤੀ ਉਪਰ ਹੀ ਰਹੇ; ਜੇ ਆਕਾਸ਼ ਵਿੱਚ ਜਾ ਰਹੀਏ ਤਾਂ ਉਥੇ ਇਹ ਊਚ-ਨੀਚ ਕਿੱਥੇ ? ਨਹੀਂ ਨਹੀਂ, ਸੁਖ-ਦੁਖ ਤਾਂ ਹੇਠਲੇ ਦਰਜੇ ਦੇ ਪਰਛਾਵੇਂ ਹਨ, ਉਪਰ ਚੜ੍ਹ ਕੇ ਅਕਾਸ਼ ਵਿੱਚ, ਆਤਮਾ ਵਿੱਚ ਤਾਂ ਅਨੰਦ ਹੀ ਅਨੰਦ ਹੈ।

*'ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥*
*[1]ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮੁ॥'*

*(ਆਸਾ ਮ: ੫, ਪੰਨਾ ੪੫੨)*

ਭਾਵ ਅਨੰਦੋ ਅਨੰਦ (ਪਰਮਾਨੰਦ) ਦੀ ਉੱਚੀ ਨਗਰੀ ਵਿੱਚ ਸੱਜਣ ਆ ਗਿਆ ਹੈ, ਉਸ ਨੇ 'ਉਹ ਰਸ' ਮਹਾਂ-ਰਸ ਚੱਖਿਆ ਹੈ ਜੋ ਗੁਰੂ-ਨਾਨਕ ਜੀ ਦੇ ਘਰ' ਦਾ ਹੈ। ਇਹ ਅਨੰਦ ਵਾਲੀ ਅਵਸਥਾ ਡਾਢੀ ਮਿੱਠੀ ਤੇ ਸੁਖਦਾਈ ਹੈ। ਪਰ ਇੱਥੇ ਇਹੋ ਹੀ ਦੱਸਣਾ ਸੀ ਕਿ 'ਗਰੁੜ'-ਅਨੰਦ ਦੀ ਉਸ ਅਵਸਥਾ ਵਿੱਚ ਪ੍ਰਾਪਤੀ ਹੁੰਦੀ ਹੈ ਜਦ ਦੁੱਖ-ਸੁੱਖ ਦੇ ਟੋਏ ਟਿੱਬੇ ਲੰਘ ਕੇ ਪ੍ਰਾਣੀ ਨਾਮ-ਨਗਰੀ ਵਿੱਚ ਆ ਜਾਏ, ਜਿੱਥੇ ਸੁੱਖ-ਦੁੱਖ ਦਾ ਰਤਾ ਵੀ ਲੇਸ ਨਹੀਂ। ਇਹ ਅਬਿਨਾਸੀ ਥਾਂ ਹੈ, ਇਹ ਅਬਚਲ ਨਗਰ ਹੈ, ਇਹ ਧ੍ਰੂ ਦਾ ਨਿਸਚਲ ਆਸਣ ਹੈ। ਪਰ ਇਹ ਅਵਸਥਾ ਕਦ ਮਿਲਦੀ ਹੈ ? ਗੁਰੂ ਜੀ ਦੱਸਦੇ ਹਨ—

*ਦੂਖ ਰੋਗ ਭਏ[2] ਗਤੁ ਤਨ ਤੇ*
*ਮਨੁ ਨਿਰਮਲੁ ਹਰਿ ਹਰਿ ਗੁਣ ਗਾਇ॥*
*ਭਏ ਅਨੰਦ ਮਿਲਿ ਸਾਧੂ ਸੰਗਿ*
*'ਅਬ' ਮੇਰਾ ਮਨੁ ਕਤ ਹੀ ਨ ਜਾਇ॥੧॥*
*ਤਪਤਿ ਬੁਝੀ ਗੁਰ-ਸਬਦੀ[3] ਮਾਇ॥*
*ਬਿਨਸਿ ਗਇਓ ਤਾਪ ਸਭ ਸਹਸਾ[4]*
*ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ॥੧॥ ਰਹਾਉ॥*
*[5]ਧਾਵਤ ਰਹੇ ਏਕੁ ਇਕੁ ਬੂਝਿਆ*
*ਆਇ ਬਸੇ ਅਬ 'ਨਿਹਚਲੁ ਥਾਇ॥'*

*(ਆਸਾ ਮ: ੫, ਪੰਨਾ ੩੭੩)*

---

੧. ਚਖਿਆ।
੨. ਨੱਸ ਭੱਜ ਗਏ ਹਨ।
੩. ਨਾਮ ਰਮਣ ਵਾਲਾ ਲੂੰ ਲੂੰ ਵਿੱਚ।
੪. ਸੰਸੇ ਫ਼ਿਕਰ।
੫. ਨੱਸਦਾ ਮਨ ਕਾਬੂ ਆ ਗਿਆ।

'ਅਬ ਮੇਰਾ ਮਨੁ ਕਤ ਹੀ ਨ ਜਾਇ' ਦਾ ਭਾਵ ਹੈ ਕਿ ਇਸ ਉਪਰਲੀ ਗਰੁੜ ਅਵਸਥਾ ਵਿੱਚ ਮਨ ਸਥਿਰ ਹੋਇਆ। ਕਿਉਂ ਨਾ ਹੋਵੇ, ਜਦ ਕਾਰੂੰ ਦਾ ਖ਼ਜ਼ਾਨਾ ਇਸ ਨੇ ਅੰਦਰ ਹੀ ਪਾ ਲਿਆ, ਜਦ ਅਲਾ-ਦੀਨ ਦਾ ਲਖਦਾਤਾ ਲੈਂਪ ਇਸ ਨੂੰ ਲੱਭ ਪਿਆ; ਤਾਂ ਬਾਹਰ ਜਾ ਕੇ ਕੀ ਕਰੇ ? ਕਦ ? 'ਅਬ' ਹੁਣ, ਭਾਵ ਜਦ ਮਨ ਨਿਰਮਲ ਹੋ ਕੇ, ਸ਼ਬਦ ਨਾਲ ਸਵੱਛ ਹੋ ਕੇ 'ਗਰੁੜ' ਵਾਂਗ ਆਤਮਿਕ ਅਕਾਸ਼ ਵਿੱਚ ਉਡਾਰੀ ਮਾਰਨ ਲੱਗ ਪਿਆ। ਇਹ ਹੈ ਗਰੁੜ ਵਾਲੀ ਉੱਚੀ ਅਨੰਦ-ਪੁਰੀ ਅਵਸਥਾ ਜਿੱਥੇ ਹਰ ਇੱਕ ਗੁਰਸਿੱਖ ਨੇ ਅੱਪੜਨਾ ਹੈ। ਇਹ ਉਹ ਅਵਸਥਾ ਹੈ ਜਦ ਸੇਵਕ ਦੀ ਸੇਵਾ ਪੂਰਨ ਹੋ ਜਾਂਦੀ ਹੈ—

*'ਸਫਲ ਜੀਵਨੁ ਸਫਲੁ ਤਾ ਕਾ ਸੰਗੁ॥*
*ਜਾ ਕੈ ਮਨਿ ਲਾਗਾ ਹਰਿ ਰੰਗੁ॥*
*ਜੈ ਜੈ ਸਬਦੁ ਅਨਾਹਦੁ ਵਾਜੈ॥*
*ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥....*
*ਮਿਟਿ ਗਏ ਬੈਰ ਭਏ ਸਭ ਰੇਨ॥*
*ਅੰਮ੍ਰਿਤ ਨਾਮੁ ਸਾਧਸੰਗਿ ਲੈਨ॥*
*ਸੁਪ੍ਰਸੰਨ ਭਏ ਗੁਰਦੇਵ॥*
*ਪੂਰਨ ਹੋਈ ਸੇਵਕ ਕੀ ਸੇਵ॥*

*(ਸੁਖਮਨੀ, ਪੰਨਾ ੨੯੫)*

ਬਾਈਬਲ ਵਿੱਚ ਇੱਕ ਤੁਕ ਆਉਂਦੀ ਹੈ ਕਿ ਵੱਡਾ ਊਠ ਸੂਈ ਦੇ ਨੱਕੇ ਵਿੱਚੋਂ ਲੰਘਣਾ ਸਹਿਲ ਹੈ, ਪਰ ਹੰਕਾਰੀ ਸ਼ਖ਼ਸ ਵਾਹਿਗੁਰੂ ਦੇ ਦਰਬਾਰ ਵਿੱਚ ਨਹੀਂ ਅੱਪੜ ਸਕਦਾ। ਇਸਦਾ ਕਾਰਣ ਕੀ ਹੈ ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਬੁਝਾਰਤ ਵਿਸਥਾਰ ਨਾਲ ਖੋਲ੍ਹੀ ਹੋਈ ਹੈ। ਕਬੀਰ ਜੀ ਦੱਸਦੇ ਹਨ ਕਿ ਮਨ ਮੈਗਲ, ਭਾਵ ਇਕ ਹਾਥੀ ਹੈ, ਇਸ ਕਰਕੇ ਇਸ ਦਾ ਸੂਖਮ ਸ਼ੈ ਵਿੱਚੋਂ ਲੰਘਣਾ ਮੁਸ਼ਕਿਲ ਹੈ—

*ਕਬੀਰ ਮੁਕਤਿ ਦੁਆਰਾ ਸੰਕੁਰਾ [1]ਰਾਈ ਦਸਏਂ ਭਾਇ॥*
*ਮਨ ਤਉ ਮੈਗਲੁ[2] ਹੋਇ ਰਹਿਓ ਨਿਕਸੋ ਕਿਉ ਕੈ ਜਾਇ॥*
*ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥*
*ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥*

*(ਪੰਨਾ ੧੩੬੭)*

ਭਾਵ ਮੁਕਤੀ ਦਾ ਰਸਤਾ ਅਤੀ ਸੌੜਾ ਹੈ ਤੇ ਪ੍ਰਾਣੀ, ਜਿਸ ਨੇ ਲੰਘਣਾ ਹੈ,

---

੧. ਤੰਗ ਹੈ ਰਾਈ ਦੇ ਦਾਣੇ ਤੋਂ ਵੀ ਦਸਵਾਂ ਹਿੱਸਾ।

੨. ਹਾਥੀ।

ਹਾਥੀ ਵਾਂਗ ਮੋਟਾ ਹੰਕਾਰੀ ਹੈ, ਜਿਸ ਕਰਕੇ ਗੁਰੂ ਕ੍ਰਿਪਾ ਬਿਨਾਂ ਕਿਸ ਤਰ੍ਹਾਂ ਲੰਘੇ ? ਸ੍ਰੀ ਗੁਰੂ ਅਮਰਦਾਸ ਜੀ ਉੱਤਰ ਦਿੰਦੇ ਹਨ ਕਿ ਮੁਕਤ-ਦੁਆਰਾ ਸੌੜਾ ਤਾਂ ਜ਼ਰੂਰ ਹੈ ਪਰ ਆਪੇ ਹੀ ਮੌਕਲਾ ਹੋ ਜਾਂਦਾ ਹੈ ਜੇ ਹਉਮੈਂ ਨੂੰ ਸ਼ਬਦ ਰੂਪੀ 'ਨਾਮ' ਨਾਲ ਮਾਰੀਏ--

*"ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ॥*
*ਹਉਮੈ ਮਨੁ ਅਸਥੂਲੁ[1] ਹੈ ਕਿਉ ਕਰਿ ਵਿਚੁ ਦੇ ਜਾਇ॥*
*ਸਤਿਗੁਰ ਮਿਲਿਐ ਹਉਮੈ ਗਈ [2]ਜੋਤਿ ਰਹੀ ਸਭ ਆਇ॥*
*ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ॥"...*
*"ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ॥"*

*(ਗੂਜਰੀ ਕੀ ਵਾਰ ਮ: ੩, ਪੰਨਾ ੫੦੯)*

---

੧. ਭਾਵ ਰਸਤਾ ਤਾਂ ਸੂਖਮ ਹੈ ਤੇ ਮਨ ਜੜ੍ਹ ਹੈ।

੨. ਸ਼ਬਦ ਰੂਪੀ ਨਾਮ।

ੴ ਸਤਿਗੁਰ ਪ੍ਰਸਾਦਿ॥

# ਅ

# ਅਗਿਆਨ ਅਵਸਥਾ ਵੇਲੇ ਸਾਡੀ ਵਿਗੜੀ ਹੋਈ ਪ੍ਰਕਿਰਤੀ ਜਾਂ ਬੁਰੀ ਹਾਲਤ !

## ਕਾਂਡ ੯-੧੨

ਜਦ ਸਾਡੀ ਪ੍ਰਕਿਰਤੀ ਅਗਿਆਨ ਦੇ ਵਸ ਹੁੰਦੀ ਹੈ, ਤਦ ਇਸ ਦੀ ਕੁਝ ਇਹੋ ਜਿਹੀ ਹਾਲਤ ਹੁੰਦੀ ਹੈ ਜਿਹੀ ਕਿ ਖੋਤ-ਚੜ੍ਹੇ, ਕਾਲੇ ਮੂੰਹੇਂ ਦੋਸ਼ੀ ਦੀ ਹੋਇਆ ਕਰਦੀ ਹੈ। ਉਤੋਂ ਤਾਂ ਭਾਵੇਂ ਅਸੀਂ ਆਦਮੀ ਅਖਵਾਉਂਦੇ ਹਾਂ ਪਰ ਵਿੱਚੋਂ ਕਾਲੇ ਕੋਲੇ, ਕਾਲ-ਗ੍ਰਸੇ ਹੁੰਦੇ ਹਾਂ। ਸਾਡੇ ਮਨ, ਬੁੱਧੀ ਆਦਿ ਤੇ ਪ੍ਰਕਿਰਤੀ ਦੀ ਇਹ ਵਿਗੜੀ ਹੋਈ ਅਵਸਥਾ ਪੁਰਾਣਾਂ ਸ਼ਾਸਤਰਾਂ ਵਿੱਚ ਮਿਥਿਹਾਸਕ (Mythological) ਵਿਅਕਤੀਆਂ (Personalities) ਦੁਆਰਾ ਇਉਂ ਪ੍ਰਗਟ ਕੀਤੀ ਗਈ ਹੈ ਤਾਂ ਕਿ ਸਾਡਾ ਰੂਪ ਸਾਨੂੰ ਹੀ ਦ੍ਰਿੜ੍ਹ ਹੋ ਸਕੇ—

(੧) 'ਮਨ' ਦਾ ਤੀਬਰ-ਵਿਗੜਿਆ ਰੂਪ ਹੈ 'ਅਰੁਣ'!

(੨) ਮਤ (ਬੁੱਧੀ) ਦਾ ਤੀਬਰ-ਵਿਗੜਿਆ ਰੂਪ ਹੈ 'ਕੁਬਜਾਂ'!

(੩) ਅਹੰਕਾਰ ਦਾ ਤੀਬਰ-ਵਿਗੜਿਆ ਰੂਪ ਹੈ 'ਕੰਸ ਜਾਂ ਰਾਵਣ'!

(੪) ਕਾਲ (Time) ਦਾ ਤੀਬਰ-ਵਿਗੜਿਆ ਰੂਪ ਹੈ 'ਜਮ' ਜਾਂ 'ਮੁਗ਼ਲ'!

(੫) ਮਾਇਆ ਦਾ ਤੀਬਰ-ਵਿਗੜਿਆ ਰੂਪ ਹੈ 'ਦ੍ਰੋਪਦੀ'!

ਆਓ ਇੱਕ-ਇੱਕ ਨੂੰ ਲਈਏ ਤੇ ਆਪਣੀ ਅਵਸਥਾ ਆਪ ਵੇਖੀਏ!!

# ੯
# ਅਰੁਣ ਕੀ ਹੈ? ਪਿੰਗਲਾ ਮਨ !

*'ਕਰਮ ਕਰਿ ਅਰੁਣ ਪਿੰਗਲਾ ਰੀ'* (ਧਨਾਸਰੀ ਤ੍ਰਿਲੋਚਨ ਜੀ)

ਨਾਮ ਨਾਲ ਹੀ ਮੁਕਤੀ ਹੈ, ਨਹੀਂ ਤਾਂ ਇਹ ਮਨ 'ਬੋਲਾ' ਤੇ 'ਪਿੰਗਲਾ' ਹੈ। ਨਾਮ ਦੀ ਪ੍ਰਾਪਤੀ ਲਈ ਮਨ ਨੂੰ ਗਿਆਨ ਤੇ ਪ੍ਰੇਮ—ਦੋ ਪੈਰਾਂ ਦੀ ਲੋੜ ਹੈ। ਇਹ ਦੋ ਹੋਣ ਤਾਂ 'ਨਾਮ' ਦੀ ਪ੍ਰਾਪਤੀ ਹੋ ਸਕਦੀ ਹੈ, ਨਹੀਂ ਤਾਂ ਨਹੀਂ। ਫਿਰ ਨਾਮ-ਪ੍ਰਾਪਤੀ 'ਤੇ ਪ੍ਰੇਮ ਅਤੇ ਗਿਆਨ ਪੱਕੇ ਹੋ ਜਾਂਦੇ ਹਨ। ਇਸ ਪਿੰਗਲੇ ਮਨ ਨੂੰ ਵੇਦਾਂ ਸ਼ਾਸਤਰਾਂ ਵਿੱਚ ਅਰੁਣ ਆਖਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਤ੍ਰਿਲੋਚਨ ਜੀ ਦੀ ਜ਼ਬਾਨੀ ਅਰੁਣ ਸਬੰਧੀ ਇਉਂ ਲਿਖਿਆ ਹੈ—

*'ਬਿਸ੍ਵ ਕਾ ਦੀਪਕੁ ਸ੍ਵਾਮੀ [1]ਤਾ ਚੇ ਰੇ ਸੁਆਰਥੀ*
*ਪੰਖੀ ਰਾਇ "ਗਰੁੜ" ਤਾ ਚੇ [2]ਬਾਧਵਾ,*
*ਕਰਮ ਕਰਿ 'ਅਰੁਣ' ਪਿੰਗੁਲਾ ਰੀ॥'* (ਪੰਨਾ ੬੯੫)

ਤ੍ਰਿਲੋਚਨ ਜੀ ਦੱਸਦੇ ਹਨ ਕਿ ਅਰੁਣ ਸਾਰੇ ਸੰਸਾਰ ਦੇ ਦੀਵੇ ਸੂਰਜ ਦਾ ਰਥਵਾਹੀ ਹੈ ਅਤੇ ਉਸ ਦਾ ਸਕਾ ਭਾਈ 'ਗਰੁੜ' ਸਾਰੇ ਪੰਛੀਆਂ ਦਾ ਰਾਜਾ ਅਖਵਾਉਂਦਾ ਹੈ। ਪਰ ਇੰਨਾ ਨਜ਼ਦੀਕੀ ਰਿਸ਼ਤਾ ਹੋ ਕੇ ਵੀ ਉਹ (ਅਰੁਣ) ਲੂਲਾ ਪਿੰਗਲਾ ਹੀ ਰਿਹਾ। ਕਿਉਂ ਆਪਣੇ ਪਿਛਲੇ ਮਨ-ਮੁਖ ਕਰਮਾਂ ਕਰਕੇ। ਅਸਾਂ ਇਸ ਤੁਕ ਦਾ ਅੰਤ੍ਰੀਵ ਅਰਥ ਦੇਖਣਾ ਹੈ। ਜਦ ਤੱਕ ਉਹ ਨਾ ਲੱਭੇ ਤਦ ਤੱਕ ਅਰੁਣ ਦੀ ਸਮਝ ਨਹੀਂ ਆਉਂਦੀ। ਪਾਠਕ ਸੱਜਣ 'ਗਰੁੜ' ਤੇ 'ਅਰੁਣ' ਦੀ ਕਹਾਣੀ ਜਾਣਦੇ ਹਨ। ਸੰਖੇਪ ਇਉਂ ਹੈ ਕਿ ਕਸ਼ਪ ਰਿਖੀ ਦੀਆਂ ਦੋ ਵਹੁਟੀਆਂ ਸਨ—ਇਕ ਕੱਦਰੂ ਜਿਸ ਵਿੱਚੋਂ ਸੱਪ ਜੰਮੇ ਤੇ ਦੂਜੀ ਵਿਨਾਤਾ ਜਿਸ ਵਿੱਚੋਂ 'ਅਰੁਣ' ਤੇ 'ਗਰੁੜ' ਪੰਛੀ ਹੋਏ। ਆਖਦੇ ਹਨ ਕਿ ਉਨ੍ਹਾਂ ਵਿੱਚ ਇਸ ਗੱਲ 'ਤੇ ਝਗੜਾ ਹੋ ਗਿਆ ਕਿ ਸੂਰਜ ਚਿੱਟਾ ਹੈ ਜਾਂ ਕਾਲਾ ? ਵਿਨਾਤਾ ਕਹਿੰਦੀ ਸੀ ਚਿੱਟਾ ਹੈ ਤੇ ਉਹ ਸੱਚੀ ਸੀ; ਪਰ ਸੱਪਾਂ ਦੀ ਮਾਂ ਨੂੰ ਹਰ ਚੀਜ਼ ਕਾਲੀ ਹੀ ਨਜ਼ਰ ਆਉਂਦੀ ਸੀ, ਉਸਨੇ ਆਖਿਆ, ਕਾਲਾ ਹੈ। ਪਰ ਸੱਪਾਂ ਦੀ ਮਾਂ ਨੇ ਚਲਾਕੀ ਨਾਲ ਸ਼ਰਤ ਜਿੱਤ ਲਈ—ਉਸਨੇ ਆਪਣੇ ਕਾਲੇ ਪੁੱਤਾਂ ਨੂੰ ਆਖਿਆ, ਪੁੱਤਰੋ! ਜਾਓ ਤੇ ਸੂਰਜ ਨੂੰ ਆਪਣੀ ਕਲੱਤਣ ਨਾਲ ਢੱਕ ਲਓ ਤਾਂ ਜੋ ਦੂਰੋਂ ਸੂਰਜ ਕਾਲਾ ਹੀ ਦਿੱਸੇ। ਇਸ ਤਰ੍ਹਾਂ ਕਰਨ ਪਰ

---

੧. ਸੰਸਾਰ ਦਾ ਦੀਵਾ, ਭਾਵ ਸੂਰਜ।

੨. ਭਰਾ, ਭਾਈ।

ਅਰੁਣ ਦੀ ਮਾਂ ਹਾਰ ਗਈ ਤੇ ਸੱਪਾਂ ਦੀ ਮਾਂ ਦੇ ਵਸ ਹੋ ਗਈ। ਇਸ ਦੇ ਪਿੱਛੋਂ ਕੈਦਖ਼ਾਨੇ ਵਿੱਚ ਹੀ 'ਗਰੁੜ' ਜੰਮਿਆ ਤੇ ਮਤਰੇਈ ਮਾਂ ਨੂੰ ਆਖਣ ਲੱਗਾ ਕਿ ਮੇਰੀ ਮਾਂ ਨੂੰ ਛੱਡੋ। ਕੱਦਰੂ ਨੇ ਆਖਿਆ ਕਿ ਤੁਸੀਂ ਮੈਨੂੰ ਅੰਮ੍ਰਿਤ ਦਾ ਛੰਨਾ ਚੰਦਰਮਾ ਦੇ ਦੇਸ਼ ਤੋਂ ਲਿਆ ਦਿਓ ਤਾਂ ਛੱਡਾਂਗੀ। ਗਰੁੜ ਜੀ ਉਡਾਰੀ ਮਾਰਕੇ ਸੋਮ ਲੈ ਆਏ ਤੇ ਆਪਣੀ ਮਾਂ ਨੂੰ ਛੁਡਾਇਆ।

ਅਰੁਣ ਪਿੰਗਲਾ ਇਸ ਲਈ ਸੀ ਕਿ ਵਿਨਾਤਾ ਨੇ ਸਮਾਂ ਪੁੱਗਣ ਤੋਂ ਪਹਿਲਾਂ ਹੀ ਅੰਡਾ ਤੋੜ ਕੇ ਉਸ ਨੂੰ ਕੱਢ ਲਿਆ ਸੀ, ਅਜੇ ਉਸ ਦੀਆਂ ਟੰਗਾਂ ਨਹੀਂ ਸਨ ਬਣੀਆਂ। ਗਰੁੜ ਵੀ ਵਿਨਾਤਾ ਦਾ ਹੀ ਦਿੱਤਾ ਅੰਡਾ ਸੀ, ਪਰ ਉਸ ਵਾਰੀ ਮਾਂ ਨੇ ਛੇਤੀ ਨਹੀਂ ਸੀ ਕੀਤੀ; ਅਰੁਣ ਵੇਲੇ ਛੇਤੀ ਸੀ ਇਸ ਕਰਕੇ ਉਹ ਪਿੰਗਲਾ ਰਿਹਾ। ਉਨ੍ਹਾਂ ਹੀ ਦਿਨਾਂ ਵਿੱਚ ਸੂਰਜ ਨੂੰ ਗ੍ਰਹਿਣ ਲੱਗਾ ਤੇ ਰਾਹੂ ਨੇ ਸੂਰਜ ਨੂੰ ਖਾਣ ਦੀ ਕੋਸ਼ਿਸ਼ ਕੀਤੀ। ਸੂਰਜ ਦੇਵਤਾ ਨੇ ਬਚਣ ਲਈ ਆਪਣੇ ਅੱਗੇ 'ਅਰੁਣ' (ਜੋ ਨੱਸ ਨਹੀਂ ਸੀ ਸਕਦਾ) ਨੂੰ ਰੱਖ ਲਿਆ ਤਾਂ ਕਿ ਉਸਦੇ ਓਹਲੇ ਰਾਹੂ ਤੋਂ ਬਚ ਜਾਵੇ। ਇਸ ਤਰ੍ਹਾਂ ਅਰੁਣ ਸੂਰਜ ਦਾ ਰਥਵਾਹੀ ਬਣ ਗਿਆ ਤੇ ਅੱਜ ਤੱਕ ਹੈ।

ਇਹ ਕਥਾ ਇਸ ਵਾਸਤੇ ਲਿਖੀ ਹੈ ਕਿ ਸ੍ਰੀ ਤ੍ਰਿਲੋਚਨ ਜੀ ਦੇ ਸ਼ਬਦ ਦੇ ਅਰਥ ਪਤਾ ਲੱਗਣ। ਪੁਰਾਣਾਂ ਵਿੱਚ ਕਥਾਵਾਂ ਤਾਂ ਬਥੇਰੀਆਂ ਹਨ ਪਰ ਖੋਲ੍ਹੀਆਂ ਹੋਈਆਂ ਨਹੀਂ। ਗੁਰਸਿੱਖੀ ਵਿੱਚ ਇਹ ਵਾਧਾ ਹੈ ਕਿ ਗੁਰੂ ਮਹਾਰਾਜ ਜੀ ਦੀ ਕ੍ਰਿਪਾ ਨਾਲ ਗੁੱਝੇ ਭੇਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆ ਕੇ ਖੁੱਲ੍ਹ ਗਏ ਹਨ। ਹਰ ਇਕ ਗੁਰਸਿੱਖ ਦਾ ਫ਼ਰਜ਼ ਹੈ ਕਿ ਗਿਆਨ ਦੁਆਰਾ ਉਨ੍ਹਾਂ ਸਭ ਗੁੰਝਲਾਂ ਨੂੰ ਖੋਲ੍ਹੇ ਜੋ ਪੁਰਾਣਾਂ ਦੇ ਪਾਠਕ ਨਹੀਂ ਖੋਲ੍ਹ ਸਕਦੇ, ਕਿਉਂਕਿ ਗੁਰਸਿੱਖੀ ਉਹ ਉੱਚਾ ਧਰਮ ਹੈ ਜਿਸ ਵਿੱਚ ਭਗਤੀ, ਗਿਆਨ ਤੇ ਨਾਮ-ਤਿੰਨੇ ਮਣੀਆਂ ਇੱਕੋ ਸੂਤ ਵਿੱਚ ਪਰੋਈਆ ਹਨ। ਗੁਰਸਿੱਖੀ ਵਿੱਚ ਮੁੱਖ ਭਗਤੀ ਹੈ, ਹਿਰਦੇ ਵਿੱਚ ਗਿਆਨ ਤੇ ਕਰਨੀ ਸੇਵਾ ਵਾਲੀ ਹੈ। ਇਹ ਤਿੰਨ ਗੁਰੂ ਸਿੱਖੀ ਦੇ ਪ੍ਰਸਿੱਧ ਅੰਗ ਹਨ। ਜੇ ਅਸੀਂ 'ਅਰੁਣ' ਦੀ ਗੁੰਝਲ ਜਾਂ ਹੋਰ ਅਜਿਹੀਆਂ ਗੁੰਝਲਾਂ ਨਾ ਖੋਲ੍ਹ ਸਕੀਏ ਤਾਂ ਮਾਨੋਂ ਗਿਆਨ ਦੀ ਲੋੜ ਅਜੇ ਹੈ। ਪਰ ਗੁਰੂ ਮਹਾਰਾਜ ਜੀ ਨੇ ਸਾਡੇ ਲਈ ਸਭ ਭੇਦ ਗੁਰੂ ਗ੍ਰੰਥ ਜੀ ਵਿੱਚ ਖੋਲ੍ਹ ਛੱਡੇ ਹਨ; ਲੋੜ ਹੈ ਤਾਂ ਸਿਰਫ਼ ਵਿਚਾਰ ਨਾਲ ਪੜ੍ਹਨ ਦੀ। ਆਓ ਹੁਣ ਅਸੀਂ ਅਰੁਣ ਰਥਵਾਹੀ ਦੀ ਗੁੰਝਲ ਖੋਲ੍ਹੀਏ।

ਅਸੀਂ ਉਪਰ ਵੇਖ ਆਏ ਹਾਂ ਕਿ 'ਸਸਿ ਕੀਨੋ ਸਰ ਗਿਰਾਸਾ' ਦਾ ਭਾਵ ਇਹ ਹੈ ਕਿ ਸੂਰਜ ਹਉਮੈਂ ਹੈ, ਇਸ ਨੂੰ ਨਾਮ ਦਾ ਚੰਦਰਮਾ ਗ੍ਰਸ ਲੈਂਦਾ ਹੈ ਜਦ ਸਿਮਰਨ ਪੱਕਾ ਹੋ ਜਾਂਦਾ ਹੈ। ਫਿਰ ਅਰੁਣ ਕੀ ਹੋਇਆ ਜੋ ਰਥਵਾਹੀ ਬਣਕੇ ਇਸ ਸਰੀਰ ਨੂੰ ਹੱਕ ਰਿਹਾ ਹੈ? ਉਹ 'ਮਨ' ਹੈ, ਕਿਉਂਕਿ ਮਨ ਦੇ ਹੱਥ ਵਿੱਚ ਹੀ ਇਨ੍ਹਾਂ ਇੰਦ੍ਰੀਆਂ ਦੀਆਂ ਵਾਗਾਂ ਹਨ। ਪਰ ਤੁਸੀਂ ਪੁੱਛੋਗੇ ਕਿ ਮਨ ਪਿੰਗਲਾ ਕਿਉਂ ਹੈ? ਇਸ ਕਰਕੇ ਕਿ ਇਸ ਦੀਆਂ ਦੋ ਟੰਗਾਂ 'ਭੈ' ਅਤੇ 'ਭਾਉ' 'ਗਿਆਨ' ਅਤੇ 'ਪ੍ਰੇਮ' ਦੀਆਂ ਅਜੇ ਨਹੀਂ ਲੱਗੀਆਂ। ਜਦ ਲੱਗਣਗੀਆਂ ਉਸ ਵੇਲੇ ਮਨ ਇਸ ਅਹੰਕਾਰ ਰੂਪੀ ਸੂਰਜ ਦੇ

**ਵਸ** ਨਹੀਂ ਰਹੇਗਾ। ਉਸ ਵੇਲੇ ਮਨ ਭੱਜ ਕੇ ਆਪਣੇ ਉੱਚੇ ਤੇ ਸੁੱਚੇ ਸ਼ਾਂਤੀ ਵਾਲੇ **ਘਰ** ਭਾਵ 'ਚੰਦਰਮਾ' ਕੋਲ ਚਲਾ ਆਵੇਗਾ। ਤੇ ਸੱਤ ਘੋੜੇ ਕਿਹੜੇ ਹੋਏ ਜਿਨ੍ਹਾਂ ਨਾਲ ਸੂਰਜ ਦਾ ਰੱਥ ਚੱਲਦਾ ਹੈ? ਪੰਜ ਗਿਆਨ ਇੰਦਰੇ ਤੇ ਦੋ ਮਨ ਦੇ ਸੰਕਲਪ ਤੇ ਵਿਕਲਪ, ਇਹ ਸੱਤ ਘੋੜੇ ਹਨ ਜਿਨ੍ਹਾਂ ਨਾਲ ਮਨ ਦਬਾ-ਸਟ ਧੌਣ-ਤੋੜ ਦੌੜ (Breakneck Speed) ਦੇ ਰੱਥ ਨੂੰ ਭਜਾ ਰਿਹਾ ਹੈ। ਸੂਰਜ ਚੜ੍ਹਦਾ ਹੈ ਤੇ ਪੱਛਮ ਨੂੰ ਭੱਜਦਾ ਹੈ, ਭਾਵ ਹਰ ਰੋਜ਼ ਇਹ ਮਨ ਸਾਡੇ ਸਰੀਰ ਰੂਪੀ ਰੱਥ ਨੂੰ ਅਹੰਕਾਰ ਸੂਰਜ ਦੇ ਅਧੀਨ ਹੋ ਹਿੱਕਦਾ ਹੈ ਤੇ ਜਦ ਤੋੜੀ ਭੈ ਭਾਓ ਸੰਯੁਕਤ ਗਿਆਨ ਅਵਸਥਾ ਨਹੀਂ ਆਉਂਦੀ ਤਦ ਤੱਕ ਪਿੰਗਲਾ ਹੋਣ ਕਰਕੇ ਉਹਦੇ ਪੰਜੇ ਤੋਂ ਭੱਜ ਕੇ ਬਚ ਨਹੀਂ ਸਕਦਾ।

ਪਰ 'ਗਰੁੜ' ਅਰੁਣ (ਮਨ) ਦਾ ਸਕਾ ਭਰਾ ਕਿਸ ਤਰ੍ਹਾਂ ਹੈ? ਉਸਦੀ ਮਾਂ ਨੂੰ ਸੱਪਾਂ ਦੀ ਮਾਂ ਨੇ ਕਿਉਂ ਕੈਦ ਕੀਤਾ ਹੋਇਆ ਹੈ? ਇਹ ਵੀ ਇਕ ਦ੍ਰਿਸ਼ਟਾਂਤ ਹੈ ਜਿਸਦਾ ਭਾਵ ਇਹ ਹੈ ਕਿ ਮਨ ਜੋਤ ਸਰੂਪ ਹੈ (ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲ ਪਛਾਣੁ) ਤੇ 'ਸੂਰਜ' ਭਾਵ 'ਅਹੰਕਾਰ' ਵੀ ਵਾਸਤਵ ਵਿੱਚ ਸਵੱਛ ਚਿੱਟਾ ਹੈ, ਪਰ ਸਰਪਣੀ ਮਾਇਆ ਨੇ ਆਪਣੇ ਟੱਬਰ (ਕਾਮ, ਕ੍ਰੋਧ ਆਦਿ) ਰਾਹੀਂ ਇਸ ਸੂਰਜ ਨੂੰ ਕਾਲਾ ਕੀਤਾ ਹੋਇਆ ਹੈ, ਇਸ ਕਰਕੇ ਅਰੁਣ (ਮਨ) ਦੀ ਮਾਂ ਜੀਵ ਕੈਦ ਵਿੱਚ ਹੈ। ਕਿਸ ਪਾਸ ? (ਕਦਰੂ) ਸੱਪਣੀ, ਮਾਇਆ ਪਾਸ। ਹੁਣ ਕਿਸ ਤਰ੍ਹਾਂ ਛੁੱਟੇ? ਜੇ 'ਗਰੁੜ' ਭਾਵ ਨਾਮ ਜਿਸ ਦਾ ਹਾਲ ਅਸੀਂ ਉਪਰ ਪੜ੍ਹ ਆਏ ਹਾਂ ਸਾਡੇ ਅੰਦਰ ਜੰਮੇ। ਪਰ ਇਹ ਸ਼ਬਦ ਕਿਸ ਤਰ੍ਹਾਂ ਅੰਦਰੋਂ ਜੰਮੇ? ਜਦ ਗਿਆਨ ਅਤੇ ਪ੍ਰੇਮ, ਭੈ ਅਤੇ ਭਾਉ ਦੀਆਂ ਟੰਗਾਂ ਅਰੁਣ ਰੂਪੀ ਮਨ ਨੂੰ ਲੱਗਣ ਤਾਂ ਮਾਨੋ ਮਨ ਅਰੁਣ ਦੀ ਅਵਸਥਾ ਛੱਡ ਗਰੁੜ ਦੀ ਅਵਸਥਾ ਵਿੱਚ ਆ ਗਿਆ। ਤਦ ਅੰਮ੍ਰਿਤ ਦਾ ਛੰਨਾ, ਭਾਵ ਲੂੰ-ਲੂੰ ਵਿੱਚ ਵਸਣ ਵਾਲਾ ਸ਼ਬਦ ਸਾਰੇ ਅੰਤਹਕਰਣ ਨੂੰ ਆਪੇ ਹੀ ਸ਼ੁੱਧ ਕਰ ਲੈਂਦਾ ਹੈ ਤੇ ਸ਼ੁੱਧ ਕਰਕੇ ਆਪਣੀ ਕੈਦੀ ਮਾਂ ਭਾਵ ਜੀਵ ਆਤਮਾ ਨੂੰ ਮੁਕਤ ਕਰ ਦਿੰਦਾ ਹੈ। 'ਗਰੁੜ' ਅਰੁਣ (ਮਨ) ਦਾ ਭਰਾ ਇਸ ਲਈ ਹੈ ਕਿ ਇਹ ਮਨ ਉਸੇ ਜੋਤ ਸਰੂਪ ਤੋਂ ਹੀ ਜੰਮਦਾ ਹੈ। ਪਰ ਕਿਸੇ ਵੇਲੇ ਭੈ ਤੇ ਭਾਓ ਦੀਆਂ ਟੰਗਾਂ ਲੱਗ ਜਾਣ 'ਤੇ ਪਿੰਗਲਾ ਮਨ ਟੁਰਕੇ ਵਾਹਿਗੁਰੂ ਦੇ ਦਰ 'ਤੇ ਚਲਾ ਜਾਵੇ। ਇਹ ਦੋ ਟੰਗਾਂ ਲੱਗਣ ਨਾਲ ਮਨ ਸੰਪੂਰਣ ਹੋ ਜਾਂਦਾ ਹੈ, ਭਾਵ 'ਸਨਾਤਨ' ਹੋ ਜਾਂਦਾ ਹੈ ਤੇ ਉਨ-ਮਨ ਬਣ ਜਾਂਦਾ ਹੈ! ਭਾਵ, ਸ਼ਬਦ ਰੂਪੀ 'ਨਾਮ' ਦੇ ਰਥ 'ਤੇ ਜਾ ਚੜ੍ਹਦਾ ਹੈ—

*ਇਹੁ-ਮਨੁ ਲੇ ਜਉ ਉਨਮਨਿ ਰਹੈ॥*
*ਤਉ ਤੀਨਿ ਲੋਕ ਕੀ ਬਾਤੈ ਕਹੈ॥*

*(ਗਉੜੀ ਕਬੀਰ ਜੀ, ਪੰਨਾ ੩੪੨)*

ਹੁਣ ਜਦ ਭੈ-ਭਾਉ ਦੇ ਪਰਾਂ ਨਾਲ ਮੱਛੀ ਬਣ ਸਿਮਰਨ ਵਾਲੀ 'ਪੁੱਠੀ ਤਾਰੀ' ਤਰ ਕੇ ਵਾਹਿਗੁਰੂ ਦੇ ਦਰ ਵੱਲ ਮੁੜਨ ਲੱਗਾ ਤਦ ਉਨ-ਮਨ ਹੋ ਗਿਆ ਤੇ

ਆਤਮ-ਰੂਪ ਹੋ ਕੇ ਤਿੰਨਾਂ ਦੁਨੀਆਂ ਨੂੰ ਆਪਣੇ ਵਿੱਚ ਹੀ ਇਸਥਿਤ ਵੇਖਣ ਲੱਗ ਗਿਆ। ਜਦ ਇਸ ਅਵਸਥਾ ਉਪਰ ਮਨ ਅੱਪੜਿਆ ਤਾਂ ਇਹੋ ਮਾਇਆ ਮਿੱਠੀ ਲੱਗਣ ਲੱਗ ਪਈ ਕਿਉਂਕਿ ਹੁਣ ਉਹ ਵਾਹਿਗੁਰੂ ਦੀ ਸੇਵਕ ਬਣ ਗਈ। ਵਾਹਿਗੁਰੂ ਦੇ ਸੇਵਕ-ਬਾਲਕ ਦੇ ਖੇਡਣ ਲਈ ਇਕ ਗੇਂਦ ਬਣ ਗਈ। ਹਾਂ, ਇਸ ਵਿੱਚ ਆਤਮਾ ਖੇਡਣ ਲੱਗ ਪਿਆ—

*'ਧਨਿ ਧਨਿ ਬਨ ਖੰਡ ਬਿੰਦ੍ਰਾਬਨਾ॥*
*ਜਹ ਖੇਲੈ ਸ੍ਰੀ ਨਾਰਾਇਨਾ॥'*

ਭਾਵ ਧੰਨ ਹੋ ਗਈ ਇਹ ਧਰਤੀ, ਕਿਉਂਕਿ ਇਥੇ ਹੀ ਤਾਂ ਜਗਤ ਪਿਤਾ ਨੇ ਚਰਣ-ਕਮਲ ਪਾਏ ਸਨ। ਧੰਨ ਹੋਈ ਇਹ ਅਨੰਦ-ਪੁਰੀ ਜਿੱਥੇ ਕਲਗੀਆਂ ਵਾਲੇ ਨੇ ਚੋਜ ਕੀਤੇ ਸਨ, ਧੰਨ ਹੋਈ ਅੰਮ੍ਰਿਤਸਰ ਦੀ ਸੁਰਗਾਪੁਰੀ ਜਿੱਥੇ ਨਹਾ ਕਾਗ ਹੰਸ ਹੁੰਦੇ ਹਨ।

ਪਰ ਇਹ ਅਵਸਥਾ 'ਪਰਗਾਸ' ਦੀ ਅਵਸਥਾ ਹੈ, ਉੱਚੀ ਤੋਂ ਉੱਚੀ ਅਵਸਥਾ ਹੈ। 'ਪਰਗਾਸ' ਹੋਣ ਉਪਰ ਤਾਣੇ ਪੇਟੇ, ਲੂੰ-ਲੂੰ, ਰਗ-ਰਗ, ਵਾਲ-ਵਾਲ, ਉੱਤੇ ਤਲੇ ਓਹੋ ਨਜ਼ਰ ਆਉਂਦੇ ਹਨ—

*'ਰਾਮ ਨਾਮੁ ਰਮੁ ਰਵਿ ਰਹੇ*
*ਰਮੁ ਰਾਮੋ ਰਾਮੁ ਰਮੀਤਿ॥*
*ਘਟਿ ਘਟਿ ਆਤਮ ਰਾਮੁ[1] ਹੈ*
*ਪ੍ਰਭਿ ਖੇਲੁ ਕੀਓ ਰੰਗਿ ਰੀਤਿ॥*
*ਹਰਿ ਨਿਕਟਿ ਵਸੈ ਜਗਜੀਵਨਾ*
*'ਪਰਗਾਸੁ' ਕੀਓ ਗੁਰ ਮੀਤਿ॥*
*ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ*
*ਜਿਨਿ ਲਿਖਿਆ ਧੁਰਿ ਹਰਿ ਪ੍ਰੀਤਿ॥*
*ਜਨ ਨਾਨਕ 'ਨਾਮੁ ਧਿਆਇਆ'*
*ਗੁਰ ਬਚਨਿ ਜਪਿਓ ਮਨਿ ਚੀਤਿ॥੧॥*

*(ਸਲੋਕ ਮ: ੪, ਵਾਰ ਕਾਨੜਾ, ਪੰਨਾ ੧੩੧੬)*

ਜਿਸ ਨੇ ਭੈ-ਭਾਉ ਦੀਆਂ ਟੰਗਾਂ ਪਿੰਗਲੇ ਮਨ ਨਾਲ ਲਾ ਲਈਆਂ, ਜਿਸ ਨੇ ਰਾਮ-ਨਾਮ-ਰਸਾਇਣ ਨਾਲ ਆਪਣਾ ਕੋੜ੍ਹ ਦੂਰ ਕਰ ਲਿਆ, ਜਿਸ ਲੋਹੇ ਮਨ ਨੇ ਪਾਰਸ ਦੀ ਪਰਸ ਪਾ ਲਈ, ਜਿਸ ਨਿੰਮ ਨੇ ਚੰਦਨ ਸ਼ਬਦ ਦੀ ਸੁਗੰਧੀ ਪ੍ਰਾਪਤ ਕਰ ਲਈ, ਜਿਸ ਸੂਰਜ ਮਨ ਨੇ ਚੰਦਰਮਾ ਨਾਮ ਦੀ ਮਾਤਹਿਤੀ ਮੰਨ ਲਈ, ਜਿਸ ਸਰੂਪ ਮਨ ਨੇ ਗਰੁੜ ਨਾਮ ਦੀ ਸੁਤੰਤਰਤਾ ਮੰਨ ਲਈ, ਉਸ ਵਾਸਤੇ ਇਹੋ ਦਿਨ, ਇਹੋ ਘੜੀ, ਇਹੋ ਬਰਸ ਸਰਸ ਹੋ ਗਿਆ, ਨਵ-ਨਿਵੇਲਾ ਹਰਿਆ ਭਰਿਆ ਹੋ ਗਿਆ—

---

੧. ਵਾਹਿਗੁਰੂ ਸਭ ਵਿੱਚ ਹੈ, ਪਰ 'ਪਰਗਾਸ' ਵੇਲੇ ਰਮਦਾ ਨਜ਼ਰ ਆਇਆ।

*ਬਰਸੁ ਸਰਸੁ [1]ਆਗਿਆ॥*
*ਹੋਇ ਆਨੰਦ ਸਗਲ ਭਾਗ॥੧॥ ਰਹਾਉ॥*
*ਸੰਤ ਸੰਗੇ ਮਨੁ [2]ਪਰਫੜੈ*
*ਮਿਲਿ ਮੇਘ ਧਰ ਸੁਹਾਗ॥੧॥*
*ਘਨਘੋਰ ਪ੍ਰੀਤਿ ਮੋਰ॥*
*ਚਿਤੁ ਚਾਤ੍ਰਿਕ ਬੂੰਦ ਓਰ॥*
*ਐਸੋ ਹਰਿ ਸੰਗੇ ਮਨ ਮੋਹ॥*
*ਤਿਆਗਿ ਮਾਇਆ ਧੋਹ॥*
*ਮਿਲਿ ਸੰਤ ਨਾਨਕ ਜਾਗਿਆ॥੨॥੫॥੨੭॥*

*(ਮਲਾਰ ਮ: ੫, ਪੰਨਾ ੧੨੭੨)*

ਹਾਂ ਜੀ, ਜਿਉਂ ਮੋਰ ਦੀ ਪ੍ਰਸੰਨਤਾ ਬੱਦਲ ਦੇਖਕੇ ਹੁੰਦੀ ਹੈ, ਜਿਉਂ ਚਾਤ੍ਰਿਕ ਦੀ ਪ੍ਰਸੰਨਤਾ ਸੁਆਂਤੀ ਬੂੰਦ ਨਾਲ ਹੁੰਦੀ ਹੈ, ਉਸੇ ਤਰ੍ਹਾਂ ਨਾਮ ਰਸੀਏ ਗੁਰਮੁਖਾਂ ਦਾ ਰਿਦਾ-ਕਮਲ ਵਿਗਸਿਆ, ਵਿਸਮਾਦ ਦੇ ਹੂਟੇ ਝੂਲਣ ਲੱਗ ਪਿਆ, ਪਰ ਮਨਮੁਖ ਅਜੇ ਹਉਮੈਂ ਵਿੱਚ ਬੱਧਾ ਹੈ—

*ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ [3]ਬਵਰਈ॥*
*ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ॥*

*(ਕਾਨੜਾ ਮ: ੫, ਪੰਨਾ ੧੩੦੮)*

ਇਹ ਮਨਮੁਖ ਅਵੱਸ਼ ਕਾਲ ਦੇ ਵਸ ਰਹੇਗਾ।

ਭੁੱਲੜ ਜਿੰਦੜੀ ਮੁਸ਼ਕਲ ਨਾਲ ਇਸ ਚੋਟੀ 'ਤੇ ਪੁੱਜੀ ਪਰ ਉੱਤੇ ਚੜ੍ਹ ਕੇ ਵੇਖਿਆ ਕਿ ਨਾਮ ਦੇ ਜਹਾਜ਼ ਪੰਚਮ ਪਿਤਾ—ਧ੍ਰੂ ਮੰਡਲ ਤੋਂ ਵੀ ਕਿਧਰੇ ਉੱਚੇ ਬੈਠੇ ਹੋਏ ਮਧੁਰ ਸੁਰ ਨਾਲ ਇਹ ਸ਼ਾਂਤਮਈ 'ਕਾਨੜਾ' ਦਿਲਾਂ ਦੇ ਤਪਤ-ਕੜਾਹ ਨੂੰ ਬੁਝਾਉਣ ਵਾਲਾ, ਪਿੰਗਲੇ ਮਨ ਨੂੰ ਟੰਗਾਂ ਲਾਉਣ ਵਾਲਾ ਅਲਾਪ ਰਹੇ ਹਨ—

*ਤਿਖ[4] ਬੂਝਿ ਗਈ ਗਈ ਮਿਲਿ ਸਾਧ ਜਨਾ॥*
*ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ*
*ਗਾਵਤੀ ਗਾਵਤੀ ਦਰਸ ਪਿਆਰਿ॥੧॥ ਰਹਾਉ॥*
*ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ॥*
*ਹੀਉ ਤੁਮ੍ਾਰੇ ਬਲਿ ਬਲੇ ਬਲਿ ਬਲੇ ਬਲਿ ਗਈ॥੧॥*
*॥੨॥੧॥੩੭॥*

*(ਕਾਨੜਾ ਮ: ੫, ਪੰਨਾ ੧੩੦੫)*

---

੧. ਚੰਗਾ, ਸੁਵੰਨਤਾ।

੨. ਖਿੜ ਪਿਆ, ਵਿਗਸਿਆ, ਕਿਉਂਕਿ ਨਾਮ ਰੂਪੀ ਬੱਦਲ (ਮੇਘ) ਵੱਸਣ ਲੱਗ ਪਏ।

੩. ਬਾਵਰਾ, ਪਾਗ਼ਲ।

੪. ਤ੍ਰਿਸ਼ਨਾ।

ਹਾਂ ਜੀ, ਤ੍ਰਿਸ਼ਨਾ ਬੁਝੀ। 'ਕਿਸ ਤਰ੍ਹਾਂ ਮਨ ਨੂੰ ਗੰਭੀਰ-ਧੀਰ-ਰਸ ਆਇਆ' ਇਹ ਅੱਗੇ ਆਵੇਗਾ। ਇਥੇ ਇੰਨਾ ਕਹਿਣਾ ਹੀ ਕਾਫ਼ੀ ਹੈ ਕਿ ਸਤਿਗੁਰੂ ਜੀ ਦਾ ਬਚਨ ਸੱਤ ਹੈ—

*'ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥*
*ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥' (ਭੈਰਉ ਨਾਮਦੇਵ, ਪੰਨਾ ੧੧੬੬)*

ਸਖੀ ਸਹੇਲੜੀਓ! ਬਲਿਹਾਰੇ ਜਾਓ ਜਾਗਦੀ-ਜੋਤ ਗੁਰੂ ਗ੍ਰੰਥ ਜੀ ਤੋਂ ਜਿਨ੍ਹਾਂ ਭੁੱਲਿਆਂ ਨੂੰ ਸਿੱਧੇ ਮਾਰਗ ਪਾਇਆ। ਚੌਖੰਨੀਏ ਵੰਜੋ ਕ੍ਰਿਪਾਲੂ ਪਿਤਾ ਤੋਂ ਜਿਨ੍ਹਾਂ ਆਪਣੀ ਨਦਰ ਨਾਲ ਚਾਤ੍ਰਿਕ ਦੀ ਪਿਆਸ ਮਿਟਾਈ! ਘੋਲੀ ਘੋਲੀ ਵੰਜੋ ਉਨ੍ਹਾਂ ਸੱਜਣਾਂ ਤੋਂ ਜਿਨ੍ਹਾਂ ਵਾਹਿਗੁਰੂ ਮੰਤ੍ਰ ਦ੍ਰਿੜਾਇਆ। ਘੋਲ ਘੁਮਾਈਆ ਜੀਓ ਉਨ੍ਹਾਂ ਸੀਤਲ ਚੰਨਾਂ ਤੋਂ ਜਿਨ੍ਹਾਂ ਤਪਦੀ ਧਰਤੀ 'ਤੇ ਠੰਢ ਵਰਤਾਈ। ਹਾਂ ਜੀ, 'ਬਲਿ ਬਲੇ ਬਲਿ ਬਲੇ' ਵੰਜੋ ਉਨ੍ਹਾਂ ਜਾਗਦੀਆਂ ਜੋਤਾਂ ਤੋਂ ਜੋ ਜਨਮ-ਮਰਨ ਵਿੱਚ ਨਹੀਂ।

*'ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥'*

ਗਾਵੋ ਗਾਵੋ ਇਹ ਸੋਹਿਲੜਾ—

*"[1]ਮਨੂਰੈ ਤੇ ਕੰਚਨ ਭਏ ਭਾਈ*
*ਗੁਰੁ ਪਾਰਸੁ ਮੇਲਿ ਮਿਲਾਇ॥*
*ਆਪੁ ਛੋਡਿ 'ਨਾਉ' ਮਨਿ ਵਸਿਆ ਭਾਈ*
*ਜੋਤੀ ਜੋਤਿ ਮਿਲਾਇ॥*
*ਹਉ ਵਾਰੀ ਹਉ ਵਾਰਣੈ ਭਾਈ*
*ਸਤਿਗੁਰ ਕਉ ਸਦ[2] ਬਲਿਹਾਰੈ ਜਾਉ॥*
*ਨਾਮੁ ਨਿਧਾਨੁ[3] ਜਿਨਿ ਦਿਤਾ ਭਾਈ*
*ਗੁਰਮਤਿ ਸਹਜਿ ਸਮਾਉ॥"*

*(ਸੋਰਠਿ ਮ: ੩, ਪੰਨਾ ੬੩੮)*

ਇਹ ਸੀ ਸੁਰਜੀਤ ਹੋਣਾ, ਇਹ ਸੀ ਪਿੰਗਲੇ ਪੰਛੀ ਮਨ ਦਾ ਖੰਭਾਂ ਵਾਲਾ ਸਰਦਾਰ ਪੰਛੀ 'ਗਰੁੜ' ਬਣਨਾ। ਪਿੰਗਲਾ ਮਨ ਤਾਂ ਅਰੁਣ ਹੈਸੀ ਪਰ ਭੈ ਭਾਉ ਦੇ ਖੰਭ ਲਾ ਕੇ ਇਹ ਮਨ 'ਗਰੁੜ' ਬਣ ਗਿਆ। ਤਦ ਇਹੋ ਮਨ 'ਉਨਮਨ' ਹੋ ਗਿਆ, ਕਿਉਂਕਿ ਮਨ ਵਾਸਤਵ ਵਿੱਚ ਆਤਮ-ਰੂਪ ਹੈ, 'ਮਨ ਤੂੰ ਜੋਤ-ਸਰੂਪ ਹੈਂ'। ਜਿਨ੍ਹਾਂ ਗੁਰਮੁਖਾਂ ਦੀਆਂ ਬੁਝੀਆਂ ਜੋਤਾਂ ਜਗ ਪਈਆਂ ਉਹ ਸੱਪਣੀ ਮਾਇਆ ਨੂੰ ਛੱਡ ਵਾਹਿਗੁਰੂ ਦੇ ਪੁੱਤਰ ਹੋ ਗਏ, ਉਹ ਸਰਵਨ ਪੁੱਤਰ ਬਣ ਗਏ। ਇਨ੍ਹਾਂ ਜਾਗਦੀਆਂ ਜੋਤਾਂ ਦਾ ਪਿਤਾ ਕਿਧਰੇ ਸੱਤਵੇਂ ਅਸਮਾਨ ਉਪਰ ਹੈ, ਸੂਖਮ ਹੈ; ਪਰ ਇਹ ਗੁਰਮੁਖ, ਮਰਜੀਵੜੇ ਧਰਤੀ ਦੇ ਮਾਲਕ, ਲਾਲ ਹੀਰੇ ਹਨ। ਇਸੇ ਕਰਕੇ ਆਖਿਆ ਗਿਆ ਹੈ ਜੋ ਆਤਮਰਾਮ ਭਾਵ 'ਗਰੁੜ' ਆਪ ਤਾਂ ਧ੍ਰੂ ਮੰਡਲ ਵਿੱਚ ਰਹਿੰਦਾ ਹੈ, ਪਰ ਉਸ ਦੇ ਅੰਡੇ ਭਾਵ ਸਪੁੱਤਰ ਇਸੇ ਧਰਤੀ ਉਪਰ ਹੀ ਹਨ।

---

੧. ਲੋਹੇ ਤੋਂ ਸੋਨਾ ਹੋਏ ਪਾਰਸ ਪੱਥਰ ਨਾਲ ਲੱਗਣ ਨਾਲ, ਭਾਵ 'ਨਾਮ'।
੨. ਸੈਂਕੜੇ ਵਾਰੀ।
੩. ਨਾਮ ਦਾ ਅਖੁੱਟ ਖ਼ਜ਼ਾਨਾ, ਭੰਡਾਰ।

# ੧੦

# ਕੁਬਜਾਂ ਕੌਣ ਹੈ ? ਦੁਰਮਤਿ

*'ਕੁਬਜਾਂ ਉਧਰੀ ਅੰਗੁਸਟ ਧਾਰ' (ਬਸੰਤ ਮਹਲਾ ੫)*

'ਕੁੱਬੀ' ਦੇ ਸੁਧਰਣ ਵਾਲਾ ਉਪਰੋਕਤ ਵਾਕ ਪਾਠਕਾਂ ਨੇ ਕਈ ਵਾਰੀ ਪੜ੍ਹਿਆ ਹੋਵੇਗਾ। ਮੈਂ ਇਸ ਨੂੰ ਪੜ੍ਹਕੇ ਸੋਚਦਾ ਸਾਂ ਕਿ ਇਹ 'ਕੁੱਬੀ' ਕਿਹੜੀ ਹੈ ? ਇਥੇ ਇਸ਼ਾਰਾ ਇਕ ਪ੍ਰਚੱਲਿਤ ਗਾਥਾ ਵੱਲ ਹੈ ਜਿਸ ਵਿੱਚ ਇੱਕ ਕੁੱਬੀ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਸਿੱਧੀ ਕੀਤੀ ਸੀ। ਇਹ ਕਥਾ ਇਉਂ ਹੈ ਕਿ ਜਦ ਕ੍ਰਿਸ਼ਨ ਚੰਦ੍ਰ ਜੀ ਮਥੁਰਾ ਵਿੱਚ ਆਏ ਤਾਂ ਬਜ਼ਾਰ ਵਿੱਚ ਕੀ ਦੇਖਿਆ ਕਿ 'ਕੁਬਜਾਂ' (ਇਕ ਮਾਲਣ ਸੀ ਜੋ ਬੜੀ ਸੁੰਦਰ ਤੇ ਜੁਆਨ ਸੀ ਪਰ ਕੁਝ ਕੁੱਬੀ ਸੀ) ਹੱਥ ਚੰਦਨ ਦਾ ਪਾਤ੍ਰ ਲੈ ਕੇ ਕੰਸ ਰਾਜੇ ਨੂੰ ਸੁਗੰਧੀ ਲਾਣ ਜਾ ਰਹੀ ਹੈ। ਇਸ ਇਸਤ੍ਰੀ ਨੇ ਦੱਸਿਆ ਕਿ ਮੈਂ ਕੰਸ ਦੀ ਦਾਸੀ ਹਾਂ ਤੇ ਮੇਰਾ ਕੰਮ ਚੰਦਨ ਰਗੜ ਕੇ ਕੰਸ ਨੂੰ ਮਲਣਾ ਹੈ। ਇਸ ਚੰਦਨ ਵਿੱਚ ਹਰ ਪ੍ਰਕਾਰ ਦੀ ਖ਼ੁਸ਼ਬੂ ਪਈ ਹੋਈ ਸੀ—ਕੇਸਰ, ਕਸਤੂਰੀ, ਮੁਸ਼ਕ-ਕਾਫ਼ੂਰ ਆਦਿ। ਰਸਤੇ ਵਿੱਚ ਜਾਂਦੀ ਨੂੰ ਕ੍ਰਿਸ਼ਨ ਚੰਦ੍ਰ ਜੀ ਨੇ ਆਖਿਆ ਕਿ ਜੇ ਤੂੰ ਇਹ ਚੰਦਨ ਸਾਨੂੰ ਲਾਵੇਂ ਤਾਂ ਅਸੀਂ ਤੇਰਾ ਸਾਰਾ ਹੀ ਵਿੰਗ ਕੱਢ ਛੱਡੀਏ, ਨਾਲੇ ਤੇਰੀ ਸੁੰਦਰਤਾ ਵੱਧ ਜਾਵੇ। ਕੁੱਬੀ ਨੇ ਇਸ ਤਰ੍ਹਾਂ ਹੀ ਕੀਤਾ। ਕ੍ਰਿਸ਼ਨ ਮਹਾਰਾਜ ਨੇ ਉਹਦੇ ਇੱਕ ਪੈਰ 'ਤੇ ਆਪਣਾ ਅੰਗੂਠਾ ਰੱਖਿਆ ਤੇ ਹੱਥ ਠੋਡੀ ਹੇਠਾਂ ਰੱਖ ਖਿੱਚ ਕੇ ਕੁੱਬੀ ਨੂੰ ਸਿੱਧਾ ਕਰ ਦਿੱਤਾ। ਭਗਤਮਾਲ ਵਿੱਚ ਲਿਖਿਆ ਹੈ, 'ਜਬ ਕੁਬੜੀ ਨੇ ਆਪਣੇ ਸਰਬ ਅੰਗ ਸੂਧੇ ਦੇਖੇ ਤਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਤੇ ਪ੍ਰੇਮਾ ਭਗ਼ਤੀ ਮਾਂਗ ਕਰ ਤਿਸ ਹੀ ਕੇ ਚਰਨੋਂ ਮੇਂ ਪ੍ਰਾਪਤ ਹੋਤੀ ਭਈ। ਕੈਸੇ, ਜੈਸੇ ਨਦੀ ਸਮੁੰਦਰ ਸਾਥ ਮਿਲ ਕਰ ਬਹੁਤ ਬਿਛੜਨੇ ਨਹੀਂ ਪਾਵਤੀ। ਇਹ ਸਾਖੀ ਪੜ੍ਹਕੇ ਮੇਰੀ ਖ਼ੁਸ਼ੀ ਕੁਝ ਹੋਰ ਵਧੀ, ਕਿਉਂਕਿ ਅਜੇ ਚੰਗੀ ਤਰ੍ਹਾਂ ਮੈਨੂੰ ਪ੍ਰਤੀਤ ਨਹੀਂ ਸੀ ਹੋਇਆ ਕਿ ਇਹ 'ਕੁੱਬੀ' ਕੌਣ ਹੈ? ਪਰ ਸੋਚਣ ਨਾਲ ਹੌਲੇ-ਹੌਲੇ ਅਗਿਆਨ ਦਾ ਹਨੇਰਾ ਹਿਰਦੇ ਵਿੱਚੋਂ ਉਠਿਆ ਤੇ ਇਸ ਕਥਾ ਦੀ ਗੁੰਝਲ ਖੁੱਲ੍ਹਣੀ ਸ਼ੁਰੂ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਸ਼ਬਦ ਮੇਰੀਆਂ ਅੱਖਾਂ ਹੇਠੋਂ ਅਜਿਹੇ ਗੁਜ਼ਰੇ ਜਿਨ੍ਹਾਂ ਨੂੰ ਪੜ੍ਹ ਕੇ ਮੈਨੂੰ ਇੰਝ ਭਾਸਿਆ ਜਿਸ ਤਰ੍ਹਾਂ ਚੰਦਰਮਾ ਇੱਕ ਪਾਸਿਓਂ ਨਹੀਂ ਸਗੋਂ ਪੂਰਬ, ਪੱਛਮ, ਉਤਰ, ਦੱਖਣ ਚਾਰੇ ਪਾਸਿਓਂ ਚੜ੍ਹ ਪਿਆ ਹੈ। ਇਨ੍ਹਾਂ ਚਹੁੰਆਂ ਸ਼ਬਦਾਂ ਦੇ ਦੋ ਹਿੱਸੇ ਕਰਨੇ ਲੋੜੀਂਦੇ ਹਨ—ਇੱਕ ਤਾਂ ਪਹਿਲਾ ਭਾਗ ਜੋ ਕਰੂਪ ਭਾਵ ਭੈੜੀ ਸ਼ਕਲ ਦੱਸਣ ਵਾਲਾ ਹੈ ਤੇ ਦੂਜਾ ਉਹ ਭਾਗ ਜਿੱਥੇ ਜਾ ਕੇ ਇਹ 'ਕੁੱਬ' 'ਕੁਚਲਤਾ'

ਦੂਰ ਹੋ ਜਾਂਦੀ ਹੈ। ਕਰੂਪਤਾ ਦੱਸਣ ਵੇਲੇ ਪਰਮ-ਪਿਤਾ ਜੀ ਨੇ ਦੁਹਾਗਣ ਭਾਵ 'ਦੁਰਮਤ' ਦੀ ਫ਼ੋਟੋ ਇਉਂ ਖਿੱਚੀ ਹੈ—

*'ਕੁਚਿਲ ਕੁਰੂਪਿ ਕੁਨਾਰਿ ਕੁਲਖਨੀ*
*[1]ਪਿਰ ਕਾ ਸਹਜੁ ਨ ਜਾਨਿਆ॥*
*ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ*
*[2]'ਦੁਰਮਤਿ' ਦੂਖ ਸਮਾਨਿਆ॥*

*(ਸਾਰੰਗ ਮ: ੧, ਪੰਨਾ ੧੧੯੭)*

ਇਸ ਮਹਾਂ ਵਾਕ ਤੋਂ ਇਹ ਸਪੱਸ਼ਟ ਸੀ ਕਿ ਜੀਵ ਤੇ ਵਾਹਿਗੁਰੂ ਦੇ ਵਿਚਕਾਰ 'ਦੁਰਮਤਿ' ਭਾਵ ਭੈੜੀ ਬੁੱਧੀ ਦਾ ਪਰਦਾ ਸੀ। ਇਹ ਮਲੀਨ ਬੁੱਧੀ ਇਸ ਜਿੰਦੜੀ ਨੂੰ ਸੁਹਾਗਣ ਥੀਂ ਉਲਟਕੇ ਦੁਹਾਗਣ ਤੇ ਸਰੂਪ (ਸੋਹਣੀ) ਤੋਂ ਕੋਝੀ ਤੇ ਕਰੂਪ ਬਣਾਉਂਦੀ ਸੀ। ਇਸ ਕਰਕੇ ਦੁਰਮਤਿ ਬੁੱਧੀ ਉਹ ਕੰਮ ਕਰਦੀ ਜੋ ਕਿਸੇ ਕਿਸੇ ਘਰ ਵਿੱਚ ਅਸੀਂ ਆਪਣੀਆਂ ਅੱਖਾਂ ਨਾਲ ਦੇਖਦੇ ਹਾਂ। ਕੀ? ਇੱਕ ਆਦਮੀ ਦੀਆਂ ਕਦੀ ਦੋ ਸ਼ਾਦੀਆਂ ਹੋਣ ਦਾ ਅਵਸਰ ਵੇਖਣ ਵਿੱਚ ਆਇਆ ਹੈ ਕਿ ਦੂਜੀ ਨਵੀਂ ਵਹੁਟੀ ਪਹਿਲੀ ਉਪਰ ਬਾਜ਼ੀ ਲੈ ਜਾਂਦੀ ਹੈ ਤੇ ਹੌਲੀ-ਹੌਲੀ ਵਹੁਟੀ ਨੂੰ, ਭਾਵੇਂ ਉਹ ਕਿੰਨੀ ਹੀ ਸਿਆਣੀ ਹੋਵੇ, ਇੱਕ ਪਾਸੇ ਕਰ ਛੱਡਦੀ ਹੈ। ਇਸੇ ਤਰ੍ਹਾਂ ਪਰਮਾਰਥ ਵਿੱਚ ਵੀ ਗੁਰਸਿੱਖ ਦੀਆਂ ਪਹਿਲੋਂ ਦੋ 'ਵਹੁਟੀਆਂ' ਹੁੰਦੀਆਂ ਹਨ—ਇੱਕ 'ਦੁਰਮਤਿ', ਦੂਜੀ 'ਗੁਰਮਤਿ' ਭਾਵ ਮੰਦੀ ਤੇ ਚੰਗੀ। ਜਦ ਤੱਕ 'ਦੁਰਮਤਿ' ਦਾ ਜ਼ੋਰ ਹੁੰਦਾ ਹੈ, ਇਹ ਕੁਲੱਖਣੀ ਇਸਤਰੀ ਪ੍ਰਾਣੀ ਨੂੰ ਵਾਹਿਗੁਰੂ ਦੇ ਘਰ ਵੱਲ ਜਾਣ ਤੋਂ ਹੋੜਦੀ ਹੈ। ਇਹ ਵਹੁਟੀ ਹੁੰਦੀ ਤਾਂ ਕਰੂਪ ਕੁਲੱਖਣੀ ਹੈ ਪਰ ਮੂੰਹ-ਚੜ੍ਹੀ ਹੋਣ ਕਰਕੇ ਇਸਦਾ ਤੋਰਾ ਤੇ ਦਬਦਬਾ ਬੜਾ ਹੁੰਦਾ ਹੈ ਤੇ ਪ੍ਰਾਣੀ ਇਸਦੇ ਅਧੀਨ ਹੋ ਕੇ ਵਾਹਿਗੁਰੂ ਤੋਂ ਬੇਮੁਖ ਰਹਿੰਦਾ ਹੈ। ਇਹ ਭੈੜੀ ਨਾਰਕੀ ਸਹੁਰੇ-ਪੇਕੇ ਦੋਵੇਂ ਥਾਂ ਮਾਣ ਨਹੀਂ ਪਾਉਂਦੀ, ਭਾਵ ਨਾ ਸੰਸਾਰ ਵਿੱਚ ਤੇ ਨਾ ਪ੍ਰਲੋਕ ਵਿੱਚ। ਇਹ ਪ੍ਰਾਣੀ ਨੂੰ ਕਿਤੇ ਟਿੱਕ ਕੇ ਨਹੀਂ ਬਹਿਣ ਦਿੰਦੀ ਕਿਉਂਕਿ ਇਸਦਾ ਕੰਮ ਹੀ ਹੈ ਕਿ ਬਾਂਦਰ ਵਾਂਗ ਖਸਮ ਨੂੰ ਨਾਚ ਨਚਾਵੇ। ਇਹ ਬੁੱਧੀ ਸਾਨੂੰ ਕਦੇ ਇਧਰ ਤੇ ਕਦੇ ਉਧਰ ਖਿੱਚਦੀ ਹੈ; ਕਦੀ ਥੀਏਟਰ, ਕਦੀ ਸਿਨਮੇ, ਕਦੀ ਚੋਰੀ ਠੱਗੀ, ਕਦੀ ਹੰਕਾਰ, ਕਦੀ ਨਿੰਦਿਆ, ਇਹ ਇਸ ਦੀਆਂ ਕੁਝ ਕੁ ਬਾਂਦਰ ਚਾਲਾਂ ਹਨ। ਤਦ ਤੱਕ ਪ੍ਰਾਣੀ ਇਸਦੇ ਅਧੀਨ ਰਹਿੰਦਾ ਹੈ, ਭਾਵੇਂ ਭਰਮਾਂ ਦੇ ਜੰਗਲਾਂ ਵਿੱਚ ਮਸਤ ਹਾਥੀ ਵਾਂਗ ਸ਼ੂਕਦਾ ਹੈ। ਇਹ ਜੰਗਲ ਚੌਰਾਸੀ ਦਾ ਹੈ ਚੱਕਰ। ਪਰ ਜਦ 'ਦੁਰਮਤਿ' ਨੂੰ ਛੱਡ ਪ੍ਰਾਣੀ 'ਗੁਰਮਤਿ' ਨੂੰ ਫੜਦਾ ਹੈ ਤਾਂ ਮਾਨੋਂ ਕਰੂਪਤਾ ਛੱਡ ਸਰੂਪ ਹੋ ਜਾਂਦਾ ਹੈ, ਕੁਜਾਤ ਤੋਂ ਸੁਜਾਤ ਤੇ ਕੁਲੱਖਣੇ ਤੋਂ ਸੁਲੱਖਣਾ ਹੋ ਜਾਂਦਾ ਹੈ। ਕਬੀਰ ਜੀ ਨੇ ਇਸ ਬੁੱਧੀ ਦੇ ਉਲਟਣ ਦਾ ਨਕਸ਼ਾ ਭਲੀ ਭਾਂਤ ਖਿੱਚ ਕੇ ਦੱਸਿਆ ਹੈ—

---

੧. ਵਾਹਿਗੁਰੂ।

੨. ਕਰੂਪ ਬੁੱਧੀ।

*ਪਹਿਲੀ ਕਰੂਪਿ ਕੁਜਾਤਿ ਕੁਲਖਨੀ*
*ਸਾਹੁਰੈ[1] ਪੇਈਐ[2] ਬੁਰੀ॥*
*ਅਬ ਕੀ ਸਰੂਪਿ ਸੁਜਾਨਿ ਸੁਲਖਨੀ*
*ਸਹਜੇ ਉਦਰਿ ਧਰੀ॥੧॥*
*ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥*
*ਜੁਗੁ ਜੁਗੁ ਜੀਵਉ ਮੇਰੀ*
*ਅਬ ਕੀ ਧਰੀ॥੧॥ ਰਹਾਉ॥* *(ਪੰਨਾ ੪੮੩)*

ਭਾਵ ਇਹ ਬੁੱਧੀ ਪਹਿਲੋਂ ਕਰੂਪ, ਭੈੜੀ ਜਾਤ ਵਾਲੀ, ਕੁਲੱਖਣੀ 'ਦੁਰਮਤਿ' ਵਹੁਟੀ ਸੀ, ਮੈਨੂੰ ਲੋਕ-ਪ੍ਰਲੋਕ ਵਿੱਚ ਖ਼ਰਾਬ ਕਰਦੀ ਸੀ, ਪਰ ਹੁਣ ਜਦ ਤੋਂ ਇਹ ਬੁੱਧੀ ਆਤਮ ਪ੍ਰਾਇਣ ਹੋਈ ਹੈ ਅਰਥਾਤ 'ਗੁਰਮਤਿ' ਵਿੱਚ ਬਦਲੀ ਹੈ ਤਦ ਤੋਂ ਇਹੋ ਹੀ ਸੋਹਣੀ ਸੁਜਾਨ, ਸੁਲੱਖਣੀ ਹੋ ਕੇ ਮੇਰੇ ਅੰਦਰ ਟਿਕ ਗਈ ਹੈ, ਮਾਨੋ ਮੇਰੇ ਉਦਰ (ਢਿੱਡ) ਵਿੱਚ ਟਿਕ ਕੇ ਬਹਿ ਗਈ ਹੈ। ਕਬੀਰ ਜੀ ਆਖਦੇ ਹਨ ਕਿ ਚੰਗਾ ਹੋਇਆ, ਵਾਹਿਗੁਰੂ ਜੀ ਦਾ ਭਲਾ ਹੋਵੇ ਕਿ ਮੇਰੀ ਪਹਿਲੀ ਵਹੁਟੀ ਦੁਰਮਤਿ ਮੋਈ ਹੈ ਤੇ ਉਸ ਦੀ ਥਾਂ ਚੰਗੀ, ਗੁਣਕਾਰੀ ਨਵੀਂ ਵਹੁਟੀ (ਗੁਰਮਤਿ) ਆ ਗਈ ਹੈ, ਜਿਸ ਨਾਲ ਹੁਣ ਮੈਂ ਜੁਗ-ਜੁਗ ਜੀਵਾਂਗਾ। ਜਿਉਂ ਜਿਉਂ ਇਸ ਨਵੀਂ ਵਹੁਟੀ ਗੁਰਮਤਿ ਦੀ ਇੱਜ਼ਤ ਹੋਈ, ਤਿਉਂ-ਤਿਉਂ ਵੱਡੀ (ਜੇਠੀ) ਵਹੁਟੀ ਭਾਵ 'ਦੁਰਮਤਿ' ਦਾ ਮਾਣ ਘਟਿਆ। ਇਹ ਨਿੱਕੀ ਲਹੁਰੀ (ਭਾਵ ਗੁਰਮਤਿ) ਹੌਲੀ-ਹੌਲੀ ਹਿਰਦੇ ਦੀ ਮਾਲਕ ਹੋਈ ਹੈ ਤੇ ਮੈਨੂੰ ਜੀਵਨ-ਰਸ ਆਇਆ ਹੈ—

*'ਕਹੁ ਕਬੀਰ ਜਬ [3]ਲਹੁਰੀ ਆਈ*
*[4]ਬਡੀ ਕਾ ਸੁਹਾਗੁ[5] ਟਰਿਓ॥*
*ਲਹੁਰੀ ਸੰਗਿ ਭਈ ਅਬ ਮੇਰੈ*
*ਜੇਠੀ ਅਉਰੁ ਧਰਿਓ॥*

*(ਆਸਾ ਕਬੀਰ ਜੀ, ਪੰਨਾ ੪੮੩)*

ਗੁਰਮਤਿ ਵਾਲੀ ਬੁੱਧੀ ਨੂੰ ਲਹੁਰੀ (ਨਿੱਕੀ) ਇਸ ਕਰਕੇ ਲਿਖਿਆ ਹੈ ਕਿ ਇਹ ਹੌਲੀ-ਹੌਲੀ ਵੱਧਦੀ ਹੈ, ਝਟਪਟ ਨਹੀਂ। ਆਦਮੀ ਆਮ ਤੌਰ 'ਤੇ ਜਨਮ ਤੋਂ ਲੈ ਕੇ ਮਰਨ ਤੱਕ ਵੱਡੀ ਇਸਤ੍ਰੀ ਭਾਵ ਦੁਰਮਤਿ ਦੇ ਹੀ ਵਸ ਰਹਿੰਦਾ ਹੈ। ਇਸ ਸਵੱਛ ਬੁੱਧੀ ਦਾ ਪ੍ਰਗਾਸ ਕੀਕਣ ਹੋਇਆ? ਦੁਰਮਤਿ ਕੀਕਣ ਦੂਰ ਹੋਈ ਤੇ ਗੁਰਮਤਿ ਕਿਵੇਂ ਆਈ?

---

੧. ਲੋਕ।
੨. ਪ੍ਰਲੋਕ।
੩. ਗੁਰਮਤਿ (ਨਿੱਕੀ)
੪. ਦੁਰਮਤਿ (ਵੱਡੀ)
੫. ਅਸਰ ਘਟ ਗਿਆ।

*ਬੁਧਿ ਪ੍ਰਗਾਸ ਭਈ ਮਤਿ ਪੂਰੀ॥*
*ਤਾ ਤੇ ਬਿਨਸੀ ਦੁਰਮਤਿ ਦੂਰੀ॥੧॥*
*ਐਸੀ ਗੁਰਮਤਿ ਪਾਈਅਲੇ॥*
*ਬੂਡਤ ਘੋਰ ਅੰਧ ਕੂਪ ਮਹਿ*
*ਨਿਕਸਿਓ ਮੇਰੇ ਭਾਈ ਰੇ॥੧॥ਰਹਾਉ॥* *(ਪੰਨਾ ੩੭੭)*

ਹਾਂ ਜੀ, ਇਹ ਤਬਦੀਲੀ, ਇਹ ਪਲਟਾ ਕੀਕਣ? ਇਸਦਾ ਉੱਤਰ ਪਰਮ ਪਿਤਾ ਜੀ ਹੇਠਲੇ ਸ਼ਬਦ ਵਿੱਚ ਦਿੰਦੇ ਹਨ—

*ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥*
*ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥*
*ਊਤਮ ਮਤਿ ਮੇਰੈ ਰਿਦੈ ਤੂੰ ਆਉ॥*
*ਧਿਆਵਉ ਗਾਵਉ ਗੁਣ ਗੋਵਿੰਦਾ*
*ਅਤਿ ਪ੍ਰੀਤਮ ਮੋਹਿ ਲਾਗੈ ਨਾਉ॥੧॥ਰਹਾਉ॥*
*ਤ੍ਰਿਪਤਿ ਅਘਾਵਨੁ ਸਾਚੈ ਨਾਇ॥*
*ਅਠਸਠਿ ਮਜਨੁ ਸੰਤ ਧੂਰਾਇ॥੨॥*
*ਸਭ ਮਹਿ ਜਾਨਉ ਕਰਤਾ ਏਕ॥*
*ਸਾਧਸੰਗਤਿ ਮਿਲਿ ਬੁਧਿ ਬਿਬੇਕ॥੩॥*
*ਦਾਸੁ ਸਗਲ ਕਾ ਛੋਡਿ ਅਭਿਮਾਨੁ॥*
*ਨਾਨਕ ਕਉ ਗੁਰਿ ਦੀਨੋ ਦਾਨੁ॥੪॥*

*(ਆਸਾ ਮਹਲਾ ੫, ਪੰਨਾ ੩੭੭)*

ਭਾਵ, ਇਸ ਵਿੱਚ ਪਲਟਾ ਤਦ ਆਇਆ ਜਦੋਂ ਸੱਚੇ ਨਾਮ ਨਾਲ ਪ੍ਰੀਤੀ ਲੱਗੀ, ਜਦ ਰੋਮ-ਰੋਮ ਵਿੱਚ ਅਕਹਿ ਹਰੀ-ਰਸ ਦੀਆਂ ਠਾਠਾਂ ਵੱਜੀਆਂ, ਜਦ ਹਰਿ-ਰਸ ਵਿੱਚ ਇਸ਼ਨਾਨ ਕਰਕੇ ਮਨ ਦੀ ਕਾਲਖ਼ ਦੂਰ ਹੋਈ, ਜਦ ਇਹ ਨਵਾਂ ਸੁਆਦ ਚੱਖ ਵਿਸਮਾਦ ਦਾ ਰਸ ਆਇਆ। ਇਹ ਉਹ ਸੁਆਦ ਤੇ ਰਸ ਹੈ ਜੋ—

*'ਲਾਖ ਕਰੋਰੀ ਮਿਲੈ ਨ ਕੇਹ॥*
*ਜਿਸਹਿ ਪਰਾਪਤਿ ਤਿਸ ਹੀ ਦੇਹਿ॥* *(ਪੰਨਾ ੩੭੭)*

ਸੱਚੇ 'ਨਾਮ' ਦੀ ਸ਼ਕਤੀ 'ਸ਼ਬਦ' ਰੂਪੀ 'ਅੰਮ੍ਰਿਤ'—ਜਿਸਦਾ ਜ਼ਿਕਰ ਉਪਰ ਆਇਆ ਹੈ। ਜਦ ਇਹ ਰਸ ਪੀਣ ਨਾਲ ਗੁਰਸਿੱਖ ਅਲਮਸਤ ਮਤਵਾਰਾ ਹੋਇਆ ਤਾਂ ਮਾਨੋਂ ਆਪਣੇ ਸਭ ਵਿੰਙ ਟਿੰਙ ਕੱਢ ਕੇ ਸਿੱਧਾ ਹੋ ਗਿਆ। ਮਾਨੋਂ ਪਹਿਲੋਂ ਉਹ ਚੰਡਾਲ ਸੀ, ਹੁਣ ਸਾਧੂ ਹੋ ਗਿਆ, ਪਹਿਲੋਂ ਸ਼ੂਦਰ ਸੀ, ਹੁਣ 'ਬ੍ਰਾਹਮਣ' ਹੋ ਗਿਆ। ਇਸੇ 'ਦੁਰਮਤਿ' ਨੇ ਸਾਨੂੰ ਚੰਡਾਲ ਤੇ ਸ਼ੂਦਰ ਦਾ ਭੇਸ ਦਿੱਤਾ ਹੋਇਆ ਸੀ, ਹੁਣ ਗੁਰਮਤਿ ਨੇ ਆਣ ਕੇ ਮਲੀਨਤਾ ਦਾ ਗੰਦ ਹੂੰਝ ਕੇ ਬਾਹਰ ਕੱਢਿਆ ਤੇ ਉਹ ਪ੍ਰਾਣੀ ਬ੍ਰਹਮ ਗਿਆਨੀ ਹੋ ਗਿਆ। ਪੰਚਮ ਪਿਤਾ ਜੀ ਨੇ ਇਸ ਤਬਦੀਲੀ

(Fundamental Change) ਦੀ ਤਸਵੀਰ ਸੋਹਣੀ ਖਿੱਚੀ ਹੈ ਤੇ ਦੱਸਿਆ ਹੈ ਕਿ ਪਹਿਲੇ ਗੁਰਸਿੱਖ ਦੀ ਹਾਲਤ ਕੀ ਸੀ ਤੇ ਹੁਣ ਕੀ ਹੈ? ਪਹਿਲੋਂ, ਅਗਿਆਨ ਵਿੱਚ, ਇਹ ਜੀਵ (ਜੋ ਅਸਲ ਵਿੱਚ ਨਿਡਰ ਹੈ) ਮਾਇਆ ਰੂਪੀ ਬੱਕਰੀ (ਅੱਜ) ਕੋਲੋਂ ਡਰਦਾ ਸੀ। ਸ਼ੇਰ ਬੱਕਰੀ ਕੋਲੋਂ ਡਰੇ! ਪਰ ਹੁਣ ਕੀ ਹਾਲ ਹੈ—

*[1]ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ॥*
*ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ॥ (ਪੰਨਾ ੩੮੧)*

ਭਾਵ ਇਸ (ਅਧਮ) ਡਾਢੀ ਦੁਰਮਤਿ ਨੇ ਮੈਨੂੰ ਪਹਿਲੋਂ ਸ਼ੂਦਰ ਕੀਤਾ ਹੋਇਆ ਸੀ, ਪਰ ਹੁਣ ਬ੍ਰਾਹਮਣੀ (ਗੁਰਮਤਿ) ਹੋ ਗਈ ਹੈ, ਬੜੀ ਸ੍ਰੇਸ਼ਟ ਹੋ ਗਈ ਹੈ। ਜੋ ਬੁੱਧੀ ਅਕਾਸ਼ ਤੇ ਪਤਾਲ ਦੇ ਪਦਾਰਥ ਪਾ ਕੇ ਵੀ ਖ਼ਾਲੀ ਰਹਿੰਦੀ ਸੀ ਹੁਣ ਇਸਦੀ ਤ੍ਰਿਸ਼ਨਾ ਦੀ ਲਾਟ ਬੁਝ ਗਈ ਹੈ; ਉਸ ਅਗਨੀ ਨੂੰ ਸ਼ਾਂਤੀ ਨੇ ਆਪਣੇ ਵਿੱਚ ਸਮਾ ਲਿਆ ਹੈ।

ਇਹ 'ਅਧਮ' ਚੰਡਾਲੀ ਭਈ 'ਬ੍ਰਾਹਮਣੀ' ਵਾਲਾ ਮਿੱਠਾ ਵਾਕ ਪੜ੍ਹ ਕੇ ਲੂੰ-ਲੂੰ ਵਿੱਚ ਅਨੁਭਵ ਹੋਇਆ ਕਿ ਉਹ 'ਬੁੱਧੀ' ਹੀ ਪਹਿਲੋਂ 'ਕੁਬਜਾਂ' ਸੀ ਤੇ ਦੁਰਮਤਿ ਬਣਕੇ ਹੰਕਾਰ ਰੂਪੀ 'ਕੰਸ' ਨੂੰ ਚੰਦਨ ਲਾਉਂਦੀ ਸੀ, ਭਾਵ ਹਉਮੈਂ ਦੇ ਸ਼ਿੰਗਾਰ ਕਰਦੀ ਸੀ, ਜਦ ਕ੍ਰਿਸ਼ਨ ਰੂਪੀ ਆਤਮਾ ਨੇ ਇਸ ਨੂੰ ਆਪਣੇ ਵੱਲ ਕਰਖਿਆ (ਖਿੱਚਿਆ) ਤਾਂ ਮਾਨੋਂ ਅੰਗੂਠਾ ਰੱਖਣ ਨਾਲ ਬੁੱਧੀ ਸਿੱਧੀ ਹੋ ਗਈ। ਹਾਂ ਜੀ, ਤਦ ਇਹ ਕੁੱਬੀ ਬੁੱਧੀ ਸਰੂਪ ਹੋਇ-'ਕੁਬਜਾ ਉਧਰੀ ਅੰਗੁਸਟ ਧਾਰ।' ਕ੍ਰਿਸ਼ਨ ਜੀ ਦਾ ਕੁੱਬੀ ਮਾਲਣ ਨੂੰ ਸਿੱਧਾ ਕਰਨਾ ਤਾਂ ਮਲੀਨ ਬੁੱਧੀ ਨੂੰ ਆਤਮ ਪ੍ਰਾਇਣ ਕਰਨ ਲਈ ਇੱਕ ਕਹਾਣੀ ਸੀ, ਇਹ ਨਹੀਂ ਕਿ 'ਕੰਸ' ਅੱਗੇ ਖ਼ਾਸ ਕੋਈ ਕੁੱਬੀ ਮਾਲਣ ਸੀ। ਨਹੀਂ ਨਹੀਂ, ਇਹ ਤਾਂ ਇੱਕ ਬੁਝਾਰਤ ਸੀ। ਕੁੱਬੀ ਮਾਲਣ ਮਲੀਨ ਬੁੱਧੀ ਹੈ, ਹੰਕਾਰੀ ਕੰਸ ਹਉਮੈਂ ਦਾ ਰੂਪ ਹੈ ਤੇ ਕ੍ਰਿਸ਼ਨ ਕਰਖਣ ਵਾਲੀ ਆਤਮਿਕ ਸ਼ਕਤੀ ਹੈ। ਇਸ ਗੁੰਝਲ ਦੇ ਖੁੱਲ੍ਹਣ ਉਪਰ ਇਕ ਹੋਰ ਸੋਝੀ ਹੋਈ ਕਿ ਬੁੱਧੀ ਵਾਸਤਵ ਵਿੱਚ ਮਾੜੀ ਨਹੀਂ, ਇਸਦਾ ਸਰੂਪ ਹੋਣਾ ਜਾਂ ਕਰੂਪ ਹੋਣਾ ਹੀ ਚੰਗਾ ਜਾਂ ਮਾੜਾ ਹੈ। ਜੇ ਆਤਮਾ ਨੂੰ ਏਕਤਾ ਵੱਲ ਲੈ ਜਾਵੇ ਤਾਂ ਇਹ ਗੁਰਮਤਿ ਰੂਪੀ ਸੁਲੱਖਣੀ ਨਾਰ ਹੈ, ਪਰ ਜੇ ਉਲਟ ਕੇ ਹੰਕਾਰ ਅਭਿਮਾਨ ਨੂੰ ਵਧਾਵੇ ਤੇ ਆਖੇ ਕਿ ਮੇਰੇ ਕੋਲ ਇੰਨੀ ਦੌਲਤ, ਇੰਨੇ ਗੁਣ, ਇੰਨੇ ਵੇਦ ਪਾਠਾਂ ਦਾ ਫਲ ਹੈ ਤਾਂ ਮਾਨੋਂ ਕੁਬਜਾਂ ਕਰੂਪ ਨਾਰੀ ਹੈ। ਵਾਸਤਵ ਵਿੱਚ ਤਾਂ ਬੁੱਧੀ ਚੰਗੀ ਹੈ, ਵਿਲੱਖਣ ਹੈ—

*ਸਭਿ ਰੂਪ ਸਭਿ ਸੁਖ ਬਨੇ[2] ਸੁਹਾਗਨਿ॥*
*ਅਤਿ ਸੁੰਦਰਿ ਬਿਖਚਨਿ ਤੂੰ॥੧॥ ਰਹਾਉ ਦੂਜਾ॥ (ਪੰਨਾ ੩੭੪)*

---

੧. ਡਾਢੀ ਚੰਡਾਲ ਤੇ ਸੂਦਰ ਹੁਣ ਵੱਡੀ ਸ੍ਰੇਸ਼ਟ ਹੋ ਗਈ।

੨. ਬੁੱਧੀ ਜਦ ਗੁਰਮਤਿ ਹੋਵੇ ਤਦ ਸੋਹਣੀ ਹੁੰਦੀ ਹੈ।

*ਪ੍ਰਥਮੇ ਤੇਰੀ ਨੀਕੀ ਜਾਤਿ॥*
*ਦੁਤੀਆ ਤੇਰੀ ਮਨੀਐ ਪਾਂਤਿ॥*
*ਤ੍ਰਿਤੀਆ ਤੇਰਾ ਸੁੰਦਰ ਥਾਨੁ॥*
*ਬਿਗੜ ਰੂਪੁ ਮਨ ਮਹਿ ਅਭਿਮਾਨੁ॥ (ਪੰਨਾ ੩੭੪)*

ਭਾਵ ਹੇ ਬੁੱਧੀ! ਤੂੰ ਤਾਂ ਚੰਗੀ ਹੈਂ, ਤੇਰੀ ਜਾਤ ਉੱਚੀ ਹੈਂ ਕਿਉਂਕਿ ਤੂੰ ਸੱਚ-ਝੂਠ ਵਿੱਚ ਨਿਰਣਾ ਕਰਦੀ ਹੈਂ, ਤੇਰੀ ਪਤ ਆਬਰੂ ਸਭ ਵਿੱਚ ਹੈ ਕਿਉਂਕਿ ਪਸ਼ੂ ਤੇ ਮਨੁੱਖ ਵਿੱਚ ਸਿਰਫ਼ ਬੁੱਧੀ ਦਾ ਹੀ ਫ਼ਰਕ ਹੈ। ਤੇਰਾ ਥਾਨ ਹੀ ਸੁੰਦਰ ਹੈ ਕਿਉਂਕਿ ਤੂੰ ਆਤਮ ਦੀ ਛਤਰ ਛਾਇਆ ਹੇਠ ਬੈਠੀ ਹੈਂ, ਹਿਰਦੇ ਅਸਥਾਨ ਵਿੱਚ ਤੇਰਾ ਨਿਵਾਸ ਹੈ। ਪਰ ਹੇ ਬੁੱਧੀ! ਜਦ ਤੂੰ ਆਪਣੀ ਉੱਚੀ ਪਦਵੀ ਨੂੰ ਛੱਡ ਕੇ ਅਭਿਮਾਨ ਰੂਪੀ ਕੰਸ ਦੇ ਵਸ ਆ ਜਾਂਦੀ ਹੈਂ ਤਾਂ ਤੂੰ ਗਿਰ ਜਾਂਦੀ ਹੈਂ—

*ਅਤਿ ਗਰਬੈ ਮੋਹਿ ਫਾਕੀ ਤੂੰ॥*

ਤਦ ਤੂੰ ਮੋਹ ਰੂਪੀ ਜੰਜਾਲ ਵਿੱਚ ਫਸਦੀ ਹੈਂ ਤੇ ਉੱਚੀ-ਸੁੱਚੀ ਧਰਮਸਾਲ, ਆਤਮਾ ਵਾਲੀ ਪਾਕਸਾਲ ਨੂੰ ਛੱਡ ਗੰਦੀਆਂ ਮੋਹ ਵਾਲੀਆਂ ਗਲੀਆਂ ਵਿੱਚ ਫਿਰਨ ਲੱਗ ਪੈਂਦੀ ਹੈਂ, ਲੋਭ ਰੂਪੀ ਕੁੱਤੇ ਤੇਰੇ ਮਗਰ ਹੋ ਜਾਂਦੇ ਹਨ, ਕ੍ਰੋਧ ਰੂਪੀ ਚੰਡਾਲ ਤੇਰਾ ਸਾਥੀ ਹੋ ਜਾਂਦਾ ਹੈ, ਫਿਰ ਤੂੰ ਬਿਚੱਖਣ (ਚੰਗੀ) ਨਹੀਂ ਰਹਿੰਦੀ, ਉਲਟੀ ਉਲੱਖਣੀ ਹੋ ਜਾਂਦੀ ਹੈਂ—

*ਅਤਿ ਸੂਚੀ ਤੇਰੀ ਪਾਕਸਾਲ॥*
*ਕਰਿ ਇਸਨਾਨੁ ਪੂਜਾ ਤਿਲਕੁ ਲਾਲ[1]॥*
*ਗਲੀ ਗਰਬਹਿ[2] ਮੁਖਿ ਗੋਵਹਿ ਗਿਆਨ॥*
*ਸਭਿ ਬਿਧਿ ਖੋਈ ਲੋਭਿ ਸੁਆਨ॥੨॥*
*ਕਾਪਰ ਪਹਿਰਹਿ ਭੋਗਹਿ ਭੋਗ॥*
*ਆਚਾਰ ਕਰਹਿ ਸੋਭਾ ਮਹਿ ਲੋਗ॥*
*ਚੋਆ ਚੰਦਨ ਸੁਗੰਧ ਬਿਸਥਾਰ॥*
*ਸੰਗੀ ਖੋਟਾ ਕ੍ਰੋਧੁ ਚੰਡਾਲ॥੩॥*
*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*
*ਸੁਇਨਾ ਰੂਪਾ ਤੁਝ ਪਹਿ ਦਾਮ॥*
*ਸੀਲੁ ਬਿਗਾਰਿਓ ਤੇਰਾ ਕਾਮ॥੪॥ (ਪੰਨਾ ੩੭੪)*

ਭਾਵ ਹਰ ਜੂਨਾਂ ਪਸ਼ੂ ਆਦਿਕ ਤਾਂ ਤੇਰੀਆਂ ਨੌਕਰ ਹਨ, ਪਾਣੀ ਭਰਨ ਵਾਲੀਆਂ ਹਨ, ਤੂੰ ਸਭ ਦੀ ਰਾਣੀ ਹੈਂ, ਤੇਰੇ ਵਾਸਤੇ ਹੀ ਸੋਹਣਾ ਰੂਪ ਬਣਿਆ

---

੧. ਅਭਿਮਾਨ ਦਾ ਤਿਲਕ।

੨. ਗਰਭ ਵਿੱਚ ਗ੍ਰਸ ਜਾਂਦੀ ਹੈ। ਭਾਵੇਂ ਮੂੰਹ ਵਿਚ ਰਾਮ ਹੈ ਪਰ ਉਹ ਗਿਆਨ ਚੁੰਚ-ਗਿਆਨ ਹੈ, ਸੱਚਾ ਨਹੀਂ।

ਹੋਇਆ ਹੈ, ਪਰ ਇੰਨਾ ਮਰਾਤਬਾ ਹੋਣ 'ਤੇ ਵੀ ਤੂੰ ਗਰਬ ਵਿੱਚ ਗ੍ਰਸੀ ਹੈਂ, ਤੇਰੇ ਹਾਰ ਸ਼ਿੰਗਾਰ, ਅਤਰ ਫੁਲੇਲ ਹੰਕਾਰ ਨੂੰ ਵਧਾਉਣ ਵਾਲੇ ਹਨ—ਮਾਰਨੇ ਵਾਲੇ ਨਹੀਂ। ਇਸ ਮਤਿ ਮਾਇਆ ਤੋਂ ਛੁਡਾਉਣ ਦੀ ਥਾਂ ਸਗੋਂ ਆਦਮੀ ਦੇ ਪੈਰਾਂ ਵਿੱਚ ਛੂਛੇ ਗਿਆਨ ਦੀਆਂ ਬੇੜੀਆਂ ਪਾਉਂਦੀ ਹੈਂ। ਫਿਰ ਜਦ ਗੁਰੂ ਮਹਾਰਾਜ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤਦ ਅੰਮ੍ਰਿਤ ਰੂਪੀ ਨਾਮ ਦਾ ਰਸ ਪਾ ਕੇ ਤੇਰਾ 'ਕੁੱਬ' ਨਿਕਲਦਾ ਹੈ ਤੇ ਮਾਇਆ ਰੂਪੀ ਬੰਧਨ ਤੋਂ ਛੁੱਟਦੀ ਹੈਂ—

*ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥*
*ਸਾ ਬੰਦੀ ਤੇ ਲਈ ਛਡਾਇ॥*
*ਸਾਧਸੰਗਿ ਮਿਲਿ ਹਰਿ ਰਸੁ ਪਾਇਆ॥*
*ਕਹੁ ਨਾਨਕ ਸਫਲ ਓਹ ਕਾਇਆ॥ (ਆਸਾ ਮ: ੫, ਪੰਨਾ ੩੭੪)*

ਉਹ ਸਰੀਰ, ਉਹ ਪ੍ਰਾਣੀ ਸਫ਼ਲ ਹੋ ਜਾਂਦਾ ਹੈ।

*ਵਾਹ ! ਵਾਹ ! ਗੁਰਮਤਿ ਵਾਹ ! ਵਾਹ !*
*ਤ੍ਰਾਹ ! ਤ੍ਰਾਹ ! ਗੁਰਮਤਿ ਤ੍ਰਾਹ ! ਤ੍ਰਾਹ !......*
*ਵਾਹ ! ਵਾਹ ! ਸੁਲੱਖਣੀ ਬੁਧ (ਸਿੱਧੀ) ਵਾਹ ! ਵਾਹ !*
*ਤ੍ਰਾਹ ! ਤ੍ਰਾਹ ! ਕੁਲੱਖਣੀ ਬੁਧਿ ਕੁਬਜਾਂ ਤ੍ਰਾਹ ! ਤ੍ਰਾਹ !.....*

ਇਨ੍ਹਾਂ ਮਿੱਠੇ ਵਾਕਾਂ ਨੇ ਹਿਰਦੇ ਦੇ ਭਰਮ ਗੜ੍ਹ ਨੂੰ ਫੀਤੀ-ਫੀਤੀ ਕਰ ਦਿੱਤਾ, ਹੰਕਾਰ ਰੂਪੀ 'ਕੰਸ' ਨੂੰ ਕੇਸਾਂ ਤੋਂ ਫੜ ਕੇ ਝੰਜੋੜਿਆ। ਦੁਰਮਤਿ ਤੇ ਗੁਰਮਤਿ ਵਿੱਚ ਉਸ ਵੇਲੇ ਦਬੇ ਅੱਖਰਾਂ ਵਿੱਚ ਇਉਂ ਅੰਦਰ-ਅੰਦਰ ਲੜਾਈ ਪ੍ਰਤੀਤ ਹੁੰਦੀ ਸੀ। 'ਦੁਰਮਤਿ ਆਖਦੀ ਸੀ ਕਿ ਮੈਂ ਭਾਵੇਂ ਲਤਾੜੀ ਵੀ ਜਾਵਾਂ ਪਰ ਫਿਰ ਵੀ ਕੰਸ ਹਾਂ, ਵੱਡੀ ਜੇਠੀ ਸਰਦਾਰ ਹਾਂ। ਪਰ ਗੁਰਮਤਿ ਆਖਦੀ ਸੀ ਕਿ ਹੁਣ ਵੱਡੀ ਕੀ ਤੇ ਨਿੱਕੀ ਕੀ, ਜੇਠੀ ਕੀ ਤੇ ਲਹੁਰੀ ਕੀ, ਦੂਤ ਕੀ ਤੇ ਸੱਜਣ ਕੀ, ਸਭ ਇੱਕੋ ਹੀ ਹਨ, ਵਾਹਿਗੁਰੂ ਦਾ ਰੂਪ ਹਨ। ਸਰਦਾਰੀ ਕਾਹਦੀ? ਸਰਦਾਰੀ ਤਾਂ ਤਦ ਤੱਕ ਸੀ ਜਦ ਤੱਕ ਇਹ ਪ੍ਰਾਣੀ ਆਪਣੇ ਆਪ ਨੂੰ ਦੂਜੇ ਕੋਲੋਂ ਭਿੰਨ ਤੇ ਵੱਡਾ ਸਮਝਦਾ ਸੀ। ਹੁਣ ਸਰਦਾਰੀ ਗਈ ਤੇ ਏਕਤਾ ਆਈ, ਸਭੋ ਇੱਕ ਰੰਗ ਵਿੱਚ ਰੰਗੇ ਗਏ। ਤਦ ਦਿਲ ਨੇ ਹੱਥ ਜੋੜ ਕੇ ਗੁਰਮਤਿ ਕੋਲੋਂ ਪੁੱਛਿਆ ਕਿ ਜੇ ਸਰਦਾਰੀ ਨਹੀਂ ਤਾਂ ਇਸ ਅਵਸਥਾ ਦਾ ਵਾਚਕ ਕਿਹੜਾ ਸ਼ਬਦ ਹੈ ? ਤਾਂ 'ਗੁਰਮਤਿ' ਨੇ ਦੱਸਿਆ—ਭਾਈ! ਭਰਾ ਵੱਡਾ ਹੋਵੇ ਭਾਵੇਂ ਛੋਟਾ, ਭਾਵੇਂ ਇੱਕ ਰਾਜਾ ਹੋਵੇ ਤੇ ਦੂਜਾ ਕੰਗਾਲ, ਇੱਕ ਤੱਤ-ਵੇਤਾ ਬ੍ਰਹਮ ਗਿਆਨੀ ਤੇ ਦੂਜਾ ਅਗਿਆਨੀ ਪਰ ਭਰਾ ਭਰਾ ਹੀ ਹਨ, ਇਕੋ ਮਾਂ ਦੇ ਪੇਟ ਵਿੱਚੋਂ ਨਿਕਲੇ ਹਨ। ਹੱਥ ਦੀਆਂ ਪੰਜੇ ਉਂਗਲੀਆਂ ਹੁੰਦੀਆਂ ਹਨ, ਇੱਕ ਵੱਡੀ ਇੱਕ ਚੀਚੀ, ਪਰ ਵਾਸਤਵ ਵਿੱਚ ਸਭੋ ਇੱਕ ਹਨ। ਇੱਕ ਹੀ ਉਨ੍ਹਾਂ ਦਾ ਦਰਜਾ ਹੈ, ਇੱਕ ਹੀ ਉਨ੍ਹਾਂ ਦਾ ਮਾਣ ਤੇ ਤਾਣ ਹੈ, ਇੱਕੋ ਜਾਤ ਇੱਕੋ ਪਾਤ। ਇਸ ਊਚਮ-ਊਚੀ, ਸੂਚਮ-ਸੂਚੀ ਪਦਵੀ ਦਾ ਨਾਮ 'ਭਾਈ' ਹੈ। ਸਰਦਾਰ ਪਦਵੀ ਚੰਗੀ ਹੈ ਪਰ ਇਹ ਦਰਜਾ ਫਿਰ ਵੀ ਹੇਠਾਂ ਹੈ। ਜਿਸ ਤਰ੍ਹਾਂ ਵਾਇਸਰਾਇ

ਚੰਗਾ ਹੈ, ਪਰ ਪਾਤਸ਼ਾਹ ਤੋਂ ਹੇਠਾਂ ਹੈ। ਪਰ ਇਹ ਭਾਈ ਪਦ ਤਦ ਮਿਲਦਾ ਹੈ ਜਦ ਸ਼ਬਦ ਰੂਪੀ ਅੰਮ੍ਰਿਤ ਅੰਦਰੋਂ ਚਵੇ ਤੇ ਚਾਰ ਚੁਫੇਰੇ ਏਕਤਾ ਪ੍ਰਤੀਤ ਹੋਵੇ—ਆਪਣੇ ਬਾਹਰ, ਵਣ ਤ੍ਰਿਣ ਵਿੱਚ, ਵੱਡੇ-ਛੋਟੇ ਵਿੱਚ। ਫਿਰ ਵੈਰੀ ਮਿਤ੍ਰ ਕੀ ? ਫਿਰ ਤਾਂ ਇੱਕੋ ਇੱਕ ਪਸਾਰਾ ਵਾਹਿਗੁਰੂ ਦਾ ਨਜ਼ਰ ਆਉਂਦਾ ਹੈ—

*ਨਾ ਕੋ ਮੇਰਾ ਦੁਸਮਨੁ ਰਹਿਆ*
*ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ*
*ਸਤਿਗੁਰ ਤੇ ਸੋਝੀ ਪਾਈ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ*
*ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ*
*ਤਾ ਮੇਲੁ ਕੀਓ ਮੇਰੈ 'ਰਾਜਨ'॥੩॥*
*ਬਿਨਸਿਓ ਢੀਠਾ ਅੰਮ੍ਰਿਤੁ ਵੂਠਾ*
*'ਸਬਦੁ' ਲਗੋ ਗੁਰ ਮੀਠਾ॥*
*ਜਲਿ ਥਲਿ ਮਹੀਅਲਿ ਸਰਬ ਨਿਵਾਸੀ*
*ਨਾਨਕ 'ਰਮਈਆ ਡੀਠਾ॥੪॥'*

*(ਧਨਾਸਰੀ ਮ: ੫, ਪੰਨਾ ੬੭੧)*

ਤਾਂ ਪ੍ਰਤੀਤ ਹੋਇਆ ਕਿ ਸਾਰਾ ਸੰਸਾਰ ਅਗਿਆਨ ਦੇ ਹੜ੍ਹ ਵਿੱਚ ਰੁੜ੍ਹ ਰਿਹਾ ਹੈ। ਇਸ ਹੜ੍ਹ ਵਿੱਚ ਕੋਈ ਥਹੁ ਟਿਕਾਣਾ ਨਹੀਂ ਹੈ। ਜੋ ਪ੍ਰਾਣੀ ਇਸ ਹੜ੍ਹ ਵਿੱਚ ਰੁੜ੍ਹੇ ਜਾਂਦੇ ਹਨ ਉਹ ਮਾਨੋਂ 'ਕੁੱਬੇ' ਹਨ। ਸਿੱਧੇ ਤਾਂ ਤਦ ਹੋਣ ਜੇ ਅੰਮ੍ਰਿਤ ਜਿਸ ਨੂੰ 'ਅਪਿਉ' ਹੀ ਆਖਦੇ ਹਨ, ਭਾਵ ਉਹ ਔਸ਼ਧੀ ਜੋ ਇਸ ਮੂੰਹ ਨਾਲ ਨਹੀਂ ਪੀਤੀ ਜਾਂਦੀ ਸਗੋਂ ਅੰਦਰਲੀ ਲਿਵ ਦੇ ਨਾਲ ਪੀਤੀ ਜਾਂਦੀ ਹੈ, ਉਸ ਨੂੰ ਪੀਣ, ਤਾਂ ਹੀ ਇਸ ਅਪਿਉ ਪੀਣ ਨੂੰ 'ਅਚਰ ਦਾ ਚਰਨਾ' ਆਖਿਆ ਹੈ—

*'ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ॥'* *(ਸੋਰਠੀ ਮ: ੪)*

ਭਾਵ ਜਦ ਤੱਕ ਇਹ 'ਅੰਮ੍ਰਿਤ' ਨਹੀਂ ਪੀਤਾ ਤਦ ਤੱਕ ਬੁੱਧੀ ਪੁੱਠੀ ਹੈ, ਕੁੱਬੀ ਹੈ, ਸਿੱਧੀ ਨਹੀਂ। ਸਿੱਧੀ ਤਾਂ ਤਦ ਹੋਵੇ ਜੇ 'ਨਾਮ' ਦਾ ਰੋਮ-ਰੋਮ ਵਿੱਚ ਵਸਣ ਵਾਲਾ ਅੰਮ੍ਰਿਤ ਪੀਵੇ। ਇਹ ਪੀਤਾ ਤਾਂ ਪੁੱਠੀ ਬੁੱਧੀ ਸਿੱਧੀ ਹੋਈ, ਕੁੱਬੀ ਦਾ ਕੁੱਬ ਨਿਕਲਿਆ ਤੇ ਪੁਰਖ ਨੂੰ ਫਿਰ 'ਪੁਰਖ' ਦੀ ਸੋਝੀ ਹੋਈ। 'ਭਾਈ' ਪਦ 'ਤੇ ਪਹੁੰਚ ਕੇ ਪ੍ਰਾਣੀ 'ਨਾਰੀ' ਤੋਂ ਨਿਕਲ 'ਪੁਰਖ' ਦੀ ਸਿਖਰ ਚੋਟੀ ਉਪਰ ਆ ਪਹੁੰਚਿਆ।

ਇਹ ਗੁਰਸਿੱਖੀ ਦਾ ਇਕ ਅੰਤਮ ਮਰਹਲਾ ਹੈ, ਇਸ ਕਰਕੇ 'ਭਾਈ' ਪਦਵੀ ਮਹਾਨ ਤੇ ਉੱਚੀ ਹੈ। ਪਰ ਅਫ਼ਸੋਸ ਹੁਣ ਅਸੀਂ 'ਸਰਦਾਰੀ' ਵੱਲ ਭੱਜਦੇ ਹਾਂ, 'ਭਾਈ' ਅਖਵਾਉਣ ਤੋਂ ਡਰਦੇ ਹਾਂ, ਕਿਉਂ?

ਇਸ ਕਰਕੇ ਕਿ ਸਾਡੇ ਅੰਦਰ ਅਜੇ ਕੁਬਜਾਂ ਦਾ ਨਿਵਾਸ ਹੈ।

# ੧੧

# ਮੁ.ਗਲ ਕੌਣ ਹੈ ? ਕਾਲ !

ਜਦ ਮਲੀਨ ਬੁੱਧੀ ਨਾਮ-ਦਾਰੂ ਨਾਲ ਸਵੱਛ ਤੇ ਨਿਰਮਲ ਹੋ ਗਈ ਤਾਂ ਮਾਨੋਂ ਅੱਧੀ-ਰਾਤੀਂ ਸਹੰਸਰ-ਸੂਰਜ ਦਾ ਪ੍ਰਗਾਸ ਹੋ ਗਿਆ। ਜੇ ਭਗਤੀ ਫੁੱਲ ਸੀ ਤਾਂ 'ਗੁਰਮਤ' ਭਾਵ ਬ੍ਰਹਮ-ਗਿਆਨ ਫਲ ਪੱਕ ਕੇ ਜਗਿਆਸੂ ਦੇ ਹੱਥ ਆਇਆ। ਸੁਖਮਨੀ ਸਾਹਿਬ ਵਿੱਚ 'ਬ੍ਰਹਮ-ਗਿਆਨੀ' ਦੀ ਮਹਿਮਾ ਖੋਲ੍ਹਕੇ ਦੱਸੀ ਹੈ, ਤੇ ਅੰਤ ਨੂੰ ਇਹ ਵੀ ਦੱਸਿਆ ਹੈ—

*'ਬ੍ਰਹਮ-ਗਿਆਨੀ ਕਾ ਦਰਸੁ ਬਡਭਾਗੀ ਪਾਈਐ॥*
*ਬ੍ਰਹਮ-ਗਿਆਨੀ ਕਉ ਬਲਿ ਬਲਿ ਜਾਈਐ॥*
*ਬ੍ਰਹਮ-ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ-ਗਿਆਨੀ ਆਪਿ ਪਰਮੇਸੁਰ॥'* *(ਸੁਖਮਨੀ)*

ਬ੍ਰਹਮ-ਗਿਆਨੀ ਆਪ ਪਰਮੇਸਰ! ਹਾਂ ਜੀ, ਅਕਾਲ-ਪੁਰਖ ਨਾਲ ਅਭੇਦਤਾ ਤੇ ਏਕਤਾ! ਇੰਨਾ ਉੱਚਾ ਤੇ ਵੱਡਾ ਮੁਰਾਤਬਾ! ਇਹੋ ਹੀ ਨਹੀਂ, ਫਿਰ ਦੱਸਿਆ ਹੈ ਕਿ ਬ੍ਰਹਮ-ਗਿਆਨੀ ਸ੍ਰਿਸ਼ਟਿ ਦਾ 'ਕਰਤਾ' ਵੀ ਆਪ ਹੈ। ਹਾਂ ਜੀ ਬ੍ਰਹਮ-ਗਿਆਨੀ ਸਚਮੁੱਚ ਆਦਿ ਪੁਰਖ ਤੇ ਕਰਤਾ-ਪੁਰਖ ਹੈ—

*"ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ 'ਕਰਤਾ'॥*
*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥"*

ਉਹ ਗੁਰਮੁਖ ਜੁਗ ਜੁਗ, ਕੋਟਾਨ ਜੁਗ, ਅਰਬਦ-ਨਰਬਦ ਸਮੇਂ ਤੱਕ ਜੀਊਂਦਾ ਹੈ। ਅੰਤ ਨੂੰ ਜਾ ਕੇ ਇਹ ਮੁਰਾਤਬਾ ਗੁਰਸਿੱਖ ਨੂੰ ਗੁਰੂ ਜੀ ਨੇ ਦਿੱਤਾ ਹੈ ਜੋ ਅੱਜ ਤੱਕ ਕਿਸੇ ਧਰਮ, ਮਜ਼੍ਹਬ ਤੇ ਫ਼ਲਾਸਫ਼ੀ ਨੇ ਨਹੀਂ ਦਿੱਤਾ। ਕੀ? ਜੇ 'ਨਾਰਦ' ਜੀ ਦੇ "ਭਗਤੀ-ਸੂਤਰ"[1] ਅਸੀਂ ਪੜ੍ਹੀਏ ਤਾਂ ਉਥੇ ਭਗਤੀ ਦੀ ਬੜੀ ਮਹਿਮਾ ਕੀਤੀ ਹੋਈ ਹੈ ਤੇ ਅੰਤ ਨੂੰ ਜਾ ਕੇ ਭਗਤ ਲਈ ਅਨੇਕ ਫਲ ਲਿਖੇ ਹਨ; ਸਵਰਗ ਹੀ ਨਹੀਂ ਸਗੋਂ ਅਕਾਲ ਪੁਰਖ ਜੀ ਦੇ ਦਰਸ਼ਨ! ਇਥੇ ਪੁੱਜ ਕੇ ਲਿਖਿਆ ਹੈ ਕਿ ਪ੍ਰਾਣੀ ਨੂੰ ਹੋਰ ਤਾਂ ਸਭ ਕੁਝ ਭਗਤੀ ਨਾਲ ਲੱਭਦਾ ਹੈ, ਪਰ ਸੰਸਾਰ ਦਾ 'ਕਰਤਾ' ਬਣਨ ਦਾ ਮੁਰਾਤਬਾ ਭਗਤ ਨੂੰ ਨਹੀਂ ਮਿਲਦਾ ਕਿਉਂਕਿ ਇਹ ਅਕਾਲ ਪੁਰਖ ਜੀ ਦੇ ਆਪਣੇ

---

੧. ਇਹ ਭਗਤੀ ਉਪਰ ਇਕ ਪ੍ਰਮਾਣਿਕ ਹਿੰਦੀ ਪੁਸਤਕ ਹੈ ਜੋ ਬੜੀ ਪੁਰਾਣੀ ਤੇ ਮੰਨੀ ਪ੍ਰਮੰਨੀ ਹੈ।

ਹੱਥ ਹੈ। ਸਵਾਮੀ ਵਿਵੇਕਾਨੰਦ ਜੀ ਦੇ ਵਖਿਆਨ ਵੀ ਭਗਤ-ਅੰਕ[1] ਉਪਰ ਆ ਕੇ ਇਹੋ ਹੀ ਆਖਦੇ ਹਨ, ਪਰ ਮਿਹਰਾਂ ਦੇ ਦਾਤੇ ਗੁਰੂ ਬਾਬਾ ਜੀ ਆਪਣੇ ਸਪੁੱਤਰ 'ਖ਼ਾਲਸੇ' ਨੂੰ ਡਾਢਾ ਉੱਚਾ ਤੇ ਸੁੱਚਾ ਮੁਰਾਤਬਾ ਦਿੰਦੇ ਹਨ ? ਕੀ ? ਇਹ ਕਿ ਪੂਰਨ ਖ਼ਾਲਸਾ ਬ੍ਰਹਮ-ਵੇਤਾ ਹੀ ਨਹੀਂ ਹੋਵੇਗਾ ਸਗੋਂ ਉਹ 'ਪ੍ਰਮੇਸਰ' ਨਾਲ ਅਭੇਦ ਹੋਵੇਗਾ। ਅਭੇਦ ਹੀ ਨਹੀਂ, ਉਹ 'ਕਰਤਾ-ਪੁਰਖ' ਸੰਸਾਰ ਦਾ ਹੋਵੇਗਾ; ਇਥੇ ਹੀ ਬਸ ਨਹੀਂ, ਹੋਰ ਸਿਖਰ ਪਦਵੀ ਇਹ ਹੈ ਕਿ ਖ਼ਾਲਸਾ ਨਿਰੰਕਾਰ ਹੋਵੇਗਾ—

*"ਬ੍ਰਹਮ-ਗਿਆਨੀ ਕਾ ਸਗਲ ਅਕਾਰੁ ॥*
*ਬ੍ਰਹਮ-ਗਿਆਨੀ ਆਪਿ ਨਿਰੰਕਾਰੁ ॥" (ਸੁਖਮਨੀ)*

ਸਖੀ-ਸਹੇਲੜੀਓ! ਘੋਲੀ ਘੋਲੀ ਵੰਞੋ ਗੁਰੂ-ਬਾਬੇ ਜੀ ਦਿਆਂ ਚਰਨ ਕਮਲਾਂ ਤੋਂ ਜਿਨ੍ਹਾਂ ਨੇ ਉਹ ਪਦਵੀ ਖ਼ਾਲਸਾ ਜੀ ਨੂੰ ਸੌਂਪੀ ਹੈ ਜਿੱਥੇ 'ਨਾਰਦ' ਤੇ ਹੋਰ ਭਗਤੀ ਉਪਾਸ਼ਕ ਨਹੀਂ ਪਹੁੰਚ ਸਕੇ।

*ਧੰਨ ਧੰਨ ! ਗੁਰ ਸਿੱਖੀ ! ਧੰਨ ਧੰਨ !*
*ਧੰਨ ਧੰਨ ! ਖ਼ਾਲਸਾ ਪੰਥ ! ਧੰਨ ਧੰਨ !*

ਖ਼ਾਲਸਾ-ਪੰਥ ਅਕਾਲ ਪੁਰਖ ਦਾ ਆਪਣਾ ਸਾਜਿਆ-ਨਿਵਾਜਿਆ ਪੰਥ ਹੈ, ਇਸ ਦੀ ਨੀਂਹ ਪਤਾਲ ਨੂੰ ਗਈ ਹੈ, ਇਸ ਦੀ ਸਿਖਰ ਚੋਟੀ ਅਕਾਸ਼ ਨੂੰ ਚੁੰਮਦੀ ਹੈ। ਖ਼ਾਲਸਾ ਕੀ ਹੈ? ਖ਼ਾਲਸਾ ਬ੍ਰਹਮ ਗਿਆਨੀਆਂ ਦਾ ਵਹੀਰ ਹੈ, ਫ਼ੌਜ ਹੈ, ਪਲਟਨ ਹੈ, ਦੇਵਤਿਆਂ ਦੀ ਸੈਨਾ ਹੈ, ਨਿਸ਼ਕਾਮ ਸੇਵਕਾਂ ਦੀ ਰੈੱਡ-ਕ੍ਰਾਸ ਫ਼ੌਜ (Red-cross Army) ਹੈ। ਖ਼ਾਲਸਾ ਸੰਸਾਰ ਨੂੰ ਭਵਜਲ ਤੋਂ ਤਾਰਨ ਵਾਲੀ ਲਾਈਨ-ਡੋਰੀ ਹੈ ਜੋ ਮਾਤ-ਲੋਕ ਨੂੰ ਸੁਰਗ ਨਾਲ ਜੋੜਦੀ ਹੈ। ਖ਼ਾਲਸਾ ਜੀ 'ਸੱਚ-ਖੰਡ' ਨਗਰੀ ਦੇ ਵਸਨੀਕ ਹਨ, 'ਅਨਭਉ ਨਗਰੀ' ਦੇ ਗਾਹਕ ਹਨ। 'ਬੇਗਮ-ਪੁਰੇ' ਦੇ ਵਣਜਾਰੇ ਹਨ। ਖ਼ਾਲਸਾ-ਪੰਥ ਨੂੰ ਇਸੇ ਕਰਕੇ ਹੀ ਦਸਮ-ਪਿਤਾ ਜੀ ਨੇ ਆਪਣਾ 'ਨਿਜ-ਰੂਪ' (ਅਸਲ-ਰੂਪ) ਕਰਕੇ ਦੱਸਿਆ ਹੈ। ਪਰ 'ਖ਼ਾਲਸਾ' ਕੌਣ ਹੈ? ਉਹ ਜੋ ਬਾਰਾਂ-ਵੰਨੀ ਸ਼ੁੱਧ ਕੰਚਨ ਹੋਵੇ; ਨਹੀਂ ਨਹੀਂ, ਸੌ ਵੰਨੀ ਸੋਨਾ ਸ਼ੁੱਧ ਹੋਵੇ, ਭਾਵ ਜਿਸ ਵਿੱਚ ਕਿੰਚਤ ਭਰ ਵੀ ਮੈਲ ਨਾ ਰਹੀ ਹੋਵੇ, ਜਿਸਦਾ ਤਨ ਤੇ ਮਨ 'ਸ਼ਬਦ' ਦੀ ਸੱਚੀ-ਟਕਸਾਲ ਵਿੱਚ ਪਿਘਲ ਕੇ ਸਵੱਛ, ਲਾਲੋ-ਲਾਲ ਚਲੂਲੇ ਰੰਗ ਵਾਲਾ ਹੋ ਗਿਆ ਹੋਵੇ। 'ਨਾਮ' ਤਾਂ ਮਾਨੋਂ ਇਕ ਔਖਧੀ ਸੀ, ਸਾਬਣ ਸੀ, ਜਿਸ ਨੇ ਪਹਿਲੋਂ ਸਾਡੀ ਕਾਲਖ ਧੋਤੀ ਤੇ 'ਕਾਂ' ਰੂਪੀ ਮਨਮੁਖ ਨੂੰ 'ਹੰਸ' ਰੂਪੀ ਗੁਰਮੁਖ ਕੀਤਾ। ਇਸਦੇ ਪਿੱਛੋਂ ਹਉਮੈਂ ਦੀ ਕੁਟਲ-ਗੰਢ ਨੂੰ ਖੋਲ੍ਹਿਆ। ਇਸ ਦੇ ਉਪਰੰਤ ਦੁਰਮਤਿ ਬੁੱਧੀ ਨੂੰ ਗੁਰਮਤਿ ਵਿੱਚ ਬਦਲਿਆ। ਇਸ ਤਰ੍ਹਾਂ ਅੰਤਹਕਰਨ ਦੇ ਚਾਰੇ ਪੜਦਿਆਂ (੧) ਮਨ, (੨) ਚਿੱਤ, (੩) ਬੁੱਧੀ ਤੇ (੪) ਅਹੰਕਾਰ ਨੂੰ ਸਵੱਛ ਤੇ ਨਿਰਮਲ ਕੀਤਾ। ਪਰ ਕੀ ਇਥੇ ਹੀ ਬੱਸ ਹੈ?

---

੧. ਤੱਕੋ ਉਨ੍ਹਾਂ ਦੀ ਭਗਤੀ-ਯੋਗ ਅੰਗ੍ਰੇਜ਼ੀ ਵਿੱਚ।

ਨਹੀਂ, ਅਜੇ ਇੱਕ ਹੋਰ ਪਰਦਾ ਹੈ ਜੋ ਇਨ੍ਹਾਂ ਚਹੁੰਆਂ ਗਿਲਾਫ਼ਾਂ ਦੇ ਅੰਦਰ ਹੈ ਤੇ ਬੜਾ ਸੂਖਮ ਹੈ, ਜਿਸ ਨੂੰ ਚੀਰਨਾ ਅਤਿਅੰਤ ਮੁਸ਼ਕਿਲ ਹੈ। ਪਾਠਕਾਂ ਨੂੰ ਪਤਾ ਹੈ ਕਿ ਜਦ ਪਾਂਡਵਾਂ ਦੀ ਸਭਾ ਵਿੱਚ ਸਿਰ ਦੇ ਵਾਲਾਂ ਤੋਂ ਫੜ ਕੇ ਦ੍ਰੋਪਦੀ ਨੂੰ ਲਿਆਂਦਾ ਗਿਆ ਤੇ ਦੁਸ਼ਟ ਦੁਸ਼ਾਸਨ ਉਸ ਦੀ ਸਾੜ੍ਹੀ ਨੂੰ ਉਤਾਰਨ ਲੱਗ ਪਿਆ, ਤਦ ਦ੍ਰੋਪਦੀ ਨਿਰਾਸ਼ ਹੋ ਕੇ ਆਤੁਰ ਸੁਰ ਵਿੱਚ ਪ੍ਰਭੂ ਨੂੰ ਯਾਦ ਕਰਨ ਲੱਗੀ, ਤਾਂ ਉਸ ਸਮੇਂ ਸਾੜ੍ਹੀ ਨੂੰ ਕੀ ਹੋਇਆ? ਉਤਾਰਦੇ ਜਾਂਦੇ ਹਨ ਪਰ ਇਸਦਾ ਨਾ ਅੰਤ, ਨਾ ਆਦਿ! ਉਸ ਸਮੇਂ ਵੇਖਣ ਵਾਲੇ ਆਪਣੇ ਮੂੰਹ ਉਪਰ ਉਂਗਲਾਂ ਰੱਖਕੇ ਸੋਚਦੇ ਸਨ—

*'ਸਾਰੀ ਬੀਚ ਨਾਰੀ ਹੈ, ਕਿ ਨਾਰੀ ਬੀਚ ਸਾਰੀ ਹੈ,*
*ਕਿ ਸਾਰੀ ਹੀ ਕੀ ਨਾਰੀ ਹੈ, ਕਿ ਨਾਰੀ ਹੀ ਕੀ ਸਾਰੀ ਹੈ।'*

ਹਾਂ ਜੀ, ਇਹ 'ਸਾੜ੍ਹੀ' ਉਹ ਪੰਜਵਾਂ-ਪੜਦਾ ਹੈ ਜੋ ਅੰਤਹ-ਕਰਨ ਦੇ ਚਾਰ ਪਿਛਲੇ ਪੜਦਿਆਂ ਤੋਂ ਵੀ ਅਤਿ-ਸੂਖਮ ਹੈ ਤੇ ਧੁਰ ਅੰਦਰ ਹੈ। ਇਹ 'ਪੜਦਾ' ਕਿਹੜਾ ਹੈ ਜਿਸ ਨੇ ਅੰਤ ਨੂੰ 'ਦ੍ਰੋਪਦੀ' ਦੀ ਲੱਜਾ ਰੱਖੀ ? ਹਾਂ ਜੀ ਅਸਾਂ ਇਸ ਆਤਮ ਪੜਦੇ ਨੂੰ ਚੀਰ ਕੇ ਅੰਦਰ ਵੜਨਾ ਹੈ। ਭਾਵ ਜੋ ਕੰਮ ਦੁਸ਼ਾਸਨ ਨਹੀਂ ਕਰ ਸਕਿਆ ਸੀ ਉਸ ਨੂੰ ਕਰਨਾ ਹੈ! ਪਰ ਅਜੇ ਅਸੀਂ ਇਸ ਮਹਾਨ ਔਖੇ ਕੰਮ ਨੂੰ ਇਥੇ ਹੀ ਛੱਡਕੇ ਇਸ 'ਗੁੰਝਲ' ਨੂੰ ਦੂਜੇ ਸਿਰੇ ਤੋਂ ਤਕਦੇ ਹਾਂ।

... . ... ...

ਲੇਖਕ ਨੇ ਅਜੇ ਮਸਾਂ ਹੀ ਗੁਰਮੁਖੀ ਅੱਖਰ ਆਪਣੀ ਬਾਲਗ਼ ਅਵਸਥਾ ਵਿੱਚ ਇੱਕ ਭਾਈ ਜੀ ਕੋਲੋਂ ਧਰਮਸ਼ਾਲਾ ਵਿੱਚ ਬੈਠਕੇ ਸਿੱਖੇ ਸਨ ਕਿ ਇੱਕ ਗਾਥਾ ਕੰਨੀ ਪਈ ਜੋ ਅੱਜ ਹਿਰਦੇ ਦੀਆਂ ਕੰਦਰਾਂ ਵਿੱਚ ਲੁਕ ਕੇ ਬੈਠੀ ਹੋਈ ਹੈ। ਇਹ ਗਾਥਾ ਸ੍ਰੀ ਨਾਮਦੇਵ ਜੀ ਵਾਲੀ ਹੈ ਜਿਸ ਨੂੰ ਪਾਠਕ ਸੱਜਣ ਕਈ ਵਾਰੀ ਸੁਣ ਬੈਠੇ ਹੋਣਗੇ ਤੇ ਜੋ ਗਾਥਾ ਸਾਡੇ ਭਗਤੀ-ਭਾਵ ਨੂੰ ਵਧਾਉਣ ਲਈ ਸਾਨੂੰ ਬਚਪਨ ਵਿੱਚ ਹੀ ਸੁਣਾਈ ਜਾਂਦੀ ਹੈ। ਕੀ ? ਇਹ ਗਾਥਾ ਉਹ ਹੈ ਜਿਸ ਵਿੱਚ ਸਾਨੂੰ ਦੱਸਿਆ ਜਾਂਦਾ ਹੈ ਕਿ ਸ੍ਰੀ ਨਾਮਦੇਵ ਜੀ ਵਾਹਿਗੁਰੂ ਜੀ ਦੇ ਪੂਰਨ ਭਗਤ ਸਨ ਤੇ ਇੱਕ ਵਾਰੀ ਕ੍ਰਿਸ਼ਨ ਮਹਾਰਾਜ ਜੀ ਦੇ ਦਰਸ਼ਨ ਕਰਨ ਲਈ ਦੁਆਰਕਾ ਨਗਰੀ ਵੱਲ ਚੱਲੇ। ਰਸਤੇ ਵਿੱਚ ਜਾਂਦੇ-ਜਾਂਦੇ ਉਨ੍ਹਾਂ ਨੂੰ ਦਿਲ ਵਿੱਚ ਇਹ ਫੁਰਨਾ ਫੁਰਿਆ ਕਿ ਕਿਹੀ ਚੰਗੀ ਗੱਲ ਹੋਵੇ ਜੇ ਟੁਰਨ 'ਤੇ ਤੱਤੀ ਰੇਤ ਤੋਂ ਬਚ ਜਾਈਏ। ਭਾਵ ਚੜ੍ਹਨ ਵਾਸਤੇ ਕੋਈ ਘੋੜੀ ਮਿਲ ਜਾਵੇ। ਗਾਥਾ ਵਾਲੇ ਅੱਗੇ ਜਾ ਕੇ ਦੱਸਦੇ ਹਨ ਕਿ ਇੰਨੇ ਵਿੱਚ ਹੀ ਇੱਕ 'ਮੁਗ਼ਲ' ਘੋੜੇ ਉਪਰ ਸੁਆਰ ਦੂਰੋਂ ਆਉਂਦਾ ਦਿੱਸਿਆ। ਕੋਲ ਆਉਣ ਲਈ ਮਜਬੂਰ ਕੀਤਾ। ਨਾਮਦੇਵ ਜੀ ਨੇ ਆਖਿਆ ਕਿ ਵਾਹਿਗੁਰੂ ਭਲਾ ਹੈ, ਮੰਗੀ ਸੀ ਚੜ੍ਹਨ ਨੂੰ ਪਰ ਲੱਭੀ ਹੈ ਚੁੱਕਣ ਨੂੰ। ਸੰਪ੍ਰਦਾਈ ਵੀਰ ਇਸ ਗਾਥਾ ਨੂੰ ਇਉਂ ਖ਼ਤਮ ਕਰਦੇ ਹਨ ਕਿ ਨਾਮਦੇਵ ਜੀ ਨੂੰ ਵਿਸੁਆਸ ਹੋਇਆ ਕਿ ਇਹ ਮੁਗ਼ਲ ਵਾਹਿਗੁਰੂ ਆਪ ਹੀ ਹੈ। ਇਹ ਗਾਥਾ ਸਾਡੇ ਪੰਥ ਵਿੱਚ ਅੱਜਕੱਲ੍ਹ ਬੜੇ ਜ਼ੋਰ-ਸ਼ੋਰ

ਨਾਲ ਪ੍ਰਚੱਲਿਤ ਹੈ, ਭਾਵੇਂ ਇਸਦੀ ਪੁਸ਼ਟੀ ਲਈ ਸ਼ਬਦ ਵਿੱਚ ਕੋਈ ਐਸਾ ਇਸ਼ਾਰਾ ਨਹੀਂ, ਇਸ ਲਈ ਇਥੇ ਸ੍ਰੀ ਨਾਮਦੇਵ ਜੀ ਦੇ ਉਸ ਸ਼ਬਦ ਦਾ ਪੂਰਾ-ਪੂਰਾ ਵਰਨਣ ਕਰਨਾ ਜ਼ਰੂਰੀ ਹੈ। ਸ਼ਬਦ ਇਉਂ ਹੈ—

*"ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥*
*ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ*
*ਨੀਕੀ ਤੇਰੀ 'ਬਿਗਾਰੀ' ਆਲੇ ਤੇਰਾ ਨਾਉ॥੧॥ ਰਹਾਉ॥*
*ਕੁਜਾ ਆਮਦ, ਕੁਜਾ ਰਫਤੀ, ਕੁਜਾ ਮੇ ਰਵੀ॥*
*ਦ੍ਵਾਰਿਕਾ ਨਗਰੀ ਰਾਸਿ ਬੁਗੋਈ॥੧॥*
*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥*
*ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ॥੨॥*
*ਚੰਦੀ ਹਜਾਰ ਆਲਮ ਏਕਲ ਖਾਨਾਂ॥*
*ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ॥੩॥*
*ਅਸਪਤਿ ਗਜਪਤਿ ਨਰਹ ਨਰਿੰਦ॥*
*ਨਾਮੇ ਕੇ ਸ੍ਵਾਮੀ ਮੀਰ ਮੁਕੰਦ॥੪॥੨॥੩॥"*

*(ਤਿਲੰਗ ਨਾਮਦੇਵ ਜੀ, ਪੰਨਾ ੭੨੭)*

ਜੋ ਭਰਾ ਉੱਪਰ ਲਿਖੇ ਸੰਪ੍ਰਦਾਈ ਅਰਥ ਕਰਦੇ ਹਨ ਉਹ ਤਾਂ ਇਥੇ ਤੱਕ ਵੀ ਜਾਂਦੇ ਹਨ ਕਿ 'ਆਲੇ' ਦਾ ਭਾਵ ਇਹ ਹੈ ਕਿ ਉਸ ਮੁਗ਼ਲ ਦਾ ਨਾਮ ਆਲੇ-ਬੇਗ ਸੀ ਜਿਸ ਨੇ ਨਾਮਦੇਵ ਜੀ ਨੂੰ ਬਿਗਾਰੀ ਕਰਕੇ ਪਕੜਿਆ ਸੀ। ਇਹ ਗਾਥਾ ਸਾਡੇ ਵਿੱਚ ਬੜੇ ਜ਼ੋਰ ਨਾਲ ਪ੍ਰਚੱਲਿਤ ਹੈ ਤੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹੈ ਬੜੀ ਮਿੱਠੀ ਕਿਉਂਕਿ ਪੰਜਾਬੀ ਵਿੱਚ ਇੱਕ ਅਖਾਣ ਵੀ ਹੈ, 'ਵਾਹ ਪੁਠੀਆਂ ਸਮਝਣ ਵਾਲਿਆ, ਮੰਗੀ ਸੀ ਚੜ੍ਹਨ ਨੂੰ, ਦੇ ਦਿੱਤੀ ਚੁੱਕਣ ਨੂੰ।' ਜੇ ਇਸ ਗਾਥਾ ਵਿੱਚ ਰਸ ਨਾ ਹੁੰਦਾ ਤਾਂ ਬਾਲ-ਬੁੱਧ ਵਿੱਚ ਗਾਥਾ ਮਨ ਨੂੰ ਕਾਬੂ ਨਾ ਕਰਦੀ। ਪਰ ਸਮਾਂ ਬੀਤ ਗਿਆ, ਇਕ, ਦੋ, ਪੰਜ, ਦਸ... ... .... ਵੀਹ ਤੀਹ ਸਾਲ ਹੋ ਗਏ, 'ਦੁਰਮਤਿ' ਉਪਰ ਨਾਮ-ਰੂਪੀ ਸੂਰਜ ਦੀ ਕੋਈ ਕੋਈ ਕਿਰਣ ਪੈਣ ਲੱਗੀ। ਹੁਣ ਜਦ ਅੱਖੀਆਂ ਉਘੇੜ ਕੇ ਵੇਖਿਆ, ਸੋਚਿਆ ਤੇ ਵਿਚਾਰਿਆ ਤਾਂ ਪਹਿਲੀ ਸ਼ੰਕਾ ਤਾਂ ਇਹ ਉਤਪੰਨ ਹੋਈ ਕਿ ਅਸੀਂ ਖ਼ਾਲਸਾ ਵੀਰ 'ਅਕਾਲ ਪੁਰਖ' ਜੀ ਦੇ ਪੂਜਕ ਹਾਂ ਭਾਵ 'ਨਿਰੰਕਾਰ' ਵਾਹਿਗੁਰੂ ਦੇ। ਫਿਰ ਇਥੇ ਆ ਕੇ ਸਰ-ਗੁਣ ਉਪਾਸਨਾ ਕਿਉਂ ? ਪਰ ਇਹ ਪ੍ਰਸ਼ਨ ਅਜੇ ਦੂਰ ਹੀ ਰਖਾਂਗੇ। ਕਿਉਂਕਿ ਆਖਣਗੇ ਕਿ ਵਾਹਿਗੁਰੂ ਜਦ ਘਟ-ਘਟ ਵਿੱਚ ਰਮਦਾ ਹੈ ਤਾਂ ਕੀ ਉਹ 'ਮੁਗ਼ਲ' ਨਹੀਂ ਬਣ ਸਕਦਾ ? ਸਭੋ ਰੂਪ ਵਾਹਿਗੁਰੂ ਜੀ ਦੇ ਹਨ, ਕੀੜੀ ਤੋਂ ਲੈ ਕੇ ਹਾਥੀ ਤੱਕ, ਤ੍ਰਿਣ ਤੋਂ ਲੈ ਕੇ ਵਣ ਤੱਕ ਉਹੋ ਹੀ ਰੂਪ ਹਨ। ਪਰ ਭਗਤਾਂ ਤੇ ਬ੍ਰਹਮ-ਗਿਆਨੀਆਂ ਦਾ ਵਾਹਿਗੁਰੂ ਤਤ੍ਵ-ਰੂਪ ਵਾਲਾ ਹੋਇਆ ਕਰਦਾ ਹੈ; ਭਾਵ, ਅਕਾਲ-ਪੁਰਖ ਜੋ ਅਦ੍ਰਿਸ਼ਟ ਹੈ, ਨਾ ਕਿ ਕੋਈ ਖ਼ਾਸ ਪ੍ਰਾਣੀ ਭਾਵੇਂ ਉਹ ਕਿਤਨਾ ਹੀ ਵੱਡਾ ਕਿਉਂ ਨਾ ਹੋਵੇ। ਮੇਰੀ ਸ਼ੰਕਾ ਉਪਰਲੀ

ਗਾਥਾ ਦੇ ਅਰਥ ਸੁਣ ਕੇ ਹੋਰ ਵੀ ਵੱਧ ਗਈ ਜਦ ਮੈਂ ਸ੍ਰੀ ਨਾਮਦੇਵ ਜੀ ਦੇ ਆਪ ਲਿਖੇ ਵਾਹਿਗੁਰੂ-ਦਰਸ਼ਨ ਦੀ ਪਵਿੱਤ੍ਰ ਫ਼ੋਟੋ ਦੇਖੀ। ਇਸ ਫ਼ੋਟੋ ਵਿੱਚ ਭੇਦ ਖੋਲ੍ਹੇ ਹੋਏ ਤੇ ਪੜਦੇ ਚੀਰੇ ਹੋਏ ਹਨ ਤੇ ਅਸਲ ਸ਼ਕਲ ਵਿੱਚ ਵਾਹਿਗੁਰੂ ਜੀ ਦਾ ਵਰਨਣ ਕੀਤਾ ਹੈ—

*"ਐਸੋ ਰਾਮ ਰਾਇ ਅੰਤਰਜਾਮੀ॥*
*ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ ਰਹਾਉ॥*
*ਬਸੈ ਘਟਾ ਘਟ ਲੀਪ ਨ ਛੀਪੈ॥*
*ਬੰਧਨ ਮੁਕਤਾ ਜਾਤੁ ਨ ਦੀਸੈ॥੧॥*
*ਪਾਨੀ ਮਾਹਿ ਦੇਖੁ ਮੁਖੁ ਜੈਸਾ॥*
*ਨਾਮੇ ਕੋ ਸੁਆਮੀ 'ਬੀਠਲੁ' ਐਸਾ॥੨॥"*

*(ਕਾਨੜਾ, ਪੰਨਾ ੧੩੧੮)*

ਭਾਵ, ਨਾਮੇ ਦਾ ਸੁਆਮੀ 'ਬੀਠਲ' ਕੌਣ ਹੈ ਜੋ ਘਟ ਘਟ ਵਿੱਚ ਬੈਠਣ ਵਾਲਾ ਵਾਹਿਗੁਰੂ ਹੈ ? ਤਾਂ ਨਾਮਦੇਵ ਜੀ ਦੱਸਦੇ ਹਨ ਕਿ ਉਹ ਤਾਂ ਸੂਖਮ ਹੈ। ਕੈਸਾ? ਜਿਹਾ ਕਿ ਸ਼ੀਸ਼ੇ ਵਿੱਚ ਸਾਡਾ ਅਕਸ (ਪ੍ਰਤਿਬਿੰਬ) ਹੁੰਦਾ ਹੈ ਜਾਂ ਜਿਸ ਤਰ੍ਹਾਂ ਪਾਣੀ ਵਿੱਚ ਹੁੰਦਾ ਹੈ।

ਜੇ ਇਸ ਅਕਸ (Image) ਨੂੰ ਅਸੀਂ ਹੱਥਾਂ ਨਾਲ ਪਕੜੀਏ ਤਾਂ ਪਕੜ ਨਹੀਂ ਹੁੰਦਾ। ਇਸ ਸ਼ਬਦ ਵਿੱਚ ਨਾਮਦੇਵ ਜੀ ਇਹ ਖੋਲ੍ਹਕੇ ਦੱਸ ਰਹੇ ਹਨ ਕਿ ਵਾਹਿਗੁਰੂ ਜੀ ਨਿਰਲੇਪ ਤੇ ਸੂਖਮ-ਰੂਪ ਹਨ, ਅਦ੍ਰਿਸ਼ਟ ਹਨ, ਅਗੋਚਰ ਹਨ, ਇੰਦਰੀਆਂ ਦੀ ਦੌੜ ਤੋਂ ਪਰੇ ਹਨ। ਜਾਂ ਇਉਂ ਆਖੋ ਕਿ ਅਕਾਰ-ਰਹਿਤ ਹਨ, ਜਾਂ ਜਿਸ ਤਰ੍ਹਾਂ ਕਿ ਗੁਰੂ-ਬਾਬਾ ਜੀ ਨੇ ਇੱਕ ਲਫ਼ਜ਼ ਵਿੱਚ ਸਮੁੰਦਰ ਡੱਕ ਦਿੱਤਾ ਹੈ ਕਿ ਵਾਹਿਗੁਰੂ ਜੀ ਦਾ ਅਸਲ ਰੂਪ 'ਨਿਰੰਕਾਰ' ਹੈ। ਜਦ ਵਾਹਿਗੁਰੂ ਜੀ ਦੇ ਦਰਸ਼ਨ ਆਪਣੇ ਭਗਤਾਂ ਨੂੰ ਹੁੰਦੇ ਹਨ ਤਾਂ 'ਨਿਰੰਕਾਰੀ-ਨਾਮ' ਦੇ ਰੱਥ ਉਪਰ ਚੜ੍ਹਕੇ ਹੁੰਦੇ ਹਨ, ਤੇ ਮਗਰੋਂ ਇਸ ਜੜ੍ਹ-ਮਾਇਆ ਵਿੱਚ ਵੀ ਸਤਿ ਚਿਤ-ਆਨੰਦ ਰੂਪ ਵਾਹਿਗੁਰੂ ਭਾਸਦਾ ਹੈ। ਪਰ ਅਸਲ ਦਰਸ਼ਨ ਨਿਰੰਕਾਰ ਦੇ ਹਨ—

*"ਆਪੇ [1]ਪੇਡੁ ਬਿਸਥਾਰੀ ਸਾਖ॥*
*ਅਪਨੀ [2]ਖੇਤੀ ਆਪੇ ਰਾਖ॥੧॥*
*ਜਤ ਕਤ ਪੇਖਉ ਏਕੈ ਓਹੀ॥*
*ਘਟ ਘਟ ਅੰਤਰਿ ਆਪੇ ਸੋਈ॥੧॥ ਰਹਾਉ॥*
*ਆਪੇ [3]ਸੂਰੁ ਕਿਰਣਿ ਬਿਸਥਾਰੁ॥*
*ਸੋਈ ਗੁਪਤੁ ਸੋਈ ਆਕਾਰੁ॥੨॥*

੧. ਦਰੱਖ਼ਤ ਦਾ ਤਨਾ।
੨. ਕੁਦਰਤ।
੩. ਸੂਰਜ।

*ਸਰਗੁਣ ਨਿਰਗੁਣ ਥਾਪੈ ਨਾਉ॥*
*ਦੁਹ ਮਿਲਿ ਏਕੈ ਕੀਨੋ ਠਾਉ॥੩॥*
*ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥*
*ਅਨਦ-ਰੂਪੁ ਸਭੁ ਨੈਨ ਅਲੋਇਆ॥੪॥੧੭॥*

*(ਆਸਾ ਮ: ੫, ਪੰਨਾ ੩੮੭)*

ਭਾਵ ਅੰਦਰ ਬਾਹਰ ਉਹ ਆਪੇ ਆਪ ਹੈ। ਪਰ 'ਰਹਾਉ' ਵਾਲੀ ਤੁਕ ਸਾਨੂੰ ਦੱਸਦੀ ਹੈ ਕਿ ਬਾਹਰ ਦਰਸ਼ਨ ਤੱਦ ਹੁੰਦੇ ਹਨ ਜੋ ਪਹਿਲੋਂ ਨਿਜ-ਨੈਣਾਂ ਨਾਲ ਘਟ-ਘਟ ਵਿੱਚ ਦਰਸ਼ਨ ਕਰੀਏ। ਤਾਂ ਪਤਾ ਲੱਗਾ ਕਿ ਸਾਰੇ ਭਗਤ ਅਕਾਲ-ਪੁਰਖ ਨਿਰਗੁਣ-ਰੂਪ ਨਿਰੰਕਾਰ ਜੀ ਦੀ ਹੀ ਭਗਤੀ-ਪੂਜਾ ਤੇ ਅੰਤ ਨੂੰ ਦਰਸ਼ਨ ਕਰਦੇ ਹਨ, ਨਾ ਕਿ ਕਿਸੇ ਖ਼ਾਸ ਸ਼ਕਲ ਦੇ। ਇਹ ਦਰਸ਼ਨ ਤਦ ਹੁੰਦੇ ਹਨ ਜਦ ਪ੍ਰਾਣੀ 'ਦਵਾਰਕਾ ਨਗਰੀ' ਭਾਵ 'ਤੁਰੀਆ ਅਵਸਥਾ' ਜਾਂ 'ਸੱਚ ਖੰਡ' ਅਵਸਥਾ ਵਿੱਚ ਪੁੱਜੇ। ਕ੍ਰਿਸ਼ਨ ਜੀ ਕੌਣ ਹਨ? ਆਤਮਾ ਹਨ ਜੋ ਕ੍ਰਿਖ (ਖਿੱਚ) ਕੇ ਭਗਤਾਂ ਨੂੰ ਵਾਹਿਗੁਰੂ ਜੀ ਨਾਲ ਮੇਲਦੇ ਹਨ। ਇਹ ਆਤਮਾ ਕਿੱਥੇ ਰਹਿੰਦੀ ਹੈ? ਸਚ ਖੰਡ ਵਿੱਚ ਜਿਸ ਨੂੰ ਦੱਸਣ ਲਈ ਦਵਾਰਕਾ ਨਗਰੀ ਸਿਰਫ਼ ਇਕ ਅਲੰਕਾਰ ਹੀ ਹੈ। ਇਹ ਅਲੰਕਾਰ ਇਸ ਲਈ ਵਰਤਿਆ ਹੈ ਕਿ ਦੁਆਰਕਾ ਨਗਰੀ ਮਾਨੋਂ ਵਾਹਿਗੁਰੂ ਰੂਪੀ ਸਮੁੰਦਰ ਦੇ ਕੰਢੇ ਉਪਰ ਵਸਦੀ ਹੈ। ਆਤਮਾ ਆਪ ਚੌਥੇ ਪਦ ਵਿੱਚ ਹੈ ਤੇ ਉਸ ਦੇ ਹੇਠਾਂ ਹਨ ਮਾਇਆ ਦੇ ਤਿੰਨ ਗੁਣ। ਪਰ ਗੁਰੂ ਮਹਾਰਾਜ ਦੱਸਦੇ ਹਨ ਕਿ ਇਨ੍ਹਾਂ ਤਿੰਨਾਂ ਗੁਣਾਂ ਵਿੱਚ ਛੁਟਕਾਰਾ ਨਹੀਂ, ਕ੍ਰਿਸ਼ਨ ਭਾਵ ਆਤਮਾ-ਪਦਵੀ ਨੂੰ ਪਹੁੰਚਣ ਉਪਰ ਹੀ ਮੁਕਤੀ ਹੈ। ਹੇਠਾਂ ਤਾਂ ਵਾ-ਵਿਰੋਲਾ, ਕਾਵਾਂ ਰੌਲੀ ਹੈ—

*"ਮੂਏ ਕਉ ਸਚੁ ਰੋਵਹਿ ਮੀਤ॥*
*ਤ੍ਰੈ-ਗੁਣ[1] ਰੋਵਹਿ ਨੀਤਾ ਨੀਤ॥*
*ਦੁਖੁ ਸੁਖੁ ਪਰਹਰਿ ਸਹਜਿ ਸੁਚੀਤ॥*
*ਤਨੁ ਮਨੁ ਸਉਪਉ [2]ਕ੍ਰਿਸਨ ਪਰੀਤ॥"*

*(ਆਸਾ ਮ: ੧, ਪੰਨਾ ੪੧੩)*

ਤਾਂ ਨਿਸ਼ਚਾ ਹੋਇਆ ਕਿ ਨਾਮਦੇਵ ਜੀ ਇੱਥੇ ਤੁਰੀ ਅਵਸਥਾ=ਸਚ-ਖੰਡ=ਦਵਾਰਕਾ ਨਗਰੀ=ਅਨੁਭਉ ਨਗਰੀ-ਬੇਗਮਪੁਰੇ ਦਾ ਜ਼ਿਕਰ ਕਰ ਰਹੇ ਹਨ। ਜੋ ਪ੍ਰਾਣੀ ਇਥੇ ਪਹੁੰਚ ਜਾਵੇ ਉਸ ਨੂੰ ਕਾਲ ਦਾ ਡਰ ਕੀ? ਇਸ ਕਰਕੇ ਲਿਖਿਆ ਹੈ ਕਿ—

*ਦਵਾਰਕਾ-ਨਗਰੀ ਕਾਹੇ ਕੇ ਮਗੋਲ ?*

'ਮਗੋਲ' ਲਫ਼ਜ਼ ਭੈੜੀਆਂ ਕਰਣੀਆਂ ਕਰਕੇ ਹਮੇਸ਼ਾਂ ਭੈੜੇ ਲਹਿਜੇ (Bad Sence) ਵਿੱਚ ਵਰਤਿਆ ਗਿਆ ਹੈ ਨਾ ਕਿ ਵਾਹਿਗੁਰੂ ਜੀ ਲਈ, ਜੋ ਮਨਮੋਹਣ

---

੧. ਰਜੋ, ਸਤੋ, ਤਮੋ।

੨. ਆਤਮਾ।

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ॥ (ਆਸਾ ਮ: ੧)*

ਅਨੰਦ ਰੂਪ ਹਨ। ਗੁਰੂ ਮਹਾਰਾਜ ਜੀ ਨੇ ਵੀ ਇਸੇ ਕਰਕੇ 'ਮੁਗ਼ਲ' ਨੂੰ ਇਉਂ ਦੱਸਿਆ ਹੈ—

ਇਥੇ ਵਾਹਿਗੁਰੂ ਜੀ ਨੂੰ ਕਰਤਾ ਪੁਰਖ ਕਰਕੇ ਆਖਿਆ ਹੈ ਤੇ ਦੱਸਿਆ ਹੈ ਕਿ ਹਿੰਦੁਸਤਾਨ ਦੇ ਅਪਰਾਧਾਂ ਦੀ ਸਜ਼ਾ 'ਮੁਗ਼ਲ'-ਰੂਪੀ ਜਮ ਤੋਂ ਦੁਆਈ ਗਈ। ਤਾਂ 'ਮੁਗ਼ਲ' ਕੀ ਹੈ? ਮੁਗ਼ਲ ਕਾਲ-ਰੂਪੀ ਜਮ ਹੈ। ਮੁਗ਼ਲ ਨੇ ਵਾਹਿਗੁਰੂ ਜੀ ਉਪਰ ਦੋਸ਼ ਲਾਉਣਾ ਹੈ। ਨਾ ਹੀ ਸ੍ਰੀ ਨਾਮਦੇਵ ਜੀ ਨੇ ਵਾਹਿਗੁਰੂ ਜੀ ਨੂੰ ਮੁਗ਼ਲ ਆਖਿਆ ਹੈ। ਉਹ ਤਾਂ ਲਲਕਾਰ ਕੇ ਆਖਦੇ ਹਨ ਕਿ ਸੱਚ-ਖੰਡ ਵਿੱਚ ਕਾਲ-ਰੂਪੀ 'ਮੁਗ਼ਲ' ਕਿੱਥੇ ਆ ਸਕਦਾ ਹੈ? ਅਕਾਲ ਦੇ ਸਾਹਮਣੇ ਕਾਲ ਕੀਕਣ ? ਦਵਾਰਕਾ ਨਗਰੀ ਸੱਚ ਖੰਡ ਵਿੱਚ ਕਾਹੇ ਕੋ ਮਗੋਲ (ਕਾਲ)? ਜਨਮ ਸਾਖੀ ਵਿੱਚ ਵੀ ਲਿਖਿਆ ਹੈ ਕਿ 'ਕਾਲ-ਜੁਗ' ਬਾਹਰ ਜੁੱਤੀਆਂ ਕੋਲ ਬੈਠ ਸਕਦਾ ਹੈ ਨਾ ਕਿ ਅੰਦਰ ਧਰਮਸ਼ਾਲ ਵਿੱਚ ਆ ਸਕਦਾ ਹੈ। ਆਹਾ! ਇਹ ਕਿਹਾ ਸੋਹਣਾ ਸ੍ਰੀ ਨਾਮਦੇਵ ਜੀ ਦਾ ਤੁਰੀਆ ਅਵਸਥਾ ਵਿੱਚ ਪਹੁੰਚਣ ਦਾ ਬਿਸਮਈ ਬਚਨ ਹੈ, 'ਦਵਾਰਕਾ-ਨਗਰੀ ਕਾਹੇ ਕੇ ਮਗੋਲ?' ਅਕਾਲ ਦੇ ਸਾਹਮਣੇ ਕਾਲ ਕੀਕਣ? ਸ਼ੇਰ ਦੇ ਸਾਹਮਣੇ ਬਕਰੀ ਕੀਕਣ? ਬਿੱਲੀ ਦੇ ਸਾਹਮਣੇ ਚੂਹਾ ਕੀਕਣ? ਹੇ ਕਾਲ 'ਮੁਗ਼ਲ'! ਤੂੰ ਤਾਂ ਅਕਾਲ ਪੁਰਖ ਜੀ ਦੇ ਦਰ ਪਰ ਜੋੜੇ-ਬਰਦਾਰ ਹੈਂ, ਤੇਰਾ ਦਬਦਬਾ ਤੇ ਹੁਕਮਰਾਨੀ ਬਾਹਰ-ਬਾਹਰ ਹੀ ਹੈ, ਸੱਚ ਖੰਡ ਵਿੱਚ ਨਹੀਂ!

ਹੁਣ ਹੋਰ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਇਹ ਗੱਲ ਹੈ ਤਾਂ ਕੀ 'ਕਾਲ' ਦੀ ਕੋਈ ਲੋੜ ਹੈ ? ਲੋੜ ਕਿਉਂ ਨਹੀਂ? ਲੋੜ ਤਾਂ ਜ਼ਰੂਰ ਹੈ। ਜੇ ਕਾਲ ਨਾ ਹੋਵੇ ਤਾਂ ਲੱਖਾਂ, ਕਰੋੜਾਂ ਸਾਲਾਂ ਦੇ ਝਰੀਟ ਬੁੱਢੇ ਖਹੂੰ ਖਹੂੰ ਕਰਦੇ ਅੱਜ ਤੋੜੀ ਹੁੰਦੇ। ਇਹ ਧਰਤੀ ਗੰਦਗੀ ਨਾਲ ਭਰ ਜਾਂਦੀ, ਮਲੀਨ ਹੋ ਜਾਂਦੀ। ਜੇ ਪਤਝੜ ਨਾ ਹੋਵੇ ਤਾਂ ਨਵੀਂ ਬਸੰਤ ਕਿਥੋਂ ਆਵੇ? ਜੇ ਮੌਤ ਨਾ ਹੋਵੇ ਤਾਂ ਜੀਣਾ ਵੀ ਦੁਖਦਾਈ ਹੋ ਜਾਵੇ। ਆਪਣੇ ਵੇਲੇ 'ਤੇ ਪਹੁੰਚ ਕੇ ਸੇਜ-ਆਪਣੀ ਨੱਬੇ ਸਾਲ ਦਾ ਬੁੱਢਾ ਮੌਤ ਨੂੰ ਹੱਥ ਜੋੜ-ਜੋੜ ਬੁਲਾਉਂਦਾ ਹੈ। ਹਾਂ ਜੀ ਮੌਤ ਚੰਗੀ ਹੈ। ਇਸੇ ਕਰਕੇ ਕਬੀਰ ਜੀ ਨੇ ਲਿਖਿਆ ਹੈ 'ਕਾਲ ਅਕਾਲ ਖਸਮ ਕਾ ਕੀਨਾ।' ਭਾਵ ਵਾਹਿਗੁਰੂ ਜੀ ਨੇ ਸੋਚ ਕੇ ਦੋਵੇਂ ਮੌਤ ਤੇ ਅ-ਮੌਤ ਆਪ ਬਣਾਏ ਹਨ। ਕੁਦਰਤ ਵਿੱਚ ਜੋ ਚੀਜ਼ ਹੈ ਸਭ ਬਿਨਸਨਹਾਰ ਹੈ। ਉਹ ਕਾਲ ਦੀ ਕਲਮ ਹੇਠਾਂ ਹੈ, ਕੀ ਬ੍ਰਹਮਾ ਤੇ ਕੀ ਹੋਰ ਦੇਵੀ, ਦੇਵਤੇ—

*'ਮਾਇਆ ਮੋਹੇ ਦੇਵੀ ਸਭਿ ਦੇਵਾ।*
*'ਕਾਲ' ਨ ਛੋਡੈ ਬਿਨੁ ਗੁਰ ਕੀ ਸੇਵਾ।'*

ਗੁਰ-ਸਿੱਖ, ਖ਼ਾਲਸੇ, ਨਾਮ-ਰਸੀਏ ਅਕਾਲ ਰੂਪ ਹਨ। ਉਹ ਚਲਾਇਮਾਨ ਆਸਣ ਨੂੰ ਛੱਡ ਨਾਰ ਦੇ ਨਿਹਚਲ-ਆਸਣ ਉਪਰ ਬੈਠਦੇ ਹਨ। ਪਰ ਇਸ ਦਾ

---

੧. ਵਾਹਿਗੁਰੂ।

ਭਾਵ ਇਹ ਨਹੀਂ ਕਿ 'ਕਾਲ' ਦੀ ਲੋੜ ਹੀ ਨਹੀਂ। ਕਾਲ ਆਪਣੀ ਜਗ੍ਹਾ, ਅਕਾਲ ਆਪਣੀ ਜਗ੍ਹਾ; ਪੈਰ ਆਪਣੀ ਜਗ੍ਹਾ, ਸਿਰ ਆਪਣੀ ਜਗ੍ਹਾ, ਦੋਹਾਂ ਦੀ ਲੋੜ ਹੈ। ਜਿੱਥੇ ਰਾਮ ਚੰਦਰ (ਆਤਮਾ) ਦੀ ਲੋੜ ਹੈ ਉਥੇ ਲਛਮਣ ਜੀ (ਕਾਲ-ਵਾਸ) ਦੀ ਵੀ ਲੋੜ ਹੈ; ਜਿੱਥੇ ਕ੍ਰਿਸ਼ਨ (ਆਤਮਾ) ਦੀ ਲੋੜ ਹੈ ਉਥੇ 'ਬਲਰਾਮ' (ਕਾਲ-ਵਾਸ) ਦੀ ਵੀ ਲੋੜ ਹੈ।

ਹਾਂ ਜੀ, 'ਕਾਲ' ਤੇ 'ਅਕਾਲ' ਦੀ ਡਾਢੀ ਅਨੂਪਮ ਜੋਤੀ ਹੈ। ਸੱਚ-ਮੁੱਚ ਉਹ ਦੋਵੇਂ ਯਾਰ ਹਨ, ਇਸੇ ਕਰਕੇ ਸ੍ਰੀ ਨਾਮਦੇਵ ਜੀ ਨੇ ਲਿਖਿਆ ਹੈ—

*"ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥*
*ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ॥"*

ਅਕਾਲ-ਅਵਸਥਾ ਵਿੱਚ ਅੱਪੜ ਕੇ ਨਾਮਦੇਵ ਜੀ ਕਾਲ-ਰੂਪੀ 'ਮੁਗਲ' ਨੂੰ 'ਯਾਰ' ਕਰਕੇ ਆਖਦੇ ਹਨ ਤੇ ਦੋਸਤਾਂ ਵਾਂਗ ਸੁੱਖ-ਸਾਂਦ (ਖ਼ੁਸ਼ਖ਼ਬਰੀ) ਪੁੱਛਦੇ ਹਨ, ਸਗੋਂ ਉਸ ਉਪਰ ਬਲ-ਬਲ ਜਾਂਦੇ ਹਨ। ਇਹ ਭਾਵੇਂ ਸੱਚ ਹੈ ਕਿ 'ਕਾਲ', 'ਅਕਾਲ' ਦਾ ਇੱਕ ਚਾਕਰ ਹੈ, ਬਿਗਾਰੀ ਵਾਂਗੂ ਵਿਗਾਰ ਕਰਦਾ ਹੈ, ਪਰ ਇਹ ਬਿਗਾਰ ਟੋਕਰੀ ਚੁੱਕਣ-ਵਾਲੀ ਨਹੀਂ, ਸਾਰੇ ਸੰਸਾਰ ਚੱਕਰ ਨੂੰ, ਚੌਰਾਸੀ ਦੇ ਹਰਹਟ ਨੂੰ ਸਾਂਭਣ ਵਾਲੀ ਹੈ। ਇਸ ਕਰਕੇ ਇਹ ਨੀਕੀ (ਚੰਗੀ) ਬਿਗਾਰ ਹੈ। 'ਕਾਲ' ਸੰਸਾਰ ਚਲਾਣੀ ਕਲਾ (ਮਸ਼ੀਨ) ਹੈ ਇਸ ਕਰਕੇ ਨਾਮ ਇਸਦਾ ਆਹਲਾ ਹੈ (ਆਲੇ ਤੇਰਾ ਨਾਉ)। ਆਹਲਾ ਇਸ ਕਰਕੇ ਹੈ ਕਿ ਕਾਲ ਦਾ ਨਾਮ ਹੀ ਆਪਣਾ ਗੁਣ, ਭਾਵ ਕਲਾ (ਮਸ਼ੀਨਰੀ) ਚਲਾਣੀ ਦੱਸਦਾ ਹੈ, ਜਿਸ ਤਰ੍ਹਾਂ ਵਾਹਿਗੁਰੂ ਨੂੰ ਕਰਤਾ ਪੁਰਖ ਇਸ ਲਈ ਆਖਿਆ ਹੈ ਕਿ ਸ੍ਰਿਸ਼ਟੀ ਦਾ ਕਰਤਾ ਹੈ। 'ਕਾਲ' ਦੀ 'ਬਿਗਾਰੀ' (Duty) ਵੀ ਚੰਗੀ ਹੈ (ਨੀਕੀ ਤੇ ਬਿਗਾਰੀ) ਕਿਉਂਕਿ ਸਮੇਂ ਉਪਰ ਹਰ ਇਕ ਚੀਜ਼ ਨੂੰ ਇਹ ਸਮੇਟ ਕੇ, 'ਪਤ-ਝੜ' ਲਿਆ ਕੇ, ਫਿਰ ਬਸੰਤ ਵਿੱਚ ਮੁੜ ਫੁਟਾ ਦਿੰਦਾ ਹੈ। ਆਪ ਜੀ ਨੇ 'ਕਾਲ' ਨੂੰ ਆਪਣੇ ਅਸਲ ਰੂਪ ਵਿੱਚ ਅਨਭਉ ਕੀਤਾ ਹੈ ਤੇ ਇਸ ਸ਼ਬਦ ਵਿੱਚ ਸਾਡੇ ਲਈ ਮਾਨੋ ਇੱਕ ਕੁੱਜੇ ਵਿੱਚ ਸਮੁੰਦਰ ਡੱਕ ਦਿੱਤਾ ਹੈ। ਪਹਿਲੋਂ ਕਾਲ ਨੂੰ 'ਨੀਕਾ' ਆਖ ਕੇ ਨਾਲ ਹੀ ਦੱਸ ਦਿੱਤਾ ਹੈ ਕਿ ਭਾਈ! ਤੇਰੀ ਚੰਗਿਆਈ ਸਚਖੰਡ ਤੋਂ ਬਾਹਰ-ਬਾਹਰ ਹੀ ਹੈ, ਅੰਦਰ ਆਉਣ ਦੀ ਇਜਾਜ਼ਤ ਨਹੀਂ ਹੈ। ਦਵਾਰਕਾ ਨਗਰੀ ਕਾਹੇ ਕੋ ਮਗੌਲ? ਅਕਾਲ ਅੰਦਰ 'ਕਾਲ' ਦਾ ਕੀ ਦਖ਼ਲ?

ਪਰ ਕਈ ਪਾਠਕ ਸੱਜਣ ਆਖਣਗੇ ਕਿ 'ਮੁਗ਼ਲ' ਦੇ 'ਕਾਲ' ਹੋਣ ਦਾ ਕੀ ਸਬੂਤ ਹੈ? ਉੱਤਰ ਇਹ ਹੈ ਕਿ ਅਸਾਂ ਆਪਣੇ ਕੋਲੋਂ ਕੋਈ ਗਾਥਾ ਨਹੀਂ ਘੜਨੀ (ਘੋੜੀ ਵਾਲੀ), ਕਿਉਂਕਿ ਇਸ ਸ਼ਬਦ ਵਿੱਚ ਘੋੜੀ ਦਾ ਵਰਨਣ ਕਿਤੇ ਨਹੀਂ ਆਇਆ। ਇਹ ਆਲ ਪਲਾਲ ਗੱਲ ਤਾਂ ਗੁਰਸਿੱਖੀ ਵਿੱਚ ਮੂਰਤੀ-ਪੂਜਾ ਨੇ ਪਿੱਛੋਂ ਘੜੀ ਹੈ ਤਾਂ ਕਿ ਜੋ ਖ਼ਾਲਸਾ ਪੰਥ ਨਿਰਾਕਾਰ ਅਕਾਲ ਪੁਰਖ ਦਾ ਪੂਜਕ ਹੈ ਉਹ ਵੀ ਨਿਰਗੁਣ ਨੂੰ ਛੱਡ ਸਰਗੁਣ ਨੂੰ ਪੂਜੇ। ਪਰ ਜੇ ਸਬੂਤ ਹੀ ਲੋੜੀਂਦਾ ਹੈ ਤਾਂ ਇੱਕ

ਨਹੀਂ ਦੋ ਸਬੂਤ ਇਸੇ ਸ਼ਬਦ ਵਿੱਚ ਮੌਜੂਦ ਹਨ। ਕੀ? ਜਿੱਥੇ-ਜਿੱਥੇ ਕਾਲ (Time) ਦਾ ਜ਼ਿਕਰ ਆਮ ਆਉਂਦਾ ਹੈ ਉਥੇ ਉਥੇ ਕਾਲ ਦੇ ਤਿੰਨ ਟੋਟੇ (ਭੂਤ, ਭਵਿੱਖਤ, ਵਰਤਮਾਨ) ਜ਼ਰੂਰ ਆਉਂਦੇ ਹਨ। ਇਸੇ ਕਰਕੇ ਜਦ ਨਾਮਦੇਵ ਜੀ 'ਕਾਲ' ਰੂਪੀ 'ਮੁਗ਼ਲ' ਨੂੰ ਪੁੱਛਦੇ ਹਨ ਤਾਂ ਇਨ੍ਹਾਂ ਸਮਿਆਂ ਨੂੰ ਵਰਨਣ ਕਰਦੇ ਹਨ—

*ਕੁਜਾ ਆਮਦ? ਕੁਜਾ ਰਫਤੀ? ਕੁਜਾ ਮੇਰਵੀ?*

ਕਿਧਰੋਂ ? ਕਿਧਰ ? ਕਿਧਰ ਜਾਏਂਗਾ ? ਇਹ ਤਿੰਨ—ਭੂਤ, ਭਵਿੱਖਤ, ਵਰਤਮਾਨ ਅੰਕ ਸ੍ਰੀ ਨਾਮਦੇਵ ਜੀ ਨੇ ਇਸ ਲਈ ਹੀ ਵਰਤੇ ਹਨ ਕਿ ਸਮਝਣ ਵਾਲੇ ਝੱਟ ਸਮਝ ਲੈਣ ਕਿ ਇਥੇ ਇਸ਼ਾਰਾ 'ਕਾਲ' ਵੱਲ ਹੈ, ਅਕਾਲ ਵੱਲ ਨਹੀਂ। ਜੇ ਅਕਾਲ ਵੱਲ ਹੁੰਦਾ ਤਾਂ ਆਦਿ ਸਚ ਨਾਲ ਜੁਗਾਦਿ ਸਚੁ ਦਾ ਵੀ ਚੌਥਾ ਅੰਕ ਹੁੰਦਾ; ਭਾਵ ਉਸ ਅਵਸਥਾ ਦਾ ਜ਼ਿਕਰ ਵੀ ਹੁੰਦਾ ਜਦ 'ਜੁਗ' ਵੀ ਨਹੀਂ ਸਨ, ਜਦ 'ਕਾਲ' ਵੀ ਨਹੀਂ ਸੀ, ਅਕਾਲ ਆਪ ਹੀ ਸੀ। ਤਾਂ ਨਿਸ਼ਚਾ ਹੋਇਆ ਕਿ ਸਚਮੁੱਚ 'ਕਾਲ' ਨੂੰ ਹੀ ਮੁਗ਼ਲ ਆਖਿਆ ਹੈ। ਹੋਰ ਸਬੂਤ ਕੀ ਹੈ? ਇਹ ਕਿ ਸਿਆਣੇ ਆਦਮੀ 'ਕਾਲ' ਨੂੰ ਜੁਗਾਂ ਵਿੱਚ ਵੰਡਦੇ ਹਨ—ਸਤਜੁਗ, ਤ੍ਰੇਤਾ, ਦਵਾਪਰ ਤੇ ਕਲਜੁਗ, ਇਹ ਚਾਰ ਪਰਮਾਣੀਕ ਕਾਲ ਦੇ ਚੱਕਰ ਹਨ। ਇਹ ਇੱਕ ਚੱਕਰ ਨਹੀਂ, ਚਾਰ ਹਨ; ਮਾਨੋਂ ਇਹ ਚਾਰ ਚੱਕਰ ਕਾਲ ਰੂਪੀ ਮੁਗ਼ਲ ਦੇ ਕੁੱਲੇ (ਟੋਪੀ) ਉਪਰ ਪਗੜੀ ਦਾ ਵਲਿੱਸ ਹਨ। ਆਹ! ਕਾਲ ਦੇ ਵਲਿੱਸ! ਇਸੇ ਕਰਕੇ ਤਾਂ ਲਿਖਿਆ ਹੈ—ਖ਼ੂਬ ਤੇਰੀ ਪਗੜੀ। ਪਗੜੀ ਇਸੇ ਕਾਲ ਦੇ ਵਲਿੱਸ ਦੱਸਦੀ ਹੈ, ਉਤਪਤੀ ਤੇ ਪਰਲੋ ਦੇ ਚੱਕਰ, ਮਨਵੰਤਰਾਂ ਦੇ ਵਲਿੱਸ। ਵਾਹ! ਵਾਹ! ਸ੍ਰੀ ਨਾਮਦੇਵ ਜੀ ਵਾਹ! ਵਾਹ! ਆਪ ਜੀ ਦੀ 'ਕਾਲ' ਦੀ ਫ਼ੋਟੋ ਸਚਿੱਤ੍ਰ, ਪਵਿੱਤ੍ਰ, ਬਚਿੱਤ੍ਰ (Picturesque) ਹੈ। ਤੇ ਕਾਲ ਦਾ ਬੋਲ ਕੀਕਣ ਮਿੱਠਾ ਹੈ? ਇਸ ਲਈ ਕਿ ਇਸਦੇ ਕਢਾਏ ਅਸੀਂ ਸੈਂਕੜੇ ਸਾਲ ਕੱਢ ਛੱਡਦੇ ਹਾਂ, ਨਹੀਂ ਤਾਂ ਇਕ ਰਾਤ ਗੁਜ਼ਾਰਨੀ ਵੀ ਮੁਸ਼ਕਿਲ ਹੋ ਜਾਵੇ (ਮੀਠੇ ਤੇਰੇ ਬੋਲ)!

ਹੁਣ ਅੰਤ ਦਾ ਪ੍ਰਸ਼ਨ ਇਹ ਹੈ ਕਿ ਮੁਕਤੀ ਕਦ ਮਿਲਦੀ ਹੈ? ਤਦ ਜਦ ਪ੍ਰਾਣੀ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੀਆਂ ਤਿੰਨੇ ਪਉੜੀਆਂ ਟੱਪ ਕੇ ਉਪਰ ਜਾਵੇ। ਰਜੋ ਗੁਣ ਕੀ ਹੈ? ਇਸ ਵਿੱਚ ਮਨ ਚੰਚਲ ਹੈ, ਮਾਇਆ ਦੇ ਪਿੱਛੇ ਘੋੜੇ ਵਾਂਗ ਸਰਪਟ ਦੌੜਦਾ ਹੈ (ਅਸਵ ਵਾਂਗ)। ਤਮੋ ਗੁਣ ਕੀ ਹੈ ? ਇਸ ਵਿੱਚ ਮਨ ਇੰਨਾ ਚੰਚਲ ਨਹੀਂ, ਪਰ ਸਰੀਰ ਦੇ ਤ੍ਰਾਣ ਦਾ ਬਹੁਤ ਮਾਣ ਹੈ ਕਿ ਮੈਂ ਇੰਨਾ ਵੱਡਾ ਕੁੰਭਕਰਣ ਵਾਂਗ ਹਾਂ। ਇਹ ਅਭਿਮਾਨ ਹਾਥੀ ਵਾਲਾ ਹੈ (ਰਾਜ ਵਾਂਙ)। ਤੇ ਸਤੋ ਗੁਣ ਕੀ ਹੈ ? ਇਸ ਵਿੱਚ ਸੀਤਲਤਾ ਹੈ ਤੇ ਇਸ ਵਿੱਚ ਸਭ ਤੋਂ ਜ਼ਿਆਦਾ ਮੁਰਾਤਬਾ ਇੰਦਰ ਦਾ ਹੈ ਜੋ ਦੇਵਤਿਆਂ ਦਾ ਰਾਜਾ ਹੈ (ਨਰਹਿ-ਨਰਿੰਦ)। ਪਰ ਇੰਦਰ ਨੂੰ ਸੂਖਮ ਹਉਮੈਂ ਹੈ ਇਸ ਲਈ ਕਾਲ ਦੇ ਵਸ ਹੈ। ਮੁਕਤੀ ਤਾਂ ਤਦ ਹੈ ਜੇ ਇਨ੍ਹਾਂ ਸਾਰਿਆਂ ਦੇ ਪਤੀ—ਵਾਹਿਗੁਰੂ—ਦੀ ਛਤਰ ਛਾਇਆ ਹੇਠ ਆਵੇ। ਇਸ

ਕਰਕੇ ਨਾਮੇ ਦਾ ਸੁਆਮੀ ਜਾਂ ਮੁਕਤੀ ਦਾ ਦਾਤਾ (ਮੁਕੰਦ) ਜੋ ਹੈ ਉਹ ਅਸਪਤਿ, ਗਜਪਤਿ, ਨਰਹਿ ਨਰਿੰਦ ਹੈ ਤੇ ਸਭ ਦੁਨੀਆਂ ਦਾ ਰਾਜਾ ਹੈ (ਮੀਰ) ਓਹ ਕੋਈ ਸਰਗੁਣ-ਮੁਗ਼ਲ ਨਹੀਂ। ਨਹੀਂ ਨਹੀਂ, ਉਹ ਵਾਹਿਗੁਰੂ ਤਾਂ ਅਠਾਰ੍ਹਾਂ ਹਜ਼ਾਰ ਆਲਮਾਂ ਵਿੱਚ ਇੱਕੋ ਹੀ ਰਮ ਰਿਹਾ ਹੈ (ਚੰਦੀ ਹਜ਼ਾਰ ਆਲਮ ਏਕਲ ਖਾਨਾ)। ਉਹੋ ਹੀ ਤਾਂ ਸਾਵਲ-ਬਰਨ ਹੈ, ਉਹੋ ਹੀ ਤਾਂ ਮਨਮੋਹਣ ਹੈ, ਸ਼ਾਮ ਸੁੰਦਰ ਹੈ, ਅਕਾਲ ਪੁਰਖ ਹੈ!!! ਹਾਂ ਜੀ ਇਹ ਅਵਸਥਾ ਸੱਚਖੰਡ ਦੀ ਅਵਸਥਾ ਹੈ, ਇਥੇ ਕਾਲ ਰੂਪੀ ਮੁਗ਼ਲ ਦੀ ਸੁਣਵਾਈ ਨਹੀਂ। ਕਾਲ ਤਾਂ ਬਿਨਾਸੀ ਚੱਕਰ ਦਾ ਮਾਲਕ ਹੈ, ਪਰ ਗੁਰੂ ਅਕਾਲ ਹੈ, ਨਿਹਚਲ-ਆਸਣ 'ਤੇ ਬੈਠਾ ਹੈ। ਇਹ ਨਿਹਚਲ ਆਸਣ ਕੀਕਣ ਲੱਭਦਾ ਹੈ? ਪਰਮ ਪਿਤਾ ਜੀ ਦੱਸਦੇ ਹਨ ਕਿ ਵਾਹਿਗੁਰੂ ਜੀ ਦਾ ਸੁਆਸ-ਸੁਆਸ ਸਿਮਰਨ ਕਰਨ ਨਾਲ ਇਸ ਧ੍ਰੂ-ਪਦਵੀ-ਨਿਸਚਲ-ਆਸਣ ਦੀ ਪ੍ਰਾਪਤੀ ਹੈ—

*"ਸੰਤ ਪ੍ਰਸਾਦਿ 'ਨਿਹਚਲੁ-ਘਰੁ' ਪਾਇਆ॥*
*ਸਰਬ ਸੂਖ ਫਿਰਿ ਨਹੀ ਡੋੁਲਾਇਆ॥੧॥*
*ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ੇ॥*
*ਤਾ ਤੇ ਕਰਤੈ 'ਅਸਥਿਰੁ' ਕੀਨ੍ੇ॥੧॥ ਰਹਾਉ॥*
*ਗੁਣ ਗਾਵਤ ਅਚੁਤ ਅਬਿਨਾਸੀ॥*
*ਤਾ ਤੇ ਕਾਟੀ 'ਜਮ' ਕੀ [1]ਫਾਸੀ॥੨॥*
*ਕਰਿ ਕਿਰਪਾ ਲੀਨੇ ਲੜਿ ਲਾਏ॥*
*ਸਦਾ ਅਨਦੁ ਨਾਨਕ ਗੁਣ ਗਾਏ॥੩॥੩੦॥੩੬॥*

*(ਸੂਹੀ ਮ: ੫, ਪੰਨਾ ੭੪੪)*

ਇਥੇ ਪੁੱਜ ਕੇ ਕਾਲ ਧੁਰ ਹੇਠਾਂ ਰਹਿ ਗਿਆ। ਪਰ ਪੁੱਜੇ ਕਿੱਥੇ? ਸੋ ਪੰਚਮ ਪਿਤਾ ਜੀ ਆਪ ਹੀ ਦੱਸਦੇ ਹਨ—

*"ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ॥*
*ਊਠਤ ਬੈਠਤ ਸੋਵਤੇ, ਹਰਿ ਹਰਿ ਹਰਿ ਚੇਤ..........॥*
*'ਨਿਹਚਲ-ਆਸਣੁ' ਮਿਟੀ ਚਿੰਤ ਨਾਹੀ ਡੋਲੇਤ॥*
*ਭਰਮੁ ਭੁਲਾਵਾ ਮਿਟਿ ਗਇਆ, ਪ੍ਰਭ ਪੇਖਤ ਨੇਤ॥"*

*(ਬਿਲਾਵਲੁ ਮ: ੫, ਪੰਨਾ ੮੧੦)*

ਭਾਵ ਜਦ ਸਿਮਰਨ ਦੁਆਰਾ ਨਿਹਚਲ ਆਸਣ ਪਾਈਦਾ ਹੈ ਤਦ ਇਨ੍ਹਾਂ ਨਿਜ ਨੈਣਾਂ ਨਾਲ ਵਾਹਿਗੁਰੂ ਜੀ ਦਾ ਦਰਸ਼ਨ ਕਰੀਦਾ ਹੈ।

ਦ੍ਰੋਪਦੀ ਦੇ ਚੀਰ ਹਰਨ ਵਾਲੀ ਕਥਾ ਤੇ 'ਕਾਲ', 'ਅਕਾਲ' ਦਾ ਪਰਸਪਰ ਸੰਬੰਧ ਅੱਗੇ ਚੱਲ ਕੇ ਦੱਸਿਆ ਜਾਵੇਗਾ।

---

੧. ਕਾਲ ਦੀ ਕੈਦ।

# ੧੨
# ਦ੍ਰੋਪਦੀ ਕੌਣ ਹੈ ? ਮਾਇਆ !

## ਸਤ ਮਾਨਸਿਕ ਕੋਠੜੀਆਂ

(Seven Mental Sheaths)

## 'ਦ੍ਰੋਪਦੀ' ਕਿਸ 'ਕੋਠੜੀ' ਵਿੱਚ ਵਸਦੀ ਹੈ ?

*"ਕੋਠਰੇ ਮਹਿ ਕੋਠਰੀ 'ਪਰਮ-ਕੋਠੀ' ਬੀਚਾਰਿ॥" (ਕਬੀਰ ਜੀ, ਪੰਨਾ ੬੭੦)*

ਦ੍ਰੋਪਦੀ ਜੀ ਦੇ ਚੀਰ-ਹਰਨ ਵਾਲੀ ਕਥਾ ਪਿੱਛੇ ਆ ਚੁੱਕੀ ਹੈ, ਨਾਲੇ 'ਦਵਾਰਕਾ-ਨਗਰੀ' ਦੇ ਬਾਹਰ ਬੈਠਣ ਵਾਲੇ 'ਮੁਗ਼ਲ' ਦੀ। ਜਿਨ੍ਹਾਂ ਸੱਜਣਾਂ ਨੇ ਗਹੁ ਨਾਲ 'ਮੁਗ਼ਲ' ਵਾਲੀ ਗਾਥਾ ਪੜ੍ਹੀ ਹੋਵੇਗੀ ਉਨ੍ਹਾਂ ਨੂੰ ਨਿਸ਼ਚਾ ਹੋ ਗਿਆ ਹੋਵੇਗਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਜਿਹੜੇ ਭਗਤ ਸਨ ਉਹ ਆਮ ਤੌਰ 'ਤੇ ਆਪਣੀ ਆਤਮ ਵਿਚਾਰ ਛੁਪੇ ਹੋਏ ਅੱਖਰਾਂ ਤੇ ਸ਼ਕਲਾਂ (Veiled Myths) ਵਿੱਚ ਪ੍ਰਗਟ ਕਰਦੇ ਸਨ (ਜਿਹਾ ਕਿ 'ਮੁਗ਼ਲ'=ਜਮ)। ਸ੍ਰੀ ਗੁਰੂ ਨਾਨਕ ਦੇਵ ਨਿਰੰਕਾਰੀ ਜੀ ਵਿੱਚ ਵਿਸ਼ੇਸ਼ ਵਾਧਾ ਇਹੋ ਹੀ ਤਾਂ ਸੀ ਕਿ ਉਨ੍ਹਾਂ ਨੇ ਪੁਰਾਣਿਕ ਗਾਥਾ (Allegory) ਅੱਵਲ ਤਾਂ ਵਰਤੀ ਹੀ ਨਹੀਂ, ਤੇ ਜੇ ਕਿਧਰੇ ਵਰਤੀ ਹੈ ਤਾਂ ਸਿਰਫ਼ ਇਸ ਲਈ ਕਿ ਖੋਜੀ ਗੁਰਮੁਖਾਂ ਨੂੰ ਇਹ ਨਿਰੰਕਾਰੀ-ਬਾਣੀ ਪੜ੍ਹਕੇ ਪਿਛਲੇ ਵੇਦ, ਸ਼ਾਸਤ੍ਰਾਂ ਤੇ ਪੁਰਾਣਾਂ ਦੀਆਂ ਕਥਾਵਾਂ ਦੀ ਵੀ ਸੋਝੀ ਹੋ ਜਾਵੇ। ਪੁਰਾਣ ਅਤੇ ਦੂਜੇ (Epic) ਸ਼ਾਸਤ੍ਰ[1] 'ਰਮਾਇਣ' ਤੇ 'ਮਹਾਂਭਾਰਤ' ਦੀਆਂ ਗੁਣਕਾਰੀ ਲਗਾਤਾਰ ਗਾਥਾਵਾਂ (Sustained Allegories) ਹਨ। ਪਰ ਉਨ੍ਹਾਂ ਦੇ ਲੇਖਕ-ਕਵੀਆਂ ਦੀ ਕਲਮ ਵਿੱਚ ਇੰਨੀ ਸ਼ਕਤੀ ਹੈ ਕਿ ਅਸੀਂ ਅੱਜ ਇਹ ਨਹੀਂ ਜਾਣਦੇ ਕਿ ਇਹ ਕਥਾਵਾਂ ਹਨ; ਉਲਟੇ ਇਹ ਸਮਝਦੇ ਹਾਂ ਕਿ ਸੱਚਮੁੱਚ 'ਹਨੂਮਾਨ' ਹਵਾ ਦਾ ਪੁੱਤਰ ਪਵਨ-ਪੁੱਤਰ ਹੋ ਕੇ ਵੀ ਸਾਡੇ ਵਾਂਗ ਹੀ ਸੀ ਤੇ 'ਦ੍ਰੋਪਦੀ' ਬਾਬਤ ਭਾਵੇਂ ਲਿਖਿਆ ਹੈ ਕਿ ਇਹ ਕਿਸੇ ਮਾਂ ਦੀ ਕੁੱਖ ਤੋਂ ਨਹੀਂ ਜੰਮੀ ਸਗੋਂ 'ਯੱਗ' ਵਿੱਚੋਂ ਨਿਕਲੀ ਸੀ ਤੇ ਇਸਦਾ ਭਰਾ 'ਧ੍ਰਿਸ਼ਟ ਦੁਮਨ' ਵੀ ਇਸੇ ਤਰ੍ਹਾਂ ਜੰਮਿਆ ਸੀ, ਪਰ

---

੧. ਵੇਖੋ ਕ੍ਰਿਸ਼ਨ ਲੀਲਾ ਰਹਸਯ ਤੇ 'ਰਮਾਇਣ ਰਹਸਯ' ਪੁਸਤਕਾਂ (ਅੰਮ੍ਰਿਤ ਪ੍ਰੈੱਸ ਤਰਨਤਾਰਨ) ਜਿਨ੍ਹਾਂ ਵਿੱਚ ਇਨ੍ਹਾਂ ਗਾਥਾ ਦੀ ਅਧਿਆਤਮਿਕ ਲੀਲਾ ਲੇਖਕ ਨੇ ਖੋਲ੍ਹ ਕੇ ਲਿਖੀ ਹੈ।

ਫਿਰ ਵੀ ਅਸੀਂ ਇਨ੍ਹਾਂ ਨੂੰ ਇਤਿਹਾਸਕ ਹਸਤੀਆਂ (Historic Personalities) ਸਮਝਦੇ ਹਾਂ। ਇਸੇ ਤਰ੍ਹਾਂ ਗਾਥਾ (Allegory) ਵਿੱਚ ਕਈ ਜਗ੍ਹਾ ਇਕ ਹੋਰ ਕਥਾ ਆਉਂਦੀ ਹੈ ਕਿ ਸ੍ਰੀ ਰਾਮ ਚੰਦਰ ਜੀ ਮਹਾਰਾਜ ਨੇ ਪੱਥਰ ਤਾਰੇ। ਹੁਣ ਇਸ ਦਾ ਸਾਫ਼ ਭਾਵ ਹੈ ਕਿ ਉਨ੍ਹਾਂ ਨੇ ਮਨਮੁਖਾਂ ਨੂੰ ਤਾਰਿਆ। ਪਰ ਅੱਜ ਅਸੀਂ ਅਸਲ ਘੁੰਡੀ ਨੂੰ ਛੱਡ ਇਹੋ ਹੀ ਸਮਝਦੇ ਹਾਂ ਕਿ ਸ਼ਾਇਦ ਸੈਲ ਪੱਥਰ ਨੂੰ ਪਾਣੀ ਵਿੱਚ ਬਿਨਾਂ ਕਿਸ਼ਤੀ ਦੇ ਤਰਾਇਆ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਹ ਘੁੰਡੀਆਂ ਬੜੀ ਚੰਗੀ ਤਰ੍ਹਾਂ ਖੋਲ੍ਹੀਆਂ ਹਨ। ਯਥਾ—

*'ਮਨਮੁਖ ਪਥਰੁ [1]ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥*
*ਜਲ ਮਹਿ ਕੇਤਾ ਰਾਖੀਐ ਅਭਿ [2]ਅੰਤਰਿ ਸੂਕਾ॥*

*(ਆਸਾ ਮ: ੧, ਪੰਨਾ ੪੧੯)*

*'ਮਨਮੁਖੁ ਪਾਥਰੁ ਸੈਲੁ ਨ ਭੀਜੈ॥' (ਮਾਰੂ ਮ: ੫)*

ਭਾਵ ਮਨਮੁਖ ਹੀ 'ਪੱਥਰ' ਹੈ, ਹੋਰ ਕੋਈ ਨਹੀਂ। ਪਤਾ ਲੱਗਾ ਕਿ ਅਹੱਲਿਆ (ਗੌਤਮ ਰਿਸ਼ੀ ਦੀ ਇਸਤਰੀ) ਜੋ 'ਸੈਲ-ਪੱਥਰ' ਹੋਈ ਸੀ ਉਸ ਨੂੰ ਕਿਸ ਤਰ੍ਹਾਂ ਸ੍ਰੀ ਰਾਮ ਚੰਦਰ ਜੀ ਨੇ ਤਾਰਿਆ! ਉੱਤਰ ਇਹ ਹੈ ਕਿ ਅਹੱਲਿਆ ਆਚਾਰ ਤੋਂ ਗਿਰ ਕੇ 'ਮਨਮੁਖ' ਹੋ ਗਈ ਸੀ ਤੇ ਫਿਰ ਸਤਸੰਗ ਸਿਮਰਨ ਨਾਲ 'ਸੁਰਜੀਤ' ਹੋਈ, ਭਾਵ ਗੁਰਮੁਖ ਹੋਈ—

*"ਸਿਮਰਨ ਦ੍ਰੋਪਦ-ਸੁਤ[3] ਉਧਰੀ॥*
*ਗਊਤਮ-ਸਤੀ[4] ਸਿਲਾ[5] ਨਿਸਤਰੀ॥*

*(ਗੌਂਡ ਨਾਮਦੇਵ ਜੀ, ਪੰਨਾ ੮੭੪)*

ਇਸ ਕਰਕੇ 'ਪੱਥਰ ਦਾ ਤਰਨਾ' ਇੱਕ ਅਲੰਕਾਰ ਹੈ, ਪਰ ਜੇ ਅਸੀਂ ਇਹ ਨਾ ਸਮਝੀਏ ਤੇ ਸਿੱਧੇ ਅਰਥ ਲੈਈਏ ਤਾਂ ਅਸੀਂ ਭੁਲੇਖੇ ਵਿੱਚ ਪੈ ਜਾਂਦੇ ਹਾਂ। ਸਾਰ ਇਹ ਕਿ ਜਦ ਸਿਮਰਨ ਕਰਕੇ ਨਾਮ-ਰੂਪੀ ਸੱਤਾ ਗੁਰਮੁਖ ਦੇ ਅੰਦਰ ਇਕੱਠੀ ਹੁੰਦੀ ਹੈ ਤਦ ਉਹ ਆਪਣੇ ਆਪ ਨੂੰ ਨਵੀਂ ਦੁਨੀਆਂ ਵਿੱਚ ਵੇਖਦਾ ਹੈ, 'ਪੱਥਰ'-ਜੂਨ ਤੋਂ ਨਿਕਲ ਕੇ ਚੇਤਨ-ਆਤਮਾ ਦੀ ਗੋਦ ਵਿੱਚ ਆ ਲੇਟਦਾ ਹੈ। ਇਸ ਤਬਦੀਲੀ ਦੀ ਕਰਨ ਵਾਲੀ ਗੁੱਝੀ-ਕੁੰਜੀ 'ਨਾਮ' ਹੈ ਜੋ ਦੁਰਮਤਿ ਨੂੰ ਗੁਰਮਤਿ ਵਿੱਚ ਬਦਲਦੀ ਹੈ। ਫਿਰ ਗੁਰਮਤਿ ਦੁਆਰਾ ਸਾਨੂੰ ਪਤਾ ਲੱਗਦਾ ਹੈ ਕਿ ਗੋਵਰਧਨ-ਪਹਾੜ (ਭਾਵ ਜਗਤ) ਨੂੰ ਆਤਮਾ (ਕ੍ਰਿਸ਼ਨ) ਨੇ ਕੀਕਣ ਚੁੱਕਿਆ ਹੋਇਆ ਹੈ, ਤੇ 'ਪੱਥਰ' ਕੀਕਣ ਸਮੁੰਦਰੋਂ ਪਾਰ ਤਰਦਾ ਹੈ—

---

੧. ਪੱਥਰ ਵਾਂਙ ਕਠੋਰ ਚਿੱਤ।
੨. ਦਿਲ ਸੁਨ ਹੈ।
੩. ਦ੍ਰੋਪਦ ਦੀ ਲੜਕੀ ਦ੍ਰੋਪਦੀ।
੪. ਅਹੱਲਿਆ।
੫. ਸੈਲ-ਪੱਥਰ—ਮਨਮੁਖ ਆਚਾਰ ਤੋਂ ਗਿਰੀ ਹੋਈ।

*'ਗੁਰਮਤਿ ਕ੍ਰਿਸਨਿ[1] ਗੋਵਰਧਨ ਧਾਰੇ॥*
*ਗੁਰਮਤਿ ਸਾਇਰਿ[2] ਪਾਹਣ[3] ਤਾਰੇ॥*
*ਗੁਰਮਤਿ ਲੇਹੁ ਪਰਮਪਦੁ ਪਾਈਐ*
*ਨਾਨਕ ਗੁਰਿ ਭਰਮੁ ਚੁਕਾਇਆ॥'*

*(ਮਾਰੂ ਮ: ੧, ਪੰਨਾ ੧੦੪੧)*

ਭਾਵ ਜਦ ਨਾਮ ਰੂਪੀ 'ਆਤਮਾ' ਦੇ ਪ੍ਰਤੱਖ ਦਰਸ਼ਨ ਹੁੰਦੇ ਹਨ ਤਾਂ ਉਪਰ ਲਿਖੇ ਸਭ ਭਰਮ ਦੂਰ ਹੋ ਜਾਂਦੇ ਹਨ, ਤੇ ਪਤਾ ਲੱਗਦਾ ਹੈ ਕਿ 'ਮਹਾਂਭਾਰਤ' ਦਾ ਯੁੱਧ ਵੀ ਵਾਸਤਵ ਵਿੱਚ ਸਾਡੇ ਆਪਣੇ ਅੰਦਰ ਹੀ ਹੈ। ਇਕ ਪਾਸੇ ਦੈਵੀ ਗੁਣ (ਪਾਂਡੋ) ਹਨ, ਦੂਸਰੇ ਪਾਸੇ ਅਸੁਰੀ (ਕੈਰੋਂ) ਤੇ ਲੜਾਈ ਕਰਾਉਣ ਵਾਲਾ ਆਤਮਾ ਹੈ ਕ੍ਰਿਸ਼ਨ। ਦੁਰਯੋਧਨ ਨੂੰ 'ਦੁਰ' ਇਸ ਵਾਸਤੇ ਆਖਿਆ ਹੈ ਜੋ ਉਸ ਦਾ 'ਯੁੱਧ' 'ਦੁਰ' ਹੈ,-ਭਾਵ ਦੁਰਕਾਰਨ ਵਾਲਾ; ਹੰਗਤਾ ਨੂੰ ਵਧਾਉਣ ਵਾਲਾ। ਤੇ ਯੁਧਿਸ਼ਟਰ[4] ਗੁਰਮੁਖ ਇਸ ਲਈ ਹੈ ਕਿ ਉਹ ਆਪਣੇ 'ਧਰਮ' ਰੂਪੀ 'ਇਸ਼ਟ' ਨੂੰ ਮੁੱਖ ਰੱਖ ਕੇ ਯੁੱਧ ਵਿੱਚ ਪੈਰ ਰੱਖਦਾ ਹੈ। ਦ੍ਰੋਪਦੀ [5]ਦ੍ਰੋਪਦ ਰਾਜੇ ਦੀ ਲੜਕੀ ਹੈ ਭਾਵ ਉਸ ਰਾਜੇ ਦੀ ਧੀ ਜੋ ਧ੍ਰੂ-ਪਦਵੀ 'ਤੇ ਪਹੁੰਚਿਆ ਹੈ। ਉਸ ਦਾ ਇੱਕ ਪੁੱਤਰ 'ਧ੍ਰਿਸ਼ਟ ਦੁਮਨ' (ਬ੍ਰਹਮ ਗਿਆਨ) ਹੈ, ਤੇ ਇਕ ਲੜਕੀ ਦ੍ਰੋਪਦੀ। ਅਸੀਂ ਦੇਖਣਾ ਹੈ ਕਿ ਦ੍ਰੋਪਦੀ ਕੌਣ ਹੈ ? ਇਸ ਘੁੰਡੀ ਨੂੰ ਖੋਲ੍ਹਣ ਲਈ ਸਾਨੂੰ ਸਰੀਰ ਦੀ ਅੰਤ੍ਰੀਵ ਰਚਨਾ (Metaphysics) ਜਾਣਨੀ ਲੋੜੀਂਦੀ ਹੈ।

## ਸੱਤ ਮਾਨਸਿਕ ਕੋਠੀਆਂ

ਅਸੀਂ ਪਿੱਛੇ ਸੰਖੇਪ ਨਾਲ ਨਿਰਣਾ ਕਰ ਆਏ ਹਾਂ ਕਿ ਸਾਡੇ ਅੰਦਰ ਤਿੰਨ ਕੋਠੜੀਆਂ ਹਨ। ਇਕ ਤਨ ਦੀ, ਦੂਜੀ ਮਨ ਦੀ, ਤੀਜੀ ਧੁਰ ਅੰਦਰ ਆਤਮਾ ਦੀ। ਪਰ ਹੁਣ ਅਸੀਂ ਇਨ੍ਹਾਂ ਤਿੰਨਾਂ ਕੋਠੜੀਆਂ ਨੂੰ ਵਿਸਥਾਰ ਪੂਰਬਕ ਖੋਲ੍ਹ ਕੇ ਵੇਖਣਾ ਹੈ, ਕਿਉਂਕਿ ਤਨ ਦੇ ਗੁੱਝੇ ਭੇਦ ਤੇ ਦੇਹੀ ਨਗਰੀ ਦੀ ਬਣਤਰ ਤਦ ਹੀ ਪਤਾ ਲੱਗਦੀ ਹੈ ਜੇ ਉਨ੍ਹਾਂ ਹਿੱਸਿਆਂ ਦੇ ਵੱਖ-ਵੱਖ ਹਾਲ ਪਤਾ ਲੱਗਣ। ਇਸ ਕਰਕੇ ਇਨ੍ਹਾਂ ਤਿੰਨਾਂ ਕੋਠੜੀਆਂ ਨੂੰ ਅਸੀਂ ਅੱਗੇ ਸੱਤਾਂ ਹਿੱਸਿਆਂ ਵਿੱਚ ਵੰਡ ਕੇ ਹਰ ਇਕ ਕੋਠੜੀ ਦਾ ਹਾਲ ਭਿੰਨ-ਭਿੰਨ ਵੇਖਾਂਗੇ ਤੇ ਅੰਤ ਨੂੰ ਸਮੁੱਚੀ ਨਜ਼ਰ ਮਾਰ ਕੇ ਇਸ ਨਤੀਜੇ ਉਪਰ ਪਹੁੰਚਣ ਦੀ ਕੋਸ਼ਿਸ਼ ਕਰਾਂਗੇ ਕਿ ਮੁਕਤੀ ਕਿਸ ਕੋਠੜੀ ਵਿੱਚ ਅੱਪੜਨ ਉਪਰ ਹੈ। ਭਾਵ ਸਹਿਜ ਰਸ ਜੋ ਸਿੱਖੀ ਦਾ ਮੁੱਖ ਮੰਤਵ ਹੈ ਉਹ ਕਿਸ

---

੧. ਆਤਮਾ।

੨. ਸਮੁੰਦਰ ਭਾਵ ਸੰਸਾਰ-ਸਾਗਰ।

੩. ਮਨਮੁਖ ਰੂਪੀ ਪੱਥਰ।

੪. ਯੁੱਧ = ਲੜਾਈ + ਇਸ਼ਿਟਰ = ਇਸਟ (ਧਰਮ) ਵਿੱਚ ਇਸਥਿਤ।

੫. ਦ੍ਰੋਪਦ = ਧ੍ਰੂ + ਪਦ = ਜੋ ਧ੍ਰੂ (ਅਟਲ) ਪਦਵੀ 'ਤੇ ਪਹੁੰਚ ਚੁੱਕਾ ਹੋਵੇ।

ਵਿੱਚ ਹੈ। ਜੇ ਬਾਹਰੋਂ ਅੰਦਰ ਵੱਲ ਜਾਈਏ, ਭਾਵ ਸਥੂਲ ਸਰੀਰ ਤੋਂ ਸੂਖਮ ਆਤਮਾ ਵੱਲ ਹੌਲੀ-ਹੌਲੀ ਉਪਰ ਚੜ੍ਹੀਏ ਤਾਂ ਸਾਡੇ ਅੰਦਰ ਇਹ ਸੱਤ 'ਕੋਠੜੀਆਂ' ਆਉਣਗੀਆਂ—

## ੧. ਤਨ-ਮਈ[1] ਕੋਠੀ

ਇਹ ਤਨ ਸਥੂਲ ਹੈ ਤੇ ਪੰਚ ਭੂਤਾਂ[2] ਦਾ ਬਣਿਆ ਹੋਇਆ ਹੈ। ਜਦ ਕਿਸੇ ਪ੍ਰਾਣੀ ਨੂੰ ਤੱਕੀਏ ਤਾਂ ਪਹਿਲੋਂ ਪਹਿਲ ਉਸ ਦਾ ਤਨ ਹੀ ਨਜ਼ਰ ਆਉਂਦਾ ਹੈ ਤੇ ਅਸੀਂ ਆਖਦੇ ਹਾਂ ਕਿ ਫਲਾਣਾ ਸੋਹਣਾ ਹੈ, ਅਮਕਾ ਉੱਚਾ ਹੈ, ਦੂਜਾ ਪਿੱਦੀ ਕਦ ਵਾਲਾ, ਇਤਿਆਦਿ। ਇਸ ਸਰੀਰ ਵਿੱਚ 'ਨਉ' ਦਰਵਾਜ਼ੇ ਜਾਂ 'ਗੋਲਕਾਂ' ਹਨ—

*'ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ।'*

*(ਮਾਰੂ ਸੋਲਹੇ ਮ: ੧, ਪੰਨਾ ੧੦੩੧)*

ਨੌਂ ਗੋਲਕਾਂ ਇਹ ਹਨ—ਦੋ ਨੇਤ੍ਰ, ਦੋ ਕੰਨ, ਨਾਸਕਾਂ, ਇੱਕ ਮੂੰਹ, ਇੱਕ ਗੁਦਾ, ਇਕ ਪਸ਼ਾਬ ਵਾਲੀ ਨਾਲੀ। ਦਸਵੀਂ ਮੋਰੀ (ਗੁਪਤ ਗੋਲਕ) ਸਿਮਰਨ ਦੁਆਰਾ ਹੀ ਖੁੱਲ੍ਹਦੀ ਹੈ। ਜੋਗੀ ਇਸ ਮੋਰੀ ਨੂੰ 'ਦਿਮਾਗ਼' ਵਿੱਚ ਆਖਦੇ ਹਨ, ਕਿਉਂਕਿ 'ਦਿਮਾਗ਼' ਸਰੀਰ ਚਲਾਉਣ ਦੀ ਕਲਾ ਹੈ। ਪਰ ਵਾਸਤਵ ਵਿੱਚ ਜਦ ਸਿਮਰਨ ਕਰਨ ਉਪਰ ਸ਼ਬਦ ਰੋਮ-ਰੋਮ ਵਿੱਚ ਚੋਂਦਾ ਹੈ ਤਾਂ ਦਸਵੀਂ ਗੋਲਕ ਸਾਰੇ ਸਰੀਰ ਨੂੰ ਹੀ ਸਮਝਣਾ ਚਾਹੀਦਾ ਹੈ; ਕਿਉਂਕਿ ਚੋਣ ਵਾਲੇ ਰੋਮ ਤਾਂ ਸਾਰੇ ਸਰੀਰ ਉਪਰ ਹੀ ਹਨ। ਇਸ 'ਨਗਰੀ' ਨੂੰ 'ਪੰਚ ਬਟਵਾਰੇ' ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਚੋਰ ਲੱਗੇ ਹੋਏ ਹਨ ਜੋ ਇਸ ਵਿੱਚੋਂ 'ਅੰਮ੍ਰਿਤ' ਰੂਪੀ ਤੋਸ਼ੇ ਨੂੰ ਲੁਟਦੇ ਹਨ ਤੇ ਜੀਵ ਨੂੰ ਆਪਣੇ ਰਸ ਤੋਂ ਭੁਲਾਈ ਬੈਠੇ ਹਨ। ਜਦ ਇਹ 'ਪੰਚ ਦੂਤ' ਵਸ ਹੋ ਜਾਣ ਤਾਂ ਆਪਾ-ਰਸ ਭਾਵ ਸਹਿਜ ਰਸ ਦਾ ਪ੍ਰਗਾਸ ਹੁੰਦਾ ਹੈ—

*ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ*
*ਤਿਨ ਕਾ ਥਾਉ ਥੇਹੁ ਗਵਾਇਆ॥*

*(ਤੁਖਾਰੀ ਮ: ੪, ਪੰਨਾ ੧੧੧੭)*

'ਦਸਵਾਂ ਦੁਆਰਾ' ਤਦ ਖੁਲ੍ਹਦਾ ਹੈ ਜੇ ਹਿਰਦੇ ਨੂੰ ਸਿਮਰਨ ਵਿੱਚ ਅਸਥਿਰ ਕਰਕੇ ਬਿਰਤੀਆਂ ਨੂੰ ਬਾਹਰ ਜਾਣ ਤੋਂ ਹੋੜ ਕੇ ਆਪਣੇ ਆਪ ਵਿੱਚ ਲੀਨ ਕਰੀਏ। ਇਸੇ ਤਰ੍ਹਾਂ ਅੰਤਰ ਧਿਆਨ ਹੋਣ ਨਾਲ 'ਗੁਪਤ ਗੋਲਕ' ਲੱਭਦੀ ਹੈ—

*'ਨਗਰੀ ਏਕੈ ਨਉ ਦਰਵਾਜੇ*
*ਧਾਵਤੁ ਬਰਜਿ ਰਹਾਈ॥*
*ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ*
*ਤਾ ਮਨੁ ਖੀਵਾ ਭਾਈ॥'*

*(ਕੇਦਾਰਾ ਕਬੀਰ ਜੀ, ਪੰਨਾ ੧੧੨੩)*

---

੧. ਭਾਵ ਤਨ ਦੀ ਸ਼ਕਲ ਵਾਲੀ ਕੋਠੀ-ਤਨਮਈ।

੨. ਅਪ (ਪਾਣੀ), ਤੇਜ (ਅੱਗ), ਬਾਇ, ਪ੍ਰਿਥਵੀ, ਆਕਾਸ਼।

ਇਸੇ ਸਰੀਰ ਵਿੱਚ ਬਾਹਰ-ਮੁਖੀ ਦਸ ਇੰਦਰੀਆਂ (ਪੰਜ ਗਿਆਨ ਤੇ ਪੰਜ ਕਰਮ) ਸਾਨੂੰ ਬਾਹਰਲੀਆਂ ਚੀਜ਼ਾਂ ਦਾ ਗਿਆਨ ਕਰਾਉਂਦੀਆਂ ਹਨ। ਪੰਜ ਗਿਆਨ ਇੰਦਰੀਆਂ ਕੰਨ, ਨੇਤ੍ਰ, ਰਸਨਾ, ਨੱਕ ਤੇ ਤ੍ਵਚਾ ਹਨ। ਇਹ ਇੰਦ੍ਰੀਆਂ ਬਾਹਰਲੀਆਂ ਚੀਜ਼ਾਂ ਦੀ ਹਾਲਤ ਮਨ ਨੂੰ ਦੱਸਦੀਆਂ ਹਨ।

ਪੰਜ ਕਰਮ-ਇੰਦ੍ਰੀਆਂ ਉਹ ਹਨ ਜੋ ਮਨ ਰੂਪੀ ਹਾਕਮ ਦੇ ਇਸ਼ਾਰੇ ਉਪਰ 'ਕਰਮ' ਕਰਦੀਆਂ ਹਨ। ਕਰਮ ਇੰਦ੍ਰੇ ਇਹ ਹਨ—ਮੂੰਹ ਜੋ ਖਾਂਦਾ ਤੇ ਬੋਲਦਾ ਹੈ, ਹੱਥ ਜੋ ਲਿਖਦੇ ਤੇ ਕੰਮ ਕਰਦੇ ਹਨ, ਪੈਰ ਜੋ ਟੁਰਦੇ ਹਨ, ਗੁਦਾ ਜੋ ਗੰਦਾ ਮਾਦਾ ਬਾਹਰ ਕੱਢਦੀ ਹੈ, ਤੇ ਲਿੰਗ ਜੋ ਸੰਤਾਨ ਪੈਦਾ ਕਰਨ ਜਾਂ ਗੰਦਾ ਪਾਣੀ ਖ਼ਾਰਜ ਕਰਨ ਦੇ ਕੰਮ ਆਉਂਦਾ ਹੈ। ਇਹ ਇੰਦ੍ਰੀਆਂ ਬਾਹਰ-ਮੁਖੀ ਹਨ, ਮਨ ਦਾ ਹੁਕਮ ਅੰਦਰੋਂ ਲੈ ਕੇ ਬਾਹਰ ਵੱਲ ਦੌੜਦੀਆਂ ਹਨ। ਪਰ ਗਿਆਨ ਇੰਦ੍ਰੀਆਂ ਇਨ੍ਹਾਂ ਦੇ ਉਲਟ ਅੰਤਰ-ਮੁਖੀ ਹਨ, ਕਿਉਂਕਿ ਉਹ ਬਾਹਰ ਦੀਆਂ ਗੱਲਾਂ ਦੀਆਂ ਕਨਸੋਆਂ ਦਾ ਅਕਸ ਲੈ ਕੇ ਅੰਦਰ ਮਨ ਵੱਲ ਲੈ ਜਾਂਦੀਆਂ ਹਨ। ਗੁਰਬਾਣੀ ਵਿੱਚ ਇਨ੍ਹਾਂ ਦਸ ਇੰਦਰੀਆਂ ਨੂੰ ਕਿਧਰੇ ਕਿਧਰੇ ਦਸ 'ਬਘਿਆੜੀਆਂ' ਕਰਕੇ ਵੀ ਆਖਿਆ ਹੈ ਕਿਉਂਕਿ ਉਹ ਮਾਨੋ ਸ਼ੇਰਨੀਆਂ ਹਨ ਜੋ ਸਾਨੂੰ ਕਦੀ ਇਧਰ, ਕਦੀ ਉਧਰ ਖਿੱਚਦੀਆਂ ਹਨ। 'ਆਤਮਾ' ਦਾ ਪ੍ਰਗਾਸ ਤਦ ਹੁੰਦਾ ਹੈ ਜੇ ਤਨ ਨੂੰ ਮਨ ਦੇ ਵਸ, ਤੇ ਮਨ ਨੂੰ ਸਿਮਰਨ ਦੇ ਵਸ ਕਰਕੇ ਵਾਸ਼ਨਾ ਨੂੰ ਹੋੜੀਏ, ਜਿਸ ਤਰ੍ਹਾਂ ਘੋੜੇ ਨੂੰ ਲਗਾਮ ਨਾਲ ਹੋੜੀਦਾ ਹੈ। ਮਨ ਮਾਨੋ ਘੋੜਾ ਹੈ ਤੇ ਸੱਚੀ ਪ੍ਰੀਤੀ (ਸਿਮਰਨ ਵਾਲੀ 'ਲਿਵ') ਲਗਾਮ ਹੈ। ਇਸ ਤਰ੍ਹਾਂ ਕਰਨ ਨਾਲ 'ਆਤਮਾ' ਜੋ ਪਹਿਲੋਂ ਗੁਪਤ ਸੀ ਤੇ ਬਘਿਆੜੀਆਂ ਦੇ ਵਸ ਸੀ, ਸਾਵਧਾਨ ਹੋ ਕੇ ਜਾਗ ਉਠਦਾ ਹੈ—

*ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥*
*ਪੰਚ[1] ਜਨਾ ਸਿਉ ਸੰਗੁ ਨਿਵਾਰੈ॥*
*ਦਸ ਇੰਦ੍ਰੀ ਕਰਿ ਰਾਖੈ ਵਾਸਿ॥*
*ਤਾ ਕੈ 'ਆਤਮੈ' ਹੋਇ ਪਰਗਾਸੁ॥*

*(ਗਉੜੀ ਮ: ੫, ਪੰਨਾ ੨੩੬)*

ਕ੍ਰਿਸ਼ਨ ਲੀਲਾ ਵਿੱਚ ਜੋ ਕਿ ਇੱਕ ਗਾਥਾ-ਗਿਆਨ (Allegory) ਹੈ, ਤਨ ਨੂੰ ਬਿੰਦ੍ਰਾਬਨ (ਜੰਗਲ) ਆਖਿਆ ਹੈ, ਦਸ ਇੰਦਰੇ ਇਸ ਵਿੱਚ ਮਾਨੋ ਦਸ ਗਊਆਂ ਹਨ, ਤੇ 'ਆਤਮਾ' ਇਨ੍ਹਾਂ ਗਊਆਂ ਨੂੰ ਚਰਾ ਰਿਹਾ ਹੈ।

ਗਊਆਂ ਨਿਮ੍ਰ ਤੇ ਗੁਣਕਾਰੀ ਇੰਦਰੀਆਂ ਹਨ—

*'ਬਿੰਦ੍ਰਾਬਨ ਮਨ-ਹਰਨ ਮਨੋਹਰ ਕ੍ਰਿਸ਼ਨ ਚਰਾਵਤ ਗਾਊ ਰੇ॥'*

*(ਕਬੀਰ ਜੀ ਗਉੜੀ)*

ਆਤਮ (ਕ੍ਰਿਸ਼ਨ) ਨੂੰ 'ਚਿਤ-ਚੋਰ' ਜਾਂ 'ਮਨ-ਹਰ ਮਨੋਹਰ' ਇਸ ਲਈ

---

੧. ਕਾਮ ਕ੍ਰੋਧ ਆਦਿ।

ਆਖਦੇ ਹਨ ਕਿ ਪ੍ਰਗਾਸ ਦੇ ਸਮੇਂ ਆਪਣੀ 'ਨਾਮ' ਰੂਪੀ 'ਬੰਸਰੀ' ਨਾਲ ਮਨ ਨੂੰ ਮੋਹ ਕੇ ਆਪਣੇ ਵਿੱਚ ਲੀਨ ਕਰ ਲੈਂਦਾ ਹੈ।

ਇਹ ਤਾਂ ਹੋਈ ਬਾਹਰਲੀ ਬਣਤਰ 'ਦੇਹੀ-ਨਗਰੀ' ਦੀ। ਇਸ ਨੂੰ ਅਸੀਂ ਸਿਰਫ਼ 'ਤਨ-ਮਈ ਕੋਠੀ' ਹੀ ਆਖਾਂਗੇ।

## ੨. ਪ੍ਰਾਣ-ਮਈ ਕੋਠੀ

ਪਰ ਤਨ ਦੇ ਅੰਦਰ ਕਿਹੜੀ ਸੱਤਾ ਹੈ?

ਤਨ-ਰੂਪੀ ਇੰਜਣ ਦੇ ਅੰਦਰ ਪ੍ਰਾਣ-ਰੂਪੀ ਭਾਫ਼ ਕੰਮ ਕਰ ਰਹੀ ਹੈ। ਜੇ ਪ੍ਰਾਣ ਨਾ ਹੋਣ ਤਾਂ ਤਨ ਮਾਨੋ ਮੁਰਦਾ ਹੈ। ਕੀ ਤਨ ਤੇ ਕੀ ਇੰਦਰੇ, ਇਨ੍ਹਾਂ ਸਾਰਿਆਂ ਨੂੰ ਜੀਵਨ-ਸੱਤਾ ਦੇਣ ਵਾਲੇ ਪ੍ਰਾਣ ਹੀ ਹਨ। ਪ੍ਰਾਣ ਇਸ ਲਈ ਉਹ ਸੂਖਮ-ਤੱਤ ਹੈ ਜਿਸ ਨਾਲ ਜੜ੍ਹ ਤਨ ਟੁਰਦਾ, ਫਿਰਦਾ, ਉਠਦਾ, ਬਹਿੰਦਾ, ਕੰਮ ਕਰਦਾ ਹੈ। ਪ੍ਰਾਣਾਂ ਦਾ ਵਿਸ਼ੇਸ਼ ਜੋੜ ਜਾਂ ਤਅੱਲੁਕ ਸੁਆਸਾਂ ਨਾਲ ਹੈ। ਜੇ ਸੁਆਸ ਅੰਦਰ ਬਾਹਰ ਨਾ ਜਾਣ ਤਾਂ ਪ੍ਰਾਣੀ ਮਰ ਜਾਂਦਾ ਹੈ। ਪਰ ਕਈ ਵਾਰੀ ਵੇਖਣ ਵਿੱਚ ਆਇਆ ਹੈ ਕਿ ਕਈ ਪ੍ਰਾਣੀ ਆਪਣੇ ਸੁਆਸ ਕਿੰਨਾ-ਕਿੰਨਾ ਚਿਰ ਰੋਕ ਰੱਖਦੇ ਹਨ। ਇਸ ਹਾਲਤ ਵਿੱਚ ਪ੍ਰਾਣ ਅਲੋਪ ਨਹੀਂ ਹੋ ਜਾਂਦੇ, ਸੂਖਮ ਹਾਲਤ ਵਿੱਚ ਅੰਤਰ ਰਹਿੰਦੇ ਹਨ। ਹਠਯੋਗੀ ਸੁਆਸਾਂ ਨੂੰ ਰੋਕਣ 'ਤੇ ਜ਼ਿਆਦਾ ਜ਼ੋਰ ਦਿੰਦੇ ਹਨ। ਪਰ ਗੁਰਮਤਿ ਵਿੱਚ ਇਹ ਹਠਯੋਗ ਵਰਜਿਤ ਹੈ।

ਗੁਰਸਿੱਖੀ ਵਿੱਚ ਮੰਨੀ-ਪ੍ਰਮੰਨੀ ਵਿਧੀ ਸਿਮਰਨ ਦੀ ਹੈ—ਭਾਵ ਸੁਆਸ ਸੁਖੈਨ ਆਉਣ, ਨਾ ਉਨ੍ਹਾਂ ਨੂੰ ਉਚੇਚੇ ਖਿੱਚਣਾ ਨਾ ਰੋਕਣਾ। ਹਾਂ ਇਹ ਜ਼ਰੂਰੀ ਹੈ ਕਿ ਗੰਦੀ ਹਵਾ ਨੂੰ ਜਿੰਨਾ ਕੁ ਹੋ ਸਕੇ ਵਿੱਚੋਂ ਕੱਢ ਕੇ ਅੰਮ੍ਰਿਤ ਵੇਲੇ ਉੱਠ ਸ਼ਾਂਤ-ਚਿਤ ਹੋ ਸਿਮਰਨ ਕੀਤਾ ਜਾਵੇ। ਪੁਰਾਤਨ ਪੁਸਤਕਾਂ ਵਿੱਚ ਪ੍ਰਾਣਾਂ ਨੂੰ ਪੰਜ[1] ਜਾਂ ਦਸ ਹਿੱਸਿਆਂ ਵਿੱਚ ਵੰਡਿਆ ਹੈ। ਪਰ ਗੁਰਸਿੱਖੀ ਨੇ ਇਸ ਵੰਡ ਨੂੰ ਗ਼ੈਰ-ਜ਼ਰੂਰੀ ਸਮਝਿਆ ਹੈ। ਇਸ ਕਰਕੇ ਅਸੀਂ ਇਥੇ ਇਹ ਨਿਰਣਾ ਕਰਨਾ ਜ਼ਰੂਰੀ ਨਹੀਂ ਸਮਝਦੇ ਪਰ ਇੰਨਾ ਯਾਦ ਰੱਖਣਾ ਲੋੜੀਂਦਾ ਹੈ ਕਿ ਤਨ ਰੂਪੀ ਮਸ਼ਕ ਨੂੰ ਪ੍ਰਾਣ ਰੂਪੀ ਸੁਆਸਾਂ ਦੀ ਹੀ ਫੂਕ ਚੜ੍ਹੀ ਹੋਈ ਹੈ।

## ੩. ਮਨ-ਮਈ ਕੋਠੀ

ਤਨ ਦੇ ਅੰਦਰ ਪ੍ਰਾਣ ਸਨ, ਪ੍ਰਾਣਾਂ ਦੇ ਅੰਦਰ ਕੀ ਹੈ?

ਜੀਕਣ ਤਨ ਦੇ ਅੰਦਰ ਪ੍ਰਾਣ ਸਨ, ਇਸੇ ਤਰ੍ਹਾਂ ਪ੍ਰਾਣਾਂ ਦੇ ਅੰਦਰ ਮਨ ਹੈ। ਤਨ ਜੜ੍ਹ ਵਸਤੂ ਹੈ, ਠੁੱਲਾ ਹੈ, ਸਥੂਲ ਹੈ। ਪ੍ਰਾਣ ਭਾਵੇਂ ਸੂਖਮ ਹਨ, ਪਰ ਫਿਰ ਵੀ ਸੁਆਸਾਂ ਦੇ ਬਾਹਰ ਅੰਦਰ ਆਉਣ ਜਾਣ ਨਾਲ ਇਹ ਪ੍ਰਤੀਤ ਹੁੰਦਾ ਹੈ ਕਿ ਪ੍ਰਾਣ

---

੧. ਪ੍ਰਾਣ, ਅਪਾਨ, ਸਮਾਨ, ਉਦਾਨ, ਵਿਆਨ ਇਹ ਪੰਜ ਉਪਰਲੇ ਤੇ ਪੰਜ ਹੇਠਲੇ-ਨਾਗ, ਕੂਰਮ, ਕ੍ਰਿਕੁਲ, ਦੇਵਦਤ, ਧਨੰਜਯ-੧੦

ਵੀ ਮਾਇਕ ਹਨ, ਭਾਵ ਇਨ੍ਹਾਂ ਦਾ ਸੰਬੰਧ ਪੰਜ-ਤੱਤਾਂ ਨਾਲ ਹੈ। ਪਰ ਮਨ ਨੂੰ ਕੌਣ ਫੜ ਸਕਦਾ ਹੈ ਜਾਂ ਵੇਖ ਸਕਦਾ ਹੈ? ਮਨ ਅਤੀ ਸੂਖਮ ਹੈ। ਮਨ ਦਾ ਖਾਸਾ ਇਹ ਹੈ ਕਿ ਘੜੀ ਵਿੱਚ ਮਾਸਾ ਘੜੀ ਵਿੱਚ ਤੋਲਾ। ਕਦੀ ਲਾਹੌਰ, ਕਦੀ ਪਿਸ਼ੌਰ ਭਾਵ ਮਨ ਕਦੀ ਟਿਕ ਕੇ ਨਹੀਂ ਬਹਿੰਦਾ। ਦਸ ਇੰਦਰੇ ਮਾਨੋਂ ਇਸ ਦੀਆਂ ਦਸ ਜਾਗੀਰਾਂ ਹਨ। ਕਦੀ ਮਨ ਇਸ ਜਾਗੀਰ ਵਿੱਚ ਜਾਂਦਾ ਹੈ, ਕਦੀ ਉਸ ਵਿੱਚ। ਜੇ ਮਨ ਮਾਨਸਰੋਵਰ ਵਾਂਗ ਪਹਾੜੀ-ਝੀਲ ਹੈ ਤਾਂ ਪੰਜ ਇੰਦਰੀਆਂ ਮਾਨੋਂ ਪੰਜਾਬ ਦੇ ਪੰਜ ਦਰਿਆ ਹਨ। ਮਨ ਚੰਚਲ ਹੈ। ਜੀਕਣ ਤਲੀ ਉਪਰ ਪਾਰਾ ਟਿਕ ਕੇ ਨਹੀਂ ਬਹਿੰਦਾ। ਇਹੋ ਹਾਲਤ ਬਾਲਕ ਦੀ ਹੈ। ਉਹ ਵੀ ਟਿਕ ਕੇ ਨਿੱਚਲਾ ਨਹੀਂ ਬੈਠ ਸਕਦਾ, ਹੱਥ-ਪੈਰ ਮਾਰਦਾ ਹੀ ਰਹਿੰਦਾ ਹੈ। ਇਸੇ ਕਰਕੇ ਗੁਰੂ ਮਹਾਰਾਜ ਨੇ ਲਿਖਿਆ ਹੈ—

*"ਕਾਂਇਆ-ਨਗਰਿ[1] ਇਕੁ ਬਾਲਕੁ[2] ਵਸਿਆ*
*ਖਿਨੁ ਪਲੁ ਥਿਰੁ ਨ ਰਹਾਈ॥*
*ਅਨਿਕ ਉਪਾਵ ਜਤਨ ਕਰਿ ਥਾਕੇ*
*ਬਾਰੰ ਬਾਰ ਭਰਮਾਈ॥"*

*(ਬਸੰਤ ਹਿੰਡੋਲ ਮ: ੪, ਪੰਨਾ ੧੧੯੧)*

*"ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗ ਬਸਤੁ ਹੈ ਯਾ ਤੇ ਥਿਰੁ ਨਾ ਰਹਾਈ॥"*

*(ਗਉੜੀ ਮ: ੯, ਪੰਨਾ ੨੧੯)*

ਭਾਵ ਤ੍ਰਿਸ਼ਨਾ ਕਰਕੇ ਮਨ ਹਰ ਵੇਲੇ ਲਹਿਰਾਂ ਵਿੱਚ ਰਹਿੰਦਾ ਹੈ। ਇਸ ਮਨ ਰੂਪੀ ਜਲ ਵਿੱਚ ਦੋ ਕਿਸਮ ਦੀਆਂ ਲਹਿਰਾਂ ਉਠਦੀਆਂ ਹਨ—

(੧) ਸੰਕਲਪ, (੨) ਵਿਕਲਪ।

ਸੰਕਲਪ ਦਾ ਭਾਵ ਹੈ 'ਫੁਰਨਾ' ਕਿ ਅਮਕਾ ਕੰਮ ਕਰਨਾ ਹੈ, ਇਧਰ-ਉਧਰ ਜਾਣਾ ਹੈ। ਵਿਕਲਪ ਦਾ ਕੰਮ ਹੈ ਕਿਸੇ ਫੁਰਨੇ ਨੂੰ ਭੁਲਾ ਦੇਣਾ। ਇਸ ਕਰਕੇ ਸੰਕਲਪ ਵੇਲੇ ਮਾਨੋਂ ਮਨ ਰੂਪੀ ਜਲ ਉੱਤੇ ਇਕ ਬੁੜਬੁੜੀ (ਬੁਲਬੁਲਾ) ਆਉਂਦਾ ਹੈ ਤੇ ਵਿਕਲਪ ਵੇਲੇ ਇਹ ਬੁੜਬੁੜੀ ਅਲੋਪ ਹੋ ਜਾਂਦੀ ਹੈ। ਇਸ ਕਿਸਮ ਦੀਆਂ ਬੇਅੰਤ ਬੁੜਬੁੜੀਆਂ ਮਨ ਵਿੱਚੋਂ ਉਠਦੀਆਂ ਰਹਿੰਦੀਆਂ ਹਨ, ਤੇ ਇਨ੍ਹਾਂ ਵਾਸ਼ਨਾਵਾਂ ਜਾਂ ਤ੍ਰਿਸ਼ਨਾ ਦੁਆਰਾ ਮਨ ਬੜੀ ਗੜਬੜ ਵਿੱਚ ਰਹਿੰਦਾ ਹੈ। ਮਨ ਸ਼ਾਂਤ ਕਦ ਹੋਵੇ? ਤਦ ਜਦ ਬੁੜਬੁੜੀਆਂ ਨਾ ਨਿਕਲਣ। ਹੁਣ ਆਤਮਾ ਮਨ ਰੂਪੀ ਜਲ ਦੇ ਹੇਠਾਂ ਇਕ ਪਾਤਰ ਜਾਂ ਪਲੇਟ ਹੈ। ਕੀ ਇਹ ਪਲੇਟ ਬੁੜਬੁੜੀਆਂ ਵੇਲੇ ਨਜ਼ਰ ਆਵੇਗੀ? ਨਹੀਂ, ਕਦੀ ਨਹੀਂ। ਪਰ ਜਦ ਜਲ ਦੀਆਂ ਬੁੜਬੁੜੀਆਂ ਤੇ ਲਹਿਰਾਂ ਟਿਕ ਕੇ ਬਹਿ ਜਾਣ ਤਦ ਆਤਮਾ ਆਪਣੇ ਆਪ ਪ੍ਰਤੱਖ ਨਜ਼ਰ ਆਵੇਗਾ। ਇਸ ਕਰਕੇ ਆਤਮ-ਦਰਸ਼ਨ ਲਈ ਮਨ ਨੂੰ ਸ਼ਾਂਤ ਰੱਖਣਾ ਅਤੀ ਜ਼ਰੂਰੀ ਹੈ।

---

੧. ਸਰੀਰ (ਤਨ)।

੨. ਮਨ।

ਮਨ ਅਤੇ ਚਿੱਤ ਵਿੱਚ ਥੋੜ੍ਹਾ ਜਿੰਨਾ ਫ਼ਰਕ ਹੈ। ਕੀ? ਜੇ ਪਾਣੀ ਦੇ ਸਾਰੇ ਤਾਲਾਬ ਜਾਂ ਝੀਲ ਨੂੰ ਅਸੀਂ 'ਚਿੱਤ' ਕਰਕੇ ਆਖੀਏ ਤਾਂ 'ਮਨ' ਸਿਰਫ਼ ਉਪਰਲੀ ਤਹਿ ਜਾਂ ਸਤਹ ਹੈ ਜਿਸ ਵਿੱਚੋਂ ਮਨੋ-ਕਾਮਨਾ ਦੀਆਂ ਬੁਰਬੁਰੀਆਂ ਉਠਦੀਆਂ ਹਨ। 'ਜਲ' ਦੇ ਅੰਦਰ ਹੇਠ ਬੁਦਬੁਦੇ ਨਹੀਂ ਹੁੰਦੇ। ਹੁਣ 'ਮਨਮਈ ਕੋਠੀ' ਵਿੱਚ ਅਸਾਂ ਮਨ ਤੇ ਚਿੱਤ ਦੋਵੇਂ ਸਾਂਭ ਲਏ ਹਨ, ਕਿਉਂਕਿ ਇਨ੍ਹਾਂ ਵਿੱਚ ਥੋੜ੍ਹਾ ਜਿਹਾ ਹੀ ਫ਼ਰਕ ਹੈ।

'ਮਨਮੁਖ' ਪ੍ਰਾਣੀ ਦੇ ਮਨ ਤੇ ਚਿੱਤ ਦੋਵੇਂ ਮਲੀਨ ਹੁੰਦੇ ਹਨ, ਮਾਨੋਂ ਚਿੱਤ ਰੂਪੀ ਤਲਾ ਵਿੱਚ ਕਿਸੇ ਨੇ ਕਾਲਖ਼ ਘੋਲੀ ਹੋਈ ਹੈ। ਇਸ ਕਾਲੇ-ਚਿਤ ਨੂੰ ਕਊਆ ਅਵਸਥਾ ਕਰਕੇ ਵੀ ਲਿਖਿਆ ਹੈ......

*'ਜਗੁ 'ਕਊਆ' 'ਨਾਮੁ' ਨਹੀ ਚੀਤਿ॥*
*ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥*
*ਮਨੂਆ ਡੋਲੈ ਚੀਤਿ ਅਨੀਤਿ॥'*

*(ਬਸੰਤ ਮ: ੫, ਪੰਨਾ ੧੧੮੭)*

ਅਗਿਆਨ ਅਵਸਥਾ ਵਿੱਚ ਮਨ ਇਕ ਕਾਂ ਹੈ ਤੇ ਚਿੱਤ ਢੋਡਰ-ਕਾਂ, ਭਾਵ ਦੋਵੇਂ ਕਾਲੇ ਹਨ। ਜਦ 'ਨਾਮ' ਨਾਲ ਪ੍ਰੀਤੀ ਪਵੇ ਤਾਂ 'ਕਾਗ' 'ਹੰਸ' ਵਿੱਚ ਬਦਲ ਜਾਂਦਾ ਹੈ, ਭਾਵ ਚਿੱਤ ਨਿਰਮਲ ਤੇ ਸੁੱਛ ਹੋ ਜਾਂਦਾ ਹੈ।

ਮਨ ਅਤੇ ਇੰਦਰੀਆਂ ਦਾ ਪਰਸਪਰ ਜੋੜ ਇਹ ਹੈ ਕਿ ਸਾਰੀਆਂ ਇੰਦਰੀਆਂ ਮਨ ਨੂੰ ਆ ਕੇ ਸੁਨੇਹਾ ਦਿੰਦੀਆਂ ਹਨ, ਫਿਰ ਮਨ ਤੋਂ ਹੁਕਮ ਲੈ ਕੇ ਕੰਮ ਕਰਦੀਆਂ ਹਨ, ਜੀਕਣ ਕੋਈ ਆਦਮੀ ਕ੍ਰਿਪਾਨ ਕੱਢ ਕੇ ਸਾਡੇ ਉਪਰ ਆਵੇ ਤਾਂ ਅੱਖ ਦੇਖਦੀ ਹੈ ਤੇ ਝਟ-ਪਟ ਮਨ ਨੂੰ ਜਾ ਕੇ ਸੁਨੇਹਾ ਦਿੰਦੀ ਹੈ ਕਿ ਆਹ ਡਰ ਹੈ। ਫਿਰ ਮਨ ਹੱਥਾਂ ਨੂੰ ਹੁਕਮ ਭੇਜਦਾ ਹੈ ਕਿ ਤੁਸੀਂ ਵੀ ਬੰਦੂਕ ਨਾਲ ਆਪਣਾ ਬਚਾਅ ਕਰੋ। ਇਸ ਕਰਕੇ ਦਿਮਾਗ਼ ਮਾਨੋਂ ਇਕ ਤਾਰ-ਘਰ ਹੈ ਜਿੱਥੇ ਸਭੇ ਗਿਆਨ-ਇੰਦਰੀਆਂ ਆਪਣੀਆਂ ਤਾਰਾਂ ਘੱਲਦੀਆਂ ਹਨ। ਮਨ ਤਾਰ ਬਾਬੂ ਹੈ ਜੋ ਟਿਕ-ਟਿਕ ਕਰਦਾ ਹੈ ਤੇ ਟਿਕ-ਟਿਕ ਕਰਕੇ ਹੱਥਾਂ-ਪੈਰਾਂ ਨੂੰ ਹੁਕਮ ਘੱਲਦਾ ਹੈ ਕਿ ਇਹ ਕਰੋ ਤੇ ਔਹ ਨਾ ਕਰੋ।

ਇਸ ਕਰਕੇ ਮਨ ਦਸਾਂ ਇੰਦਰੀਆਂ ਦਾ ਸਾਂਝਾ-ਕਾਂਟਾ ਹੈ ਜੋ ਇੰਦਰੀਆਂ ਦੀ ਗੱਡੀ ਨੂੰ ਇੱਕ ਪਾਸਿਓਂ ਦੂਜੇ ਪਾਸੇ ਕਰਦਾ ਹੈ।

ਗੁਰਬਾਣੀ ਵਿੱਚ ਕਿਧਰੇ ਮਨ ਨੂੰ 'ਹਾਥੀ' (ਕੁੰਚਰ) ਕਰਕੇ ਵੀ ਲਿਖਿਆ ਹੈ— ਭਾਵ ਇਹ ਹੈ ਕਿ ਮਨ ਜਦ ਤੱਕ ਵਸ ਨਾ ਆਵੇ ਤਦ ਤੱਕ ਸਰੀਰ ਰੂਪੀ ਕਦਲੀ-ਬਣ ਨੂੰ ਇਹ ਬੜਾ ਨੁਕਸਾਨ ਪਹੁੰਚਾਉਂਦਾ ਹੈ। ਮਨ ਨੂੰ ਜੇ ਸਿਮਰਨ ਦੁਆਰਾ ਵਸ ਕੀਤਾ ਜਾਵੇ ਤਾਂ ਹੀ ਜੀਵ ਸੁਤੰਤਰ ਹੋ ਕੇ ਪ੍ਰਮਾਤਮਾ ਨੂੰ ਮਿਲਦਾ ਹੈ—

*[1]ਮਨੁ ਕੁੰਚਰੁ ਕਾਇਆ ਉਦਿਆਨੈ॥*
*ਗੁਰੁ [2]ਅੰਕਸੁ ਸਚੁ ਸਬਦੁ ਨੀਸਾਨੈ॥ (ਪੰਨਾ ੨੨੧)*

ਭਾਵ ਮਨ-ਹਾਥੀ ਜੋ ਸਰੀਰ ਰੂਪੀ ਜੰਗਲ ਵਿੱਚ ਸ਼ੂਕਦਾ ਹੈ ਉਸ ਨੂੰ ਕਾਬੂ ਕਰਨ ਵਾਲਾ ਸੱਚਾ ਤ੍ਰਿਸ਼ੂਲ (ਅੰਕਸ) 'ਸ਼ਬਦ' (ਨਾਮ) ਹੈ।

## ੪. ਮੱਤ-ਮਈ ਕੋਠੀ

ਅਸੀਂ ਉਪਰ ਦੇਖਿਆ ਹੈ ਕਿ ਇੰਦਰੀਆਂ ਸੁਨੇਹੇ ਮਨ ਕੋਲੋਂ ਖੜਦੀਆਂ ਹਨ, ਪਰ ਕੀ ਮਨ ਆਪਣੇ ਆਪ ਹੀ ਜੁਆਬ ਦੇ ਛੱਡਦਾ ਹੈ?

ਨਹੀਂ ਨਹੀਂ, ਉਹ ਅੱਗੋਂ ਮੱਤ ਭਾਵ ਬੁੱਧੀ ਕੋਲੋਂ ਰਾਇ ਲੈਂਦਾ ਹੈ ਕਿ ਅਮਕਾ ਕੰਮ ਕਰੀਏ ਜਾਂ ਨਾ ਕਰੀਏ। ਬੁੱਧੀ ਸੋਚਦੀ ਹੈ ਕਿ 'ਹਾਂ' ਕਰਨ ਵਿੱਚ ਇੰਨਾ ਨਫ਼ਾ ਹੈ ਜਾਂ ਇੰਨਾ ਨੁਕਸਾਨ, ਫਿਰ ਸੋਚ ਕੇ ਮਨ ਨੂੰ ਆਖਦੀ ਹੈ ਕਿ ਕਰੋ। ਤਾਂ ਫਿਰ ਮਨ, ਕਰਮ ਹੁਕਮ ਦਿੰਦਾ ਹੈ।

ਇਸ ਕਰਕੇ ਤਨ, ਮਨ ਦੇ ਅਧੀਨ ਹੈ, ਪਰ ਮਨ ਅੱਗੋਂ ਬੁੱਧੀ (ਮਤ) ਦੇ ਅਧੀਨ ਹੈ। ਮੱਤ, ਇਸ ਲਈ, ਮਨ ਤੋਂ ਵੀ ਉੱਚੀ ਹੈ ਤੇ ਅਤੀ ਸੂਖਮ ਹੈ। ਸੱਚ-ਝੂਠ ਦਾ ਵਿਚਾਰ ਵੀ ਬੁੱਧੀ ਵਿੱਚ ਹੀ ਹੁੰਦਾ ਹੈ। ਬੁੱਧੀ ਅਗਿਆਨ ਅਵਸਥਾ ਵਿੱਚ 'ਕੁਬਜਾਂ' ਹੈ ਪਰ ਜਦੋਂ ਅਭਿਆਸ ਤੇ ਸਤਸੰਗ ਨਾਲ ਇਸ ਦਾ 'ਕੁੱਬ' ਨਿਕਲ ਜਾਂਦਾ ਹੈ ਤਾਂ ਇਹੋ ਬੁੱਧੀ ਪ੍ਰਾਣੀ ਨੂੰ 'ਬ੍ਰਹਮ-ਗਿਆਨੀ' ਦਾ ਉੱਚਾ ਤੇ ਸੁੱਚਾ ਮੁਰਾਤਬਾ ਦਿੰਦੀ ਹੈ—

*"ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥*
*ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥"*

*(ਮਾਝ ਮਹਲਾ ੫, ਪੰਨਾ ੧੦੦)*

ਜਦ ਕੁੱਬੀ-ਬੁੱਧੀ (ਦੁਰਮਤ) ਉਲਟ ਕੇ ਸਿੱਧੀ (ਗੁਰਮਤ) ਹੋਵੇ ਤਾਂ ਮਨ ਨੂੰ ਤ੍ਰਿਭਵਣ ਦੀ ਸੋਝੀ ਹੋ ਜਾਂਦੀ ਹੈ (ਭਾਵ ਅਕਾਸ਼, ਪਤਾਲ ਤੇ ਮਾਤ ਲੋਕ ਦੇ ਨਿਯਮਾਂ ਦੀ)। ਅਗਿਆਨ ਅਵਸਥਾ ਡੱਡੂ ਵਾਲੀ ਹੈ—

*"ਕੂਪੁ[3] ਭਰਿਓ ਜੈਸੇ ਦਾਦਿਰਾ*
*ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ॥"*

*(ਗਾਉੜੀ ਰਵਿਦਾਸ ਜੀ, ਪੰਨਾ ੩੪੬)*

ਪਰ ਜਦ ਨਾਮ-ਰੂਪੀ ਕਿਰਨ ਹਿਰਦੇ-ਰੂਪੀ ਕਮਲ ਉਪਰ ਪੈਂਦੀ ਹੈ ਤਦ ਇਹ ਕਮਲ ਵਿਗਸਦਾ ਹੈ, ਭਾਵ ਆਤਮ-ਮੰਡਲ ਨੂੰ ਜਾਂਦਾ ਹੈ।

---

੧. ਮਨ ਹਾਥੀ ਹੈ ਤੇ ਤਨ ਜੰਗਲ।
੨. ਤੇ ਇਸ ਨੂੰ ਕਾਬੂ ਕਰਨ ਵਾਲਾ ਤ੍ਰਿਸ਼ੂਲ ਨਾਮ ਰੂਪੀ ਨਿਸ਼ਾਨ ਹੈ।
੩. ਖੂਹ ਵਿੱਚ ਡੱਡੂ ਭਰੇ ਹਨ।

# ੫. ਮੈਂ-ਮਈ ਕੋਠੀ

ਤਨ ਉਪਰ ਪ੍ਰਾਣ ਸਨ, ਪ੍ਰਾਣ ਉਪਰ ਮਨ ਸੀ, ਮਨ ਉਪਰ ਮਤ ਸੀ। ਹੁਣ ਮਤ ਉਪਰ ਕੀ ਹੈ ?

ਇਕ ਹੋਰ ਤਾਕਤ ਹੈ ਜਿਸ ਨੂੰ ਹਉਮੈਂ ਆਖੀਦਾ ਹੈ। ਇੰਦਰੇ ਮਨ ਤੋਂ ਪੁੱਛਦੇ ਹਨ ਕਿ ਅਮਕਾ ਕੰਮ ਕਰੀਏ ਜਾਂ ਨਾ ਕਰੀਏ, ਤੇ ਮਨ ਬੁੱਧ ਕੋਲੋਂ ਪੁੱਛਦਾ ਹੈ ਜੋ ਸੋਚਦੀ ਹੈ, ਪਰ ਬੁੱਧੀ ਫਿਰ 'ਹਉਮੈਂ' ਕੋਲੋਂ ਸਲਾਹ ਲੈਂਦੀ ਹੈ, ਹਉਮੈਂ ਸਿਰਫ਼ ਇੰਨਾ ਤਕਦੀ ਹੈ ਕਿ ਇਸ ਕੰਮ ਦੇ ਕਰਨ ਵਿੱਚ ਮੈਨੂੰ ਕੀ ਲਾਭ ਹੈ, ਜਾਂ ਕੀ ਨੁਕਸਾਨ ਹੈ। ਆਪਣਾ-ਨਫ਼ਾ ਤੇ ਦੂਜੇ ਦਾ ਨੁਕਸਾਨ ਸੋਚਣਾ ਇਹ ਹਉਮੈਂ ਦਾ ਹੀ ਕੰਮ ਹੈ। ਇਸ ਕਰਕੇ ਹਉਮੈਂ (ਅਹੰਕਾਰ) ਮਨ, ਚਿੱਤ, ਬੁੱਧੀ ਤੋਂ ਵੀ ਉਚੇਰੀ ਹੈ। ਵਾਹਿਗੁਰੂ ਮਿਲਣ ਦੇ ਰਸਤੇ ਵਿੱਚ ਇਹ ਇੱਕ ਵੱਡਾ ਪੜਦਾ ਹੈ—

*"ਅੰਤਰਿ ਅਲਖੁ ਨ ਜਾਈ ਲਖਿਆ,*
*ਵਿਚਿ ਪੜਦਾ ਹਉਮੈ ਪਾਈ॥"*

*(ਗਉੜੀ ਮ: ੫, ਪੰਨਾ ੨੦੫)*

ਇਸ ਹਉਮੈਂ ਦੇ ਦੋ ਰੂਪ ਹਨ। ਇਕ ਠੁੱਲਾ ਗਰਬ (Crude Pride) ਜਿਹਾ ਕਿ 'ਰਾਵਣ' ਜਾਂ 'ਕੰਸ' ਨੂੰ ਸੀ, ਤੇ ਦੂਜਾ ਸੂਖਮ-ਅਹੰਕਾਰ ਜੋ ਗਿਆਨੀ ਪੁਰਸ਼ਾਂ ਨੂੰ ਵੀ ਹੁੰਦਾ ਹੈ, ਜਿਸ ਦਾ ਜ਼ਿਕਰ ਅੱਗੇ ਆ ਚੁੱਕਾ ਹੈ। ਇਨ੍ਹਾਂ ਦੋਹਾਂ ਕਿਸਮਾਂ ਦੇ ਅਹੰਕਾਰ (ਸੂਖਮ ਤੇ ਠੁੱਲੇ) ਦਾ ਇੱਕੋ ਇਕ ਇਲਾਜ ਨਾਮ-ਰੂਪੀ 'ਗਰੁੜ' ਹੈ।

ਇਸੇ ਅਹੰਕਾਰ ਦੀ ਘੁੰਡੀ ਨੂੰ 'ਬਿਖਮ-ਗਾਂਠ' ਕਰਕੇ ਵੀ ਲਿਖਿਆ ਹੈ, ਕਿਉਂਕਿ ਇਹੋ ਹੀ ਤਾਂ ਅਖ਼ੀਰਲੀ ਗੰਢ ਹੈ ਜਿਸ ਦੇ ਖੁੱਲ੍ਹਣ ਉਪਰ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ—

*"ਤਬ ਇਹ ਮਤਿ ਜਉ ਸਭ ਮਹਿ ਪੇਖੈ*
*'ਕੁਟਿਲ'[1] 'ਗਾਂਠਿ' ਜਬ ਖੋਲੈ ਦੇਵ॥"*

*(ਬਿਲਾਵਲ ਨਾਮਦੇਵ ਜੀ, ਪੰਨਾ ੮੫੭)*

*ਕੋਊ ਬਿਖਮ ਗਾਰ ਤੋਰੈ॥*
*ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ॥*

*(ਆਸਾ ਮ: ੫, ਪੰਨਾ ੪੦੮)*

ਵੱਡਾ ਸੂਰਮਾ ਬਹਾਦਰ ਉਹ ਹੀ ਹੈ ਜੋ ਇਸ ਹਉਮੈਂ ਰੂਪੀ ਦੁਸ਼ਮਣ ਨੂੰ ਮਾਰੇ—

*"ਨਾਨਕ ਸੋ ਸੂਰਾ ਵਰੀਆਮੁ*
*ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥"*

*(ਵਾਰ ਸ੍ਰੀ ਰਾਗ ਆਸਾ ਮ: ੩, ਪੰਨਾ ੮੬)*

---

੧. ਹਉਮੈਂ ਦੀ ਗਾਂਠ (ਗੰਢ)।

# ੬. ਕਾਲ-ਮਈ ਕੋਠੀ
# (ਮਾਇਆ-ਮਈ ਕੋਠੀ)

ਅਹੰਕਾਰ ਦੇ ਵੀ ਉੱਪਰ ਇਕ ਹੋਰ ਕੋਠੀ ਹੈ ਜਿਸ ਵਿੱਚ 'ਕਾਲ' ਦਾ ਨਿਵਾਸ ਹੈ, ਕਿਉਂਕਿ ਕਾਲ-ਕਲਾ ਪ੍ਰਾਣੀ ਦੇ ਉਪਜਣ ਤੋਂ ਵੀ ਪਹਿਲਾਂ ਦੀ ਹੈ। ਕਾਲ ਦਾ ਤਅੱਲੁਕ ਮਾਇਆ ਨਾਲ ਹੈ ਜਿਸ ਵਿੱਚੋਂ ਦੋ ਚੀਜ਼ਾਂ ਨਿਕਲਦੀਆਂ ਹਨ—ਇੱਕ ਦਿਸ਼ਾ (Space), ਦੂਜੀ ਕਾਲ (Time)। ਇਹ ਦੋਵੇਂ ਸੱਤ੍ਹਾਵਾਂ ਵੀ ਸ੍ਰਿਸ਼ਟੀ ਦੀਆਂ ਮੋਢੀ ਹਨ ਤੇ ਤਾਣਾ-ਬਾਣਾ ਤਣ ਕੇ ਸੰਸਾਰ ਨੂੰ ਰਚਦੀਆਂ ਹਨ। ਦਿਸ਼ਾ (Space) ਤਾਂ ਸਿਰਫ਼ ਖਿਲਾਰਾ ਹੀ ਖਲਾਰਦੀ ਹੈ, ਪਰ 'ਕਾਲ' (Time) ਇਸ ਦਿਸ਼ਾ ਵਿੱਚ ਨਿੱਤ ਨਵੀਆਂ ਤਬਦੀਲੀਆਂ ਕਰਦਾ ਹੈ। ਇਸ ਕਰਕੇ ਮਾਇਆ ਦੀ ਕਲਾ (ਮਸ਼ੀਨ ਜਾਂ ਚੱਕੀ) ਕਾਲ ਦੇ ਹੱਥ ਹੀ ਸਮਝਣੀ ਚਾਹੀਦੀ ਹੈ। ਕਾਲ ਮਾਇਆ ਦਾ ਵੱਡਾ ਪੁੱਤਰ ਹੈ ਤੇ ਅਹੰਕਾਰ ਤੋਂ ਵੀ ਜ਼ਿਆਦਾ ਸੂਖਮ ਹੈ, ਕਿਉਂਕਿ ਜਦ ਪ੍ਰਾਣੀ ਮਰਦਾ ਹੈ ਤਾਂ ਕਾਲ ਦੇ ਵਸ ਹੋ ਕੇ ਮਰਦਾ ਹੈ। ਫਿਰ ਚੌਰਾਸੀ ਦਾ ਗੇੜਾ ਵੀ ਕਾਲ ਦੇ ਵਸ ਹੈ ਤੇ ਅੰਤ ਨੂੰ ਜਦ ਪ੍ਰਾਣੀ ਕਰਮਾਂ ਦਾ ਫਲ ਭੋਗਣ ਲਈ ਸੁਰਗ ਨਰਕ ਨੂੰ ਜਾਂਦਾ ਹੈ ਤਾਂ ਵੀ ਕਾਲ ਦੇ ਹੀ ਅਧੀਨ ਹੈ। ਕਾਲ ਦੇ ਵੀ ਅਨੇਕਾਂ ਦਰਜੇ ਹਨ। ਗਿਆਨੀ ਪੁਰਸ਼ਾਂ ਦੇ ਦਾਨ-ਪੁੰਨ ਤੇ ਚੰਗੇ ਕਰਮਾਂ ਦਾ ਫਲ ਲੱਖਾਂ ਸਾਲਾਂ ਲਈ ਬੈਕੁੰਠ ਭੋਗਣਾ ਲਿਖਿਆ ਹੈ। ਉਨ੍ਹਾਂ ਦੇ ਉਪਰ ਇੰਦਰ ਜੋ ਦੇਵਤਿਆਂ ਦਾ ਰਾਜਾ ਗਿਣਿਆ ਗਿਆ ਹੈ, ਉਹ ਵੀ ਸਤੋਗੁਣੀ ਕਰਮਾਂ ਦਾ ਫਲ ਇੰਦ੍ਰਪੁਰੀ ਵਿੱਚ ਭੋਗਦਾ ਹੈ। ਉਸ ਤੋਂ ਉਪਰ ਵਿਸ਼ਨੂੰ ਵੀ ਇਸ ਤਰ੍ਹਾਂ ਵਿਸ਼ਨੂੰਪੁਰੀ ਵਿੱਚ ਆਪਣੇ ਭਗਤਾਂ ਨੂੰ ਬੇਅੰਤ ਸਮੇਂ ਲਈ ਸੁਖ ਭੁਗਾਉਂਦਾ ਹੈ। ਪਰ ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਇਹ ਸਾਰੀਆਂ ਪੁਰੀਆਂ ਆਪ 'ਕਾਲ' ਦੇ ਵਸ ਹਨ ਤੇ ਆਪਣਾ ਸਮਾਂ ਗੁਜ਼ਾਰ ਕੇ ਬਿਨਸ ਜਾਣਗੀਆਂ। ਨਿਹਚਲ ਨਗਰੀ ਸਿਰਫ਼ ਸਚ-ਖੰਡ ਹੈ—

*"ਇੰਦ੍ਰ ਪੁਰੀ ਮਹਿ ਸਰਪਰ ਮਰਣਾ॥*
*ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ ਕਾਲਾ॥*
*ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥* *(ਗਉੜੀ ਮ: ੫, ਪੰਨਾ ੨੩੭)*
*ਬ੍ਰਹਮ ਲੋਕ ਅਰੁ ਰੁਦ੍ਰ ਲੋਕ*
*ਆਈ ਇੰਦ੍ਰ ਲੋਕ ਤੇ ਧਾਇ॥*
*ਸਾਧਸੰਗਤਿ ਕਉ ਜੋਹਿ ਨ ਸਾਕੈ*
*ਮਲਿ ਮਲਿ ਧੋਵੈ ਪਾਇ॥* *(ਗੁਜਰੀ ਮ: ੫, ਪੰਨਾ ੫੦੦)*

ਭਾਵ ਜੋ ਜੋ ਚੀਜ਼ ਤਿੰਨਾਂ ਗੁਣਾਂ—ਤਮੋ, ਰਜੋ, ਸਤੋ—ਵਿੱਚ ਹੈ ਉਹ ਆਪਣਾ ਸਮਾਂ ਗੁਜ਼ਾਰ ਕੇ ਜ਼ਰੂਰ ਬਿਨਸ ਜਾਵੇਗੀ—ਕੀ ਪਹਾੜ, ਕੀ ਤਾਰਾ-ਮੰਡਲ ਤੇ ਕੀ ਪੁਰੀਆਂ।

ਕਾਲ-ਕੋਠੜੀ ਮਾਨੋ ਮਾਇਆ ਦੀ ਅੰਦਰਲੀ ਟਕਸਾਲ ਹੈ। ਇਥੇ ਉਹ ਜ਼ੰਜੀਰਾਂ ਘੜੀਆਂ ਜਾਂਦੀਆਂ ਹਨ ਜੋ ਪੰਡਿਤਾਂ, ਤਪੀਆਂ ਦੇ ਪੈਰਾਂ ਵਿੱਚ ਪੈਂਦੀਆਂ ਹਨ—

*"ਮੋਹਨੀ[1] ਮੋਹਤ ਰਹੈ ਨ ਹੋਰੀ॥*
*ਸਾਧਿਕ ਸਿਧ ਸਗਲ ਕੀ ਪਿਆਰੀ,*
*ਤੁਟੈ ਨ ਕਾਹੂ ਤੋਰੀ॥੧॥ਰਹਾਉ॥*
*ਖਟੁ ਸਾਸਤ੍ਰ ਉਚਰਤ ਰਸਨਾਗਰ,*
*ਤੀਰਥ ਗਵਨ ਨ ਥੋਰੀ॥*
*ਪੂਜਾ ਚਕ੍ਰ ਬਰਤ ਨੇਮ ਤਪੀਆ*
*ਊਹਾ ਗੈਲਿ ਨ ਛੋਰੀ॥੧॥*
*ਅੰਧ ਕੂਪ ਮਹਿ ਪਤਿਤ ਹੋਤ ਜਗੁ,*
*ਸੰਤਹੁ ਕਰਹੁ ਪਰਮ ਗਤਿ ਮੋਰੀ॥*
*ਸਾਧਸੰਗਤਿ ਨਾਨਕੁ ਭਇਓ ਮੁਕਤਾ,*
*ਦਰਸਨੁ ਪੇਖਤ ਭੋਰੀ॥"*

*(ਸਾਰੰਗ ਮ: ੫, ਪੰਨਾ ੧੨੧੬)*

ਕਾਲ ਦਾ ਭਿਆਨਕ ਰੂਪ 'ਜਮ' (ਮੁਗ਼ਲ) ਹੈ। ਫਿਰ ਇਸੇ ਨੂੰ ਹੀ 'ਸਰਪਣੀ' ਭਾਵ ਡਸਣ-ਵਾਲੀ ਮਾਇਆ ਜਾਂ ਪ੍ਰਕਿਰਤੀ ਲਿਖਿਆ ਹੈ। ਇਸ ਦਾ ਵਿਸ਼ੇਸ਼ ਨਾਮ 'ਕਲਾ' ਜਾਂ ਮਸ਼ੀਨ ਹੈ ਕਿਉਂਕਿ ਗੇੜ੍ਹ-ਖੂਹ ਵਾਂਙੂ ਸਾਰੇ ਸੰਸਾਰ ਦੀ ਕਲਾ ਇਥੇ ਹੀ ਮਰੋੜੀ ਜਾਂਦੀ ਹੈ, ਪਰ ਗੁਰਮੁਖ ਕਾਲ ਦੀ ਕਲਾ ਵਿੱਚੋਂ ਨਿਕਲ ਕੇ ਪਰਮ-ਤੱਤ ਭਾਵ ਵਾਹਿਗੁਰੂ ਨੂੰ ਅੱਪੜਦੇ ਹਨ—

*"ਸੋ ਜਾਗੈ ਜੋ ਏਕੋ ਜਾਣੈ॥*
*ਪਰਕਿਰਤਿ[2] ਛੋਡੈ ਤਤੁ [3]ਪਛਾਣੈ॥*

*(ਭੈਰਉ ਮ: ੩, ਪੰਨਾ ੧੧੨੮)*

## ੭. ਅਕਾਲ ਕੋਠੜੀ

(ਪਰਮ-ਕੋਠੜੀ)

ਸਭ ਤੋਂ ਅਖ਼ੀਰਲੀ ਕੋਠੜੀ ਜੋ ਸਾਡੇ ਧੁਰ-ਅੰਦਰ ਹੈ, ਉਸ ਨੂੰ 'ਅਕਾਲ ਕੋਠੜੀ' ਜਾਂ ਪਰਮ-ਕੋਠੜੀ ਆਖਦੇ ਹਨ। ਇਥੇ ਵਾਹਿਗੁਰੂ ਜੀ ਸਾਖਿਅਤ ਵਸਦੇ ਹਨ ਤੇ ਇਹੋ ਹੀ 'ਸਚ-ਖੰਡ' ਹੈ, ਇਸ ਦੇ ਅੰਦਰ ਹੋਰ ਕੋਈ [4]ਕੋਠੜੀ ਨਹੀਂ। ਇਸ

---

੧. ਮਾਇਆ, ਕਾਲ ਦੀ ਮਾਂ
੨. ਮਾਇਆ, ਕਾਲ ਦੀ ਮਾਂ
੩. ਵਾਹਿਗੁਰੂ
੪. ਅੱਜਕੱਲ੍ਹ ਸਾਡੇ ਭਰਾਵਾਂ ਨੂੰ ਧੋਖਾ ਦੇਣ ਲਈ ਕਈ ਪੁਸਤਕਾਂ ਵਿੱਚ ਸਚ-ਖੰਡ ਤੋਂ ਛੁੱਟ ਹੋਰ ਅਨੇਕ ਕੋਠੀਆਂ ਦੱਸੀਆਂ ਹਨ, ਜੀਕਣ 'ਅਗਮ-ਪੁਰੀ', 'ਅਨਾਮ-ਪੁਰੀ' ਆਦਿ। ਪਰ ਇਹ ਨਿਰਸੰਦੇਹ ਧੋਖਾ ਹੈ ਤਾਂ ਜੋ ਮੂੜ੍ਹ ਪੁਰਸ਼ਾਂ ਨੂੰ ਕਾਬੂ ਕੀਤਾ ਜਾਵੇ। ਉਹ ਕਹਿੰਦੇ ਹਨ ਕਿ ਗੁਰੂ ਨਾਨਕ ਜੀ ਮਹਾਰਾਜ ਵੀ ਉਥੇ ਨਹੀਂ ਪਹੁੰਚੇ ਜਿਥੇ ਨੌਵੇਂ 'ਗੁਰੂ' ਪਹੁੰਚੇ ਸਨ, ਪਰ ਖ਼ਾਲਸਾ ਵੀਰ ਇਸ ਧੋਖੇ ਤੋਂ ਬਚਣਗੇ।

'ਪਰਮ-ਕੋਠੜੀ' ਦੀ ਮਹਿਮਾ ਕਥਨੀ-ਬਦਨੀ ਤੋਂ ਬਾਹਰ ਹੈ ਪਰ ਭਿੰਨ-ਭਿੰਨ ਅੱਖਰਾਂ ਦੁਆਰਾ ਇਸ 'ਨਿਜ-ਮਹਲ' ਉਪਰ ਕੁਝ-ਕੁਝ ਚਾਨਣਾ ਪੈਂਦਾ ਹੈ। ਪੰਚਮ ਪਿਤਾ ਜੀ ਨੇ ਇਸ ਨੂੰ 'ਕੋਠੜੀ ਖੁਲ੍ਹੀ ਅਨੂਪਾ', 'ਅਨਭਉ ਨਗਰ', 'ਕਰਤਾਰ-ਪੁਰਿ ਕਰਤਾ ਵਸੈ', 'ਨਿਹਚਲ-ਥਾਨਾ', 'ਧ੍ਰੂ' ਆਸਣ ਕਰਕੇ ਲਿਖਿਆ ਹੈ। ਗੁਰੂ ਬਾਬੇ ਜੀ ਨੇ ਇਸ ਨੂੰ—

*"ਸਚ-ਖੰਡਿ ਵਸੈ ਨਿਰੰਕਾਰੁ॥"*

ਕਰਕੇ ਸ੍ਰੀ ਜਪੁਜੀ ਵਿੱਚ ਦੱਸਿਆ ਹੈ। ਗੁਰੂ ਰਾਮਦਾਸ ਜੀ ਨੇ ਇਸ ਨੂੰ—

*ਜੋਤੀ ਜੋਤਿ ਮਿਲਾਇ ਜੋਤਿ ਰਲ ਜਾਵਹਿਗੇ॥*

ਕਹਿਕੇ ਨਿਰੂਪਨ ਕੀਤਾ ਹੈ। ਗੁਰੂ ਰਾਮਦਾਸ ਜੀ ਨੇ ਇਸ ਨੂੰ 'ਨਿਜ-ਮਹਲ' 'ਹਰਿ-ਮੰਦਰ' ਕਰਕੇ ਦੱਸਿਆ ਹੈ—

*ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥*
*ਹਰਿ ਮੰਦਰੁ 'ਸਬਦੇ' ਖੋਜੀਐ ਹਰਿ ਨਾਮੋ ਲੇਹੁ ਸਮ੍ਹਾਲਿ...॥*
*ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ॥*
*ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ॥*

*(ਪੰਨਾ ੧੩੪੬)*

ਕਬੀਰ ਜੀ ਨੇ ਇਸ ਨੂੰ 'ਸੁੰਨ-ਮੰਡਲ' ਕਰਕੇ ਆਖਿਆ ਹੈ—

*'ਅਰਧ ਉਰਧ ਮੁਖਿ ਲਾਗੋ ਕਾਸੁ॥*
*ਸੁੰਨ-ਮੰਡਲ ਮਹਿ ਕਰਿ ਪਰਗਾਸੁ॥*
*ਊਹਾਂ ਸੂਰਜ ਨਾਹੀ ਚੰਦ॥*
*ਆਦਿ ਨਿਰੰਜਨੁ ਕਰੈ ਆਨੰਦ॥੫॥*
*ਸੋ ਬ੍ਰਹਮੰਡਿ ਪਿੰਡਿ ਸੋ ਜਾਨੁ॥*
*'ਮਾਨ ਸਰੋਵਰਿ' ਕਰਿ ਇਸਨਾਨੁ॥*

*(ਭੈਰਉ ਕਬੀਰ ਜੀ, ਪੰਨਾ ੧੧੬੨)*

*ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ*
*ਤਹਾ ਬਸੈ ਨਿਰੰਕਾਰਾ॥*
*ਕਹਿ ਕਬੀਰ ਨਰ ਤਿਸਹਿ ਧਿਆਵਹੁ*
*ਬਾਵਰਿਆ ਸੰਸਾਰਾ॥*

*(ਆਸਾ ਕਬੀਰ ਜੀ, ਪੰਨਾ ੪੮੪)*

ਸ੍ਰੀ ਰਵਿਦਾਸ ਜੀ ਇਸ ਨੂੰ ਹੀ 'ਬੇਗਮਪੁਰਾ' ਕਰਕੇ ਲਿਖਦੇ ਹਨ—

*"ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥....*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥ (ਗਉੜੀ, ਪੰਨਾ ੩੪੫)*

ਇਨ੍ਹਾਂ ਭਿੰਨ-ਭਿੰਨ ਚਿੱਤਰਾਂ ਤੋਂ ਇੰਨੀ ਗੱਲ ਸਪੱਸ਼ਟ ਹੈ ਕਿ ਇਥੇ ਪਹੁੰਚ ਕੇ (ਅਨੰਦੋ-ਅਨੰਦ) ਪਰਮਾਨੰਦ ਦੀ ਪ੍ਰਾਪਤੀ ਹੈ। ਇਹ ਖ਼ਾਲਸਾ ਜੀ ਦਾ 'ਨਿਜ-ਘਰ' ਭਾਵ ਉਹ ਘਰ ਹੈ ਜੋ ਧੁਰ-ਅੰਦਰ, ਨਾਲੇ ਅਟਲ ਹੈ। ਇਸ ਕੋਠੜੀ ਤੱਕ ਅੱਪੜਨ ਲਈ 'ਨਾਮ' ਰੂਪੀ 'ਸ਼ਬਦ' ਦੀ ਖਿੱਚ ਦੀ ਲੋੜ ਹੈ। ਜਦ ਤੱਕ ਇਹ ਪੌੜੀ ਨਾ ਮਿਲੇ ਤਦ ਤੱਕ ਇਸ ਅੰਦਰਲੀ ਕੋਠੜੀ ਦਾ ਤਾਲਾ ਨਹੀਂ ਖੁੱਲ੍ਹਦਾ। ਨਾਮ ਦੀ ਫੁਹਾਰ ਤਾਂ ਇਸ ਪਰਮ-ਕੋਠੜੀ ਵਿੱਚੋਂ ਆਪਣੇ ਆਪ ਸਦਾ ਨਿਕਲ ਰਹੀ ਹੈ ਤੇ ਇਹੋ 'ਤਾਰ' ਜਗਤ ਦਾ ਤਾਣਾ-ਬਾਣਾ ਬੁਣਦੀ ਹੈ, ਪਰ ਇਸ 'ਡੋਰੀ' ਨੂੰ ਪਕੜਨ ਲਈ ਸਿਮਰਨ ਨਾਲ ਭੈ-ਭਗਤੀ ਦੀ ਜੁਗਤੀ ਦੀ ਲੋੜ ਹੈ, ਕਿਉਂਕਿ ਇਹ ਡੋਰੀ ਅਤਿਅੰਤ ਸੂਖਮ ਹੈ। ਇਹ ਮੁਢਲੀ (Fundamental) ਚੇਤਨ ਸੱਤਾ ਹੈ, ਇਥੇ ਪਹੁੰਚ ਕੇ 'ਗੁਰੂ' ਤੇ 'ਸਿੱਖ' ਦਾ ਮਿਲਾਪ, ਨਾਲੇ ਏਕਤਾ ਹੋ ਜਾਂਦੀ ਹੈ, ਭਗਤ ਤੇ ਵਾਹਿਗੁਰੂ ਵੀ ਇਕ ਹੋ ਜਾਂਦੇ ਹਨ। ਫਿਰ ਕਰਤਾ ਤੇ ਭੋਗਤਾ (Subject and Object) ਇੱਕ[੧] ਹੋ ਜਾਂਦੇ ਹਨ। ਇਹ ਅਤੀ-ਸੁੱਚੀ, ਅਤਿ-ਉੱਚੀ ਪਦਵੀ ਹੈ, ਕਿਉਂਕਿ ਇਹੋ ਰੂਪ ਤਾਂ 'ਨਿਰੰਕਾਰ' ਜੀ ਦਾ ਹੈ।

---

੧. ਨਾਮ ਉਹ ਪਰਮ-ਤੱਤ ਹੈ ਜਿੱਥੇ ਅੱਪੜਕੇ 'ਲਿਵ' (Subjectivity) ਤੇ 'ਧਾਤ' (ਪ੍ਰਕਿਰਤੀ=Objectivity) ਇੱਕ ਹੋ ਜਾਂਦੇ ਹਨ। ਇਹ ਪਰਮ-ਤੱਤ 'ਕਾਲ' (Time) ਤੇ 'ਦੇਸ' (Space) ਦੇ ਉਪਰ ਹੈ। ਇਥੇ ਹੀ ਆ ਕੇ ਦੋਵੇਂ ਜੁੜਦੇ ਹਨ। ਅੱਜਕੱਲ੍ਹ ਦੀ ਸਾਇੰਸ ਵੀ ਇਸੇ ਸਿੱਟੇ ਉਪਰ ਅੱਪੜੀ ਹੈ। ਇਸ ਗੱਲ ਨੂੰ ਪ੍ਰਪੱਕ ਕਰਨ ਲਈ ਅਸੀਂ ਹੇਠ ਲਿਖਿਆ ਐਡ੍ਰਸ ਦਿੰਦੇ ਹਾਂ—

Extract from the Presidential address of Sir James Jeans F.R.S. Sept. 1934.

"Now we come to the central and most surprising fact of the whole situation.....The birth of new physic has as its general thesis that the nature we study does not consist so much of something we perceive as of our perceptions, it is not the object of the subject-object relation, but the relation itself." There is, in fact, no clear-cut division between the subject and object; they form an indivisible whole now become Nature......The old, particle-picture, which lay within the limits of space and time, broke matter up in to a crowd of distinct particles, and radiation into a shower of distinct protons, the newer and more accurate wave-picture, which transcends the framework of space and time, recombines the protons into single beam of light.....when we view ourselves in space and time we are quite obviously distinct individuals; when we pass beyond space and time we may perhaps form ingredients of a continuous stream of life- (ਨਾਮ) ਇਸ ਤੋਂ ਸਪੱਸ਼ਟ ਹੈ ਕਿ ਕਾਲ ਤੇ ਦੇਸ਼ ਉਪਰ ਆਕੇ ਸਭ 'ਨਾਮ' ਵਿੱਚ ਜੁੜ ਜਾਂਦੇ ਹਨ।

ਇਸ 'ਸਚ-ਖੰਡ' 'ਪਰਮ-ਕੋਠੜੀ' ਵਿੱਚ ਕਾਲ ਦੀ ਕਲੀ ਵੀ ਨਹੀਂ ਚੱਲ ਸਕਦੀ, ਕਿਉਂਕਿ ਇਸ ਦੁਆਰਕਾ ਨਗਰੀ ਵਿੱਚ 'ਮੁਗ਼ਲ' ਕੀਕਣ ਆ ਸਕਦਾ ਹੈ! ਇਥੇ ਕਾਲ ਵੀ ਬਿਕਲ ਹੋ ਜਾਂਦਾ ਹੈ—

*'ਤ੍ਰੈ ਵਰਤਾਇ ਚਉਥੈ-ਘਰਿ ਵਾਸਾ॥*
*'ਕਾਲ' 'ਬਿਕਾਲ' ਕੀਏ ਇਕ ਗ੍ਰਾਸਾ॥*
*ਨਿਰਮਲ ਜੋਤਿ ਸਰਬ ਜਗਜੀਵਨੁ*
*ਗੁਰਿ ਅਨਹਦ ਸਬਿਦ ਦਿਖਾਇਆ॥*

*(ਮਾਰੂ ਮ: ੧, ਪੰਨਾ ੧੦੩੮)*

ਇਸ ਨੂੰ ਚੌਥਾ-ਘਰ ਜਾਂ ਚੌਥਾ-ਪਦ ਇਸ ਕਰਕੇ ਆਖਿਆ ਹੈ ਕਿ ਮਾਇਆ ਤਾਂ ਤਿੰਨਾਂ ਗੁਣਾਂ ਵਿੱਚ ਹੈ, ਇਹ ਤਿੰਨਾਂ ਗੁਣਾਂ ਤੋਂ ਉਪਰਲੀ ਪਦਵੀ ਹੈ। ਇਥੇ ਪਹੁੰਚ ਕੇ ਰਾਤ-ਦਿਨ ਨਿਰੰਤਰ ਵਾਹਿਗੁਰੂ ਰੂਪੀ 'ਜੋਤ' ਦੇ ਦਰਸ਼ਨ ਹਨ, ਇਥੇ ਪਹੁੰਚ ਕੇ ਸਦਾ ਹੀ ਦਿਨ (Eternal Day) ਹੈ—

*"ਅਹਿਨਿਸਿ 'ਜੋਤਿ' ਨਿਰੰਤਰ ਪੇਖੈ॥*
*ਆਨੰਦ ਰੂਪੁ ਅਨੂਪੁ-ਸਰੂਪਾ*
*ਗੁਰ ਪੂਰੈ ਦੇਖਾਇਆ॥*

*(ਮਾਰੂ ਮ: ੧, ਪੰਨਾ ੧੦੪੧)*

ਜੋ ਪ੍ਰਾਣੀ ਇਸ ਅਵਸਥਾ ਨੂੰ ਅੱਪੜਦੇ ਹਨ ਉਹ 'ਸਹਿਜ-ਰਸ' ਨੂੰ ਅਨੁਭਵ ਕਰਦੇ ਹੋਏ ਅਮਰ ਹੋ ਜਾਂਦੇ ਹਨ—

*"ਮਰੈ ਨਾਹੀ ਸਦ ਸਦ ਹੀ ਜੀਵੈ॥*
*ਅਮਰੁ ਭਇਆ ਅਬਿਨਾਸੀ ਥੀਵੈ॥*
*ਨਾ ਕੋ ਆਵੈ ਨਾ ਕੋ ਜਾਵੈ*
*ਗੁਰਿ ਦੂਰਿ ਕੀਆ ਭਰਮੀਜਾ ਹੇ॥"*

*(ਮਾਰੂ ਮ: ੫, ਪੰਨਾ ੧੦੭੪)*

*ਵਾਹ! ਵਾਹ! ਅਕਾਲ-ਕੋਠੜੀ! ਵਾਹ! ਵਾਹ!*
*ਵਾਹ! ਵਾਹ! ਪਰਮ-ਕੋਠੜੀ! ਵਾਹ! ਵਾਹ!*
*ਵਾਹ! ਵਾਹ! ਵਾਹਿਗੁਰੂ-ਦਰਸ਼ਨ! ਵਾਹ! ਵਾਹ!*

ਇਸ ਤੋਂ ਉੱਤੇ ਹੋਰ ਕੁਝ ਵੀ ਨਹੀਂ! ਪਰ ਵਾਹਿਗੁਰੂ-ਦਰਸ਼ਨ ਵਿੱਚ ਤਿੰਨ ਮੇਲਵੇਂ ਝਲਕਾਰੇ (Joint Supervision) ਆਉਂਦੇ ਹਨ—

(੧) ਓਅੰਕਾਰ-ਦਰਸ਼ਨ—ਜਦ ਸ੍ਰਿਸ਼ਟੀ ਦੀ ਉਤਪਦੀ ਭਾਸਦੀ ਹੈ; ਮਾਇਆ 'ਦਾਸੀ' ਬਣ ਕੇ ਅੱਗੇ ਕਾਰ ਕਰਦੀ ਹੈ ਤੇ 'ਕਾਲ' ਦੀ ਕਲਮ ਚਲਾਉਂਦੀ ਹੈ।

(੨) ਏਕੰਕਾਰ-ਦਰਸ਼ਨ—ਜਦ ਅਨੰਤ-ਸੰਸਾਰ (ਵਿਸ਼ਵ) ਇੱਕੋ 'ਨਾਮ' ਰੂਪੀ ਤਾਣੇ-ਬਾਣੇ ਵਿੱਚ ਪਰੋਇਆ ਹੋਇਆ ਭਾਸਦਾ ਹੈ।

(੩) ਨਿਰਾਕਾਰ-ਦਰਸ਼ਨ—ਜਿੱਥੇ ਜਾ ਕੇ ਸਭੋ ਅਕਾਰ 'ਨਿਰੰਕਾਰ' ਵਿੱਚ ਲੀਨ ਹੋ ਜਾਣ ਤੇ ਆਤਮਾ ਪ੍ਰਮਾਤਮਾ ਵਿੱਚ ਅਲੋਪ ਹੋ ਜਾਂਦਾ ਹੈ, ਸਰਗੁਣ ਵਿੱਚ

ਤੇ ਨਿਰਗੁਣ ਪਾਰਬ੍ਰਹਮ ਵਿੱਚ ਅਲੋਪ ਹੋ ਕੇ 'ਨੇਤ ਨੇਤ' ਨਿਰੰਕਾਰ ਹੀ ਰਹਿ ਜਾਂਦਾ ਹੈ।

ਇਨ੍ਹਾਂ ਤਿੰਨਾਂ ਝਲਕਾਰਿਆਂ ਦਾ ਸਮੁੱਚਾ ਸਾਂਝਾ-ਦਰਸ਼ਨ 'ਵਾਹਿਗੁਰੂ-ਦਰਸ਼ਨ' ਹੈ, ਤੇ ਇਸ ਦੇ ਸੰਬੋਧਕ ਚਿੰਨ੍ਹ (ਝਾਲਧਰ) 'ਵਾਹ! ਵਾਹ!' ਤੋਂ ਪਰੇ ਹੋਰ ਕੁਝ ਵੀ ਉਚੇਰਾ ਨਹੀਂ—

*'ਵਾਹ! ਵਾਹ! ਨਾਮ ਅਚਰਜ ਕੋ ਹੋਈ॥*
*ਅਚਰਜ ਤੇ ਪਰ ਉਕਤਿ ਨ ਕੋਈ॥'* *(ਨਾਨਕ ਪ੍ਰਕਾਸ਼)*

'ਵਾਹਿਗੁਰੂ-ਦਰਸ਼ਨ'[੧] ਦੇ ਝਲਕਾਰੇ ਬੇਅੰਤ ਹਨ ਜੋ ਕਥਨੀ ਬਦਨੀ ਤੋਂ ਬਾਹਰ ਹਨ। ਪਰ ਇਥੇ ਇੰਨਾ ਹੀ ਕਹਿਣਾ ਯੋਗ ਹੈ ਕਿ ਅੰਤਮ-ਕੋਠੜੀ ਤਾਂ 'ਅਕਾਲ-ਕੋਠੜੀ' ਹੀ ਹੈ। ਇਹੋ ਸਚਖੰਡ ਹੈ! ਇਥੇ ਹੀ ਨਿਰੰਕਾਰ-ਏਕੰਕਾਰ-ਓਅੰਕਾਰ ਰੂਪੀ ਵਾਹਿਗੁਰੂ ਦਾ ਨਿਹਚਲ ਥਾਂ ਹੈ!

× × × ×

ਉਪਰਲੇ ਲੇਖ ਵਿੱਚ ਅਸਾਂ ਕੋਠੀਆਂ ਤੇ 'ਕੋਠੜੀਆਂ' ਦਾ ਵਰਨਣ ਕੀਤਾ ਹੈ। ਇਸ ਦਾ ਭਾਵ ਇਹ ਹੈ ਕਿ ਇਹ ਸੱਤ-ਕੋਠੀਆਂ ਸਾਡੇ ਅੰਦਰ ਹੀ ਹਨ। ਜਿਉਂ-ਜਿਉਂ ਬਾਹਰ ਆਈਏ ਤਿਉਂ-ਤਿਉਂ ਅਸੀਂ ਸਥੂਲ, ਜੜ੍ਹ ਤੱਤਾਂ ਵੱਲ ਆਉਂਦੇ ਹਾਂ। ਜਿਉਂ-ਜਿਉਂ ਅੰਦਰ ਜਾਈਏ ਤਿਉਂ-ਤਿਉਂ ਸੂਖਮ ਤੋਂ ਸੂਖਮ ਪਰਮ ਤੱਤ ਵੱਲ ਜਾਂਦੇ ਹਾਂ ਤੇ ਅੰਤ ਨੂੰ ਨਿਰੰਕਾਰ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ ਜਿਨ੍ਹਾਂ ਦਾ ਰੂਪ-ਰੇਖ, ਚੱਕ੍ਰ ਚਿਹਨ ਕੋਈ ਨਹੀਂ। ਪਰ ਵਾਹਿਗੁਰੂ ਜੀ 'ਨੇਤਿ ਨੇਤਿ' ਹੋ ਕੇ ਵੀ ਅਕਾਲ-ਮੂਰਤ ਹਨ, ਭਾਵ ਉਨ੍ਹਾਂ ਦੀ ਹੋਂਦ (Existence) ਹੈ। ਜੇ ਸੂਖਮਤਾ ਵੱਲ ਜਾਈਏ ਤਾਂ ਮਾਨੋ ਅਸੀਂ ਇਕ ਘਾਟੀ ਤੋਂ ਟੱਪ ਦੂਜੀ ਉੱਚੀ ਆਤਮ-ਘਾਟੀ ਵੱਲ ਜਾ ਰਹੇ ਹਾਂ, ਪਰ ਜੇ ਆਪਣੇ ਅੰਦਰ ਵੱਲ ਜਾਈਏ ਤਾਂ ਮਾਨੋਂ ਅਸੀਂ ਇਕ ਕੋਠੀ ਵਿੱਚੋਂ ਲੰਘ ਕੇ ਦੂਜੀ ਵਿੱਚ ਤੇ ਦੂਜੀ ਵਿੱਚੋਂ ਤੀਜੀ...ਪਰਮ ਕੋਠੜੀ ਵਿੱਚ; ਮਾਨੋਂ ਕਿਸੇ ਪਹਾੜ ਦੀ ਕੰਦਰਾ ਵਿੱਚ ਜਾ ਰਹੇ ਹਾਂ। ਪਹਿਲੇ ਤਰੀਕੇ ਨਾਲ ਅਸੀਂ 'ਉਚਿਆਈ' ਦਾ ਅਲੰਕਾਰ ਬੰਨ੍ਹਦੇ ਹਾਂ, ਤੇ ਦੂਜੇ ਤਰੀਕੇ ਨਾਲ 'ਡੂੰਘਿਆਈ' ਦਾ, ਪਰ ਵਾਸਤਵ ਵਿੱਚ ਇਹ ਦੋ ਰਾਹ ਇਕ ਹੀ ਹਨ, ਅੱਖਰਾਂ ਦਾ ਹੀ ਹੇਰ ਫੇਰ ਹੈ, ਕਿਉਂਕਿ ਆਤਮਾ ਵਿੱਚ ਤਾਂ ਉੱਚਾਈ, ਡੂੰਘਾਈ, ਅੰਤ ਬੇਅੰਤ, ਆਦਿ ਅੰਤ, ਊਚ-ਨੀਚ, ਦਿਨ-ਰਾਤ, ਦੁੱਖ-ਸੁੱਖ, ਹਰਖ ਸੋਗ ਕੋਈ ਨਹੀਂ—

*ਨਾ ਇਹੁ[੨] ਬੂਢਾ ਨਾ ਇਹੁ ਬਾਲਾ॥*
*ਨਾ ਇਸੁ ਦੂਖੁ ਨਹੀ ਜਮ ਜਾਲਾ॥*

---

੧. ਇਸ 'ਦਰਸ਼ਨ' ਨੂੰ ਖੋਲ੍ਹਣ ਲਈ ਵੱਖ ਪੋਥੀ ਵਾਹਿਗੁਰੂ-ਦਰਸ਼ਨ ਲਿਖੀ ਜਾ ਰਹੀ ਹੈ।

੨. ਆਤਮਾ।

*ਨਾ ਇਹੁ ਬਿਨਸੈ ਨਾ ਇਹੁ ਜਾਇ॥*
*ਆਦਿ ਜੁਗਾਦੀ ਰਹਿਆ ਸਮਾਇ॥੧॥*
*ਨਾ ਇਸੁ ਉਸਨੁ[1] ਨਹੀ ਇਸੁ ਸੀਤੁ॥*
*ਨਾ ਇਸੁ ਦੁਸਮਨੁ ਨਾ ਇਸੁ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ॥*
*ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥੨॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥*
*ਇਹੁ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨਾ ਲਾਗੈ॥*
*ਘਟ ਘਟ ਅੰਤਰਿ ਸਦ ਹੀ ਜਾਗੈ॥੩॥*
*ਤੀਨਿ ਗੁਣਾ ਇਕ ਸਕਤਿ ਉਪਾਇਆ॥*
*ਮਹਾ ਮਾਇਆ ਤਾ ਕੀ ਹੈ ਛਾਇਆ॥*
*ਅਛਲ ਅਛੇਦ ਅਭੇਦ ਦਇਆਲ॥*
*ਦੀਨ ਦਇਆਲ ਸਦਾ ਕਿਰਪਾਲ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ॥*
*ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥*

*(ਗੋਂਡ ਮ: ੫, ਪੰਨਾ ੮੬੮)*

ਇਹ ਅੰਤਰ-ਆਤਮਾ ਸਾਡਾ ਸਾਖੀ-ਪੁਰਖ ਹੈ, ਨਾਲੇ ਕਰਤਾ-ਪੁਰਖ ਹੈ। ਇਹੋ ਲੱਭਣ ਟੁਰੇ ਸਾਂ ਤੇ ਇੱਥੇ ਹੀ ਆ ਕੇ ਫ਼ਲਾਸਫ਼ੀ ਤੇ ਸਾਧਨਾ ਦਾ ਅੰਤ ਹੈ। ਅੱਗੇ ਟੇਬਲ ਵਿੱਚ ਇਨ੍ਹਾਂ ਸੱਤ-ਕੋਠੀਆਂ ਦਾ ਸੰਖੇਪ ਹਾਲ ਦਿੱਤਾ ਹੈ ਤੇ ਨਾਲ ਹੀ ਦੱਸਿਆ ਹੈ ਕਿ ਅਗਿਆਨ ਅਵਸਥਾ ਵਿੱਚ ਇਨ੍ਹਾਂ ਦੇ ਕੀ ਨਾਮ ਹਨ ਤੇ ਗਿਆਨ ਅਵਸਥਾ ਵਿੱਚ ਕੀ ਹਨ—

**ਨੋਟ**—ਅੱਗੇ ਚਿੱਤ੍ਰ ਵਿੱਚ (੧-੫) ਵਿੱਚ ਹਉਮੈਂ ਦਾ ਜ਼ੋਰ ਹੈ। (੬) ਵਿੱਚ ਮਾਇਆ ਦਾ ਜ਼ੋਰ ਹੈ ਤੇ (੭) ਵਿੱਚ ਨਿਰੋਲ ਪੁਰਖੁ ਵਾਹਿਗੁਰੂ ਹੈ।

---

੧. ਗਰਮੀ।

# (PSYCHIC MAN & SPIRIT)

| | | ਨੰ. | ਕੋਠੀ ਦਾ ਨਾਂ | ਅਗਿਆਨ ਅਵਸਥਾ ਦੇ ਨਾਮ | ਗਿਆਨ ਅਵਸਥਾ ਵਿੱਚ ਨਾਮ | ਨੋਟ |
|---|---|---|---|---|---|---|
| Body | ਸਥੂਲ | ੧. | ਤਨ-ਮਈ ਕੋਠੀ | ਭਰਮ-ਗੜ੍ਹ ਕਾਇਆ ਨਗਰ | ਆਤਮ-ਗੜ੍ਹ ਹਰਿ ਮੰਦਰ | ਨੌ ਗਲਕਾਂ ਦਸ ਇੰਦਰੇ ਤੇ ਪੰਜ ਤੱਤ ਇਸ ਵਿੱਚ ਹਨ। |
| Psychic Base | | ੨. | ਪ੍ਰਾਣ-ਮਈ ਕੋਠੀ | ਹਵਾ-ਫ਼ਕਨੀ ਜਾਂ ਖੱਲਾ | 'ਭਉ-ਖੱਲਾ' | ਪ੍ਰਾਣ ਦੀ ਪੰਜ ਕਿਸਮ ਦੀ ਕਈ ਮੰਨਦੇ ਹਨ। |
| | ਅਤੀ ਸੂਖਮ | ੩. | ਮਨ-ਮਈ ਕੋਠੀ | ਫੀਲ, ਕਾਂ 'ਅਰੁਣ' | ਕੀਟੀ, ਹੰਸ, ਧਵਲ, ਧਰਮ | ਨਿੰਮਰਤਾ; ਅਗਿਆਨ ਤੋਂ ਗਿਆਨ, ਦੁੱਖ ਸੁੱਖ ਤੋਂ ਪਰਮ ਸੁੱਖ |
| | ,, | ੪. | ਮੱਤ-ਮਈ ਕੋਠੀ | 'ਕੁਬਜਾਂ' 'ਦੁਰਮਤ' | 'ਸਿੱਧੀ', ਗੁਰਮਤ | ਦੁਰਮਤ ਤੋਂ ਗੁਰਮਤ |
| | ,, | ੫. | ਮੈਂ-ਮਈ ਕੋਠੀ | ਕੰਸ, ਰਾਵਣ | 'ਕਛੂਆ' 'ਸੋਮ-ਸਰ' | 'ਕਛੂਆ' ਹਉਮੈਂ ਸਮੇਟਣ ਵਾਲਾ ਹੈ=ਧਿਆਨ |
| | ਅਤਿਅੰਤ ਸੂਖਮ | ੬. | ਕਾਲ-ਮਈ ਕੋਠੀ (ਦ੍ਰੋਪਦੀ ਵਾਲੀ) | ਜੰਮ (ਮੁਗ਼ਲ) 'ਸਰਪਣੀ' ਕਾਲੀਨਾਗ | 'ਰਾਮ' 'ਗਰੁੜ' | ਮਾਇਆ ਜਾਂ ਦ੍ਰੋਪਦੀ ਇਸ ਅੰਦਰ ਹੈ। |
| Spirit | ਨਿਰੰਕਾਰ ਵਾਹਿਗੁਰੂ | ੭. | ਅਕਲ ਕੋਠੜੀ (ਪਰਮ ਕੋਠੜੀ) | ਜੀਵ-ਆਤਮਾ | ਪਰਮਾਤਮਾ; 'ਸਚ ਖੰਡ' | (੧) ਨਾਮ ਇਥੇ ਹੀ ਹੈ। (੨) ਸਚ ਖੰਡ ਇਥੇ ਹੀ ਹੈ। |

ਆਉ ਹੁਣ ਅਸੀਂ ਪਿੱਛੇ ਮੁੜ ਕੇ ਤੱਕੀਏ ਤੇ ਇਸ ਗੱਲ ਦਾ ਉੱਤਰ ਲੱਭੀਏ ਕਿ

*'ਬਸਤ੍ਰ ਛੀਨਤ ਦ੍ਰੋਪਦੀ ਰਖੀ ਲਾਜ॥'*

ਵਾਲੀ ਪਰਮ-ਘੁੰਡੀ ਦਾ ਕੀ ਤਤ੍ਰ ਭਾਵ ਹੈ। ਪਾਠਕਾਂ ਨੂੰ ਪਤਾ ਹੀ ਹੈ ਕਿ ਦ੍ਰੋਪਦੀ ਪੰਜਾਂ-ਭਰਾਵਾਂ ਦੀ ਸਾਂਝੀ ਵਹੁਟੀ ਸੀ। ਇਸ ਤੋਂ ਹੀ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਦ੍ਰੋਪਦੀ ਪ੍ਰਕਿਰਤੀ (ਮਾਇਆ) ਵਾਸਤੇ ਇਕ ਤਸਵੀਰ ਜਾਂ ਫ਼ੋਟੋ ਹੈ ਜੋ ਪੰਜਾਂ ਤੱਤਾਂ (ਪਾਂਡਵਾਂ) ਨਾਲ ਵਿਆਹੀ ਹੋਈ ਹੈ। ਨਹੀਂ ਤਾਂ ਕੌਣ ਐਸਾ ਸ਼ਖ਼ਸ ਹੈ ਜੋ ਅਜਿਹੀ 'ਇਸਤਰੀ' ਦੀ ਪੂਜਾ ਕਰੇ ਜਿਸ ਦੇ ਪੰਜ ਖ਼ਾਵੰਦ ਸਨ। ਦੋ ਖ਼ਾਵੰਦਾਂ ਵਾਲੀ ਇਸਤ੍ਰੀ ਨੂੰ ਵੀ ਅਸੀਂ ਦੁਹਾਗਣ ਹੀ ਆਖਦੇ ਹਾਂ, ਫਿਰ ਪੰਜਾਂ ਖ਼ਾਵੰਦਾਂ ਵਾਲੀ ਇਸਤ੍ਰੀ ਦੀ ਪੂਜਾ ਕਿਉਂ? ਨਹੀਂ, ਨਹੀਂ, ਤੱਤ-ਵੇਤਾ ਸੱਜਣ ਇਸ ਗੱਲ ਨੂੰ ਭਲੀ ਭਾਂਤ ਸਮਝਦੇ ਹਨ ਕਿ ਦ੍ਰੋਪਦੀ ਇੱਥੇ ਮਾਇਆ ਦਾ ਰੂਪ ਹੈ ਤੇ ਕ੍ਰਿਸ਼ਨ 'ਆਤਮਾ' ਦਾ ਰੂਪ ਹੈ। ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਦ੍ਰੋਪਦੀ ਦੇ ਚੀਰ ਹਰਨ ਵੇਲੇ ਉਹ ਕਿਹੜੀ 'ਸਾੜ੍ਹੀ' ਸੀ ਜੋ ਖ਼ਤਮ ਹੋਣ ਵਿੱਚ ਹੀ ਨਹੀਂ ਸੀ ਆਉਂਦੀ? ਜਿਨ੍ਹਾਂ ਪਾਠਕਾਂ ਨੇ ਉਪਰਲੀਆਂ ਕੋਠੀਆਂ ਦਾ ਹਾਲ ਗਹੁ ਨਾਲ ਪੜ੍ਹਿਆ ਹੈ, ਉਨ੍ਹਾਂ ਨੂੰ ਪਤਾ ਹੈ ਕਿ 'ਬਾਹਰਲੇ-ਬਸਤਰ' ਤਾਂ ਪ੍ਰਾਣ, ਮਨ, ਚਿਤ, ਬੁਧ, ਅਹੰਕਾਰ ਹਨ ਤੇ ਇੱਥੇ ਤੱਕ ਹੀ ਜੀਵ-ਮਾਤਰ ਦੀ ਗੱਮਤਾ ਹੈ। ਦੁਸ਼ਟ 'ਦੁਸ਼ਾਸਨ' (ਮਨਮੁਖ) ਦਾ ਜ਼ੋਰ ਇੱਥੇ ਤੱਕ ਹੀ ਹੈ, ਭਾਵ ਹਉਮੈਂ-ਕੋਠੀ ਤੱਕ। ਇਸ ਤੋਂ ਉਪਰੰਤ ਕੀ ਹੈ? ਅਸੀਂ ਉਪਰ ਦੇਖ ਆਏ ਹਾਂ ਕਿ ਇਸ ਦੇ ਉਪਰੰਤ 'ਕਾਲ-ਕੋਠੀ' ਹੈ ਭਾਵ ਕਾਲ (Time) ਦੀ ਹੀ ਲੰਮੀ 'ਸਾੜ੍ਹੀ' ਹੈ ਜੋ ਭੂਤ, ਭਵਿੱਖਤ, ਵਰਤਮਾਨ ਵਿੱਚ ਇਕ-ਰਸ ਬੇਅੰਤ (Infinite) ਚਲੀ ਜਾਂਦੀ ਹੈ। ਇਹ ਉਹ ਸੂਖਮ-ਸਾੜ੍ਹੀ ਹੈ ਜਿਸ ਨਾਲ ਮਾਇਆ-ਮਾਤਾ ਨੇ ਆਪਣਾ ਨੰਗੇਜ ਢਕਿਆ ਹੋਇਆ ਹੈ। ਇਹ ਅਖ਼ੀਰਲਾ ਚੀਰ (ਕੱਪੜਾ) ਹੈ ਜਿਸ ਨੂੰ ਹਰਨਾ ਇਕ ਮਨਮੁਖ (ਦੁਸ਼ਾਸਨ ਜਾਂ ਦੁਰਯੋਧਨ) ਵਾਸਤੇ ਅਤਿਅੰਤ ਮੁਸ਼ਕਲ ਹੈ। ਇਹ ਪਰਦਾ ਮਾਇਆ ਨੂੰ ਕਿਸ ਦਿੱਤਾ ਹੈ ? ਹਾਂ ਜੀ, ਇਹ ਪੜਦਾ ਜਾਂ ਢਕਣਾ ਉਸ ਵਾਹਿਗੁਰੂ ਜੀ ਨੇ ਮਾਇਆ ਨੂੰ ਆਪ ਹੀ ਦਿੱਤਾ ਹੈ। ਕਿਸ ਵਾਹਿਗੁਰੂ ਨੇ? ਜੋ ਆਪ

*'ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ॥'*

ਹੈ, ਜੋ ਕਾਲ ਤੋਂ ਵੀ ਉਪਰੰਤ ਅਕਾਲ ਪੁਰਖ ਹੈ ਤੇ 'ਅਕਾਲ-ਕੋਠੜੀ' ਵਿੱਚ ਰਹਿੰਦਾ ਹੈ।

ਤਾਂ ਪਤਾ ਲੱਗਾ ਕਿ ਦ੍ਰੋਪਦੀ ਦੇ ਚੀਰ ਹਰਨ ਵਾਲੀ ਕਹਾਣੀ ਸਾਨੂੰ ਉਸ ਅਖ਼ੀਰਲੀ ਅਵਸਥਾ ਵੱਲ ਖਿੱਚਦੀ ਹੈ ਜਿੱਥੇ 'ਕਾਲ' (Time) ਦਾ ਫੈਲਾਓ ਹੈ, ਜਿੱਥੋਂ ਬੇਅੰਤ ਜੁਗ (ਸਤਜੁਗ, ਤਰੇਤਾ, ਦੁਆਪਰ, ਕਲਜੁਗ ਆਦਿ) ਪੈਦਾ ਹੋਏ

ਹਨ ਤੇ ਜਿਸ ਕਾਲ ਦੀ ਲਪੇਟ ਵਿੱਚ ਸਭ ਕੁਦਰਤ ਹੈ। ਪਰ ਕੀ 'ਕਾਲ' ਰੂਪੀ ਸਾੜ੍ਹੀ ਨੂੰ ਚੀਰ ਕੇ ਕੋਈ ਪ੍ਰਾਣੀ ਅੰਦਰ ਜਾ ਸਕਦਾ ਹੈ ਤੇ ਪ੍ਰਤੱਖ (ਨੰਗੇਜ) ਦਾ ਦਰਸ਼ਨ ਕਰ ਸਕਦਾ ਹੈ? ਕਿਉਂ ਨਹੀਂ!.......ਪਰ ਦੁਸ਼ਟ ਆਤਮਾ ਨਹੀਂ, ਸਿਰਫ਼ ਉਹ ਗੁਰਮੁਖ ਉਥੇ ਜਾ ਸਕਦਾ ਹੈ ਜੋ ਆਪਣਾ 'ਪੁਰਖ' ਭਾਵ ਛੱਡ ਕੇ 'ਨਾਰਿ ਨ ਪੁਰਖੁ ਨ ਪੰਖਣੂ (Neuter) ਭਾਵ ਧਾਰਦਾ ਹੈ, ਭਾਵ ਸਵੱਛ ਆਤਮਾ-ਰੂਪ ਹੋ ਜਾਂਦਾ ਹੈ।

ਦ੍ਰੋਪਦੀ (ਮਾਇਆ) ਕਿਸ ਆਸਰੇ ਬਚੀ ਹੋਈ ਹੈ? ਉੱਤਰ ਹੈ—

*"ਸਿਮਰਨ ਦ੍ਰੋਪਦੀ-ਸੁਤ ਉਧਰੀ॥"*

ਭਾਵ 'ਸਿਮਰਨ' ਦੇ ਆਸਰੇ ਮਾਇਆ ਦਾ ਨੰਗੇਜ ਵੀ ਕਾਲ-ਰੂਪੀ ਰੇਸ਼ਮੀ-ਸਾੜ੍ਹੀ ਨਾਲ ਢਕਿਆ ਹੋਇਆ ਹੈ। ਸਖੀ-ਸਹੇਲੜੀਓ! ਆਓ ਆਓ! ਤੇ ਸਿਮਰਨ-ਰਸ ਨਾਲ ਗੁੱਟ ਹੋ ਕੇ ਦ੍ਰੋਪਦੀ ਵਾਂਗੂ ਬੇਅੰਤ-ਸਾੜ੍ਹੀ ਵਿੱਚ ਜਾਓ।

ੴ ਸਤਿਗੁਰ ਪ੍ਰਸਾਦਿ

# ੲ

# ਗੁਰਮਤ ਦੀ ਨੀਂਹ !
# ਕਰਮ-ਕਾਂਡ ਕਿ ਗਿਆਨ-ਕਾਂਡ ?
# ਸਹਿਜ-ਅਵਸਥਾ !!

## ਕਾਂਡ ੧੩-੧੫

ਭਾਵੇਂ ਗੁਰਮਤਿ ਵਿੱਚ ਸ੍ਰੇਸ਼ਟ ਕਰਮ ਤੇ ਉੱਦਮ ਮੁਖੀ ਹਨ, ਮੁਕਤੀ ਕਰਮ ਕਰਨ ਵਿੱਚ ਵੀ ਨਹੀਂ। ਮੁਕਤੀ ਦੀ ਜੁਗਤੀ 'ਨਾਮ' ਨੂੰ ਅਨੁਭਵ ਕਰਨ ਵਿੱਚ ਹੈ ਤੇ 'ਅਬਚਲੀ-ਜੋਤ' ਨਾਲ ਇਕਮਿਕ ਹੋ ਕੇ ਵਾਹਿਗੁਰੂ ਜੀ ਨਾਲ ਅਭੇਦ ਹੋਣਾ ਹੈ। ਤਦ ਫਿਰ ਇਹੋ ਸੰਸਾਰ ਬੈਕੁੰਠ ਜਾਂ ਸਚ-ਖੰਡ ਬਣ ਜਾਂਦਾ ਹੈ। ਬੈਕੁੰਠ ਕੋਈ ਥਾਂ ਨਹੀਂ, ਇਹੋ ਤਾਂ ਅਧਿਆਤਮਿਕ-ਅਵਸਥਾ (Spiritual Phase) ਹੈ।

ਪਰ 'ਨਾਮ' ਅਨੁਭਵ ਕਰਕੇ ਅਸੀਂ ਸੰਸਾਰ ਨੂੰ ਛੱਡ ਕੇ ਦੁਰੇਡੇ ਨਹੀਂ ਹੋ ਜਾਣਾ, ਸਗੋਂ ਹੁਣ ਗੱਜ ਵੱਜ ਕੇ ਦਸਾਂ ਨਹੁੰਆਂ ਦੀ ਕਾਰ ਕਰਨੀ ਹੈ। 'ਹੱਥ ਕਾਰ ਵਲ ਦਿਲ ਯਾਰ ਵੱਲ' ਇਹ ਗੁਰਸਿੱਖੀ ਦੀ ਗੁੜ੍ਹਤੀ ਹੈ। ਇਸੇ ਸ਼ੁੱਧ-ਅਧਿਆਤਮਿਕ ਅਵਸਥਾ ਦੀ ਟੀਸੀ ਸਹਿਜ ਅਖਵਾਉਂਦੀ ਹੈ।

# ੧੩

# ਕੀ ਕਰਮਾਂ ਉਪਰ ਮੁਕਤੀ ਹੈ ?

## ਸਨਕਾਦਿਕ ਕੌਣ ਹਨ ?

*(੧) "ਕਰਮ ਸੁ-ਕਰਮ ਕਰਾਏ ਆਪੇ*
*ਇਸੁ ਜੰਤੈ ਵਸਿ ਕਿਛੁ ਨਾਹਿ॥"*

*(੨) "ਚੂਕਾ ਭਾਰਾ ਕਰਮ ਕਾ ਹੋਇ ਨਿਹਕਰਮਾ॥" (ਮਾਰੂ ਮ: ੫, ਪੰਨਾ ੧੦੦੨)*

ਜੇ ਕੋਈ ਮੇਰੇ ਕੋਲੋਂ ਪੁੱਛੇ ਕਿ ਜੁਗ-ਪਲਟਾਉ (Revolutionary) ਤਬਦੀਲੀ ਲੇਖਕ ਦੇ ਖ਼ਿਆਲਾਂ ਵਿੱਚ ਕੀ ਆਈ ਹੈ ਤਾਂ ਮੈਂ ਝਟ-ਪਟ ਇਹ ਆਖਾਂਗਾ ਕਿ ਹੁਣ ਮੈਨੂੰ ਇਸ ਗੱਲ ਦੀ ਸੋਝੀ ਹੋ ਗਈ ਹੈ ਕਿ ਨਿਰੇਪੁਰੇ ਕਰਮਾਂ-ਧਰਮਾਂ ਵਿੱਚ ਮੁਕਤੀ ਨਹੀਂ, ਮੁਕਤੀ ਤਾਂ ਤਦ ਹੈ ਜੇ ਪ੍ਰਾਣੀ ਇਨ੍ਹਾਂ ਕੰਡਿਆਂ ਦੀ ਵਾੜੀ ਤੋਂ ਨਿਕਲ ਕੇ ਗੁਰਮਤ ਦੇ ਗਾਡੀ ਰਾਹ ਉਪਰ ਆਵੇ ਤੇ ਹੁਕਮਾਂ ਦੀ ਕਾਰ ਕਰੇ। ਸਕੂਲ, ਕਾਲਜ ਵਿੱਚ ਮੈਂ ਪੜ੍ਹਿਆ ਸੀ ਕਿ ਕਰਮ ਹੀ ਸਭ ਕੁਝ ਹਨ-'ਜਿਹਾ ਕਰਨਾ ਤਿਹਾ ਭਰਨਾ।' (As you sow so shall you reap)। ਇਹ ਤਾਂ ਇਕ ਸੁਨਹਿਰੀ ਅਸੂਲ ਹੈ, ਇਸ ਵਿੱਚ ਕੋਈ ਸ਼ੱਕ ਨਹੀਂ, ਪਰ ਕੀ ਸਾਡੀ ਮੁਕਤੀ ਸਿਰਫ਼ ਕਰਮਾਂ ਨਾਲ ਹੈ? ਵਕਤ ਸੀ ਜਦ ਮੈਂ ਇਹ ਆਖਣ ਵਾਸਤੇ ਤਿਆਰ ਸੀ ਕਿ ਹਾਂ ਜੀ, ਮੁਕਤੀ ਦਾ ਨਿਰਭਰ ਸਿਰਫ਼ ਕਰਮਾਂ ਉਪਰ ਹੀ ਹੈ, ਪਰ ਹੁਣ ਮੇਰੇ ਖ਼ਿਆਲਾਂ ਵਿੱਚ ਇਕ ਅਜੀਬ ਤਬਦੀਲੀ ਆਈ ਹੈ ਤੇ ਇਹ ਪ੍ਰਤੀਤ ਹੁੰਦਾ ਹੈ ਕਿ ਸੁਕਰਮ ਕੁਕਰਮ (ਪਾਪ-ਪੁੰਨ) ਤਾਂ ਮਨ ਗੱਡੀ ਦੇ ਦੋ ਪਹੀਏ ਹੀ ਹਨ, ਗੱਡੀ ਨੂੰ ਅਗਾਂਹ ਖਿੱਚਣ ਵਾਲੀ ਸ਼ਕਤੀ ਤਾਂ ਕੋਈ ਹੋਰ ਹੈ; ਭਾਵੇਂ ਪੈਟਰੋਲ, ਭਾਵ ਜਾਂ ਘੋੜਾ ਘੋੜੀ ਹੋਵੇ। ਮੇਰਾ ਭਾਵ ਇਹ ਹੈ ਕਿ ਪਾਪ ਪੁੰਨ ਵੀ ਆਪਣੀ ਥਾਂ ਗੱਡੀ ਨੂੰ ਟੁਰਨ ਵਿੱਚ ਮਦਦ ਦਿੰਦੇ ਹਨ। ਪਰ ਗੱਡੀ ਨੂੰ ਅੱਗੇ ਖਿੱਚਣ ਵਾਲੀ ਕਲਾ ਕੋਈ ਹੋਰ ਹੀ ਹੈ ਤੇ ਜਦ ਤੱਕ ਇਸ ਉਪਰਲੀ ਅਗੰਮੀ ਤਾਕਤ (Mysterious Force) ਦਾ ਅਨੁਭਵ ਨਾ ਹੋਵੇ ਤਦ ਤੱਕ ਮੁਕਤੀ ਦਾ ਦਰ ਸਾਡੇ ਕੋਲੋਂ ਕ੍ਰੋੜਾਂ-ਕ੍ਰੋੜਾਂ ਕੋਹ ਦੂਰ ਹੈ। ਇਹ ਵੱਖਰੀ, ਅੱਡਰੀ, ਉਚੇਰੀ ਸੱਤਾ, ਇਹ ਗੁੱਝੀ ਤਾਕਤ ਮੈਨੂੰ ਹੌਲੀ-ਹੌਲੀ ਪ੍ਰਤੀਤ ਹੋਈ ਜਿਸ ਨੇ ਕਰਮਾਂ ਦੀ ਵਾੜੀ ਨੂੰ ਦਾਤਰੀ ਨਾਲ ਕੱਟ ਮੈਨੂੰ ਨਿਜ-ਘਰ ਵਿੱਚ ਵੜਨ ਦਿੱਤਾ। ਇਹ ਦੱਸਣਾ ਮੁਸ਼ਕਲ ਨਹੀਂ ਕਿ ਇਸ ਨਵੇਂ ਵਿਸ਼ਵਾਸ, ਨਿਸ਼ਕਾਮ ਕੰਮ ਨੂੰ ਹਿਰਦੇ ਦੀ ਫੁਲਵਾੜੀ ਵਿੱਚ ਵਸਾਉਣ ਵਾਲਾ ਖ਼ਾਸ ਮਾਲੀ ਕੌਣ ਸੀ! ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਸ੍ਰੀ-ਮਦ ਭਗਵਤ-ਗੀਤਾ

ਨਹੀਂ ਸੀ, ਇਹ ਗੁਰਬਾਣੀ ਦੀ ਮਿੱਠੀ ਜਾਦੂ-ਲੇਖਣੀ ਸੀ ਜਿਸ ਨੇ ਹੌਲੇ-ਹੌਲੇ ਮੇਰੇ ਹਿਰਦੇ ਦੇ ਕੰਡਿਆਂ ਦੀ ਵਾੜੀ ਨੂੰ ਕੱਟਿਆ ਤੇ ਅਸਲੀਅਤ ਵੱਲ ਖਿੱਚਿਆ। ਸ਼ਬਦ ਤਾਂ ਅਨੇਕ ਹਨ, ਪਰ ਦੋ ਇਕ ਅਜਿਹੇ ਦੱਸੇ ਜਾ ਸਕਦੇ ਹਨ ਜਿਨ੍ਹਾਂ ਨੇ ਮੈਨੂੰ ਕਰਮ-ਫ਼ਲਾਸਫ਼ੀ (ਜੋ ਵਾਸਤਵ ਵਿੱਚ ਗੁੱਝੀ ਨਾਸਤਕਤਾ ਹੈ) ਤੋਂ ਖਿੱਚ ਕੇ 'ਹੁਕਮ' ਰੂਪੀ ਸਚ-ਖੰਡ ਵੱਲ ਲਿਆਂਦਾ। ਮੈਨੂੰ ਯਾਦ ਹੈ ਕਿ ਕੋਈ ਸੱਜਣ ਮੇਰੇ ਕੋਲੋਂ ਪੁੱਛਦਾ ਹੁੰਦਾ ਸੀ ਕਿ ਭਾਈ, ਅਮਕੇ ਨੂੰ ਫਲਾਣੀ ਪਦਵੀ ਕੀਕਣ ਮਿਲੀ ਹੈ। ਤਾਂ ਮੈਂ ਤੋਤੇ ਵਾਂਙ ਝੱਟ ਆਖਦਾ ਹੁੰਦਾ ਸਾਂ, 'ਪਿਛਲੇ ਜਨਮ ਵਿੱਚ ਇਸ ਨੇ ਕੋਈ ਚੰਗਾ ਕੰਮ ਕੀਤਾ ਹੋਵੇਗਾ, ਉੱਦਮ ਤੇ ਤਪ ਕੀਤਾ ਹੋਵੇਗਾ ਤਾਂ ਇਸ ਮੁਰਾਤਬੇ ਉਪਰ ਉਹ ਇਸ ਜਨਮ ਵਿੱਚ ਅੱਪੜਿਆ ਹੈ।' ਇਹ ਗੱਲ ਵੀ ਸੱਚ ਹੈ ਕਿ ਇਸ ਜਨਮ ਦਾ ਬੀਜ ਅਸੀਂ ਪਿਛਲਾ ਜਨਮ ਦੱਸਦੇ ਹਾਂ ਤੇ ਉਸ ਦਾ ਬੀਜ ਉਸ ਤੋਂ ਪਿਛਲਾ ਜਨਮ। ਇਸ ਤਰ੍ਹਾਂ ਅਰਬਦ-ਨਰਬਦ ਸਮਾਂ ਟੱਪਕੇ ਉੱਥੇ ਆ ਪੁੱਜਦੇ ਹਾਂ ਜਿੱਥੇ ਅਸੀਂ ਆਪਣੇ ਆਪ ਨੂੰ ਇਹ ਪੁੱਛਣ ਜੋਗ ਸਮਝਦੇ ਹਾਂ ਕਿ 'ਪਹਿਲੋਂ' ਪਹਿਲ ਪ੍ਰਿਥਵੀ ਕੀਕਣ ਪੈਦਾ ਹੋਈ। ਹੁਣ ਜੇ ਆਖੀਏ ਕਿ ਪੂਰਬਲੇ ਕਰਮਾਂ ਕਰਕੇ ਹੋਈ, ਜੀਕਣ ਸਾਡੇ ਆਰੀਆ ਸਮਾਜੀ ਭਰਾ ਆਖਦੇ ਹਨ, ਤਾਂ ਅਸੀਂ ਉਸੇ ਗੋਰਖ ਧੰਦੇ ਵਿੱਚ ਫਸ ਜਾਂਦੇ ਹਾਂ ਜਿਸ ਵਿੱਚ ਅਨੇਕਾਂ ਸੱਜਣ ਫਸੇ ਹੋਏ ਹਨ। ਕੀ ? ਕੁਕੜੀ ਪਹਿਲੋਂ ਹੋਈ ਜਾਂ ਕੁਕੜੀ ਦਾ ਅੰਡਾ ? ਜੇ ਕੁਕੜੀ ਅੰਡੇ ਤੋਂ ਹੋਈ ਤਾਂ ਫਿਰ ਅੰਡਾ ਕਿਸ ਥੀਂ ਹੋਇਆ ? ਜੇ ਅੰਡਾ ਕੁਕੜੀ ਥੀਂ ਜੰਮਿਆ, ਤਾਂ ਉਹ ਜੰਮਣ ਵਾਲੀ ਪਹਿਲੀ ਕੁਕੜੀ ਕਿਹੜੀ ਸੀ ? ਇਹ ਇੱਕ ਐਸਾ ਹੇਰ ਫੇਰ ਜਾਂ ਗੋਰਖ ਧੰਦਾ ਹੈ, ਕਿ ਇੱਥੇ ਜਾ ਕੇ ਅਕਲ ਕੰਮ ਨਹੀਂ ਕਰ ਸਕਦੀ, ਕਿਉਂਕਿ ਅਕਲ-ਰਾਣੀ ਦਾ ਰਾਜ ਤਾਂ ਹੇਠ ਹੇਠ ਹੀ ਹੈ। ਇਸੇ ਕਰਕੇ ਸਾਡੇ ਵੀਰ ਇੱਥੇ ਪੁੱਜ ਕੇ ਰਹਿ ਜਾਂਦੇ ਹਨ ਤੇ ਆਪਣੀ ਬੇ-ਸਮਝੀ ਨੂੰ ਢਕਣ ਲਈ ਆਖ ਛੱਡਦੇ ਹਨ, 'ਭਾਈ ਪ੍ਰਕਿਰਤੀ (ਮਾਇਆ) ਅਨਾਦੀ ਹੈ, ਕੁਕੜੀ ਅੰਡ ਤੋਂ ਹੋਈ, ਤੇ ਅੰਡਾ ਕੁਕੜੀ ਤੋਂ....ਅਨੰਤ ਤੱਕ—like recurring decimal—ਇੱਕ ਦੇ ਪਿੱਛੇ ਦੂਜਾ, ਇਹ ਦੱਸਣ ਦੀ ਲੋੜ ਨਹੀਂ ਕਿ ਕੌਣ ਪਹਿਲਾਂ ਹੋਇਆ।' ਹੁਣ ਭਾਵੇਂ ਉਹ ਸ਼ਤਰਮੁਰਗ ਵਾਂਙ ਆਪਣਾ ਸਿਰ ਲੁਕਾ ਕੇ ਆਪਣੇ ਚਿੱਤ ਨੂੰ ਥੋੜ੍ਹੀ ਦੇਰ ਲਈ ਸ਼ਾਂਤ ਕਰ ਲੈਣ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਬਚਾਅ ਲਿਆ ਹੈ, ਪਰ ਦੀਰਘ-ਦ੍ਰਿਸ਼ਟੀ ਵਾਲੇ ਇਸ ਗੋਰਖ ਧੰਦੇ ਨੂੰ ਵੇਖਕੇ ਡਰਦੇ ਨਹੀਂ ਸਗੋਂ ਇਸ ਨੂੰ ਵੇਖਕੇ ਉਨ੍ਹਾਂ ਨੂੰ ਉਸ ਵੱਡੇ ਗੁਰੂ-ਗੋਰਖ ਭਾਵ ਵਾਹਿਗੁਰੂ ਦੀ ਲੋੜ ਭਾਸਦੀ ਹੈ ਜਿਸ ਨੇ ਇਹ ਪ੍ਰਪੰਚ ਰੂਪੀ ਠਗਉਰੀ ਪਾਈ ਹੈ। ਲੇਖਕ ਇਸ ਅੰਡੇ-ਮੁਰਗੀ ਵਾਲੀ ਫ਼ਲਾਸਫ਼ੀ ਦੇ ਗੋਰਖ-ਧੰਦੇ ਵਿੱਚ ਫਸਿਆ ਹੋਇਆ ਇਕ ਕ੍ਰਿਪਾਲੂ ਵੀਰ ਜੀ ਪਾਸ ਗਿਆ ਤੇ ਇਉਂ ਪ੍ਰਸ਼ਨ ਕੀਤਾ, 'ਵੀਰ ਜੀ ਕੀ ਕਰਮਾਂ ਦਾ ਕਿਧਰੇ ਅੰਤ ਵੀ ਹੈ ਕਿ ਨਹੀਂ, ਜਾਂ ਇਹ ਕਰਮ ਸਾਨੂੰ ਜਿੰਨਾਂ ਭੂਤਾਂ ਵਾਂਗੂੰ ਰਾਤ-ਦਿਨ ਸਦਾ ਲਈ ਚਮੁੱਟੇ ਰਹਿਣਗੇ ?' ਉਸ ਵੇਲੇ ਲੇਖਕ ਦੇ ਦਿਲ ਦੀ

ਅਨੋਖੀ ਕਸ਼ਮਕਸ਼ ਵਾਲੀ ਹਾਲਤ ਸੀ। ਮਾਨੋਂ ਹਿਰਦਾ ਤਪਸ਼ ਵਿੱਚ ਸੀ ਤੇ ਸੁਆਂਤੀ ਬੂੰਦ ਵਾਸਤੇ ਡਾਢਾ ਤੜਫ਼ ਰਿਹਾ ਸੀ, ਜੀਕਣ ਚਾਤ੍ਰਕ ਤਰਸਦਾ ਹੈ। ਇਸ ਅੰਦਰਲੀ ਕਸ਼ਮਕਸ਼ ਵਿੱਚ, ਇਸ ਗੁੱਝੜੀ ਘੁੰਮਣ ਘੇਰੜੀ ਵਿੱਚ, ਮੇਰੇ ਕ੍ਰਿਪਾਲੂ ਵੀਰ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ—

*ਪ੍ਰਸ਼ਨ :— "ਜਬ ਕਛੁ ਨ ਸੀਓ ਤਬ ਕਿਆ ਕਰਤਾ*
*ਕਵਨ ਕਰਮ ਕਰਿ ਆਇਆ?"* *(ਪੰਨਾ ੭੪੮)*

*ਉੱਤਰ :— "ਅਪਨਾ ਖੇਲੁ ਆਪਿ ਕਰਿ ਦੇਖੈ*
*ਠਾਕੁਰਿ ਰਚਨੁ ਰਚਾਇਆ॥੧॥*
*ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ॥*
*ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ॥"*

*(ਸੂਹੀ ਮ: ੫, ਪੰਨਾ ੭੪੮)*

ਇਸ ਮਹਾਂ ਵਾਕ ਵਿੱਚ ਪਹਿਲਾ ਪ੍ਰਸ਼ਨ ਉਹ ਸੀ ਜੋ ਮੇਰੇ ਦਿਲ ਨੂੰ ਦੇਰ ਦਾ ਤੜਫ਼ਾ ਰਿਹਾ ਸੀ। ਕੀ? 'ਜਦ ਇਹ ਸ੍ਰਿਸ਼ਟੀ ਪਹਿਲੋਂ ਪਹਿਲ ਹੋਈ, ਭਾਵ ਜਦ ਕਿਸੇ ਨੇ ਵੀ ਕੁਝ ਨਹੀਂ ਕੀਤਾ ਹੋਇਆ ਸੀ। (ਜਬ ਕੁਛ ਨਾ ਸੀ) ਤਦ ਭਿੰਨ ਭੇਦ ਕੀਕਣ ਹੋਇਆ? ਹਾਂ ਜੀ, ਤਦ ਤਾਂ ਅਸੀਂ ਕੁਝ ਵੀ ਨਹੀਂ ਕੀਤਾ ਹੋਇਆ ਸੀ, ਫਿਰ ਕਿਉਂ ਕੋਈ ਦੁਰਲਭ ਮਨੁੱਖਾ-ਦੇਹੀ ਪਾ ਗਿਆ ਤੇ ਕੋਈ ਪਸ਼ੂ ਪੰਛੀ ਹੋ ਗਿਆ ?—

*"ਕਵਨ ਕਰਮ ਕਰਿ ਆਇਆ?"*

ਇਸ ਪ੍ਰਸ਼ਨ ਦਾ ਉੱਤਰ, ਜਿਹਾ ਕਿ ਮੈਂ ਉਪਰ ਦੱਸ ਆਇਆ ਹਾਂ, ਮੇਰੇ ਪਾਸ ਕੋਈ ਨਹੀਂ, ਪਰ ਗੁਰੂ ਮਹਾਰਾਜ ਜੀ ਨੇ ਆਪ ਹੀ ਮਹਾਂ-ਕ੍ਰਿਪਾਲਤਾ ਦੁਆਰਾ ਇਸ ਘੁੰਡੀ ਨੂੰ ਖੋਲ੍ਹਿਆ—

*"ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ॥"*

ਭਾਵ ਇਹ ਪ੍ਰਪੰਚ ਸਿਰਫ਼ ਕਰਮਾਂ ਕਰਕੇ ਹੀ ਨਹੀਂ ਸਗੋਂ ਵਾਹਿਗੁਰੂ ਜੀ ਦੀ ਇੱਕ ਆਪਣੀ ਗੁੱਝੜੀ-ਲੀਲ੍ਹਾ ਹੈ। ਹੁਣ ਜਦ ਗੱਲ ਵਾਹਿਗੁਰੂ ਜੀ ਦੇ 'ਹੁਕਮ' ਅਗੰਮੀ ਫ਼ੁਰਮਾਨ ਉਪਰ ਪਹੁੰਚ ਗਈ ਤਾਂ ਫਿਰ ਉੱਥੇ ਜਾ ਕੇ ਇਹ ਸੁਆਲ ਨਹੀਂ ਬਣਦਾ ਕਿ ਇਹ ਸ੍ਰਿਸ਼ਟੀ ਕਿਸ 'ਕਰਮ' ਕਰਕੇ ਬਣੀ, ਕਿਉਂਕਿ ਜਿਉਂ-ਜਿਉਂ ਵਾਹਿਗੁਰੂ ਜੀ ਨੂੰ ਭਾਇਆ, ਤਿਉਂ-ਤਿਉਂ ਹੁਕਮ ਵਰਤਾਇਆ—ਕਿਧਰੇ 'ਆਕਾਸ਼', ਕਿਧਰੇ ਪਾਤਾਲ, ਕਿਧਰੇ ਜੀਵ, ਕਿਧਰੇ ਜੜ੍ਹ ਆਦਿ। ਹੁਣ ਭਾਵੇਂ ਕਈ ਸੱਜਣਾਂ ਨੇ ਇਹ ਮਹਾਂ-ਵਾਕ ਅੱਗੇ ਅਨੇਕਾਂ ਵਾਰੀ ਪੜ੍ਹਿਆ ਹੋਵੇਗਾ, ਪਰ ਪਤਾ ਨਹੀਂ ਉਨ੍ਹਾਂ ਦੇ ਦਿਲਾਂ ਵਿੱਚ ਵੀ ਹੁਕਮ-ਦੀ-ਕਾਨੀ ਲੱਗੀ ਹੈ ਕਿ ਨਹੀਂ। ਪਰ ਇਸ ਪਵਿੱਤਰ ਵਾਕ ਨੇ ਮੇਰੇ ਹਿਰਦੇਂ ਉਪਰ ਤਾਂ ਅਣਿਆਲੇ ਤੀਰਾਂ ਜਾਂ ਬਿਜਲੀ ਵਾਲਾ ਕੰਮ ਕੀਤਾ ਜੋ ਅੱਗੇ ਲਿਖਿਆ ਹੈ—

*"ਗੁਰੁ ਸੁੰਦਰੁ ਮੋਹਨੁ ਪਾਇ ਕਰੇ*
*ਹਰਿ ਪ੍ਰੇਮ-ਬਾਣੀ ਮਨੁ ਮਾਰਿਆ॥*
*ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ*
*ਮਨ ਆਸਾ ਚਿੰਤ ਵਿਸਾਰਿਆ॥" (ਸੂਹੀ ਮ: ੪, ਪੰਨਾ ੭੭੬)*

ਇਸ ਅਣਿਆਲੇ ਤੀਰ ਨੇ ਮੇਰੇ ਹਿਰਦੇ ਭਰਮ-ਗੜ੍ਹ ਨੂੰ ਵਿੰਨ੍ਹਿਆ। ਮੈਨੂੰ ਇੰਝ ਪ੍ਰਤੀਤ ਹੋਇਆ ਜਿਸ ਤਰ੍ਹਾਂ ਇਹ ਤੀਰ ਇਕ ਪਾਸਿਓਂ ਵੜ ਕੇ ਦੂਜੇ ਪਾਸੇ ਤੋਂ ਨਿਕਲ ਗਿਆ ਹੈ, ਜੀਕਣ ਸਲੀਬ ਉਪਰ ਟੰਗੇ ਹੋਏ ਯਸੂ ਮਸੀਹ (Jesus Christ) ਨੂੰ ਬਰਛੀ ਨਾਲ ਸਿਪਾਹੀਆਂ ਨੇ ਵੇਧਿਆ ਸੀ ਜਾਂ ਜਿਸ ਤਰ੍ਹਾਂ ਭਾਈ ਮਨੀ ਸਿੰਘ ਜੀ ਨੂੰ ਜਰਵਾਣਿਆਂ ਨੇ। ਜਿਸ ਤਰ੍ਹਾਂ ਲਹੂ ਤੇ ਪਾਣੀ (Blood & Water) ਯਸੂ ਮਸੀਹ ਜੀ ਦੇ ਵਿੰਨ੍ਹਣੇ ਉਪਰੋਂ ਉਨ੍ਹਾਂ ਦੀ ਛਾਤੀ ਤੋਂ ਨਿਕਲਿਆ ਸੀ, ਠੀਕ ਉਸੇ ਤਰ੍ਹਾਂ 'ਨਾਮ' ਰੂਪੀ ਅੰਮ੍ਰਿਤ ਦਾ ਚਸ਼ਮਾ ਮੇਰੇ ਅੰਦਰੋਂ ਫੁੱਟ ਨਿਕਲਿਆ। ਆਹ! ਇਹ ਵੀ ਇੱਕ ਡਾਢਾ ਅਚੰਭਾ, ਅਲੌਕਿਕ, ਅਦਭੁੱਤ, ਦਿਲਚੀਰਵਾਂ, ਮਨ ਨੂੰ ਖੀਵਾ ਕਰਨ ਵਾਲਾ ਸਮਾਂ ਸੀ। ਮੇਰੇ ਪਾਸ ਉਹ ਅੱਖਰ ਨਹੀਂ ਕਿ ਇਸ ਨਵੇਂ ਫੁੱਟੇ ਸੋਮੇ ਦੇ ਗੁੱਝੇ ਭੇਦ ਸਿੱਧੇ ਅੱਖਰਾਂ ਵਿੱਚ ਖੋਲ੍ਹ ਕੇ ਦੱਸਾਂ ਇਸ ਕਰਕੇ ਦੋ ਇੱਕ ਅਲੰਕਾਰਾਂ ਦੁਆਰਾ ਆਪਣੀ ਹੌਲੀ ਹੋਈ, ਬਦਲਵੀਂ ਹਾਲਤ ਨੂੰ ਦੱਸਣ ਦੀ ਕੋਸ਼ਿਸ਼ ਕਰਾਂਗਾ।

ਮੈਨੂੰ ਇਹ ਪ੍ਰਤੀਤ ਹੁੰਦਾ ਸੀ ਕਿ ਇਸ ਅਣਿਆਲੇ ਤੀਰ ਦੇ ਲੱਗਣ ਤੋਂ ਪਹਿਲੋਂ ਮੈਂ ਆਪਣੇ ਸਿਰ ਉਪਰ ਇੱਕ ਵੱਡਾ ਬੋਝ-ਮਾਨੋਂ ਇੱਕ ਪਾਸੇ ਦੀ ਗਾਗਰ ਜਿੱਡਾ ਸਿਥਲ ਭਾਰ ਚੁੱਕੀ ਸੰਸਾਰ 'ਤੇ ਖੜ੍ਹੋਤਾ ਸਾਂ। ਹਾਂ ਜੀ, ਇਹ ਭਾਰ ਮਣ ਦੋ ਮਣ ਹੀ ਨਹੀਂ ਸੀ, ਇਹ ਮੈਨੂੰ ਸੈਂਕੜੇ ਹਜ਼ਾਰਾਂ, ਕਰੋੜਾਂ, ਮਣਾਂ ਦਾ ਭਾਰ ਸੀ। ਨਹੀਂ, ਬਲਕਿ ਇਉਂ ਭਾਸਦਾ ਸੀ ਕਿ ਸਾਰੀ ਪ੍ਰਿਥਵੀ, ਸਾਰਾ ਤ੍ਰਿਭਵਣ ਦਾ ਭਾਰ ਮੇਰੀ ਨਿੱਕੀ ਜਿਹੀ ਕੋਮਲ ਪਿੱਠ ਜਾਂ ਸਿਰ ਉੱਪਰ ਰਖਿਆ ਹੋਇਆ ਹੈ, ਤੇ ਇਸ ਵਾਰ ਹੇਠ ਮੇਰੀ ਧੌਣ ਕੁੱਬੀ ਹੋਈ ਜਾਂਦੀ ਹੈ। ਪਰ ਜਦ ਮੈਨੂੰ ਹੁਕਮੀ ਦਾ 'ਹੁਕਮ' ਰੂਪੀ ਅਣਿਆਲਾ-ਤੀਰ ਲੱਗਾ ਤਾਂ ਕੀ ਹੋਇਆ? ਇਹ ਕਿ ਮੈਨੂੰ ਇੰਝ ਪ੍ਰਤੀਤ ਹੋਇਆ ਜਿਸ ਤਰ੍ਹਾਂ ਕ੍ਰਿਪਾਲੂ ਗੁਰੂ-ਬਾਬੇ ਜੀ ਨੇ ਆਪਣਾ-ਹਸਤ-ਕਮਲ ਦੇ ਕੇ ਇਹ ਸਾਰਾ ਬੋਝ ਚੁੱਕ ਕੇ ਪਰੇ ਕਰ ਦਿੱਤਾ ਹੈ। ਹਾਂ ਜੀ, ਉਹ ਢਿੱਡਲ, ਪੋਟਲੀ, ਇਹ ਕਰਮਾਂ ਦਾ ਅਸਹਿ ਅਕਹਿ ਭਾਰ ਜੋ ਮੈਨੂੰ ਬ੍ਰਾਮਾ ਪ੍ਰੈੱਸ (Bramah Press) ਵਾਂਙ ਨਿਚੋੜ ਰਿਹਾ ਸੀ, ਮੇਰੇ ਸਿਰੋਂ ਲਹਿ ਗਿਆ ਤੇ ਮੈਂ ਉਸ ਬੋਝ ਨੂੰ ਪਰ੍ਹਾਂ ਸੁੱਟਕੇ ਨਿਹੰਗ, ਨਿਹਾਲ, ਸੁਖਾਲਾ ਹੋ ਗਿਆ। ਨਾਲੇ ਇਸ ਮਹਾਂਵਾਕ ਦੀ ਪੂਰੀ-ਪੂਰੀ ਸੋਝੀ ਹੋਈ—

*"ਜਉ ਲਉ ਮੇਰੋ ਮੇਰੋ ਕਰਤੋ*
*ਤਉ ਲਉ ਬਿਖੁ ਘੇਰੇ॥*

*ਮਨੁ ਤਨੁ ਬੁਧਿ ਅਰਪੀ ਠਾਕੁਰ ਕਉ*
*ਤਬ ਹਮ 'ਸਹਜਿ' ਸੋਏ॥੩॥*
*"ਜਉ ਲਉ ਪੋਟ[1] ਉਠਾਈ ਚਲਿਅਉ*
*ਤਉ ਲਉ ਡਾਨ ਭਰੇ॥*
*'ਪੋਟ' ਡਾਰਿ ਗੁਰੁ ਪੂਰਾ ਮਿਲਿਆ*
*ਤਉ ਨਾਨਕ ਨਿਰਭਏ॥"*

*(ਗਉੜੀ ਮ: ੫, ਪੰਨਾ ੨੧੪)*

ਹਾਂ ਜੀ, 'ਹੁਕਮ' ਦੇ ਅਨੁਭਵ ਕਰਨ ਉੱਪਰ ਕਰਮਾਂ ਵਾਲੀ ਉਹ ਤ੍ਰਿਭਵਣੀ ਛੱਟ 'ਕਰਮ ਪੋਟ' ਮੇਰੇ ਸਿਰ ਤੋਂ ਉਠ ਗਈ !! ਜਾਂ ਇਉਂ ਆਖੋ ਪਾਣੀ ਵਿੱਚੋਂ ਹੱਥ ਕੱਢ ਕੇ ਘੜਾ ਭਰ ਰਿਹਾ ਸਾਂ ਤੇ ਪਾਣੀ ਨੂੰ ਸਿਰ ਉਪਰ ਪਾ ਕੇ ਨਹਾ ਰਿਹਾ ਸਾਂ। ਜਿਤਨੀ ਵਾਰੀ ਘੜਾ ਉਪਰ ਚੁਕਦਾ ਸਾਂ ਉਤਨੀ ਹੀ ਵਾਰੀ ਮੈਨੂੰ ਖੇਚਲ ਤੇ ਤਕਲੀਫ਼ ਹੁੰਦੀ ਸੀ, ਭਰੇ ਘੜੇ ਦਾ ਬੋਝ ਮੇਰੀਆਂ ਬਾਹਵਾਂ ਤੇ ਧੌਣ ਉਪਰ ਪੈਂਦਾ ਸੀ। ਕਿਸੇ ਰਾਹ ਗੁਜ਼ਰੂ ਰਾਹਬਰ ਨੇ ਨ੍ਹਾਉਣ ਦੀ ਜੁਗਤੀ ਦੱਸੀ ਤੇ ਮੈਂ ਖੜੋਤਾ ਵੱਡ ਸਿਰ-ਮੂੰਹ ਪਾਣੀ ਵਿੱਚ ਪਾ ਟੁੱਭੀ ਮਾਰਕੇ ਨ੍ਹਾਉਣ ਲੱਗ ਪਿਆ। ਹਾਂ ਜੀ, ਫਿਰ ਇਸ ਤਲਾ ਦੇ ਅੰਦਰ ਭਰੇ ਘੜੇ ਦਾ ਵੀ ਬੋਝ ਨਾ ਰਿਹਾ। ਭਾਰ ਤਾਂ ਤਦ ਤਕ ਸੀ ਜਦ ਤੋੜੀ ਘੜਾ ਪਾਣੀ ਕੋਲੋਂ ਭਿੰਨ ਸੀ ਜਾਂ ਮੈਂ ਪਾਣੀ ਤੋਂ ਦੂਰ ਸਾਂ। ਅੰਦਰ ਹੋਕੇ ਭਾਰ ਕਿਥੇ ? ਇਹ ਟੁੱਭੀ ਕਦ ਮਾਰੀ ? ਜਦ 'ਨਾਮ' ਰੂਪੀ ਜਲ ਵਿਚ ਗੋਤੇ ਤੇ ਤਾਰੀਆਂ ਮਾਰੀਆਂ :—

*"ਜਬ ਨਖ[2] ਸਿਖ ਇਹੁ ਮਨੁ ਚੀਨ੍ਹਾ॥*
*ਤਬ ਅੰਤਰਿ ਮਜਨੁ ਕੀਨ੍ਹਾ॥"*

*(ਰਾਮਕਲੀ ਕਬੀਰ ਜੀ, ਪੰਨਾ ੯੭੨)*

ਹਾਂ ਜੀ, ਜਦ ਇਸ ਡੂੰਘੇ 'ਨਾਮ' ਰੂਪੀ ਅੰਮ੍ਰਿਤ-ਸਰ ਵਿਚ ਸਿਰ ਤੋਂ ਲੈਕੇ ਪੈਰਾਂ ਤੋੜੀ ਟੁੱਭੀ ਮਾਰੀ ਤਾਂ ਕਰਮ-ਰੂਪੀ ਘੜੇ ਦਾ ਬੋਝ ਮੇਰੇ ਸਿਰ ਤੋਂ ਆਪ-ਮੁਹਾਰੇ ਹਟ ਗਿਆ। ਜਦ ਤਕ ਘੜਾ ਤਲਾ ਤੋਂ ਅੱਡ ਸੀ ਤਦ ਤੋੜੀ ਹੀ ਉਸ ਦਾ ਬੋਝ ਸੀ, ਹੁਣ ਬੋਝ ਕਿੱਥੇ ?

ਹੋਰ ਕੀ ਹੋਇਆ ? ਮੈਨੂੰ ਇਹ ਪ੍ਰਤੀਤ ਹੋਇਆ ਕਿ ਕਰਮਾਂ ਦੀ ਤ੍ਰੈਮਣੀ ਛੱਟ ਜੋ ਮੇਰੇ ਮੋਢਿਆਂ ਉਪਰ ਲੱਦੀ ਹੋਈ ਸੀ, ਤੇ ਮੇਰੇ ਪੈਰਾਂ ਵਿੱਚ ਜੋ ਲੋਹੇ (ਕੁਕਰਮਾਂ) ਦੀਆਂ ਜ਼ੰਜੀਰੀਆਂ ਪਈਆਂ ਹੋਈਆਂ ਸਨ, ਨਾਲੇ ਜੋ ਮੇਰੀਆਂ ਅੱਖਾਂ ਅੱਗੇ ਖੋਪੇ ਲਗੇ ਹੋਏ ਸਨ ਓਹ ਸਭ ਖੁਲ੍ਹ ਗਏ। ਪਹਿਲੋਂ ਮੈਂ ਤੇਲੀ ਦੇ ਬਲਦ ਵਾਂਗੂ ਫਿਰ-ਫਿਰ, ਮੁੜ-ਮੁੜ ਓਥੇ ਦਾ ਉਥੇ ਹੀ ਕੈਦ ਸਾਂ, ਪਰ ਇਹ ਪੋਟਲੀ ਪਰ੍ਹਾਂ ਸੁੱਟਣ ਨਾਲ

---

੧. ਕਰਮਾਂ ਦੀ ਪੋਟਲੀ, ਗੰਢ, ਭਾਰ।

੨. ਸਿਰ ਤੋਂ ਲੈ ਕੇ ਪੈਰਾਂ ਤੋੜੀ 'ਅੰਮ੍ਰਿਤ' ਵਿੱਚ ਟੁੱਭੀ ਮਾਰਕੇ ਇਸ਼ਨਾਨ ਕੀਤਾ।

ਤੇ ਬੇੜੀਆਂ ਟੁੱਟਣ ਨਾਲ ਮੇਰੇ ਪੈਰਾਂ ਤੇ ਹੱਥਾਂ ਵਿੱਚ ਹਨੂਮਾਨ ਜਿੱਡਾ ਬਲ ਆਇਆ ਤੇ ਇਹ ਪਿੰਗਲਾ ਸਰੀਰ ਸੁਮੇਰ ਪਰਬਤ ਜਿੱਡੀਆਂ ਉੱਚੀਆਂ ਉਡਾਰੀਆਂ ਮਾਰਨ ਜੋਗਾ ਹੋ ਗਿਆ; ਮਾਨੋਂ ਇਸ ਸਰੀਰ ਨਾਲ ਕੋਈ ਸੂਖਮ, ਗੁਪਤ ਖੰਭ ਲੱਗ ਗਏ ਹਨ ਤੇ ਇਹ ਸੋਝੀ ਹੋਈ :—

*"ਪਿੰਗੁਲ ਪਰਬਤ ਪਾਰਿ ਪਰੇ, [1]ਖਲ ਚਤੁਰ ਬਕੀਤਾ।*
*ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ॥੧॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥*
*ਮੈਲੁ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ॥੧॥ ਰਹਾਉ॥...*
*ਸਿੰਘੁ ਬਿਲਾਈ ਹੋਇ ਗਇਓ, ਤ੍ਰਿਣ ਮੇਰੁ ਦਿਖੀਤਾ॥*
*ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ॥੩॥*
*(ਬਿਲਾਵਲ ਮ: ੫, ਪੰਨਾ ੮੦੯)*

*ਵਾਹ! ਵਾਹ! 'ਹੁਕਮ'! ਵਾਹ! ਵਾਹ!*
*ਤ੍ਰਾਹ! ਤ੍ਰਾਹ! ਕਰਮ-ਜੰਜਾਲ! ਤ੍ਰਾਹ! ਤ੍ਰਾਹ!*

ਹਾਂ ਜੀ, ਇਸ ਅਵਸਥਾ ਵਿੱਚ ਅਰੁਨ (ਪਿੰਗਨੇ ਮਨ) ਨੂੰ ਗਰੁੜ ਰੂਪੀ ਖੰਭ ਲਗ ਗਏ। ਇਸ ਮੂੜ੍ਹ ਅਣਜਾਣ, ਅਗਿਆਨੀ ਨੂੰ ਵੇਦਾਂ, ਸ਼ਾਸਤ੍ਰਾਂ ਦੀ ਗਿਆਤ ਹੋਈ। ਇਸ ਅੰਨ੍ਹੇ, ਭੁੱਲਣਹਾਰ, ਸ਼ੁੱਕ੍ਰ ਵਰਗੇ ਕਾਣੇ ਮਨੁੱਖ ਨੂੰ ਸਾਰੇ ਤ੍ਰਿਭਵਣ ਦੀ ਸੋਝੀ ਹੋ ਗਈ। ਹਾਂ ਜੀ, ਤਾਂ ਪਤਾ ਲਗਾ ਜੁ ਅਕਾਸ਼, ਮਾਤ-ਲੋਕ ਤੇ ਪਾਤਾਲ ਕਿਸ ਦੇ ਆਸਰੇ ਉਪਰ ਹਨ, ਕਿੱਥੋਂ ਆਏ ਤੇ ਕਿਧਰ ਜਾ ਰਹੇ ਹਨ। ਹੁਕਮ ਬਿਨਾਂ ਨਹੀਂ ਝੂਲੇ ਪਾਤਾ! ਵਾਹ ਵਾਹ ! ਹੁਕਮ ! ਵਾਹ ! ਵਾਹ!

ਹਾਂ ਜੀ, ਇਸ ਮਹਾਂ ਦਲਿੱਦਰੀ, ਕੋੜ੍ਹੀ ਤਪਤ ਹਿਰਦੇ ਨੂੰ ਨਿਰਮਲਤਾ, ਸੀਤਲਤਾ ਤੇ ਸਵੱਛਤਾ ਦੀ ਸੁਆਂਤੀ ਬੂੰਦ ਮਿਲ ਗਈ। ਹਾਂ ਜੀ, ਦੋ ਕੌਡੀ ਵਾਲੇ ਆਦਮੀ ਨੂੰ ਨੌ-ਨਿਧਾਂ ਤੇ ਅਠਾਰਾਂ-ਸਿੱਧੀਆਂ ਲੱਭ ਪਈਆਂ! ਸਿਕੰਦਰ, 'ਕਾਰੂੰ ਤੇ ਕੁਬੇਰ' ਦੇ ਗੁਪਤ ਖ਼ਜ਼ਾਨੇ ਹੱਥ ਆਏ!

*ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ,*
*ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਗੋਬਿੰਦ ਰੂਪ*
*ਸ੍ਰੀ ਗੁਰੂ ਗ੍ਰੰਥ ਜੀਉ।*

... ... ... ...

ਇਥੇ ਹੀ ਬੱਸ ਨਹੀਂ, ਇਕ ਹੋਰ ਵੱਡੀ ਗੁੱਝੀ ਸੋਝੀ ਹੋਈ। ਕੀ ? ਪਰਮਾਤਮਾ ਦੇ ਦਰ ਦੀ! ਵਾਹਿਗੁਰੂ ਦੇ ਘਰ ਦੀ!! ਕੀ ? ਮੈਂ ਸ਼ਾਸਤ੍ਰਾਂ ਵਿੱਚ, ਪੁਰਾਣਾਂ ਵਿੱਚ ਪੜ੍ਹਿਆ ਹੋਇਆ ਸੀ ਜੁ ਜਿਥੇ ਬੈਕੁੰਠ ਹੈ, ਉਸ ਦੇ ਬੂਹੇ ਦੇ ਬਾਹਰ (੧) ਜੈ (੨)

---

੧. ਮੂੜ੍ਹ ਵੇਦਾਂ ਦਾ ਵਕਤਾ (ਜਾਣਨ ਵਾਲਾ) ਹੋ ਗਿਆ।

ਬਿਜੈ ਦੋ ਚੌਕੀਦਾਰ ਨਾਰਦ-ਮੁਨੀ ਨੂੰ ਵੀ ਅੰਦਰ ਜਾਣ ਤੋਂ ਹੋੜਦੇ ਹਨ ਤੇ ਨਾਲ ਹੀ ਬ੍ਰਹਮਾ ਦੇ ਚਾਰ ਪੁੱਤਰਾਂ (ਸਨਕਾਦਿਕ) ਨੂੰ ਵੀ ਅੰਦਰ ਨਹੀਂ ਜਾਣ ਦੇਂਦੇ। ਯਥਾ ਭਾਈ ਗੁਰਦਾਸ ਜੀ :—

*'ਨਾਰਤ-ਮੁਨੀ' ਅਖਾਇੰਦਾ [1]ਆਗਮ ਜਾਣ ਨ ਧੀਰਜ ਆਣੈ।*
*ਸੁਣ ਸੁਣ ਮਸਲਤ ਮਜਲਸੈ ਕਰ ਕਰ ਚੁਗਲੀ ਆਖ ਵਖਾਣੈ।*
*ਬਾਲ ਬੁਧ ਸਨਕਾਦਕਾਂ ਬਾਲ ਸੁਭਾਉ ਨ ਵਿਰਤੀ ਹਾਣੈ।*
*ਜਾਇ ਬੈਕੁੰਠ ਕਰੋਧ ਕਰ ਦੇ ਸਰਾਪ 'ਜੈ ਬਿਜੈ' ਧਿਙਾਂਣੈ....।*
*ਸ਼ਿਵ ਸ਼ਕਤੀ ਵਿਚ ਗਰਬ ਗੁਆਣੈ............।'*

*(ਵਾਰ ੧੨)*

ਇਹ ਬੈਕੁੰਠ ਕਿੱਥੇ ਹੈ ? ਸਨਕਾਦਕ ਕੌਣ ਹਨ ? ਨਾਰਦ ਕੌਣ ਹੈ ? ਇਹ ਤਿੰਨ ਔਖੇ ਪ੍ਰਸ਼ਨ ਸਨ, ਪਰ ਵੱਡੀ ਗੁੰਝਲ ਝਟਪਟ ਖੁਲ੍ਹ ਗਈ। ਹਾਂ ਜੀ, ਮੈਨੂੰ ਇਹ ਸੋਝੀ ਹੋਈ ਜੁ ਇਹ ਬੈਕੁੰਠ ਕੋਈ ਦੂਰ ਨਹੀਂ, ਇਹ ਤਾਂ ਅੰਦਰ ਹੀ ਹੈ, ਪਰ ਮੈਂ ਕਰਮਾਂ ਦੇ ਜਾਲ ਵਿੱਚ ਫਸ ਕੇ ਇਸ ਬੈਕੁੰਠ ਤੋਂ ਵਾਂਜਿਆ ਹੋਇਆ ਹਾਂ। ਨਾਰਦ ਕੌਣ ਹੈ-ਨੱਚਣ ਵਾਲਾ ਤੇ ਚੁਗਲੀ ਕਰਨ ਵਾਲਾ ਨਾਰਦ-ਮੁਨੀ ਕੌਣ ਹੈ? ਮੇਰੇ ਅੰਦਰੋਂ ਉੱਤਰ ਆਇਆ ਕਿ ਮੇਰਾ ਮਨ ਹੀ ਨਾਰਦ ਹੈ, ਕਿਉਂਕਿ ਇਹ ਕਦੀ ਕਿਸੇ ਇਕ ਜਗ੍ਹਾ ਟਿਕ ਕੇ ਨਹੀਂ ਬਹਿੰਦਾ—'ਨਾ'+ 'ਰਿਦ' (ਭਾਵ ਜਿਸ ਦਾ ਰਿਦਾ, ਦਿਲ, ਇਕ ਜਗ੍ਹਾ ਨਾ ਟਿਕੇ) ਤਾਂ ਸੋਝੀ ਹੋਈ ਜੁ ਮਨ (ਨਾਰਦ) ਚੰਚਲਤਾਈ ਕਰਕੇ ਬੈਕੁੰਠ ਦੇ ਦਰ ਅੰਦਰ ਜਾਣ ਤੋਂ ਵਾਂਜਿਆ ਹੈ। ਜੈ-ਬਿਜੈ ਕੌਣ ਹਨ ? ਇਹ ਨਾਰਦ-ਮੁਨੀ ਦੇ ਦੋ ਸਾਥੀ ਹਨ ਜੋ ਮਨ ਦੀ ਅਡਰੀਅਤ ਨੂੰ ਸ਼ਾਬਾ ਸ਼ਾਬਾ (ਜੈ) ਯਾ ਉਲਟ ਦੂਰ ਦੂਰ (ਬਿਜੈ) ਕਰਕੇ ਅੰਦਰ ਜਾਣ ਤੋਂ ਹੋੜਦੇ ਹਨ। ਜੈ-ਬਿਜੈ ਕੌਣ ਹਨ! ਸ੍ਰੀ ਨਾਮਦੇਵ ਜੀ ਦੱਸਦੇ ਹਨ :—

*"ਪਾਪੁ ਪੁੰਨ" ਜਾਂ ਚੈ [2]ਡਾਂਗੀਆ ਦੁਆਰੈ,*
*ਚਿਤ੍ਰ ਗੁਪਤੁ ਲੇਖੀਆ।'*

*(ਮਲਾਰ ਨਾਮਦੇਵ ਜੀ, ਪੰਨਾ ੧੨੯੨)*

ਭਾਵ ਇਹ ਪਾਪ-ਪੁੰਨ ਹੀ ਜੈ-ਬਿਜੈ ਬਣ ਕੇ ਸਾਡੇ 'ਨਾਰਦ'—ਮਨ ਨੂੰ ਅੰਦਰ ਜਾਣ ਤੋਂ ਹੋੜਦੇ ਹਨ। ਕਿਉਂਕਿ ਪਾਪ ਪੁੰਨ ਵਿੱਚ ਹੇਰ-ਫੇਰ ਹੈ, ਕਰਮ-ਜੰਜਾਲ ਹੈ; ਤੇ ਮੁਕਤੀ ਉਤਾਹਾਂ ਨਾਮ, ਹੁਕਮ ਦੀ ਕਾਰ ਵਿੱਚ ਹੈ। ਬ੍ਰਹਮਾ ਜੀ ਦੇ ਚਾਰ ਪੁੱਤਰ (ਸਨਕ, ਸਨੰਦਨ, ਸਨਤਕੁਮਾਰ, ਸਨਾਤਨ) ਕੌਣ ਹਨ? ਇਹ ਅੰਤਹਕਰਨ ਦੇ ਹੀ

---

੧. ਵੇਦ ਸ਼ਾਸਤ੍ਰ।

੨. ਡਾਂਗਾਂ ਵਾਲੇ ਚੌਕੀਦਾਰ, ਜੈ ਬਿਜੈ। ਕਈ ਸੱਜਨ ਇਨ੍ਹਾਂ ਨੂੰ ਬਿਜੈ ਕਰਕੇ ਲਿਖਦੇ ਹਨ ਤਦ ਬਿਜੈ ਦਾ ਭਾਵ ਹਾਰ ਤੇ ਵਿਜੈ ਦਾ ਭਾਵ ਜਿੱਤ ਹੋਵੇਗਾ।

ਚਾਰ ਅੰਗ ਹਨ—(੧) ਮਨ, (੨) ਚਿਤ, (੩) ਬੁੱਧੀ ਤੇ (੪) ਅਹੰਕਾਰ ਜੋ ਬ੍ਰਹਮਾ ਭਾਵ ਜੀਵਨ ਆਤਮਾ ਦੇ ਪੁੱਤਰ ਹਨ। ਇਨ੍ਹਾਂ ਨੂੰ ਮੁਨਿ-ਪੁੱਤਰ ਇਸ ਕਰਕੇ ਆਖਦੇ ਹਨ ਜੁ ਜੀਵ ਤੋਂ ਹੀ ਪੈਦਾ ਹੋਏ ਹਨ ਤੇ ਜੀਵ ਵਿੱਚ ਹੀ ਲੀਨ ਹੋ ਜਾਣਗੇ। ਇਨ੍ਹਾਂ ਦਾ ਹੋਰ ਭਿੰਨ ਚਮੜੇ ਵਾਲਾ ਕੋਈ ਰੂਪ ਨਹੀਂ। ਇਹ ਚਾਰ ਅੰਗ ਮਾਨੋਂ ਮਨ ਦੇ ਭਿੰਨ-ਭਿੰਨ (Waves) ਜਲ-ਤਰੰਗ ਹਨ। ਪ੍ਰਸ਼ਨ ਹੈ ਜੁ ਇਹ ਚਾਰੇ ਅੰਦਰ ਬੈਕੁੰਠ ਵਿੱਚ ਪੈਰ ਕਿਉਂ ਨਹੀਂ ਪਾ ਸਕਦੇ ? ਉਤ੍ਰ ਹੈ ਜੁ ਇਨ੍ਹਾਂ ਮਾਇਆ-ਵਸ ਮੁਨਿ-ਪੁਤਰਾਂ ਦੀ ਅਜੇ ਬਾਲਕ-ਬੁੱਧੀ ਹੈ। ਭਾਵ ਅਜੇ ਅਗਿਆਨੀ ਹਨ, ਆਪਣੇ 'ਮੂਲ' ਆਤਮਾ (ਬ੍ਰਹਮ) ਦਾ ਇਨ੍ਹਾਂ ਨੂੰ ਪਤਾ ਨਹੀਂ। ਇਨ੍ਹਾਂ ਨੂੰ ਆਪਣੇ ਮੂਲ ਦਾ ਕੀਕਣ ਪਤਾ ਲੱਗ ਸਕਦਾ ਹੈ ਜਦ ਬ੍ਰਹਮਾ (ਜੀਵ) ਨੂੰ ਵਾਹਿਗੁਰੂ ਜੀ ਦਾ ਆਦ ਅੰਤ ਨਹੀਂ ਲੱਭਾ :—

*"ਬ੍ਰਹਮਾ[੧] ਵੇਦੁ ਪੜੈ ਵਾਦੁ ਵਖਾਣੈ॥*
*ਅੰਤਰਿ ਤਾਮਸੁ ਆਪੁ ਨ ਪਛਾਣੈ॥"*

*(ਗਉੜੀ ਮ: ੩, ਪੰਨਾ ੨੩੧)*

ਤਾਂ ਪਤਾ ਲੱਗਾ ਜੁ ਬੈਕੁੰਠ ਤੋਂ ਬ੍ਰਹਮਾ (ਅਗਿਆਨੀ ਜੀਵ) ਇਸ ਕਰਕੇ ਵਾਂਜਿਆ ਹੋਇਆ ਹੈ ਕਿਉਂਕਿ ਉਸ ਨੂੰ ਆਪਣੇ ਮੁੱਢ (ਬ੍ਰਹਮ) 'ਆਤਮਾ' ਦਾ ਪਤਾ ਨਹੀਂ। ਪਤਾ ਕੀਕਣ ਲੱਗੇ ? ਤਾਂ ਜੇ 'ਨਾਮ' ਯਾ 'ਸ਼ਬਦ' ਅਨੁਭਵ ਕਰੇ :—

*'ਤਾਂ ਪ੍ਰਭੁ ਪਾਏ 'ਗੁਰ-ਸਬਦ' ਵਖਾਣੈ॥'*

ਭਾਵ, ਜੇ 'ਨਾਮ' (ਸ਼ਬਦ) ਦੀ ਅਦਭੁੱਤ, ਅਟੁੱਟ, ਅਨਹਤ, ਇੱਕ-ਰਸ ਧੁਨੀ ਨੂੰ ਪਕੜੇ। ਹਾਂ ਜੀ, ਜੈ-ਬਿਜੈ ਤੁਹਾਡੇ ਹੱਥਾਂ ਵਿੱਚ ਪਾਪ ਤੇ ਪੁੰਨ ਦੀਆਂ ਦੋ ਬੇੜੀਆਂ ਹਨ!

ਤ੍ਰਾਹ, ਤ੍ਰਾਹ, ਨਾਰਦ-ਮੁਨੀ (ਮਨ), ਤੂੰ ਬਾਂਦਰ ਵਾਂਗ ਚੰਚਲ ਹੈਂ। ਤੂੰ ਵਾਸਤਵ ਵਿੱਚ 'ਨਾ-ਰਿਦ' ਹੈਂ, ਭਾਵ ਜੋ 'ਰਿਦਾ' ਹੈ ਟਿਕਦਾ ਨਹੀਂ।

ਆਹ ! ਸਨਕ, ਸਨੰਦਨ, ਸਨਤ ਕੁਮਾਰ, ਸਨਾਤਨ ਮੁਨਿ-ਪੁਤਰੋ! ਤੁਸੀਂ ਇਤਨੇ ਵੱਡੇ ਬ੍ਰਹਮਾ (ਜੀਵ) ਦੇ ਪੁੱਤਰ ਹੋਕੇ ਵੀ ਅਜੇ ਬਾਲ-ਬੁੱਧ ਵਿੱਚ ਹੀ ਖਚਤ ਹੋ ? ਤੁਸੀਂ ਜੀਵ ਵਾਂਗ ਅਗਿਆਨੀ ਹੋ, ਆਪਣੇ ਮੂਲ (ਬ੍ਰਹਮ) ਨੂੰ ਨਹੀਂ ਪਛਾਣਦੇ! ਇਸੇ ਕਰਕੇ ਲਿਖਿਆ ਹੈ :—

*'ਸਨਕ ਸਨੰਦ ਅੰਤੁ ਨਹੀਂ ਪਾਇਆ।'*

ਪਰ ਵਾਹ ਵਾਹ ਹੈ ਮੇਰਾ ਸਤਿਗੁਰੂ, ਮੇਰਾ ਗੁਰੂ ਬਾਬਾ, ਮੇਰਾ ਗੁਰੂ ਗ੍ਰੰਥ ਜੀਉ

---

੧. ਬ੍ਰਹਮਾ (=ਜੀਵ) ਭਾਵ ਉਹ ਅਵਸਥਾ ਜਦ ਅਗਿਆਨ ਵਿੱਚ ਪ੍ਰਾਣੀ ਆਪਣੇ ਆਪ ਨੂੰ ਮਾਇਆ ਦੇ ਵਸ ਜਾਣਦਾ ਹੈ ਤੇ ਆਪਣੇ ਆਪ ਨੂੰ ਅਲਪੱਗ ਸਮਝਦਾ ਹੈ। ਜਦ ਗਿਆਨ ਆਵੇਗਾ ਤਾਂ ਬ੍ਰਹਮਾ (ਜੀਵ) ਬ੍ਰਹਮਾ ਨਹੀਂ ਰਹੇਗਾ, ਸਗੋਂ ਉਪਰਲੀ ਮਹਾਂ ਵਿਅਕਤੀ ਭਾਵ 'ਬ੍ਰਹਮ' ਹੋ ਜਾਵੇਗਾ।

ਜੋ ਨਿਰੰਕਾਰੀ ਜੋਤ ਹਨ, ਜਿਨ੍ਹਾਂ ਨੇ ਕਰਮਾਂ ਦੀ ਢਿੱਡਲ ਪੰਡ ਮੇਰੀ ਪਿੱਠ ਤੋਂ ਪਰੇ ਸੁੱਟ ਕੇ ਮੈਨੂੰ ਜੈ-ਬਿਜੈ ਦੀ ਡਾਂਗ ਤੋਂ ਛੁਡਾਇਆ।

ਦੁਲਹਨੀ ! ਸਖੀ ਸਹੇਲੜੀਓ !! ਗਾਓ ਗਾਓ ਇਹ ਸੋਹਿਲੜਾ :—

*ਵਾਹੁ ਵਾਹੁ ਸਤਿਗੁਰੁ ਪੁਰਖੁ ਹੈ*
*ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ*
*ਤਨੁ ਮਨੁ ਸੀਤਲੁ ਹੋਇ॥*
*ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ*
*ਜਿਸ ਨੋ ਸਮਤੁ ਸਭ ਕੋਇ॥*
*ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ*
*ਜਿਸੁ ਨਿੰਦਾ ਉਸਤਤਿ ਤੁਲਿ ਹੋਇ॥*
*ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ*
*ਜਿਸੁ ਅੰਤਰਿ ਬ੍ਰਹਮੁ ਵੀਚਾਰੁ॥*
*ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ*
*ਜਿਸੁ ਅੰਤੁ ਨ ਪਾਰਾਵਾਰੁ॥*
*ਵਾਹੁ ਵਾਹੁ ਸਤਿਗੁਰੂ ਹੈ*
*ਜਿ ਸਚੁ ਦ੍ਰਿੜਾਏ ਸੋਇ॥*
*ਨਾਨਕ ਸਤਿਗੁਰ ਵਾਹੁ ਵਾਹੁ*
*ਜਿਸ ਤੇ ਨਾਮੁ ਪਰਾਪਤਿ ਹੋਇ॥*

*(ਸਲੋਕ ਮ: ੪, ਪੰਨਾ ੧੪੨੧)*

# ਕਾਂਡ ੧੪
# ਬੈਕੁੰਠ ਕਿੱਥੇ ਹੈ ? ਮੁਕਤੀ ਕਿ ਜੁਗਤੀ ?

*'ਜਿਥੈ ਰਖਹਿ ਬੈਕੁੰਠ ਤਿਥਾਈ।'* *(ਮਾਝ ਮ: ੫)*

ਪਿੱਛੇ ਦੱਸਿਆ ਗਿਆ ਹੈ ਕਿ ਕਰਮ ਚੰਗੇ ਹਨ ਪਰ ਸਾਨੂੰ ਆਪਣੇ ਆਪ ਮੁਕਤ ਨਹੀਂ ਕਰ ਸਕਦੇ। ਜੀਕਣ ਦਾਈ ਚੰਗੀ ਹੈ, ਪਰ ਮਾਵਾਂ ਤੁੱਲ ਨਹੀਂ ਹੋ ਸਕਦੀ! ਕਰਮਾਂ ਦੇ ਜੰਗਲ ਤੋਂ ਬਾਹਰ ਨਿਕਲਣ ਲਈ ਸਾਨੂੰ 'ਨਾਮ'-ਰੂਪੀ ਹਵਾਈ ਜਹਾਜ਼ ਦੀ ਲੋੜ ਹੈ, ਨਹੀਂ ਤਾਂ ਇਸ ਜੰਗਲ ਵਿੱਚ ਪ੍ਰਾਣੀ ਇਸ ਤਰ੍ਹਾਂ ਭਟਕਦਾ ਹੈ ਜਿਸ ਤਰ੍ਹਾਂ ਭੁੱਲ-ਭਲੱਈਆਂ ਵਾਲੀਆਂ ਕੋਠੜੀਆਂ ਵਿਚ, ਜਾਂ ਜੀਕਣ ਨਿੱਕੀ ਜਿਹੀ ਬੇੜੀ ਸਮੁੰਦਰ ਵਿੱਚ ਡਾਵਾਂ ਡੋਲ ਹੁੰਦੀ ਹੈ। ਜਿਉਂ-ਜਿਉਂ ਅਸੀਂ ਇਸ ਜੰਗਲ ਦੇ ਕੰਡਿਆਂ ਵਾਲੀ ਵਾੜੀ ਤੋਂ ਬਾਹਰ ਕਦਮ ਪੁੱਟੀਏ ਤਿਉਂ-ਤਿਉਂ ਅੰਦਰ ਮਨ ਨੂੰ ਸ਼ਾਂਤੀ ਆਉਂਦੀ ਹੈ! ਮੈਨੂੰ ਯਾਦ ਹੈ ਕਿ ਕਰਮ ਕਾਂਡ ਰੂਪੀ ਜੰਗਲ ਤੋਂ ਬਾਹਰ ਨਿਕਲਣ ਵੇਲੇ ਮੇਰੇ ਮਨ ਉਪਰ ਕੁਝ ਇਸ ਤਰ੍ਹਾਂ ਦਾ ਅਸਰ ਹੁੰਦਾ ਸੀ ਜਿਸ ਤਰ੍ਹਾਂ ਸੁੱਤਿਆਂ ਹੋਇਆਂ ਕਿਸੇ ਪ੍ਰਾਣੀ ਦੀ ਛਾਤੀ ਉਪਰ ਹੱਥ ਆ ਜਾਵੇ ਤਾਂ ਉਹ ਇਹ ਸਮਝਦਾ ਹੈ ਜੁ ਨੌਂ-ਮਣੀ ਸਿਲ ਉਸਦੀ ਛਾਤੀ ਉੱਪਰ ਕਿਸੇ ਰੱਖ ਛੱਡੀ ਹੈ, ਪਰ ਉਹ ਸੁਪਨਾ ਟੁੱਟਣ ਉਪਰ ਦੂਰ ਹੋ ਜਾਂਦੀ ਹੈ, ਬੱਸ! ਜਿਹੜੀ ਸੌਖ (Relief) ਉਸ ਸਿਲ ਦੇ ਹਟਾਉਣ ਉਪਰ ਹੁੰਦੀ ਹੈ ਉਹੋ ਸੁਖ ਕਰਮ ਕਾਂਡ ਦਾ ਬੋਝ ਮਨ ਉੱਤੋਂ ਹਟਣ 'ਤੇ ਹੁੰਦਾ ਹੈ। ਕਰਮ ਕਾਂਡ ਇਕ ਵੱਡਾ ਬੋਝ ਹੈ ਜੋ ਇਸ ਮਨ ਨੂੰ ਆਪਣੇ ਪੈਰਾਂ ਹੇਠ ਲਤਾੜੀ ਰੱਖਦਾ ਹੈ; ਜਿਸ ਤਰ੍ਹਾਂ ਇਕ ਕੀੜੀ ਹਾਥੀ ਦੇ ਪੈਰਾਂ ਹੇਠਾਂ ਆਈ ਹੋਈ ਹੋਵੇ ਜਾਂ ਇਕ ਪਿੱਦੀ ਕਿਸੇ ਪਰਬਤ ਹੇਠ ਦੱਬੀ ਹੋਵੇ। ਇਕ ਪਾਸੇ ਕਰਮ ਕਾਂਡ ਦੀ ਕੰਡੇਦਾਰ ਵਾੜੀ ਹੈ ਤੇ ਦੂਜੇ ਪਾਸੇ ਆਤਮ ਅਨੰਦ ਦੀ ਫੁਲਵਾੜੀ, ਇਨ੍ਹਾਂ ਵਿਚ ਰਾਤ ਦਿਨ ਦਾ ਫ਼ਰਕ ਹੈ, ਪਰ ਉਹ ਹੀ ਜਾਣਦੇ ਹਨ ਜਿਨ੍ਹਾਂ ਨੇ ਇਕ ਪਾਸਿਉਂ ਪੱਲਾ ਛੁਡਾ ਦੂਜੇ ਪਾਸੇ ਛਾਲ ਕੱਢ ਮਾਰੀ ਹੋਵੇ। ਕਰਮ ਕਾਂਡ ਵਿੱਚ ਅਨੇਕਾਂ ਬੰਧਨ ਹਨ—ਆਸਾ, ਮਨਸਾ, ਭਰਮ, ਪਾਖੰਡ, ਛਲ, ਲੋਭ, ਅਚ ਕਚ, ਕੂੜ-ਕੁੱਸਤ....। ਪਰਮ ਪਿਤਾ ਜੀ ਕਰਮ ਕਾਂਡ ਦਾ ਘੁੱਪ ਹਨੇਰਾ ਹੇਠ ਲਿਖੇ ਸ਼ਬਦ ਵਿੱਚ ਖੋਲ੍ਹ ਕੇ ਦੱਸਦੇ ਹਨ। 'ਪੰਡਤ' ਇਸ ਜਾਲ ਵਿੱਚ ਫਸਿਆ ਹੋਇਆ ਹੈ ਤੇ ਗੁਰਸਿੱਖ ਇਸ ਨੂੰ ਚੀਰ ਵਾਹਿਗੁਰੂ ਨਾਲ ਇੱਕ ਮਿਕ ਹੋਣ ਦੀ ਤਿਆਰੀ ਕਰ ਰਿਹਾ ਹੈ। 'ਪੰਡਤ' ਤਾਂ ਪਾਣੀ ਵਿਰੋਲਦਾ ਹੈ ਪਰ ਗੁਰਸਿੱਖ ਦੁੱਧ ਵਿਰੋਲ ਕੇ ਮੱਖਣ ਕੱਢਦਾ ਹੈ :—

'ਆਸਾ ਮਨਸਾ ਬੰਧਨੀ ਭਾਈ
ਕਰਮ ਧਰਮ ਬੰਧਕਾਰੀ॥
ਪਾਪਿ ਪੁੰਨਿ ਜਗੁ ਜਾਇਆ[1] ਭਾਈ
ਬਿਨਸੈ 'ਨਾਮੁ' ਵਿਸਾਰੀ॥'
ਇਹ ਮਾਇਆ ਜਗਿ ਮੋਹਣੀ ਭਾਈ
ਕਰਮ ਸਭੇ ਵੇਕਾਰੀ॥੧॥
ਸੁਣਿ 'ਪੰਡਿਤ' ਕਰਮਾ ਕਾਰੀ॥
ਜਿਤੁ ਕਰਮੁ ਸੁਖੁ ਊਪਜੈ ਭਾਈ
ਸੁ[2] ਆਤਮ ਤਤੁ ਬੀਚਾਰੀ॥ ਰਹਾਉ॥
ਸਾਸਤੁ ਬੇਦੁ ਬਕੈ ਖੜੋ ਭਾਈ
ਕਰਮ ਕਰਹੁ ਸੰਸਾਰੀ॥
ਪਾਖੰਡਿ ਮੈਲੁ ਨ ਚੂਕਈ ਭਾਈ,
ਅੰਤਰਿ ਮੈਲੁ ਵਿਕਾਰੀ॥
ਇਨ ਬਿਧਿ ਡੂਬੀ ਮਾਕੁਰੀ ਭਾਈ
ਊਂਡੀ ਸਿਰ ਕੈ ਭਾਰੀ॥੨॥.....
ਪੰਡਿਤ[3] ਦਹੀ ਵਿਲੋਈਐ ਭਾਈ
ਵਿਚਹੁ ਨਿਕਲੈ ਤਥੁ॥
ਜਲੁ[4] ਮਥੀਐ ਜਲੁ ਦੇਖੀਐ ਭਾਈ
ਇਹੁ ਜਗੁ ਏਹਾ ਵਥੁ॥....
ਇਹੋ ਜਗੁ ਤਾਗੋ ਸੂਤ ਕੋ ਭਾਈ
ਦਹ ਦਿਸ ਬਾਧੋ ਮਾਇ॥
ਬਿਨੁ ਗੁਰ ਗਾਠਿ ਨ ਛੂਟਈ ਭਾਈ
ਥਾਕੇ ਕਰਮ ਕਮਾਇ॥
ਇਹੁ ਜਗੁ ਭਰਮਿ ਭੁਲਾਇਆ ਭਾਈ
ਕਹਣਾ ਕਿਛੂ ਨ ਜਾਇ॥੬॥...
ਇਹੁ ਤਨੁ ਹਾਟੁ ਸਰਾਫ ਕੋ ਭਾਈ
ਵਖਰੁ ਨਾਮੁ ਅਪਾਰੁ॥

---

੧. ਪਾਪ ਪੁੰਨ ਛਾਂ ਵਾਂਙੂ ਹਨ ਜੋ ਨਿਤ-ਨਿਤ ਚੁਰਾਸੀ ਵਿੱਚ ਭਰਮਾਉਂਦੇ ਹਨ; ਇਹੋ ਸ੍ਰਿਸ਼ਟੀ ਦਾ ਮੂਲ ਹੈ।

੨. ਮੁਕਤੀ ਆਤਮਾ ਦੇ ਲੱਛਣ ਵਿੱਚ ਹੈ।

੩. ਦਹੀਂ ਦੇ ਰਿੜਕਣ ਨਾਲ ਗਿਆਨ ਰੂਪੀ ਮੱਖਣ ਨਿਕਲਦਾ ਹੈ।

੪. ਕਰਮਕਾਂਡ ਦਾ ਜਲ।

*ਇਹ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ*
*ਗੁਰ 'ਸਬਦਿ' ਕਰੇ 'ਵੀਚਾਰੁ'॥*
*ਧਨੁ ਵਾਪਾਰੀ ਨਾਨਕਾ ਭਾਈ*
*ਮੇਲਿ ਕਰੇ ਵਾਪਾਰੁ॥੮॥*

*(ਸੋਰਠਿ ਮ: ੧, ਪੰਨਾ ੬੩੫)*

ਹੁਣ ਕਰਮ ਕਾਂਡ ਦੇ ਜੰਗਲ ਤੋਂ ਤਾਂ ਪੈਰ ਬਾਹਰ ਨਿਕਲ ਆਏ ਸਨ ਪਰ ਅਜੇ 'ਅਨੰਦਪੁਰੀ' ਜਾਂ 'ਅੰਮ੍ਰਿਤਸਰ' ਦੀ ਕਨਸੋਅ ਕੰਨ ਵਿੱਚ ਨਹੀਂ ਪਈ ਸੀ। ਭਾਵ ਕਰਮਾਂ ਤੋਂ 'ਮੁਕਤੀ' ਤਾਂ ਮਿਲ ਗਈ ਸੀ, ਪਰ ਅਜੇ ਇਹ ਪਤਾ ਨਹੀਂ ਸੀ ਕਿ ਕਿਥੇ ਜਾਣਾ ਹੈ। ਜਾਂ ਇਉਂ ਜਾਣੋ ਕਿ ਕੋਈ ਪ੍ਰਾਣੀ ਡੁੱਬਦਾ-ਡੁੱਬਦਾ ਸਾਗਰ ਤੋਂ ਤਰ ਕੇ ਕੰਢੇ ਉਪਰ ਤਾਂ ਆ ਲੱਗਾ, ਪਰ ਅਜੇ ਉਸ ਨੂੰ ਇਹ ਪਤਾ ਨਹੀਂ ਕਿ ਬੰਬਈ ਤੋਂ ਸ੍ਰੀ ਅੰਮ੍ਰਿਤਸਰ ਜੀ ਕਿਧਰ ਹੈ ਤੇ ਕਿਤਨੀ ਦੂਰ ਹੈ, ਤੇ ਕਿਹੜਾ ਰਸਤਾ ਉਥੇ ਅੱਪੜਦਾ ਹੈ ? 'ਸ਼ਬਦ' ਨੂੰ ਲੱਭਣਾ ਇੱਕ ਗੱਲ ਹੈ ਪਰ ਉਸ ਉਪਰ 'ਵਿਚਾਰ' ਕਰਨਾ ਦੂਜੀ ਗੱਲ। 'ਸ਼ਬਦ' ਸਾਨੂੰ ਕਰਮਕਾਂਡ ਤੋਂ ਛੁਡਾਉਂਦਾ ਹੈ, ਪਰ ਸਮੁੰਦਰ ਦੇ ਕੰਢੇ ਉਪਰ ਲਿਆਕੇ ਛੱਡ ਦਿੰਦਾ ਹੈ। ਜੇ ਅਸਾਂ ਸੱਚ ਖੰਡ ਨੂੰ ਸੱਚ-ਮੁੱਚ ਪੂਰਣ ਤੌਰ ਪਰ ਪਾਉਣਾ ਹੈ ਤਾਂ 'ਵਿਚਾਰ'—'ਬ੍ਰਹਮ-ਗਿਆਨ' ਦੀ ਜੁਗਤੀ—ਦੀ ਲੋੜ ਹੈ ਜੋ 'ਸ਼ਬਦ' ਤੋਂ ਵੀ ਇਕ ਦਰਜਾ ਉਪਰ ਹੀ ਗਿਣਨੀ ਚਾਹੀਦੀ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਦਸਿਆ ਹੈ :—

*ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ*
*ਗੁਰ 'ਸਬਦਿ ਕਰੇ 'ਵੀਚਾਰੁ'॥* *(ਪੰਨਾ ੬੩੬)*

ਭਾਵ ਨਾਮ ਦੀ ਵਾਗ ਡੋਰ ਨੂੰ ਨਿਰਾ ਪੁਰਾ ਪਕੜੋ ਹੀ ਨਹੀਂ, ਸਗੋਂ ਵਿਚਾਰੋ ਕਿ ਇਸ 'ਡੋਰੀ' ਦਾ ਕੀ ਭਾਵ ਹੈ, ਇਹ ਮੈਨੂੰ ਕਿਥੇ ਖੜਦੀ ਹੈ ਤੇ ਰਸਤੇ ਵਿੱਚ ਹੋਰ ਕਿਹੜੀ-ਕਿਹੜੀ ਔਖ ਆਉਣੀ ਹੈ। ਇਸ ਨਾਮ ਰੂਪੀ ਬੰਬਈ ਸ਼ਹਿਰ ਵਿੱਚ ਮੈਂ ਭਵਸਾਗਰ ਨੂੰ ਤਰ ਕੇ ਅੱਪੜ ਗਿਆ ਪਰ ਅਜੇ ਬੈਕੁੰਠ ਰੂਪੀ 'ਸੱਚ-ਖੰਡ' ਨੂੰ ਅਪੜਨਾ ਸੀ ਜੋ ਸ੍ਰੀ ਅੰਮ੍ਰਿਤਸਰ ਵਾਂਗੂ ਬੰਬਈ ਤੋਂ ਸੱਚ ਮੁੱਚ ਦੂਰ ਸੀ। ਇਥੇ ਖੜੋ ਬੰਬਈ ਦੀ ਖ਼ੂਬਸੂਰਤੀ ਵੇਖ ਕੇ ਤੇ ਰਾਤ ਨੂੰ ਉਸ ਦਾ ਤਾਜ ਮਹਿਲ ਹੋਟਲ ਤਾਰਿਆਂ ਵਾਂਗੂ ਜਗਮਗ ਲਿਸ਼ਕਦਾ ਵੇਖਕੇ ਮੈਂ ਆਪਣੇ ਮਨ ਵਿੱਚ ਅਨੁਮਾਨ ਲਾਉਂਦਾ ਹੁੰਦਾ ਸਾਂ ਜੁ ਬੈਕੁੰਠ ਦੇਸ ਕਿਆ ਸੋਹਣਾ ਹੋਵੇਗਾ। ਮੈਂ ਸੁਣਿਆ ਹੋਇਆ ਸੀ ਜੁ ਬੈਕੁੰਠ ਦੇਸ ਵਿਚ ਦੁੱਧ ਅਤੇ ਮਾਖਿਓਂ ਦੀਆਂ ਨਦੀਆਂ ਵਗਦੀਆਂ ਹਨ, ਉਥੇ ਲਾਲ ਹੀਰੇ ਜੜਿਤ ਪਰਬਤ ਹਨ, ਉਥੇ ਸਦਾ ਹੀ ਸੁਕਾਲ ਹੈ, ਚੀਜ਼ਾਂ ਨਵੀਆਂ ਤੇ ਨਿੱਤ ਨਵੀਆਂ ਮੁਫ਼ਤ ਮਿਲਦੀਆਂ ਹਨ, ਕਾਮਧੇਨੁ, ਕਲਪਤਰੁ ਤੇ ਚਿੰਤਾਮਣੀ ਜੋ ਮਨ ਦੀਆਂ ਇੱਛਾਂ ਪੂਰੀਆਂ ਕਰਨ ਵਾਲੀਆਂ ਛਬੀਲੀਆਂ ਹਨ, ਉਹ ਇੱਥੇ ਹੀ ਹਨ। ਹੋਰ ਮੈਂ ਇਹ ਸੁਣਿਆ ਹੋਇਆ ਸੀ ਜੁ ਉਥੇ ਕਦੇ ਵੀ ਬੀਮਾਰੀ ਜਾਂ ਦੁੱਖ ਨਹੀਂ ਹੁੰਦਾ; ਉਥੇ ਸਦਾ ਰਹਿਣ ਵਾਲੀ ਜੁਆਨੀ ਹੈ ਤੇ ਜੋ ਗੁਰਮੁਖ ਉਥੇ ਪੁੱਜਦੇ ਹਨ

ਉਨ੍ਹਾਂ ਵਾਸਤੇ ਜਰਾ-ਮਰਾ ਦੇ ਰੋਗ, ਬੁਢਾਪੇ ਤੇ ਮੌਤ ਦਾ ਡਰ ਨਹੀਂ। ਫੇਰ ਹੋਰ ਇਹ ਸੁਣਿਆ ਹੋਇਆ ਸੀ ਜੁ ਇਹ ਬੈਕੁੰਠ-ਦੇਸ਼ ਇਸ ਧਰਤੀ ਉੱਪਰ ਨਹੀਂ, ਕਿਸੇ ਉਪਰਲੇ ਅਸਮਾਨ ਉੱਤੇ ਹੈ; ਇਸ ਅੱਖੀਂ ਡਿੱਠੇ ਅਸਮਾਨ ਉੱਪਰ ਨਹੀਂ, ਕਿਸੇ ਹੋਰ ਉੱਚੇ ਪਹਿਲੇ, ਦੂਜੇ, ਤੀਜੇ ਅਸਮਾਨ ਉੱਤੇ ਨਹੀਂ, ਸਗੋਂ ਸੱਤਵੇਂ ਅਸਮਾਨ ਉੱਤੇ ਹੈ ਜਿੱਥੇ ਇੰਦਰ ਰਾਜਾ ਆਪਣੇ ਤਖ਼ਤ ਉਪਰ ਬੈਠਕੇ ਰਾਜ ਕਰਦਾ ਹੈ; ਉਸ ਦੇ ਅੱਗੇ ਸੁਰਗ ਦੀਆਂ ਮੋਹਨੀਆਂ ਪਰੀਆਂ ਨਾਚ ਤੇ ਨਿਰਤਕਾਰੀ ਕਰਦੀਆਂ ਹਨ ਤੇ ਹੋਰ ਦੇਵੀ ਦੇਵਤੇ ਬੈਠ ਕੇ ਰਾਗ ਦਾ ਰਸ ਲੈਂਦੇ ਹਨ। ਉਥੇ ਸਦਾ ਸਦਾ ਆਨੰਦ ਹੈ ਕਿਉਂਕਿ ਇਸ ਇੰਦਰਪੁਰੀ ਵਿੱਚ ਦੈਂਤ ਨਹੀਂ ਅੱਪੜ ਸਕਦੇ। ਪਰ ਮੈਂ ਇਹ ਸੁਣਿਆ ਸੀ ਜੁ ਕਰੋੜਾਂ ਸਾਲਾਂ ਦੇ ਗੁਜ਼ਰਨ ਪਰ ਇਸ ਇੰਦਰ ਰਾਜੇ ਦਾ ਗੇੜਾ ਹੋ ਜਾਂਦਾ ਹੈ, ਕਿਉਂਕਿ ਲੋਕੀਂ ਆਖਦੇ ਹਨ ਕਿ ਜੇ ਪ੍ਰਾਣੀ ਸੌ ਅਸ਼ਵ-ਮੇਧ ਜੱਗ ਕਰੇ ਤਾਂ ਉਸ ਨੂੰ ਇੰਦਰ ਦੀ ਪਦਵੀ ਮਿਲਦੀ ਹੈ। ਇਸੇ ਕਰਕੇ ਵਿਚੇ ਵਿਚ ਇੰਦਰ ਵੀ ਡਰਦਾ ਰਹਿੰਦਾ ਹੈ ਕਿ ਕੋਈ ਜੀਵ-ਮਾਤਰ ਇਤਨੇ ਜੱਗ ਕਰਕੇ ਮੇਰੀ ਪਦਵੀ ਨਾ ਖੋਹ ਲਵੇ ਪਰ ਇੰਦਰ ਦੀ ਪੁਰੀ ਦੇ ਉੱਤੇ ਮੈਂ ਵਿਸ਼ਨੂੰ-ਪੁਰੀ, ਸ਼ਿਵ-ਪੁਰੀ ਆਦਿ ਹੋਰ ਪੁਰੀਆਂ ਸੁਣੀਆਂ ਸਨ ਜੋ ਇੰਦਰ ਦੇ ਸੁਖ ਤੋਂ ਇਤਨੀਆਂ ਉੱਚੀਆਂ ਹਨ ਜਿਤਨਾ ਕਿ ਕੈਲਾਸ਼ ਪਰਬਤ ਗੋਰਖ ਨਾਥ ਦੇ ਟਿੱਲੇ ਤੋਂ ਉੱਚਾ ਹੈ। ਮੈਂ ਸੋਚਦਾ ਸਾਂ ਕਿ 'ਬੈਕੁੰਠ' ਦੇਸ ਸੱਚ ਮੱਚ ਹੋਰ ਉੱਚਾ, ਅਤਿ ਸੂਖਮ, ਅਤਿ ਨਿਰਮਲ ਕਿਧਰੇ ਸੌਵੇਂ ਅਕਾਸ਼ ਉੱਪਰ ਹੋਵੇਗਾ ਜਿੱਥੇ ਉਹ ਪ੍ਰਾਣੀ ਪਹੁੰਚਦੇ ਹਨ ਜੋ ਵੱਡੀਆਂ ਘਾਲਾਂ ਘਾਲਦੇ ਹਨ, ਪਰ ਮੇਰੇ ਦਿਲ ਵਿੱਚ ਇਕ ਖੁਤਖੁਤੀ ਸੀ। ਕੀ ? ਮੈਂ ਇਹ ਸੋਚਦਾ ਸਾਂ ਜੁ 'ਇੰਦਰ ਪੁਰੀ', 'ਬ੍ਰਹਮ ਪੁਰੀ' ਤੇ 'ਸ਼ਿਵ ਪੁਰੀ' ਨੂੰ ਵੀ, ਭਾਵੇਂ ਕਰੋੜਾਂ ਵਰ੍ਹਿਆਂ ਮਗਰੋਂ ਸਹੀ, ਅੰਤ ਨੂੰ ਗੇੜਾ ਹੈ। ਯਥਾ :—

*ਇੰਦ੍ਰ ਪੁਰੀ ਮਹਿ [੧]ਸਰਪਰ ਮਰਣਾ॥*
*ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ [੨]ਕਾਲਾ॥*
*ਤ੍ਰੈ ਗੁਣ ਮਾਇਆ ਬਿਨਸ ਬਿਤਾਲਾ॥*

*(ਗਉੜੀ ਮ: ੫, ਪੰਨਾ ੨੩੭)*

ਹਾਂ ਜੀ ! ਸੁਰਗ, ਬੈਕੁੰਠ ਤੇ ਪੁਰੀਆਂ ਭਾਵੇਂ ਕੋਟਾਨ-ਕੋਟ ਸਾਲ ਆਯੂ ਵਾਲੀਆਂ ਹਨ ਪਰ ਇਤਨੀਆਂ ਲੰਮੀਆਂ ਹੋਣ ਉਪਰ ਵੀ ਇਕ ਅੱਖ ਦੇ ਝਲਕਾਰੇ ਨਾਲ ਬਿਨਸ ਜਾਂਦੀਆਂ ਹਨ, ਕਿਉਂਕਿ ਜੋ ਚੀਜ਼ ਕਾਲ-ਅਗਨੀ ਵਿੱਚ ਪਈ ਹੋਈ ਹੈ ਉਸ ਨੇ ਅਵੱਸ਼ ਜੱਲਣਾ ਹੈ। ਮੁਕਤੀ ਤਾਂ ਇਸ ਗੱਲ ਵਿੱਚ ਸੀ ਕਿ ਅਸੀਂ ਕਿਸੇ ਤਰ੍ਹਾਂ ਉਸ 'ਡੋਰੀ' ਨੂੰ ਪਕੜੀਏ ਜੋ ਸਾਨੂੰ ਕਾਲ ਵਿਚੋਂ ਕੱਢ ਅਕਾਲ ਵੱਲ ਲੈ ਜਾਵੇ ਕਿਉਂਕਿ ਇਹ ਐਸੀ ਸੁੰਦਰ ਪੌੜੀ ਹੈ ਜਿਸਦਾ ਇੱਕ ਸਿਰਾ ਤਾਂ ਧਰਤੀ ਉਪਰ ਹੈ ਤੇ

---

੧. ਅਵੱਸ਼, ਜ਼ਰੂਰ।

੨. ਅੰਤ।

ਦੂਜਾ 'ਸੱਚ ਖੰਡ' ਵਾਲੇ ਆਕਾਲ ਉਪਰ। ਜਦ ਮੈਂ ਗਿਆਨ ਦੀ ਅੱਖ ਨਾਲ ਪਿਛਾਂਹ ਮੁੜਕੇ ਵੇਖਿਆ ਤਾਂ ਪਤਾ ਲੱਗਾ ਕਿ ਉਹ ਪੌੜੀ ਤਾਂ 'ਨਾਮ' ਵਾਲੀ ਹੀ ਹੈ ਕਿਉਂਕਿ ਬੱਸ ਇਹੋ ਹੀ ਇੱਕ ਚੀਜ਼ ਅਨਹਦ, ਅਨਾਹਤ, ਅਤੁੱਟ, ਸਰਬੱਗ, ਅਕਲ-ਕਲਾ ਭਾਵ ਦੇਸ਼ ਕਾਲ ਤੋਂ ਉੱਤੇ ਹੈ। ਜਦ ਇਸ 'ਡੋਰੀ' ਨਾਲ ਆਪਣੇ ਆਪ ਨੂੰ ਲਟਕਾ ਦਿੱਤਾ ਤਾਂ ਮਨ ਢਾਡੀ ਨੂੰ ਸ਼ਾਂਤੀ ਤੇ ਅਨੰਦ ਦੀ ਮਿੱਠੀ-ਮਿੱਠੀ ਲੋਰੀ ਆਈ। ਇਹ ਰਸ, ਇਹ ਗਿਆਨ ਝੂਟਾ, ਇਹ ਹੁਲਾਸ ਅਬਚਲੀ ਮੌਜ ਸੀ ਕਿਉਂਕਿ ਇਹ ਅਨੰਤ ਤੋਂ ਆਕੇ ਅੰਤਕੀ ਜੀਵਾਂ ਨੂੰ ਬੇਅੰਤ ਵੱਲ ਖੜਦਾ ਸੀ। ਇਸ ਰਸ, ਇਸ ਲਹਿਰ, ਇਸ 'ਡੋਰੀ' ਦਾ ਵਰਣਨ ਅਤਿ ਮੁਸ਼ਕਲ ਹੈ ਕਿਉਂਕਿ ਇਸੇ ਅਗੰਮੀ-ਸੁਆਦ ਨੂੰ ਵੀ ਡਾਢੀ ਮਿੱਠੀ ਬਾਣੀ ਵਿੱਚ ਪ੍ਰਗਟ ਕੀਤਾ ਹੈ :—

*[1]ਮਾਈ ਰੀ ਪੇਖਿ ਰਹੀ [2]ਬਿਸਮਾਦ॥*
*ਅਨਹਦ ਧੁਨੀ ਮੇਰਾ ਮਨੁ ਮੋਹਿਓ*
*ਅਚਰਜ [3]ਤਾ ਕੇ ਸ੍ਵਾਦ॥੧॥ਰਹਾਉ॥*
*ਮਾਤ ਪਿਤਾ ਬੰਧਪ ਹੈ [4]ਸੋਈ*
*ਮਨਿ ਹਰਿ ਕੋ [5]ਅਹਿਲਾਦ॥*
*ਸਾਧਸੰਗਿ ਗਾਏ ਗੁਨ ਗੋਬਿੰਦ*
*ਬਿਨਸਿਓ ਸਭੁ ਪਰਮਾਦ॥੧॥*
*'ਡੋਰੀ ਲਪਟਿ ਰਹੀ ਚਰਨਹ ਸੰਗਿ*
*ਭ੍ਰਮ ਭੈ ਸਗਲੇ ਖਾਦ॥*
*ਏਕੁ ਅਧਾਰੁ ਨਾਨਕ ਜਨ ਕੀਆ*
*ਬਹੁਰਿ ਨ ਜੋਨਿ ਭ੍ਰਮਾਦ॥੨॥੯੪॥੧੧੭॥*

*(ਸਾਰਗ ਮ: ੫, ਪੰਨਾ ੧੨੨੬)*

ਭਾਵ ਇਹ ਜੁ 'ਨਾਮ-ਰੂਪੀ' ਸੂਰਜ ਪਰਗਾਸ ਹੋਣ ਉੱਪਰ ਜੀਵ ਰੂਪੀ ਬਾਲਕ ਦੇ ਮਨ ਵਿੱਚ ਇਕ ਅਚੰਭਾ ਰਸ ਝਰਨ ਲੱਗ ਪਿਆ ਜਿਸ ਨਾਲ ਮਨ ਚੜ੍ਹਦੀਆਂ ਕਲਾਂ ਹੁਲਾਰਿਆਂ ਵਿੱਚ ਪੀਂਘਾਂ ਝੂਟਣ ਲੱਗ ਪਿਆ। ਇਹ ਤਾਰ, ਇਹ ਪੱਟ ਦੀ 'ਤਾਰ', ਇਹ ਰਬੜ ਦੀ 'ਡੋਰੀ' ਕਿਹੜੀ ਹੈ ? ਹਾਂ ਜੀ ! ਇਹ 'ਨਾਮ' ਦੀ ਮਧੁਰ-ਮਧੁਰ ਅਤੁੱਟ ਜੇਵੜੀ ਹੈ ਜੁ ਜੀਵ ਨੂੰ ਵਾਹਿਗੁਰੂ ਦੇ ਨਾਲ ਜੋੜਦੀ ਹੈ। ਇਸ 'ਰੱਸੀ'

---

੧. ਜੀਵ (ਪੁਤ੍ਰ) ਹੁਣ ਜਾਗ ਕੇ ਆਦਮੀ ਮਾਂ (ਮਾਇਆ) ਨੂੰ ਵਾਹਿਗੁਰੂ ਰੂਪੀ (ਬਾਪ) ਦਾ ਅੱਖੀਂ ਡਿੱਠਾ ਬਿਰਤਾਂਤ ਸੁਣਾਉਂਦਾ ਹੈ।
੨. ਅਨੰਦ ਦਾ ਬੂਟਾ।
੩. ਉਸਦਾ ਸੁਆਦ ਡਾਢਾ ਮਿੱਠਾ ਤੇ ਅਕਥਨੀਯ ਹੈ।
੪. ਉਹ ਨਾਮ-ਦਾਤਾ ਭਾਵ ਵਾਹਿਗੁਰੂ।
੫. ਹਰੀ ਦਾ ਅਚੰਭਾ ਰਸ, ਚੜ੍ਹਦੀ ਕਲਾ 'ਨਾਮ' ਰੂਪੀ ਸਦੀਵ ਸੱਤਾ = ਜੋਤ, ਆਤਮਾ ਦੀ ਪਰਮ ਜੋਤ ਨਾਲ ਮਿਲ ਗਈ।

ਦੇ ਪਕੜਨ ਨਾਲ ਕੀ ਹੋਇਆ ? 'ਭ੍ਰਮ ਭੈ ਸਗਲੇ ਖਾਦ।' ਸਾਰੇ ਭਰਮ ਵਾਹਿਗੁਰੂ ਨਾਲੋਂ ਵੱਖ ਕਰਨ ਵਾਲੇ ਮਿਟ ਗਏ ਤੇ ਸਾਰੇ ਪਾਸੇ, ਚਾਰ-ਚੁਫੇਰੇ ਇਕੋ-ਇੱਕ ਏਕੰਕਾਰ ਨਜ਼ਰ ਆਇਆ। ਫਿਰ ਕੀ ਸੀ! ਇਥੇ ਜਨਮ-ਮਰਨ ਕਿੱਥੇ ? ਵਾਹਿਗੁਰੂ ਸਦ-ਸਥਿਰ 'ਜੋਤ' ਹੈ। ਜਦ ਇਸ 'ਜੋਤ' ਨਾਲ ਇਕ-ਮਿਕ ਹੋ ਗਏ ਤਾਂ ਜਨਮ-ਮਰਨ ਜਾਂ ਆਉਣ ਜਾਣ ਦਾ ਚੱਕਰ ਟੁੱਟ ਗਿਆ। ਹਾਂ ਜੀ! ਤਦ ਕਾਲ ਤੋਂ ਟੱਪ ਅ-ਕਾਲ ਅਵਸਥਾ ਵਿੱਚ ਚੜ੍ਹ ਗਏ :—

*"ਪਾਇਆ 'ਨਾਮੁ' ਨਿਧਾਨੁ ਜਿਸ ਨੋ ਭਾਲਦਾ॥*
*'ਜੋਤਿ' ਮਿਲੀ ਸੰਗਿ ਜੋਤਿ ਰਹਿਆ [1]ਘਾਲਦਾ॥*
*ਸੂਖ ਸਹਜ ਆਨੰਦ ਵੁਠੇ ਤਿਤੁ ਘਰਿ॥*
*'ਆਵਣ-ਜਾਣ' ਰਹੇ ਜਨਮੁ ਨ ਤਹਾ ਮਰਿ॥*
*ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ॥*
*ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ॥"*

*(ਗੂਜਰੀ ਮ: ੫, ਪੰਨਾ ੫੨੪)*

*ਧੰਨ ਧੰਨ! ਸਤਿਗੁਰ ਨਾਨਕ ਦੇਵ, ਧੰਨ, ਧੰਨ!*
*ਧੰਨ ਧੰਨ! ਸਤਿਗੁਰ ਅਰਜਨ ਦੇਵ, ਧੰਨ ਧੰਨ!*
*ਧੰਨ ਧੰਨ! ਸਾਡਾ ਸਦੀਵ ਸਤਿਗੁਰ*
*ਸ੍ਰੀ ਗੁਰੂ ਗਰੰਥ, ਧੰਨ ਧੰਨ!*

ਹਾਂ ਜੀ ! ਇਹ ਅਨੰਦ ਚੋਜ, ਹੁਲਾਸ, ਅਹਿਲਾਦ ਵੀ ਇਕ ਡਾਢੀ ਅਨੋਖੀ ਰਸ ਭਰੀ ਲਾਲੋਂ ਲਾਲ ਅਵਸਥਾ ਹੈ। ਕੀ ਹੋਇਆ ? ਨਾਮ ਨਿਧਾਨ ਕੀ ਹੱਥ ਆਇਆ ਮਾਨੋਂ ਕਾਰੂੰ ਤੇ ਕੁਬੇਰ ਦੇ ਗੁਪਤ ਖ਼ਜ਼ਾਨੇ ਹੱਥ ਲੱਗ ਗਏ। ਮਾਨੋਂ ਸਾਰੀ ਸ੍ਰਿਸ਼ਟੀ ਦਾ ਰਾਜ ਮੁੱਠੀ ਵਿੱਚ ਆ ਗਿਆ। ਫੇਰ ਅਨੰਦ, ਸੁਖ-ਸਹਿਜ ਦੀ ਛਹਿਬਰ ਇਸ ਲੂਠੇ ਹੋਏ ਮਨ ਉਪਰ ਤਰੁੱਠੀ। ਇਸ ਅਵਸਥਾ ਵਿੱਚ ਆਉਣ ਜਾਣ, ਜਨਮ-ਮਰਨ ਕਿੱਥੇ ? ਓਹ ਤਾਂ ਅ-ਕਾਲ (Timeless) ਅਵਸਥਾ ਹੈ, ਇਹ ਉੱਚੀ ਘਾਟੀ ਹੈ, ਹੇਮ ਕੁੰਟ ਵਾਲੀ, ਜਿੱਥੇ ਪਹੁੰਚਕੇ ਆਤਮ ਰੂਪੀ ਹਮਾਲੀਆ ਪਰਬਤ ਦੀ ਚੜ੍ਹਾਈ ਖ਼ਤਮ ਹੋ ਜਾਂਦੀ ਹੈ। ਜਨਮ-ਮਰਨ ਤਾਂ ਕਾਲ ਵਿੱਚ ਸਨ, ਹੇਠਾਂ-ਹੇਠਾਂ ਮਾਤ-ਲੋਕ ਜਾਂ ਪੁਰੀਆਂ (ਇੰਦਰਪੁਰੀ, ਸ਼ਿਵ ਪੁਰੀ ਆਦਿ) ਸਨ, ਪਰ ਇਹ ਤਾਂ ਉਹ 'ਕੋਹ-ਕਾਫ਼' ਹੈ ਜਿੱਥੇ ਨਿੱਤ ਨਿੱਤ ਆਨੰਦ ਤੇ ਯੁਵਾ-ਰਸ ਹੈ। ਇਥੇ ਵਾਹਿਗੁਰੂ ਜੀ ਆਪਣੇ 'ਏਕੇ' ਦੇ ਰਸ ਵਿੱਚ ਲੀਨ ਹਨ, ਇਥੇ ਅਪਣੇ ਤੇ ਪਰਾਏ ਦਾ ਭਰਮ ਭੇਦ ਮਿਟ ਕੇ ਸਿਰਫ਼ ਇਕੋ ਵਾਹਿਗੁਰੂ ਵਸਦਾ ਹੈ। ਬੱਸ ਇਸ 'ਏਕਤਾ' ਨੂੰ ਪਕੜਨਾ, ਇਸ ਨੂੰ 'ਨਾਮ-ਡੋਰੀ' ਨਾਲ ਆਪਣੇ ਵਿੱਚ ਦ੍ਰਿੜ੍ਹ ਕਰਨਾ ਬੈਕੁੰਠ ਦੇਸ

---

੧. ਹੁਣ ਘਾਲ, ਮਿਹਨਤ, ਆਉਣ ਜਾਣ ਗਿਆ, ਆਨੰਦ ਆਇਆ।

ਵਿੱਚ ਅਪੜਨ ਦਾ ਸਿੱਧਾ ਤੇ ਵਾਹਿਦ ਗੁਰ ਹੈ—

*"ਸੋ ਜੋਗੀ ਜੋ ਜੁਗਤਿ ਪਛਾਣੈ॥"*

ਜੋਗੀ, ਭਾਵ ਜੁੜਿਆ ਹੋਇਆ ਉਹ ਹੈ ਜੋ ਇਸ ਡੋਰੀ ਨੂੰ ਪਕੜ ਕੇ ਚਰਨ ਕੰਵਲ ਤੱਕ ਅੱਪੜਦਾ ਹੈ! ਇਸ ਕਰਕੇ ਜੁਗਤੀ ਕੀ ਹੈ ? 'ਨਾਮ' ਦੀ ਮਧੁਰ ਝਰਨਾਟ ਨੂੰ ਅਨੁਭਵ ਕਰਨਾ! ਪਰ ਕੀ ਇਥੇ ਹੀ ਬੱਸ ਹੈ? ਨਹੀਂ ਨਹੀਂ, ਫਿਰ ਉਸ ਉਪਰ ਨਵੀਆਂ ਅੱਖੀਆਂ ਨਾਲ 'ਵੀਚਾਰ' ਕਰਨੀ ਹੈ ਕਿਉਂਕਿ 'ਵਿਚਾਰ' ਨੇ ਹੀ ਤਾਂ ਦੱਸਿਆ ਹੈ ਜੁ 'ਸ਼ਬਦ' ਦਾ ਅੰਤਰੀਵ ਭਾਵ ਇੱਕ ਐਸੀ ਚੀਜ਼ ਹੈ ਜੋ ਦੇਸ (Space) ਤੇ ਕਾਲ (Time) ਤੋਂ ਉਪਰ ਹੈ, ਜਿਸ ਨੂੰ ਅਨੁਭਵ ਕਰਨ ਨਾਲ ਪਰਾਣੀ ਦੇਸ਼ ਤੇ ਕੈਦ ਤੋਂ ਟੱਪ ਅਕਾਲ-ਪੁਰਖ ਨਾਲ ਅਭੇਦ ਹੋ ਜਾਂਦਾ ਹੈ।

ਪਾਠਕ ਸੱਜਣ ਪੁੱਛਦੇ ਹੋਣਗੇ ਜੋ ਫਿਰ ਬੈਕੁੰਠ ਕਿੱਥੇ ਹੈ ? ਜੇ ਇਹ ਸੰਸਾ ਅੱਜ ਵੀ ਉਨ੍ਹਾਂ ਦੇ ਦਿਲਾਂ ਵਿੱਚ ਹੈ ਕਿ ਬੈਕੁੰਠ ਕਿਸੇ ਸੱਤਵੇਂ ਅਸਮਾਨ ਉੱਪਰ ਹੈ ਤਾਂ ਉਹ ਭੁੱਲ ਵਿੱਚ ਹਨ। ਬੈਕੁੰਠ ਦੇਸ ਇਸੇ ਧਰਤੀ ਉੱਪਰ ਹੈ, ਪਰ ਹੈ ਵੀ ! ਕੀਕਣ ? ਇਸ ਕਰਕੇ ਜੁ ਅਫੜਾ-ਦਫੜੀ, ਦੌੜ-ਭੱਜ ਅਤੇ ਖਿੱਚੋ-ਤਾਣ (Struggle for Existence) ਵਾਲੀ ਭਾਸਦੀ ਹੈ, ਪਰ ਇਹ ਅਵਸਥਾ ਤਦ ਤੋੜੀ ਹੀ ਹੈ ਜਦ ਤੋੜੀ ਸਾਡੇ ਅੰਦਰ ਮਲੀਨ-ਵਾਸ਼ਨਾਵਾਂ ਦਾ ਜ਼ੋਰ ਹੈ। ਆਦਮੀ ਦੀ ਬਣਤਰ ਇਕਹਿਰੀ ਨਹੀਂ, ਦੂਹਰੀ ਹੈ। ਇਸ ਵਿੱਚ ਇੱਕ ਤਾਂ 'ਖੋਤਾ' ਹੈ ਜੋ ਸਾਨੂੰ ਲੜਨ ਭਿੜਨ, ਦੁਲੱਤੇ ਮਾਰਨ ਲਈ ਉਕਸਾਉਂਦਾ ਹੈ ਤੇ ਹਰ ਰੋਜ਼ ਘਾਹ ਪੱਠਾ ਖਾਣ ਵਾਸਤੇ ਖਿੱਚਦਾ ਹੈ, ਤੇ ਦੂਜਾ ਦੇਵ-ਅੰਗ ਹੈ ਜੋ ਪਹਿਲੇ ਪਹਿਲ ਸੁੱਤਾ ਰਹਿੰਦਾ ਹੈ। ਖਿੱਚੋ-ਤਾਣ ਤੇ ਸਿਆਪੇ ਪਹਿਲੀ ਅਵਸਥਾ ਵਿੱਚ ਹਨ, ਜਦ ਪ੍ਰਾਣੀ 'ਖੋਤੇ' ਨੂੰ ਖਿਲਾਂਦਾ ਪਿਲਾਂਦਾ ਤੇ ਵਧਾਂਦਾ ਹੈ; ਪਰ ਜਦ ਆਪਣੇ ਅੰਦਰੋਂ ਖੋਤੇ ਨੂੰ ਕੱਢ ਛੱਡੀਏ ਜਾਂ ਸੰਗਲ ਨਾਲ ਬੰਨ੍ਹ ਛੱਡੀਏ ਤਾਂ ਫਿਰ ਇਹੋ ਸਰੀਰ ਇਕ ਨਵੀਂ ਦੁਨੀਆਂ ਵਿੱਚ ਆ ਜਾਂਦਾ ਹੈ, ਮਾਨੋਂ ਸਾਡੀਆਂ ਅੱਖਾਂ ਅੱਗੋਂ ਪੜਦਾ ਹਟ ਗਿਆ ਹੈ :—

*ਪਾਇਆ [1]'ਲਾਲੁ-ਰਤਨੁ' ਮਨਿ ਪਾਇਆ॥*
*ਤਨੁ ਸੀਤਲੁ ਮਨੁ ਸੀਤਲੁ ਥੀਆ*
*ਸਤਿਗੁਰ 'ਸਬਦਿ' ਸਮਾਇਆ॥ ੧॥ ਰਹਾਉ॥*
*ਲਾਥੀ ਭੂਖ ਤ੍ਰਿਸਨ ਸਭ ਲਾਥੀ*
*ਚਿੰਤਾ ਸਗਲ ਬਿਸਾਰੀ॥*
*[2]ਕਰੁ ਮਸਤਕਿ ਗੁਰਿ-ਪੂਰੈ ਧਰਿਓ*
*ਮਨੁ ਜੀਤੋ ਜਗੁ ਸਾਰੀ॥੧॥*

---

੧. ਨਾਮ ਰੂਪੀ ਲਾਲ।

੨. ਹਾਥ; ਭਾਵ ਵਾਹਿਗੁਰੂ ਜੀ ਨੇ ਮਿਹਰ ਕੀਤੀ।

*ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ*
*ਡੋਲਨ ਤੇ ਅਬ ਚੂਕੇ॥*
*ਅਖੁਟੁ ਖਜਾਨਾ ਸਤਿਗੁਰਿ ਦੀਆ*
*ਤੋਟਿ ਨਹੀ ਰੇ ਮੂਕੇ॥੨॥*
*ਅਚਰਜੁ ਏਕੁ ਸੁਨਹੁ ਰੇ ਭਾਈ*
*ਗੁਰਿ ਐਸੀ ਬੂਝ ਬੁਝਾਈ॥*
*ਲਾਹਿ ਪਰਦਾ ਠਾਕੁਰੁ ਜਉ[1] ਭੇਟਿਓ*
*ਤਉ ਬਿਸਰੀ ਤਾਤਿ ਪਰਾਈ॥੩॥*
*ਕਹਿਓ ਨ ਜਾਈ ਏਹੁ 'ਅਚੰਭਉ'*
*ਸੋ ਜਾਨੈ ਜਿਨਿ ਚਾਖਿਆ॥*
*ਕਹੁ ਨਾਨਕ ਸਚ ਭਏ ਬਿਗਾਸਾ*
*ਗੁਰਿ ਨਿਧਾਨੁ ਰਿਦੈ ਲੈ ਰਾਖਿਆ॥*

*(ਗਉੜੀ ਮਹਲਾ ੫, ਪੰਨਾ ੨੧੫)*

ਵਾਹ ! ਵਾਹ ! ਬੈਕੁੰਠ ਦੇਸ ਵਾਹ ! ਵਾਹ ! ਇੱਥੇ ਅੱਪੜਨ 'ਤੇ ਕੀ ਭਾਸਿਆ? ਕਿਰਪਾਲੂ ਪਿਤਾ ਜੀ ਦੱਸਦੇ ਹਨ ਕਿ ਸਾਡੇ ਹੱਥ 'ਲਾਲ ਰਤਨ' ਆਉਂਦੇ ਹਨ, ਤੇ ਇਨ੍ਹਾਂ ਨਾਮ-ਰੂਪੀ ਝੁਨਕਾਰਾਂ ਦੇ ਪ੍ਰਤੀਤ ਹੋਣ ਉਪਰ ਤਨ ਤੇ ਮਨ ਨੂੰ ਠੰਡਕ ਪੁੱਜਦੀ ਹੈ, ਚਿੰਤਾ-ਚਿਖਾ ਵਿਚੋਂ ਨਿਕਲ ਮਨ ਸੀਤਲਤਾ ਵੱਲ ਆਉਂਦਾ ਹੈ। ਇਸ ਸ਼ਾਂਤੀ ਦੇ ਆਉਣ ਨਾਲ ਲਬ-ਲੋਭ ਤੇ ਮਾਇਆ ਦੀ ਤ੍ਰਿਸ਼ਨਾ ਟੁੱਟ ਜਾਂਦੀ ਹੈ ਤੇ ਜੀਵ ਆਪਣੇ ਆਪ ਨੂੰ ਪੂਰਨ ਵੇਖਕੇ ਮਾਇਆ ਦਾ ਮਾਲਕ ਬਣ ਜਾਂਦਾ ਹੈ। ਫਿਰ ਇਧਰ ਉਧਰ ਦਾ ਡੋਲਣਾ, ਵਾ-ਵਿਰੋਲੇ ਵਿੱਚ ਦੌੜਨਾ ਕਿੱਥੋਂ ? ਫਿਰ ਤਾਂ ਇੱਕੋ ਇਕ ਸਥਿਰ ਅਵਸਥਾ ਹੈ! ਇਹ ਡਾਢੀ ਅਦਭੁੱਤ, ਪਰਮਾਦਭੁੱਤ ਅਵਸਥਾ ਹੈ, ਕਿਉਂਕਿ ਇੱਥੇ ਉਹ ਖ਼ਜ਼ਾਨਾ ਮਿਲਦਾ ਹੈ ਜੋ ਕਦੀ ਮੁੱਕਣ ਵਿੱਚ ਨਹੀਂ ਆਉਂਦਾ। ਇੱਥੇ ਪਹੁੰਚ ਕੇ ਸੰਤੁਸ਼ਟੀ ਹੀ ਨਹੀਂ ਸਗੋਂ ਸੰਤੁਸ਼ਟੀ ਤੋਂ ਵੀ ਪਰੇ ਤ੍ਰਿਪਤੁ-ਅਘਾਵਣ ਅਵਸਥਾ ਹੈ। ਪਰ ਇਸ ਅਨੰਦ ਨੂੰ ਕੌਣ ਜਾਣਦਾ ਹੈ ? 'ਸੋ ਜਾਨੈ ਜਿਨਿ ਚਾਖਿਆ।' ਜੋ ਇਸ ਰਸ ਨੂੰ ਅਨੁਭਵ ਕਰਦਾ ਹੈ ਉਹ ਇਸ ਧਰਤੀ ਉਪਰ ਬੈਠਕੇ ਬੈਕੁੰਠ ਦੇਸ ਦੇ ਹੁਲਾਰੇ ਲੈਂਦਾ ਹੈ। ਉਸ ਨੂੰ ਕੀ ਲੋੜ ਹੈ ਇਸ ਮਾਤ-ਲੋਕ ਨੂੰ ਛੱਡ ਅਕਾਸ਼ ਵਾਲੀਆਂ ਪੁਰੀਆਂ ਵੱਲ ਧਾਵੇ? ਧਾਵੇ ਤਾਂ ਤਦ ਜੇ ਉਥੇ ਕੋਈ ਵੱਧ ਅਨੰਦ ਹੋਵੇ! ਹੁਣ ਓਥੇ ਇਥੇ ਵਿੱਚ ਕੀ ਫ਼ਰਕ ਰਿਹਾ? ਉਹੋ ਸੱਚ-ਚਿੱਤ ਅਨੰਦ ਵਾਹਿਗੁਰੂ ਸਾਰੀਆਂ ਪੁਰੀਆਂ ਵਿੱਚ ਵਿਆਪਕ ਹੈ। ਵਹਿਗੁਰੂ ਜੀ ਦੇ 'ਨਾਮ' ਨੂੰ ਅਨੁਭਵ ਕਰਨ ਨਾਲ ਅਸੀਂ ਇੱਥੇ ਮਾਤ ਲੋਕ ਵਿੱਚ ਬੈਠੇ ਹੋਏ ਬੈਕੁੰਠ-ਦੇਸ ਦਾ

---

੧. ਜਦ ਮਾਇਆ ਦਾ ਪੜਦਾ ਚੀਰ ਕੇ ਵਾਹਿਗੁਰੂ ਜੀ ਮਿਲੇ।

ਅਨੰਦ ਲੈ ਸਕਦੇ ਹਾਂ ਕਿਉਂਕਿ ਇਹ ਨਾਮ-ਰਸ ਹੀ ਤਾਂ ਉਨ੍ਹਾਂ ਪੁਰੀਆਂ ਵਿੱਚ ਹੈ। ਜੇ ਇਸ ਗੱਲ ਦੀ ਦ੍ਰਿੜ੍ਹਤਾ ਹੋ ਜਾਵੇ ਤਾਂ ਮਾਨੋਂ ਸਾਡੇ ਉਪਰ 'ਸਬਦ' ਦੀ ਇੱਕ ਹੋਰ ਘੁੰਡੀ ਖੁੱਲ੍ਹ ਗਈ। ਕੀ? ਇਹ ਜੁ ਵਾਸਤਵ ਵਿਚ ਬੈਕੁੰਠ ਸਾਡੇ ਤੋਂ ਭਿੰਨ ਨਹੀਂ, ਅਸੀਂ ਇੱਥੇ ਬੈਠੇ ਹੋਏ ਹੀ ਉਹ ਹਿਲੋਰੇ ਲੈ ਸਕਦੇ ਹਾਂ, ਪਰ ਤਦ ਜੇ 'ਨਾਮ-ਡੋਰੀ' ਸਾਡੇ ਹੱਥ ਵਿੱਚ ਹੋਵੇ। ਜਦ ਇਹ ਡੋਰੀ ਆਈ ਤਾਂ ਇਸੇ ਧਰਤੀ ਉੱਪਰ ਉਸ ਮੋਹਣ, ਮਨ-ਮੋਹਣ, ਜਗ-ਮੋਹਣ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ। ਫਿਰ ਉੱਪਰਲੀਆਂ 'ਪੁਰੀਆਂ' ਵਿੱਚ ਭੱਜਣ ਦੀ ਅਭਿਲਾਸ਼ਾ ਕੀ ? ਇਸੇ ਕਰਕੇ ਗੁਰੂ ਬਾਬਾ ਜੀ ਨੇ ਲਿਖਿਆ ਹੈ :—

*ਗੁਰ ਕੀ ਸਾਖੀ 'ਅੰਮ੍ਰਿਤ ਬਾਣੀ'*
*ਪੀਵਤ ਹੀ ਪਰਵਾਣੁ ਭਇਆ॥*
*ਦਰ-ਦਰਸਨ ਕਾ ਪ੍ਰੀਤਮੁ ਹੋਵੈ*
*'ਮੁਕਤਿ' ਬੈਕੁੰਠੈ ਕਰੈ ਕਿਆ॥੩॥*

*(ਆਸਾ ਮਹਲਾ ੧, ਪੰਨਾ ੩੬੦)*

ਭਾਵ ਵਾਹਿਗੁਰੂ ਜੀ ਦੇ ਦਰਸ਼ਨ ਦੀ ਤੇ ਮਿਲਣ ਦੀ ਅਭਿਲਾਖਾ ਜਦ ਪੂਰਨ ਹੋ ਗਈ ਤਾਂ ਫਿਰ 'ਬੈਕੁੰਠ' ਜਾਂ 'ਮੁਕਤ' ਹੋਣ ਦੀ ਲਾਲਸਾ ਕਿਹੀ ? ਜਦ ਇੱਕ ਪ੍ਰਾਣੀ ਨੂੰ ਸ਼ਹਿਨਸ਼ਾਹ ਵਰਗੀ ਪਦਵੀ ਮਿਲ ਗਈ ਤਾਂ ਫਿਰ ਵਾਇਸਰਾਇ (Viceroy) ਬਣਨ ਦੀ ਤਾਂਘ ਕਿਥੇ? ਨਹੀਂ ਨਹੀਂ, 'ਮੁਕਤੀ' ਤੇ ਬੈਕੁੰਠ ਹੇਠਲੇ ਦਰਜੇ ਦੀਆਂ ਚੀਜ਼ਾਂ ਹਨ, 'ਵਾਹਿਗੁਰੂ ਦਰਸ਼ਨ' ਇਨ੍ਹਾਂ ਤੋਂ ਵੀ ਉੱਚਾ ਤੇ ਸੁੱਚਾ ਮੁਰਾਤਬਾ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਅਸਾਂ 'ਮੁਕਤੀ' ਤੇ 'ਬੈਕੁੰਠ' ਵੱਲ ਵੀ ਨਜ਼ਰ ਨਹੀਂ ਰੱਖਣੀ, ਤਾਂ ਕਿਸ ਨਿਸ਼ਾਨੇ ਉਪਰ ਟਿਕ ਬੰਨ੍ਹਣੀ ਹੈ। ਉੱਤਰ ਇਹ ਹੈ ਜੁ ਜਦ 'ਨਾਮ ਪ੍ਰਗਾਸ' ਹੋਣ 'ਤੇ ਸਾਰਾ ਸੰਸਾਰ ਇਕ ਮਸ਼ੀਨ, ਇੱਕ ਸਮੁੱਚੀ ਕਲ ਨਜ਼ਰ ਆਈ ਤਾਂ ਹੁਣ ਸੋਚੋ ਕਿ ਇਸ ਮਸ਼ੀਨ ਵਿਚ ਕਿਹੜਾ ਪੁਰਜ਼ਾ ਨਿਕਾਰਾ ਹੈ ? ਇਸ ਤਰ੍ਹਾਂ ਇਕ ਘੜੀ ਦੀ ਮਸ਼ੀਨ 'ਤੇ ਨਜ਼ਰ ਮਾਰੀਏ ਤਾਂ ਵਿੱਚ ਕਈ ਪਹੀਏ (Wheels) ਟੁਰਦੇ ਨਜ਼ਰ ਆਉਂਦੇ ਹਨ—ਕੋਈ ਵੱਡੇ, ਕੋਈ ਛੋਟੇ, ਪਰ ਕੀ ਜੇ ਨਿੱਕਾ ਪਹੀਆ ਕੱਢ ਛੱਡੀਏ ਤਾਂ ਘੜੀ ਚੱਲੇਗੀ ? ਨਹੀਂ, ਕਦਾਚਿਤ ਨਹੀਂ। ਘੜੀ ਤਦੇ ਟੁਰੇਗੀ ਜੇ ਸਾਰੇ ਪਹੀਏ ਕੰਮ ਕਰਨਗੇ। ਤਾਂ ਪਤਾ ਲੱਗਾ ਕਿ ਸਾਰੇ ਪਹੀਏ ਵਾਸਤਵ ਵਿੱਚ ਮਸ਼ੀਨ ਦੇ ਚੱਲਣ ਲਈ ਜ਼ਰੂਰੀ ਹਨ, ਇਸ ਕਰਕੇ ਉਨ੍ਹਾਂ ਦੀ ਅੰਤਰੀਵ ਕੀਮਤ (Intrinsic Value) ਇੱਕ ਹੈ। ਅਸੀਂ ਤਾਂ ਐਵੇਂ ਭੁਲੇਖੇ ਵਿੱਚ ਪਏ ਹੋਏ ਹਾਂ ਜੁ ਅਮਕਾ ਅਮਕੇ ਕੋਲੋਂ ਵੱਡਾ ਹੈ, ਤੇ ਉਸ ਬਿਨਾਂ ਕੰਮ ਨਹੀਂ ਚੱਲਦਾ, ਪਰ ਇਹ ਨਹੀਂ ਪਤਾ ਕਿ ਜੇ ਪਟਵਾਰੀ ਨਾ ਹੋਵੇ ਤਾਂ ਤਸੀਲਦਾਰ ਦਾ ਕੰਮ ਕਿੱਥੋਂ ਟੁਰੇ। ਜਦ ਤੋੜੀ ਅਸੀਂ ਨਿੱਕੇ ਵੱਡੇ ਦੇ ਬੰਧਨ ਵਿੱਚ ਹਾਂ, ਅਸੀਂ ਕੈਦ ਹਾਂ। ਜਦ 'ਨਾਮ' ਦੇ ਪ੍ਰਗਾਸ ਉੱਪਰ ਪਤਾ ਲੱਗਾ ਜੁ ਸਭੋ ਇੱਕੋ ਮਸ਼ੀਨ ਦੇ ਪੁਰਜ਼ੇ ਹਨ ਤੇ ਸਭ

ਦੀ ਹੀ ਇਕੋ ਜਿਹੀ ਲੋੜ ਹੈ ਤਾਂ ਦੂਤ-ਦੁਸ਼ਟ ਵੀ ਸੱਜਨਾਂ ਵਿੱਚ ਬਦਲ ਜਾਂਦੇ ਹਨ ਤੇ ਸਾਨੂੰ ਚਾਰ-ਚੁਫੇਰੇ ਹੁਕਮ ਦੀ ਕਾਰ ਭਾਸਦੀ ਹੈ। ਇਸ ਅੰਤਰੀਵ-ਏਕਤਾ, ਇਸ ਸਮਦ੍ਰਿਸ਼ਟੀ ਵਿੱਚ ਹੀ ਤਾਂ ਮੁਕਤੀ ਹੈ। ਇਸੇ ਕਰਕੇ ਪੰਚਮ-ਪਿਤਾ ਜੀ ਨੇ ਲਿਖਿਆ ਹੈ :—

*ਮੇਰਾ ਤੇਰਾ ਜਾਨਤਾ ਤਬ ਹੀ ਤੇ [1]ਬੰਧਾ॥*
*ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥*
*ਜਬ ਲਗੁ 'ਹੁਕਮੁ' ਨ ਬੂਝਤਾ ਤਬ ਹੀ ਲਉ ਦੁਖੀਆ॥*
*ਗੁਰ ਮਿਲਿ 'ਹੁਕਮੁ' ਪਛਾਣਿਆ ਤਬ ਹੀ ਤੇ ਸੁਖੀਆ॥*
*ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥*
*ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥*

*(ਆਸਾ ਮਹਲਾ ੫, ਪੰਨਾ ੪੦੦)*

ਤਾਂ ਪਤਾ ਲੱਗਾ ਜੁ ਸਾਰੇ ਥਾਂ ਵਾਸਤਵ ਵਿੱਚ ਇਕੋ ਜਿਹੇ ਹਨ; ਜਿਸ ਤਰ੍ਹਾਂ ਚੋਪਟ ਦੇ ਮੁਹਰੇ ਇਕੋ ਜਿਹੇ ਹੁੰਦੇ ਹਨ। ਸੁਖ 'ਖਸਮੈ-ਬੰਦਾ' ਬਣਨ ਵਿੱਚ ਹੈ। ਤ੍ਰਖਾਣ ਬਕਸ ਬਣਾਂਦਾ ਹੈ। ਕਿਸੇ ਲਕੜੀ ਨੂੰ ਹੇਠਾਂ, ਕਿਸੇ ਨੂੰ ਪਾਸੇ ਉਪਰ ਤੇ ਕਿਸੇ ਨੂੰ ਬਕਸ ਦੇ ਉਪਰ ਜੋੜਦਾ ਹੈ, ਪਰ ਜਦ ਲੱਕੜੀ ਗੇਲੀ ਵਿੱਚ ਸੀ ਤਦ ਤਾਂ ਇੱਕੋ-ਇੱਕ ਸੀ। ਹੁਣ ਜੇ ਉਪਰ ਵਾਲਾ ਤਖ਼ਤਾ ਹੇਠਲੇ ਤਖ਼ਤੇ ਨੂੰ ਵੰਗਾਰ ਕੇ ਆਖੇ ਜੁ ਮੈਂ ਕਿਹੀ ਉੱਚੀ ਤੇ ਸੋਹਣੀ ਜਗ੍ਹਾ ਹਾਂ, ਤਾਂ ਕੀ ਉਸ ਦਾ ਵੰਗਾਰਨਾ ਮਿਥਿਆ ਨਹੀਂ? ਕੀ ਹੇਠਲਾ ਤਖ਼ਤਾ ਉਪਰਲੇ ਨੂੰ ਇਹ ਨਹੀਂ ਆਖ ਸਕਦਾ ਕਿ ਹੇ ਵੀਰ ! ਜੇ ਤੂੰ ਨਾ ਹੋਵੇਂ ਤਾਂ ਵੀ ਬਕਸ ਵਿੱਚ ਕੁਝ ਸ਼ੈ ਪੈ ਸਕਦੀ ਹੈ, ਪਰ ਜੇ ਮੈਂ ਨਾ ਹੋਵਾਂ ਤਾਂ ਬਕਸ ਵਿਚੋਂ ਖੰਡ ਯਾ ਆਟਾ ਲੂਣ ਸਾਰਾ ਹੇਠਾਂ ਵੱਗ ਜਾਵੇ। ਇਸ ਕਰਕੇ ਵਾਸਤਵ ਵਿੱਚ ਸੱਭੇ ਆਪੋ ਆਪਣੀ ਜਗ੍ਹਾ ਇੱਕ ਹਨ, ਜਦ ਤੋੜੀ ਹੁਕਮ ਦੀ ਕਾਰ ਵਿੱਚ ਜੁਟੇ ਹੋਏ ਹਨ। ਕੀ ਹੋਇਆ ਜੇ ਕੋਈ ਹੇਠਾਂ ਹੈ ਤੇ ਕੋਈ ਉਪਰ ! ਉੱਪਰ ਹੇਠਾਂ ਤਾਂ ਇੱਕ ਭੁਲੇਖਾ ਹੈ ਜਿਹਾ ਕਿ ਬਕਸ ਦੇ ਤਖ਼ਤਿਆਂ ਨੂੰ ਸੀ। ਇਸੇ ਕਰਕੇ ਪੰਚਮ-ਪਿਤਾ ਜੀ ਦਾ ਉੱਤਮ ਵਾਕ ਹੈ :—

*'ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਾਰੇ,*
*ਘਾਸੁ ਬਢਾਵਹਿ ਕੇਤਕ ਬੋਲਾ॥*
*ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ,*
*ਮੇਰੇ ਠਾਕੁਰ ਅਗਹ ਅਤੋਲਾ॥*

*(ਸਾਰੰਗ ਮਹਲਾ ੫, ਪੰਨਾ ੧੨੧੧)*

ਹੇ ਵਾਹਿਗੁਰੂ ਜੀ ! ਜੇ ਤੁਸੀਂ ਤਖ਼ਤ 'ਤੇ ਬਿਠਾ ਛੱਡੋ ਤਾਂ ਤੁਹਾਡੀ ਉਪਮਾ ਹੈ, ਜੇ ਘਾਸ ਵੱਢਣ ਉੱਪਰ ਲਾਓ ਤਾਂ ਮੇਰਾ ਕੀ ਘਟ ਜਾਣਾ ਹੈ। ਅਸਾਂ ਤਾਂ ਇਥੇ

---

੧. ਕੈਦ ਆਉਣ ਜਾਣ ਦੀ।

ਉਥੇ 'ਹੁਕਮ' ਦੀ ਹੀ ਕਾਰ ਕਰਨੀ ਹੈ। ਤਾਂ ਨਿਸਚਾ ਹੋਇਆ ਕਿ ਸਾਡਾ ਠਿਕਾਣਾ ਬੈਕੁੰਠ ਜਾਂ ਸੁਰਗ ਆਦਿ ਦੇਸ ਨਹੀਂ ਕਿਉਂਕਿ ਇਨ੍ਹਾਂ ਵਿੱਚ ਤਾਂ ਗੜ੍ਹਾ (Fall) ਹੈ, ਸਾਡਾ ਟਿਕਾਣਾ ਉਸ ਸਦ-ਸਥਿਰ ਸੱਤਾ 'ਨਾਮ' ਵਿੱਚ ਹੈ। ਇੱਥੇ ਪਹੁੰਚ ਕੇ ਹੀ ਸਾਡੀ ਮੁਕਤੀ ਹੈ :—

*'ਮੇਰੀ ਮੇਰੀ ਧਾਰਿ ਬੰਧਨਿ ਬੰਧਿਆ॥*
*ਨਰਕਿ ਸੁਰਗਿ[1] ਅਵਤਾਰ ਮਾਇਆ ਧੰਧਿਆ॥*
*ਸੋਧਤ ਸੋਧਤ ਸੋਧਿ ਤਤੁ ਬੀਚਾਰਿਆ॥*
*'ਨਾਮ' ਬਿਨਾ ਸੁਖੁ ਨਾਹਿ ਸਰਪਰ ਹਾਰਿਆ॥*
*ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ॥*
*ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ॥*

*(ਸੂਹੀ ਮ: ੫, ਪੰਨਾ ੭੬੧)*

ਆਓ ਹੁਣ ਅਸੀਂ ਜ਼ਰਾ ਪਿਛੇ ਨਜ਼ਰ ਮੋੜ ਕੇ ਇਸ ਗੱਲ ਦਾ ਨਿਰਨਾ ਕਰੀਏ ਜੁ ਗੁਰਸਿੱਖੀ ਵਿੱਚ 'ਮੁਕਤੀ' ਨੂੰ ਵੱਡਾ ਮੁਰਾਤਬਾ ਕਿਉਂ ਨਹੀਂ ਦਿੱਤਾ ਗਿਆ। ਸਾਡੇ ਹਿੰਦੂ ਵੀਰ 'ਮੁਕਤੀ' ਨੂੰ ਸਭ ਤੋਂ ਉੱਚਾ ਦਰਜਾ ਦੇਂਦੇ ਹਨ, ਪਰ ਗੁਰਸਿੱਖੀ ਵਿੱਚ ਨਹੀਂ। ਜੋ ਵੀਰ 'ਮੁਕਤੀ' ਦੇ ਪਿੱਛੇ ਪਏ ਹਨ ਅਤੇ ਮਾਰੂ-ਥਲ ਵਿੱਚ ਪਾਣੀ ਲੱਭਦੇ ਹਨ। ਪਰ ਜਿਸ ਤਰ੍ਹਾਂ ਇਸ ਮਾਰੂ ਥਲ ਵਾਲੇ ਰੇਤੇ ਵਿੱਚ ਪਾਣੀ ਦਾ ਝਲਕਾਰਾ ਇੱਕ ਭੁਲੇਖਾ ਹੈ, ਉਸੇ ਤਰ੍ਹਾਂ 'ਮੁਕਤੀ' ਨੂੰ ਅੱਪੜ ਕੇ ਕੰਮ ਕਾਜ ਤੋਂ ਹੱਥ ਧੋ ਬੈਠਣਾ ਇੱਕ ਡਾਢਾ ਭੁਲੇਖਾ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਕਈ ਰੋਗਾਂ ਵਿੱਚੋਂ ਇਹ 'ਮੁਕਤੀ' ਪਾਉਣ ਦਾ ਖ਼ਿਆਲ ਇੱਕ ਵੱਡਾ ਖਈ-ਰੋਗ ਹੈ ਜਿਸ ਨੇ ਹਿੰਦੁਸਤਾਨ ਦੀ ਕੋਮਲ ਦੇਹੀ ਨੂੰ ਵਿੱਚੋ ਵਿੱਚ ਘੁਣ ਵਾਂਗ ਖੋਖਲਾ ਕਰ ਦਿੱਤਾ ਹੈ। ਸਾਡੇ ਕਈ ਰਿਸ਼ਟ ਪੁਸ਼ਟ ਵੀਰ ਕੰਮ ਕਾਜ ਛੱਡ ਸੰਨਿਆਸੀ, ਬੈਰਾਗੀ ਜਾਂ ਸਾਧੂ ਇਸ ਲਈ ਬਣ ਜਾਂਦੇ ਹਨ ਕਿ ਇਹ ਦੁਨੀਆਂ ਇੱਕ ਜੰਜਾਲ ਹੈ, ਅਸੀਂ ਇਸ ਤੋਂ ਪਰੇ ਹੋ ਕੇ 'ਮੁਕਤੀ' ਲੱਭਾਂਗੇ। ਉਹ ਇਹ ਨਹੀਂ ਜਾਣਦੇ ਕਿ ਘਰ ਬਾਰ ਛੱਡ ਕੇ ਉਹ ਇਸ ਦੁਨੀਆਂ ਤੋਂ ਕਿਨਾਰਾ ਨਹੀਂ ਕਰ ਸਕਦੇ। ਕੀ ਜਿਨ੍ਹਾਂ ਪਹਾੜਾਂ 'ਤੇ ਇਹ ਭੱਜ ਕੇ ਜਾਂਦੇ ਹਨ, ਉਥੇ ਇਹ ਦੁਨੀਆਂ ਨਹੀਂ ? ਕੀ ਓਥੇ ਉਨ੍ਹਾਂ ਨੂੰ ਰੋਟੀ ਕਪੜੇ ਦੀ ਲੋੜ ਨਹੀਂ ਹੋਵੇਗੀ ? ਫਿਰ ਤੁਸੀਂ ਕਿਸ ਤਰ੍ਹਾਂ ਆਖ ਸਕਦੇ ਹੋ ਕਿ ਇਸ ਦੁਨੀਆਂ ਵਿੱਚ ਦੁੱਖ ਹੀ ਦੁੱਖ ਹਨ ? ਕੀ ਸਾਡੀ ਦੇਹੀ ਕੋਮਲ ਤੇ ਰਸ ਭਰੀ ਨਹੀਂ ? ਕੀ ਕੁਦਰਤ ਮਨਮੋਹਣੀ ਤੇ ਸਾਡੀ ਦੇਹੀ ਸੁਖਦਾਈ ਨਹੀਂ ? ਕੀ ਪਉਣ, ਪਾਣੀ ਤੇ ਅੱਗ ਸਾਡੇ ਵਾਸਤੇ ਨਹੀਂ ਬਣੇ ? ਨਹੀਂ ਨਹੀਂ, ਦੁਨੀਆਂ ਨੂੰ ਇੱਕ ਆਲ-ਜਾਲ ਜਾਂ ਜੰਜਾਲ ਸਮਝਣਾ ਇੱਕ ਬੜਾ ਭਾਰੀ ਭੁਲੇਖਾ ਹੈ। ਇਹ ਸੰਸਾਰ ਵਾਹਿਗੁਰੂ ਜੀ ਦੇ ਵੱਸਣ ਦਾ ਘਰ ਹੈ, ਇਹ ਚੰਗਾ ਹੈ, ਡਾਢਾ ਚੰਗਾ ਹੈ। ਮੰਦਾ ਤਦ ਹੈ ਜਦ ਅਸੀਂ

---

੧. ਮੇਰੀ ਮੇਰੀ ਵਿੱਚ ਮੁੜ ਅਵਤਾਰ (ਜਨਮ ਹੈ)।

'ਜੁਗਤੀ' ਵਾਹਿਗੁਰੂ ਜੀ ਨੂੰ ਮਿਲਣ ਦੀ ਨਹੀਂ ਜਾਣਦੇ। ਜਦ ਅਸੀਂ ਇਸ ਸੰਸਾਰ ਨੂੰ ਮੁੱਖ ਰੱਖ ਕੇ, ਦਾਤਾਂ ਨੂੰ ਪਿਆਰੀ ਸਮਝ ਕੇ ਦਾਤਾਰ ਨੂੰ ਭੁੱਲ ਜਾਂਦੇ ਹਾਂ ਤਦ ਇਹੋ ਸੰਸਾਰ ਮਾਨੋਂ ਇੱਕ ਪੱਟੀ ਬਣ ਕੇ ਸਾਡੀਆਂ ਅੱਖਾਂ ਨੂੰ ਢੱਕ ਲੈਂਦਾ ਹੈ। ਪਰ ਜੇ ਅਸੀਂ 'ਨਾਮ' ਰੂਪੀ ਕਟਾਰ ਨਾਲ ਇਸ ਭਰਮ-ਪੱਟੀ ਨੂੰ ਚੀਰ ਛੱਡੀਏ ਤਾਂ ਇਹੋ ਸੰਸਾਰ ਉਸ ਸੱਚੇ ਦੀ ਕੋਠੜੀ ਬਣਕੇ ਲਾਲੋ ਲਾਲ ਚਲੂਲੇ ਰੰਗ ਵਿੱਚ ਭਾਸਦਾ ਹੈ। ਫਿਰ ਦੁੱਖ ਨਹੀਂ, ਸਦਾ-ਸਦਾ ਸੁਖ ਹੀ ਹੈ, ਫਿਰ ਇਹ ਕੱਜਲ ਕੋਠੜੀ ਨਹੀਂ ਸਗੋਂ ਨਾਮ-ਗੁਫਾ ਹੈ। ਹਾਂ ਜੀ, ਫਿਰ ਇਹੋ ਸੰਸਾਰ ਮੁਕਤੀ ਦਾ ਦਾਤਾ, 'ਮੁਕੰਦ' ਬਣ ਜਾਂਦਾ ਹੈ, ਫਿਰ ਇਹੋ ਬੈਕੁੰਠ ਹੈ। ਨਹੀਂ ਨਹੀਂ, ਸੱਚ ਖੰਡ ਇੱਥੇ ਹੀ ਹੋ ਜਾਂਦਾ ਹੈ, ਸਤਜੁਗ ਕਲਜੁਗ ਵਿੱਚ ਬਦਲ ਜਾਂਦਾ ਹੈ :—

*"ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ*
*ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ*
*ਹਾਰ ਨਹੀ ਸਭ ਜੇਤੈ॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ*
*ਛੋਡਿ ਨਾਹੀ ਕਿਛੁ ਲੇਤੈ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ*
*ਕਤ ਆਵੈ ਕਤ ਰਮਤੈ॥"*

*(ਕਾਨੜਾ ਮਹਲਾ ੫, ਪੰਨਾ ੧੩੦੨)*

ਹਾਂ ਜੀ, 'ਨਾਮ ਰੂਪੀ ਜੁਗਤੀ' ਨੂੰ ਲੱਭਣ ਉੱਪਰ ਫਿਰ ਦੁੱਖ ਨਹੀਂ, ਸਭ ਸੁੱਖ ਹੀ ਭਾਸਦਾ ਹੈ, ਬੁਰਾ ਨਹੀਂ ਸਭ ਭਲਾ ਹੀ ਦਿੱਸਦਾ ਹੈ, ਫਿਰ ਹਾਰ ਨਹੀਂ, ਸਦਾ-ਸਦਾ ਜਿੱਤ ਹੈ। ਇਸ ਕਰਕੇ ਸਾਨੂੰ 'ਮੁਕਤੀ' ਦੀ ਇਤਨੀ ਲੋੜ ਨਹੀਂ, ਸਾਨੂੰ 'ਜੁਗਤੀ' ਦੀ ਲੋੜ ਹੈ। ਸਾਨੂੰ ਉਸ ਸਿੱਧੇ ਰਾਹ ਦੀ ਲੋੜ ਹੈ ਜਿਸ ਉੱਪਰ ਚਲਦਿਆਂ ਹੋਇਆਂ ਅਸੀਂ ਆਪਣੇ ਵਾਹਿਗੁਰੂ ਜੀ ਨਾਲ ਹੱਸਦਿਆਂ, ਖੇਲਦਿਆਂ, ਖਾਂਦਿਆਂ, ਪੀਂਦਿਆਂ ਇਕ-ਮਿੱਕ ਹੋ ਜਾਈਏ :—

*ਨਾਨਕ ਸਤਿਗੁਰਿ ਭੇਟਿਐ*
*ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ*
*ਖਾਵੰਦਿਆ ਵਿਚੇ ਹੋਵੈ ਮੁਕਤਿ॥ ੨॥*

*(ਮ: ੫ ਗੂਜਰੀ ਵਾਰ ੪, ਪੰਨਾ ੫੨੨)*

ਇਸ ਕਰਕੇ ਸਾਨੂੰ ਮੁਕਤੀ ਲੋੜੀਂਦੀ ਹੈ ਜੋ ਕੰਮ ਕਾਜ, ਸੇਵਾ, ਖਾਣ ਪੀਣ ਤੋਂ ਨਹੀਂ ਹੋੜਦੀ, ਸਗੋਂ ਦੁਨੀਆਂ ਦੇ ਸਾਰੇ ਕੰਮ ਕਰਨ ਵਿੱਚ ਮਦਦ ਦੇਂਦੀ ਹੈ ਤੇ ਨਾਲ ਹੀ ਨਿਰਬਾਣ ਪਦਵੀ ਵੀ ਬਖ਼ਸ਼ਦੀ ਹੈ। ਭਾਵ; ਗ੍ਰਿਹਸਤ ਵਿੱਚ ਰਹਿਕੇ ਜੀਵਨ-ਮੁਕਤ ਤੇ ਅਲਿਪਤ ਰਹਿਣਾ ਸਾਡਾ ਆਦਰਸ਼ ਹੈ। ਇਹ ਦਰਜਾ ਊਚਮ-ਊਚਾ ਤੇ

ਸੂਚਮ-ਸੂਚਾ ਹੈ, ਤੇ ਸੰਨਿਆਸੀ ਆਦਿ ਸੱਜਨ ਇਸ ਦੀ ਮਹਾਨਤਾ ਨੂੰ ਅਨੁਭਵ ਨਾ ਕਰਦੇ ਹੋਏ ਜੰਗਲਾਂ ਤੇ ਬੀਆਬਾਨਾਂ ਵਿੱਚ ਭਟਕਦੇ ਫਿਰਦੇ ਹਨ। ਉਹ 'ਮੁਕਤੀ' ਕੀ ਮੁਕਤੀ ਹੋਈ ਜੋ ਆਦਮੀ ਨੂੰ ਟੁਰਨ, ਫਿਰਨ, ਹੱਸਣ-ਖੇਡਣ, ਖਾਣ ਪੀਣ, ਕੰਮ ਕਾਜ ਤੋਂ ਹੋੜੇ? ਬੈਠੇ-ਬੈਠੇ ਇਕਾਂਤ ਵਿੱਚ ਤਾਂ ਪ੍ਰਾਣੀ ਪੱਥਰ ਵਾਂਗ ਹੋ ਜਾਂਦਾ ਹੈ। ਨਹੀਂ ਨਹੀਂ, ਗੁਰਸਿੱਖੀ ਵਿੱਚ 'ਮੁਕਤੀ' ਦਾ ਭਾਵ ਹੋਰ ਉਚੇਰਾ ਹੈ, ਕਿਉਂਕਿ ਸੱਚ-ਖੰਡ ਅਵਸਥਾ ਵਿੱਚ ਪਹੁੰਚ ਕੇ ਨਾਮ-ਦਾਰੂ ਪੀ ਕੇ ਗੁਰਮੁਖ ਅੱਗੇ ਜਨਮ-ਮਰਨ ਦੋਵੇਂ ਇੱਕ ਬਰਾਬਰ ਹੋ ਜਾਂਦੇ ਹਨ। ਉਸ ਲਈ ਦੋਵੇਂ ਇਕ ਹਨ, ਭਾਵੇਂ ਵਾਹਿਗੁਰੂ ਸਾਨੂੰ ਇਸ ਘਰ ਜਾਂ ਉਸ ਘਰ ਰੱਖੇ, ਕਿਉਂਕਿ ਮਰਨਾ ਤੇ ਜੰਮਣਾ ਹੁਕਮ ਅਨੁਸਾਰ ਹੈ ਤੇ ਭਾਣੇ ਨਾਲ ਪ੍ਰਾਣੀ ਆਉਂਦਾ ਤੇ ਜਾਂਦਾ ਹੈ। ਮੁਕਤ ਹੋਕੇ ਵੀ ਪਰਉਪਕਾਰੀ ਗੁਰਮੁਖ ਇਸ ਸੰਸਾਰ ਵਿੱਚ ਆਉਂਦੇ ਹਨ ਤਾਂਕਿ ਆਪ ਮੁਕਤ ਹੋ ਕੇ ਆਪਣੇ ਕੁਟੰਭ, ਆਪਣੀ ਬ੍ਰਾਦਰੀ, ਨਹੀਂ ਨਹੀਂ, ਸਾਰੇ ਸੰਸਾਰ ਨੂੰ ਮੁਕਤ ਕਰਨ :—

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*(ਸੂਹੀ ਮ: ੫, ਪੰਨਾ ੭੪੯)*

ਆਓ ਹੁਣ ਸਾਰੀ ਵਿਚਾਰ ਦਾ ਸਿੱਟਾ ਕੱਢ ਕੇ ਵੇਖੀਏ ਜੁ ਅਸੀਂ ਕਿਸ ਨਤੀਜੇ ਉਪਰ ਅੱਪੜੇ ਹਾਂ :—

(੧) ਪਹਿਲੀ ਵੱਡੀ ਗੱਲ ਤਾਂ ਇਹ ਹੈ ਕਿ 'ਬੈਕੁੰਠ' ਤੇ 'ਮੁਕਤੀ' ਜ਼ਰੂਰ ਹਨ, ਇਹ ਕੋਈ ਝੂਠੀਆਂ ਗੱਲਾਂ ਨਹੀਂ ਪਰ ਇਨ੍ਹਾਂ ਮੁਰਾਤਬਿਆਂ 'ਤੇ ਅਸੀਂ ਇਸ ਦੁਨੀਆਂ ਵਿੱਚ ਪਹੁੰਚ ਸਕਦੇ ਹਾਂ। ਇਸ ਨੂੰ ਛੱਡਕੇ ਬਾਹਰ ਜਾਣਾ ਜਾਂ ਇਹ ਸੋਚਣਾ ਕਿ ਦੁਨੀਆਂ ਵਿੱਚ ਮੁਕਤੀ ਨਹੀਂ, ਅੱਗੇ ਜਾ ਕੇ ਆਵੇਗੀ, ਭਾਰੀ ਭੁੱਲ ਹੈ। ਇਸ ਕਰਕੇ ਨਾਮਦੇਵ ਜੀ ਨੇ ਇਸ ਦੁਨੀਆਂ ਵਿੱਚ ਹੀ ਮੁਕਤੀ ਮੰਗੀ ਸੀ :—

*ਮੂਏ ਹੂਏ ਜਉ ਮੁਕਤਿ ਦੇਹੁਗੇ*
*ਮੁਕਤਿ ਨ ਜਾਨੈ ਕੋਇਲਾ॥....*
*ਫੇਰਿ ਦੀਆ 'ਦੇਹੁਰਾ' ਨਾਮੇ ਕਉ*
*ਪੰਡੀਅਨ ਕਉ ਪਿਛਵਾਰਲਾ॥*

*(ਮਲਾਰ ਨਾਮਦੇਵ ਜੀ, ਪੰਨਾ ੧੨੯੨)*

(੨) ਇਹ ਅਵਸਥਾ ਨਾਮ ਰੂਪੀ ਅਕਾਸ਼-ਬਬਾਣ ਉੱਪਰ ਸੁਆਰ ਹੋਣ ਨਾਲ ਮਿਲਦੀ ਹੈ। ਪਰ ਸਿਰਫ਼ 'ਨਾਮ' ਨੂੰ ਅਨੁਭਵ ਕਰਨਾ ਹੀ ਇਤਨਾ ਜ਼ਰੂਰੀ ਨਹੀਂ ਜਿਤਨਾ 'ਨਾਮ' ਉੱਪਰ ਬਿਬੇਕ-ਬੁੱਧੀ ਨਾਲ ਇਹ ਵਿਚਾਰ ਕਰਨੀ ਹੈ ਕਿ ਇਸ ਅਨਹਤ-ਨਾਮ ਤੇ ਅ-ਕਾਲ ਅ-ਦੇਸ ਭਾਵ ਸਰਵੱਗ ਨਿਰੰਤਰ ਹੈ :—

*'ਹਰਿ ਜਨ ਰਾਮ ਰਾਮ ਰਾਮ ਧਿਆਂਏ॥*
*ਏਕ ਪਲਕ ਸੁਖ-ਸਾਧ ਸਮਾਗਮ*
*'ਕੋਟਿ ਬੈਕੁੰਠਹ' ਪਾਂਏ॥ ੧॥ ਰਹਾਉ॥...*

*ਜੋ ਜੋ ਸੁਨੈ ਰਾਮ ਜਸੁ ਨਿਰਮਲ*
*ਤਾ ਕਾ ਜਨਮ ਮਰਣ ਦੁਖੁ ਨਾਸਾ॥*
*ਕਹੁ ਨਾਨਕ ਪਾਈਐ ਵਡਭਾਗੀ*
*ਮਨ ਤਨ ਹੋਇ ਬਿਗਾਸਾ॥*

*(ਸਾਰੰਗ ਮ: ੫, ਪੰਨਾ ੧੨੦੮)*

(੩) ਤੀਜੀ ਗੱਲ ਸਮਝਣ ਵਾਲੀ ਇਹ ਹੈ ਕਿ ਇੰਦ੍ਰ, ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਸਭ ਕਾਲ ਦੇ ਵਸ ਹਨ, ਉਨ੍ਹਾਂ ਦੀਆਂ 'ਪੁਰੀਆਂ' ਜਾਂ ਰਾਜ ਕਰਨ ਵਾਲੀਆਂ ਨਗਰੀਆਂ ਭਾਵੇਂ ਕਿਤਨੀਆਂ ਸੋਹਣੀਆਂ ਹੋਣ, ਉਹ ਵੀ ਕਾਲ ਦੇ ਵਸ ਹਨ। ਇਸ ਕਰਕੇ ਗੁਰਮੁਖ ਇਨ੍ਹਾਂ ਨਗਰੀਆਂ ਦੀ ਵੀ ਲਾਲਸਾ ਨਾ ਕਰਦੇ ਹੋਏ ਅਕਾਲ-ਪੁਰਖ ਜੀ ਨਾਲ ਅਭੇਦ ਹੋ ਜਾਂਦੇ ਹਨ :—

*ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ॥*
*ਜਮੁ ਨ ਛੋਡੈ ਬਹੁ ਕਰਮ ਕਮਾਵਹਿ॥*
*ਸਤਿਗੁਰੁ ਭੇਟੈ ਤਾ ਮੁਕਤਿ ਪਾਈਐ*
*ਹਰਿ ਹਰਿ ਰਸਨਾ ਪੀਜੈ ਹੇ॥*

*(ਮਾਰੂ ਮ: ੩, ਪੰਨਾ ੧੦੪੯)*

(੪) ਮੁਕਤੀ ਦਾ ਭਾਵ ਇਹ ਨਹੀਂ ਕਿ ਪ੍ਰਾਣੀ ਜੰਮਣ-ਮਰਨ ਤੋਂ ਹੀ ਰਹਿ ਜਾਵੇ। ਉਹ ਭਾਣੇ ਵਿੱਚ ਜਨਮ ਲੈਂਦਾ ਹੈ ਤੇ ਚੋਲਾ ਵਟਾਂਦਾ ਹੈ, ਪਰ ਉਹ 'ਆਤਮਾ' ਨੂੰ ਸਦਾ ਚੇਤੇ ਰੱਖਣ ਕਰਕੇ ਆਪਣੇ ਆਪ ਨੂੰ ਜੰਮਣ-ਮਰਨ ਤੋਂ ਉਪਰ ਸਮਝਦਾ ਹੈ, ਕਿਉਂਕਿ ਆਤਮਾ ਵਿੱਚ ਮਰਣ-ਜੀਵਣ ਨਹੀਂ :—

*ਜੀਵਣ ਮਰਣੁ ਕੋ ਸਮਸਰਿ ਵੇਖੈ॥*
*ਬਹੁੜਿ ਨ ਮਰੈ ਨਾ ਜਮੁ ਪੇਖੈ॥*

*(ਬਿਲਾਵਲ ਮ: ੩, ਪੰਨਾ ੭੯੮)*

(੫) ਸਿਰਫ਼ ਕਰਮਾਂ ਦੇ ਨਾਲ ਮੁਕਤੀ ਨਹੀਂ ਮਿਲ ਸਕਦੀ, ਕਿਉਂਕਿ ਸ਼ੁਭ ਤੇ ਅਸ਼ੁੱਭ ਕਰਮ ਮਾਇਆ ਦਾ ਜਾਲ ਹਨ। ਜਦ ਪ੍ਰਾਣੀ ਕਰਮਾਂ ਦੀ ਚੱਕੀ ਤੋਂ ਨਾਮ-ਖਿੱਚ ਨਾਲ ਉੱਪਰ ਉਠਦਾ ਹੈ ਤਦ ਉਹ 'ਮੁਕਤੀ' ਵੱਲ ਪੈਰ ਰੱਖਦਾ ਹੈ :—

*ਕਰਮ ਧਰਮ ਕਰ ਮੁਕਤਿ ਮੰਗਾਹੀ॥*
*ਮੁਕਤਿ ਪਦਾਰਥ 'ਸਬਦਿ' ਸਲਾਹੀ॥*
*ਬਿਨੁ 'ਗੁਰ ਸਬਦੈ' ਮੁਕਤਿ ਨ ਹੋਈ॥*
*ਪਰਪੰਚੁ ਕਰਿ ਭਰਮਾਈ ਹੇ॥* *(ਮਾਰੂ ਮ: ੧, ਪੰਨਾ ੧੦੨੪)*
*ਕਾਇਆ ਅੰਦਰਿ 'ਪਾਪੁ' 'ਪੁੰਨ' ਦੁਇ ਭਾਈ॥*
*ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥*
*ਦੋਵੈ ਮਾਰਿ ਜਾਇ ਇਕਤੁ ਘਰਿ ਆਵੈ*
*ਗੁਰਮਤਿ 'ਸਹਜਿ' ਸਮਾਵਣਿਆ॥*

*(ਮਾਝ ਮ: ੩, ਪੰਨਾ ੧੨੬)*

*ਕਰਮ ਕਾਂਡ ਬਹੁ ਕਰਹਿ ਅਚਾਰ॥*
*ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥*

*(ਗਉੜੀ ਮ: ੩, ਪੰਨਾ ੧੬੨)*

(੬) ਪਰ ਇਸ ਦਾ ਭਾਵ ਇਹ ਨਹੀਂ ਜੁ 'ਨਾਮ' ਅਭਿਆਸ ਜਾਂ ਸਿਮਰਨ ਕਰਨ ਵਾਲਾ ਬੇਸ਼ਕ ਭੈੜੇ ਕੰਮ ਕਰੇ। ਨਹੀਂ, ਸਗੋਂ ਉਸ ਵਾਸਤੇ ਜ਼ਰੂਰੀ ਹੈ ਕਿ ਚੰਗੇ ਕੰਮ ਕਰੇ, ਕਿਉਂਕਿ 'ਕਰਮ' ਮਾਨੋਂ ਇੱਕ ਹਰੀ ਜੜ੍ਹ ਹੈ ਜਿਸ ਵਿਚੋਂ 'ਨਾਮ' ਰੂਪੀ ਫਲ ਨਿਕਲਦਾ ਹੈ ਤੇ ਇਹ ਫਲ ਫਿਰ ਸੇਵਾ ਵਿੱਚ ਪੱਕਦਾ ਹੈ—

*ਨਿਰਮਲ ਨਿਰਮਲ ਕਰਮ ਬਹੁ ਕੀਨੇ*
*ਨਿਤ ਸਾਖਾ ਹਰੀ ਜੜੀਜੈ॥*
*ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ*
*ਬਹਕਾਰ ਬਾਸੁ ਜਗਿ ਦੀਜੈ॥*
*ਏਕ ਜੋਤਿ ਏਕੋ ਮਨਿ ਵਸਿਆ*
*ਸਭਿ ਬ੍ਰਹਮ ਦ੍ਰਿਸਟਿ ਇਕੁ ਕੀਜੈ॥*
*ਆਤਮ ਰਾਮੁ ਸਭ ਏਕੈ ਹੈ ਪਸਰੇ*
*ਸਭ ਚਰਨ ਤਲੇ ਸਿਰੁ ਦੀਜੈ॥*

*(ਕਲਿਆਣ ਮ: ੪, ਪੰਨਾ ੧੩੨੫)*

(੭) ਗੁਰਮੁਖਾਂ ਦੀ ਮੁਕਤੀ ਮਰਨ ਪਿਛੋਂ ਨਹੀਂ ਹੁੰਦੀ ਸਗੋਂ ਜਿਉਂਦਿਆਂ ਹੀ ਉਹ ਮੁਕਤ ਹਨ। ਇਸੇ ਕਰਕੇ ਉਨ੍ਹਾਂ ਨੂੰ ਜੀਵਨ-ਮੁਕਤ ਆਖੀਦਾ ਹੈ। ਉਹ ਰਾਤ ਦਿਨ ਇਕੋ ਰੰਗ ਵਿੱਚ ਮਸਤ ਰਹਿੰਦੇ ਹਨ—

*ਰੈਣਿ ਦਿਨਸੁ ਰਹੈ ਇਕ ਰੰਗਾ॥*
*ਪ੍ਰਭੁ ਕਉ ਜਾਣੈ ਸਦ ਹੀ ਸੰਗਾ॥*
*ਠਾਕੁਰ ਨਾਮੁ ਕੀਓ ਉਨਿ ਵਰਤਨਿ॥*
*ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥੧॥*
*ਹਰਿ ਸੰਗਿ ਰਾਤੇ ਮਨ ਤਨ ਹਰੇ॥*
*ਗੁਰ ਪੂਰੇ ਕੀ ਸਰਨੀ ਪਰੇ॥੧॥ ਰਹਾਉ॥*
*ਚਰਣ ਕਮਲ ਆਤਮ ਆਧਾਰ॥*
*ਏਕੁ ਨਿਹਾਰਹਿ ਆਗਿਆਕਾਰ॥...*
*ਹਰਖ ਸੋਗ ਦੁਹਹੂੰ ਤੇ ਮੁਕਤੇ॥*
*ਸਦਾ ਅਲਿਪਤੁ ਜੋਗ ਅਰੁ ਜੁਗਤੇ॥ (ਗਉੜੀ ਮ: ੫, ਪੰਨਾ ੧੯੧)*

(੮) ਮੁਕਤੀ ਪਾ ਕੇ ਪ੍ਰਾਣੀ ਪੱਥਰ ਵਾਂਗ ਸੁੰਨ ਨਹੀਂ ਹੋ ਜਾਂਦਾ। ਇਸ ਕਰਕੇ 'ਸੰਨਿਆਸ' ਵਾਲਾ ਸਾਨੂੰ ਰਸਤੇ ਤੋਂ ਬੇ-ਰਸਤੇ ਖੜਦਾ ਹੈ। ਜੀਵਨ-ਮੁਕਤ ਤਾਂ ਸਗੋਂ ਚੇਤੰਨ ਆਤਮਾ ਕਰਕੇ ਜਗਦੀ-ਜੋਤ ਬਣ ਜਾਂਦਾ ਹੈ :—

*ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ॥*
*ਸਚਿ ਟਿਕੈ ਘਰਿ ਆਇ 'ਸਬਦਿ' ਉਤਾਵਲਾ॥*

*ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ॥*
*ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ॥*

*(ਆਸਾ ਮ: ੧, ਪੰਨਾ ੪੨੦)*

(੯) ਮੁਕਤ ਹੋਕੇ ਵੀ ਗੁਰਮੁਖ ਇਸ ਸੰਸਾਰ ਉਪਰ ਆਉਂਦੇ ਹਨ। ਆਪਣੇ ਲਾਭ ਲਈ ਨਹੀਂ ਸਗੋਂ ਸੰਸਾਰ ਉਪਰ ਪਰਉਪਕਾਰ ਕਰਨ ਲਈ ਤੇ ਹੋਰਨਾਂ ਨੂੰ ਭਉਜਲ ਤੋਂ ਪਾਰ ਕਰਨ ਲਈ—'ਆਪ ਮੁਕਤੁ ਮੁਕਤੁ ਕਰੈ ਸੰਸਾਰੁ।' ਇਸੇ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸਾਂ ਜਾਮਿਆਂ ਵਿੱਚ ਜਨਮ ਲਿਆ, ਨਹੀਂ ਤਾਂ ਉਹ ਸਦਾ ਹੀ ਨਿਰਬਾਣ ਸਨ। 'ਮੁਕਤੀ' ਇਸ ਵਿੱਚ ਹੈ ਜੁ ਆਦਮੀ ਆਪਣੇ ਅੱਡਰੇ ਮਨ ਨੂੰ ਮਾਰ ਕੇ ਫਿਰ ਜੀਵੇ :—

*'ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥*
*ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ॥'*

*(ਆਸਾ ਮ: ੪, ਪੰਨਾ ੪੪੯)*

(੧੦) ਗੁਰਮੁਖ ਲਈ ਬੈਕੁੰਠ ਉੱਥੇ ਹੀ ਹੈ ਜਿਸ ਘਰ ਵਿੱਚ ਵਾਹਿਗੁਰੂ ਜਨਮ ਦੇਵੇ, ਭਾਵੇਂ ਤਖ਼ਤ ਉੱਪਰ, ਭਾਵੇਂ ਕਿਸੇ ਛੋਟੇ ਮੋਟੇ ਘਰ, ਕਿਉਂਕਿ ਜੀਵਨ-ਮੁਕਤ ਪੁਰਸ਼ ਦੇਸ, ਕਾਲ ਤੇ ਮਾਇਆ ਦੀ ਕੈਦ ਤੋਂ ਬਾਹਰ ਹੁੰਦੇ ਹਨ। ਉਨ੍ਹਾਂ ਦਾ ਘਰ ਸਾਰਾ ਬ੍ਰਹਿਮੰਡ ਹੈ, ਉਨ੍ਹਾਂ ਦਾ ਖ਼ਜ਼ਾਨਾ 'ਨਾਮ' ਦਾ ਅਟੁੱਟ ਖ਼ਜ਼ਾਨਾ ਹੈ, ਉਹ ਜਨਮ-ਮਰਨ ਦੀ ਕੈਦ ਤੋਂ ਬਾਹਰ ਹਨ। ਉਹ ਆਪ ਹੀ ਵਾਹਿਗੁਰੂ ਰੂਪ ਹਨ—

*(ੳ) ਜਿਥੈ ਕਿਥੈ ਦੀਸਹਿ ਨਾਲੇ॥*
*ਨਾਨਕ ਦਾਸ ਖਸਮਿ ਪ੍ਰਤਿਪਾਲੇ॥*

*(ਬਿਲਾਵਲ ਮ: ੫, ਪੰਨਾ ੮੦੧)*

*(ਅ) ਸੂਖ ਮਹਲ ਜਾ ਕੇ ਊਚ ਦੁਆਰੇ॥*
*ਤਾ ਮਹਿ ਵਾਸਹਿ ਭਗਤ ਪਿਆਰੇ॥੧॥*
*ਸਹਜ-ਕਥਾ ਪ੍ਰਭ ਕੀ ਅਤਿ ਮੀਠੀ॥*
*ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥*
*ਤਹ ਗੀਤ ਨਾਦ ਅਖਾਰੇ ਸੰਗਾ॥*
*ਊਹਾ ਸੰਤ ਕਰਹਿ ਹਰਿ ਰੰਗਾ॥੨॥*
*ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥*
*ਸਾਚ 'ਨਾਮ' ਕੀ ਅੰਮ੍ਰਿਤ ਵਰਖਾ॥੩॥*
*ਗੁਹਜ ਕਥਾ ਇਹ ਗੁਰ ਤੇ ਜਾਣੀ॥*
*ਨਾਨਕੁ ਬੋਲੈ ਹਰਿ ਹਰਿ ਬਾਣੀ॥੪॥*

*(ਸੂਹੀ ਮ: ੫, ਪੰਨਾ ੭੩੯)*

## ੧੫

# ੧. ਹੁਕਮ ਤੇ ਕਰਮਾਂ ਦਾ ਪ੍ਰਸਪਰ ਸੰਬੰਧ ਕੀ ਹੈ ?
# ੨. ਧਰੂ ਭਗਤ ਕੌਣ ਹੈ ?
# ੩. ਸਹਜ-ਅਵਸਥਾ !!

*(ੳ) ਤਾਰਨ ਤਰਨੁ ਤਬੈ ਲਗੁ ਕਹੀਐ*
*ਜਬ ਲਗੁ 'ਤਤੁ' ਨ ਜਾਨਿਆ॥*

*(ਮਾਰੂ ਕਬੀਰ ਜੀ, ਪੰਨਾ ੧੧੦੪)*

*(ਅ) 'ਹੁਕਮਿ ਚਲਾਏ ਆਪਣੈ*
*'ਕਰਮੀ' ਵਹੈ ਕਲਾਮ॥*

*(ਸਾ: ਵਾਰ ਮ: ੧, ਪੰਨਾ ੧੨੪੧)*

ਪਿਛਲੀ ਵਿਚਾਰ ਨੂੰ ਪੜ੍ਹ ਕਈ ਸੱਜਨ ਪੁੱਛਣਗੇ ਕਿ ਜੇ ਹੁਕਮ ਦੀ ਕਾਰ ਹੈ ਤਾਂ ਕੀ 'ਕਰਮ' ਨਹੀਂ, ਕੀ ਕਰਮਾਂ ਦਾ ਸਾਰਾ ਕਾਨੂੰਨ (Law of Karma) ਮ੍ਰਿਗ ਤ੍ਰਿਸ਼ਨਾ ਵਾਂਙ ਅਸੱਤ ਹੈ। ਹਾਂ ਜੀ, ਫਿਰ ਕਰਮ ਸੱਤ ਹਨ ਜਾਂ ਅਸੱਤ ? ਇਨ੍ਹਾਂ ਦਾ 'ਹੁਕਮ' ਨਾਲ ਸੰਬੰਧ ਹੈ ਕਿ ਨਹੀਂ ? ਜੇ ਹੈ ਤਾਂ ਉਨ੍ਹਾਂ ਦਾ ਪ੍ਰਸਪਰ ਕੀ ਰਿਸ਼ਤਾ ਹੈ ? ਇਹ ਇਕ ਬੜਾ ਔਖਾ ਪ੍ਰਸ਼ਨ ਹੈ ਜਿਸ ਵਿੱਚ ਅਨੇਕਾਂ ਸੰਨਿਆਸੀ ਤੇ ਬ੍ਰਹਮਚਾਰੀ ਫਸੇ ਹੋਏ ਹਨ। ਇਸ ਦਾ ਉੱਤਰ ਮੈਂ ਆਪਣੇ ਨਿਜ ਦੇ ਤਜਰਬੇ ਅਨੁਸਾਰ ਦੇਣ ਦੀ ਕੋਸ਼ਿਸ਼ ਕਰਾਂਗਾ।

ਇਹ ਵਿਚਾਰ ਅੱਜ ਮੈਂ ਇਕ ਉੱਚੇ ਪਹਾੜੀ ਬੰਗਲੇ ਵਿੱਚ ਬੈਠਾ ਲਿਖ ਰਿਹਾ ਹਾਂ ਜਿਸ ਦੀ ਉਚਾਈ ੮੦੦੦ ਫੁੱਟ ਸਮੁੰਦਰ ਤੋਂ ਹੈ। ਮੈਨੂੰ ਇਸ ਗੋਰਖਨ ਬੰਗਲੇ Gorkhan Forest Rest-house ਨਾਲ ਖ਼ਾਸ ਪ੍ਰੀਤੀ ਹੈ ਕਿਉਂਕਿ ਇਕ ਤਾਂ ਇਹ ਦਸ਼ਾ ਨਦੀ ਦੇ ਦਿਲ ਵਿੱਚ ਹੈ ਤੇ ਦੂਜਾ ਵਾਧਾ ਇਸ ਵਿਚ ਇਹ ਹੈ ਕਿ ਇਹ ਬੰਗਲਾ ਜੰਮੂ ਤੋਂ ਕਸ਼ਮੀਰ ਜਾਣ ਵਾਲੀ ਸੜਕ ਦੇ ਐਨ ਮੱਧ ਵਿੱਚ ਹੈ, ਮਾਨੋਂ 'ਜੰਮੂ' ਤੇ 'ਕਸ਼ਮੀਰ' ਪੰਛੀਆਂ ਦਾ ਆਲ੍ਹਣਾ ਹੈ। ਇਉਂ ਹੀ ਨਹੀਂ, ਇਸ ਬੰਗਲੇ ਵਿੱਚ ਦੋ ਹੋਰ ਖ਼ੂਬੀਆਂ ਹਨ। ਇਥੇ ਪਹੰਚਕੇ ਕੈਲ ਤੇ ਦਿਆਰ ਦੇ ਕੀਮਤੀ ਜੰਗਲ ਖ਼ਤਮ ਹੋ ਜਾਂਦੇ ਹਨ ਤੇ ਬਦਲੂ (Fir) ਦੇ ਸਸਤੇ ਜੰਗਲ ਪਰ੍ਹਾਂ-ਪਰ੍ਹਾਂ ਸ਼ੁਰੂ ਹੋ ਜਾਂਦੇ ਹਨ, ਕਿਉਂਕਿ ੮੦੦੦ ਫੁੱਟ ਤੋਂ ਉੱਪਰ ਦਿਆਰ ਘੱਟ ਉੱਗਦਾ ਹੈ। ਗੱਲ ਕੀ, ਗੋਰਖਨ ਬੰਗਲਾ ਹਰ ਤਰ੍ਹਾਂ ਸਾਂਝਾ ਕਾਂਟਾ ਹੈ ਜਿੱਥੇ ਪਹੁੰਚਕੇ ਬੂਟਿਆਂ ਦੀ ਗੱਡੀ ਬਦਲਦੀ

ਹੈ। ਮਾਨੋਂ ਵਜ਼ੀਰਾਬਾਦ ਦਾ ਜੰਕਸ਼ਨ ਹੈ, ਜਿੱਥੇ ਗੱਡੀ ਲਾਹੌਰ-ਪਸ਼ੌਰ ਦੀ ਸੜਕ ਛੱਡ ਜੰਮੂ-ਸਿਆਲਕੋਟ ਨੂੰ ਟੁਰ ਪੈਂਦੀ ਹੈ। ਪਰ ਕੀ ਇਹ ਬਾਹਰਲਾ ਕਾਂਟਾ (Junction) ਹੈ ? ਨਹੀਂ, ਇਹ ਬੰਗਲਾ ਮੇਰੇ ਦਿਲ ਦੀ ਗੱਡੀ ਦਾ ਵੀ ਇਕ ਉੱਤਮ ਕਾਂਟਾ ਹੈ, ਕਿਉਂਕਿ ਇਥੇ ਹੀ ਮੈਨੂੰ 'ਹੁਕਮ' ਤੇ 'ਕਰਮ' ਦੇ ਪ੍ਰਸਪਰ ਸੰਬੰਧ ਦੇ ਗੁੱਝੇ ਭੇਦ ਦਾ ਪਹਿਲੀ ਵਾਰੀ ਪਤਾ ਲੱਗਾ। ਇਸ ਲਈ ਮੈਂ ਆਪਣੀ ਦਿਲੀ ਕਸ਼ਮਕਸ਼ ਦੀ ਸੱਚੀ ਫ਼ੋਟੋ ਜ਼ਰਾ ਹੋਰ ਵਧੇਰੇ ਦੱਸਣ ਦੀ ਕੋਸ਼ਿਸ਼ ਕਰਾਂਗਾ। ਤਿੰਨ ਸਾਲ ਪਿੱਛੇ ਜਦ ਮੈਂ ਇਸ ਬੰਗਲੇ ਵਿੱਚ ਆਇਆ ਤਾਂ 'ਨਾਮ' ਦੀ ਅਦਭੁੱਤ-ਬਰਖਾ ਨਵੀਂ-ਨਵੀਂ ਮੇਰੇ ਉਜਾੜ ਹਿਰਦੇ ਵਿੱਚ ਸ਼ੁਰੂ ਹੋਈ ਸੀ। ਮੇਰਾ ਖ਼ੂਨ ਮਾਰੂ-ਥਲ ਵਾਂਙ ਤਰਸਦਾ ਸੀ ਤੇ ਨਾਮ ਦੀ ਸੁਆਂਤੀ ਬੂੰਦ ਨੂੰ ਇੰਞ ਗ੍ਰਸਦਾ ਸੀ ਜਿਸ ਤਰ੍ਹਾਂ ਤ੍ਰਿਹਾਈ ਜ਼ਮੀਨ ਮੀਂਹ ਨੂੰ ਇਕ ਡੀਕ ਵਿੱਚ ਪੀ ਜਾਂਦੀ ਹੈ। ਪਰ ਇਸ ਗੋਰਖਨ ਬੰਗਲੇ ਵਿੱਚ ਕੀ ਹੋਇਆ ? ਇਕ ਵਾਰੀ ਦਿਨ-ਦਿਹਾੜੇ ਬਾਰਾਂ ਵਜੇ ਇਕਾਂਤ ਬਣਿਆ ਮੇਰੇ ਅੰਦਰ 'ਨਾਮ' ਦਾ ਇੱਕ ਬੱਦਲ ਉਠਿਆ, ਗੱਜਿਆ ਵੱਜਿਆ ਤੇ ਫਿਰ ਮੂਸਲਾਧਾਰ ਇੰਞ ਵਸਿਆ ਜੁ ਮੇਰੇ ਹਿਰਦੇ ਦੀ ਸੁੰਨ ਵਾੜੀ ਨੂੰ ਸਦਾ ਲਈ ਪ੍ਰਫੁੱਲਤ ਕਰ ਗਿਆ। ਉਹ ਸਮਾਂ, ਉਹ ਦਿਨ, ਉਹ ਸੁਭਾਗੀ ਘੜੀ ਡਾਢੀ ਸੁਲੱਖਣੀ ਸੀ। ਮੈਨੂੰ ਸੁੱਧ-ਬੁੱਧ ਵਿਸਰ ਗਈ, ਮੇਰੀ ਸਾਰੀ ਦੇਹੀ ਸੂਖਮ ਹੋ ਕੇ 'ਨਾਮ' ਦੀ ਫੁਹਾਰ ਨਾਲ ਧੋਤੀ ਗਈ। ਢੇਰ ਚਿਰ ਮੈਂ ਇਸ ਹਾਲਤ ਵਿੱਚ ਰਹਿਕੇ 'ਨਾਮ' ਦੀ ਪੀਂਘ ਝੂਟਦਾ ਰਿਹਾ ਤੇ ਜਦ ਇਹ ਹੜ੍ਹ ਘਟਿਆ ਤਾਂ ਮੈਂ ਹੱਥ ਜੋੜ, ਨੱਕ ਰਗੜ ਵਾਹਿਗੁਰੂ ਜੀ ਅੱਗੇ ਅਰਜ਼ੋਈ ਕੀਤੀ ਕਿ ਹੇ ਦਿਆਲੂ ਪਰਮ ਪਿਤਾ ਜੀ ! ਤੁਸੀਂ ਧੰਨ ਧੰਨ ਹੋ ਜੋ ਸੁੱਕੇ ਹੋਏ ਕੰਡਿਆਂ ਨੂੰ ਫੁੱਲਵਾੜੀ ਵਿਚ ਬਦਲਦੇ ਹੋ। ਮੈਨੂੰ ਯਾਦ ਹੈ ਕਿ ਉਸ ਦਿਨ ਮੈਂ ਆਪਣੇ ਨਿੱਜ ਦੇ ਗੂੜ੍ਹੇ ਮਿੱਤਰਾਂ ਨੂੰ ਵੀ ਇਸ ਅਨੋਖੇ ਤਜਰਬੇ ਬਾਬਤ ਚਿੱਠੀਆਂ ਲਿਖੀਆਂ ਸਨ ਤੇ 'ਨਾਮ' ਦੀ ਰੌ ਸਿੱਖੀ ਵਿੱਚ ਇੱਕ ਵਾਰੀ ਫਿਰ ਜ਼ੋਰ ਦੀ ਵਗਾਣ ਲਈ ਪ੍ਰੇਰਨਾ ਕੀਤੀ ਸੀ। ਪਰ 'ਨਾਮ' ਮੈਨੂੰ ਜਿਤਨਾ ਚੁੰਬਕ ਪੱਥਰ ਵਾਂਗ ਖਿੱਚ ਰਿਹਾ ਸੀ, ਉਤਨਾ ਹੀ ਮੈਂ ਕਰਮ-ਧਰਮ ਤੋਂ ਥੋੜ੍ਹੀ ਦੇਰ ਲਈ ਪਰ੍ਹਾਂ ਜਾ ਰਿਹਾ ਸਾਂ। ਕਈ ਵਾਰ ਮੇਰੇ ਦਿਲ ਵਿੱਚ ਇਹ ਵੀ ਖ਼ਿਆਲ ਆਇਆ ਕਿ 'ਨਾਮ' ਹੀ ਸੱਭੋ ਕੁਝ ਹੈ। ਇਹ ਮਾਦੀ ਦੁਨੀਆਂ ਕੀ ਹੈ। ਇਹ ਤਾਂ ਮਾਨੋਂ ਸਮੁੰਦਰ ਦੀ ਝੱਗ ਹੈ ਜਿਸ ਦੀ ਹਸਤੀ ਨਾਮ ਪਾਣੀ ਦੇ ਡਲ੍ਹਕਣ ਕਰਕੇ ਹੈ। ਭਾਵ ਇਹ ਹੈ ਕਿ ਉਨ੍ਹਾਂ ਦਿਨਾਂ ਵਿੱਚ ਮੈਂ ਕਰਮਾਂ ਤੋਂ ਕੰਨੀ ਕਤਰਾ, 'ਨਾਮ' ਦੀ ਮਧੁਰ ਧੁਨੀ ਦਾ ਉੱਘਾ ਉਪਾਸ਼ਕ ਬਣ ਗਿਆ। ਮੇਰਾ ਮਨ ਉਸ ਵੇਲੇ ਕੁਝ ਅਜਿਹੇ ਠਾਟਾਂ ਵਿੱਚ ਗ਼ਲਤਾਨ ਸੀ :—

*ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ॥*
*ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥*
*ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥*
*ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ॥*

*(ਸਲੋਕ ਮ: ੩ ਬਿਹਾਗੜਾ ਵਾਰ, ਪੰਨਾ ੫੫੧)*

ਭਾਵ ਕਰਮ-ਧਰਮ ਇੱਕ ਧੰਧਾ, ਇੱਕ ਜਾਲ, ਇਕ ਧੋਖਾ ਭਾਸਦਾ ਸੀ ਜਿਸ ਵਿੱਚ ਫਸਿਆ ਹੋਇਆ ਪੰਛੀ ਨਿਕਲਣ ਲਈ ਹੰਭਲਾ ਮਾਰਦਾ ਹੈ, ਪਰ ਇਹ ਵੀ ਇਕ ਅਵਸਥਾ ਸੀ, ਜਿਸ ਵਿੱਚ ਵੈਰਾਗ ਦੀ ਵਧੇਰੇ ਖਿੱਚ ਸੀ।

ਪਰ ਅੱਜ ਤਿੰਨ ਸਾਲ ਪਿਛੋਂ ਉਸ ਬੰਗਲੇ ਵਿੱਚ ਉਸੇ ਮੇਜ਼ 'ਤੇ ਬੈਠਿਆਂ ਮਨ ਦੀ ਰੌ ਹੁਣ ਦੂਜੇ ਪਾਸੇ ਵੱਗਦੀ ਹੈ ਤੇ ਕਰਮਾਂ ਨੂੰ ਫਾਹੀ ਨਹੀਂ, ਸਗੋਂ ਮਿੱਠੀ ਮਲਾਈ ਸਮਝਦੀ ਹੈ। ਹੁਣ ਕਰਮ-ਧਰਮ ਬੰਧਨ ਨਹੀਂ, ਸਗੋਂ ਪ੍ਰੇਮ-ਕਾਂਗਾਂ, ਖਿੱਚਣ ਦਾ ਆਲਾ ਹਨ। ਹੁਣ ਕਰਮ ਮੈਨੂੰ ਅੰਧ-ਕੂਪ ਵਿੱਚ ਨਹੀਂ ਸੁਟੱਦੇ, ਸਗੋਂ ਬਾਂਹ ਪਕੜ ਕੇ ਕੱਢਦੇ ਹਨ। ਪਹਿਲਾਂ ਕਰਮ ਮੈਨੂੰ ਕਾਲੇ ਚਿਤਮਿਤਰੇ ਭਾਸਦੇ ਸਨ, ਪਰ ਹੁਣ ਕਰਮ ਮੈਨੂੰ ਲਾਲ-ਚਲੂਲੇ ਚਿੱਤਰਾਂ ਵਿੱਚ ਚਿਤਰੇ ਦਿੱਸਦੇ ਹਨ। ਤਦ ਕਰਮ ਨੂੰ ਮੈਂ 'ਕਾਂਡ' (ਕਰਮ ਕਾਂਡ) ਆਖਦਾ ਸਾਂ ਪਰ ਹੁਣ 'ਖੰਡ' ਵਾਂਗ ਮਿੱਠੇ ਹਨ। ਤਦ ਕਰਮ ਮੈਨੂੰ ਚਿੱਕੜ ਵਿੱਚ ਖਿੱਚਦੇ ਸਨ, ਹੁਣ ਪਗ-ਡੰਡੀ ਉਪਰ ਚਾੜ੍ਹਦੇ ਹਨ। ਗੱਲ ਕੀ, ਤਦ ਇਹ ਦੁਨੀਆਂ ਮਾਰੂ-ਥਲ ਵਾਂਗ ਝੂਠੀ ਭਾਸਦੀ ਸੀ ਪਰ ਹੁਣ ਅੰਦਰੋਂ ਧੁਨ ਉਠਦੀ ਹੈ :—

*"ਸਚੇ ਤੇਰੇ ਖੰਡ ਸਚੇ ਬ੍ਰਹਮੰਡ।"*

ਹੇ ਵਾਹਿਗੁਰੂ ! ਤੁਸੀਂ ਵੀ ਸੱਚੇ, ਤੁਹਾਡੀ ਕੁਦਰਤ ਵੀ ਸੱਚੀ, ਤੁਹਾਡਾ 'ਨਾਮ' ਵੀ ਸੱਚਾ, ਤੁਹਾਡਾ ਕਰਮ-ਧਰਮ ਵੀ ਸੱਚਾ। 'ਤਿਸੁ ਭਾਵੈ ਤਾ ਕਰੇ ਬਿਸਥਾਰੁ।' ਭਾਵ ਕਰਮਾਂ ਦੀ ਖੇਡ ਪਾਂਦਾ ਹੈ ਜਦ ਭਾਂਦਾ ਹੈ ਤੇ ਜਦ ਚਾਹੁੰਦਾ ਹੈ, "ਤਿਸੁ ਭਾਵੈ ਤਾ ਏਕੰਕਾਰੁ!!!" ਇਸ ਕਰਕੇ ਹੁਣ ਕਰਮ ਸੱਚੇ ਵਾਹਿਗੁਰੂ ਦੀ ਸੱਚੀ ਵਾੜੀ ਬਣ ਗਏ ਹਨ। ਉਨ੍ਹਾਂ ਵਿਚੋਂ ਕੁੜੱਤਣ ਨਿਕਲ ਕੇ ਹਰੀ-ਰਸ ਭਰ ਗਿਆ ਹੈ। ਤੁਸੀਂ ਪੁੱਛੋਗੇ ਤਾਂ ਇਸ ਗੱਲ ਦਾ ਉੱਤਰ ਆਪ ਜੀ ਨੂੰ 'ਧ੍ਰੂ' ਜੀ ਵਾਲੀ ਸਾਖੀ ਦੇਵੇਗੀ ਜਿਸ ਦੀ ਸੋਝੀ ਮੈਨੂੰ ਤਦ ਹੋਈ ਜਦ 'ਹੁਕਮ' ਤੇ 'ਕਰਮ' ਦਾ ਪਰਸਪਰ ਭੇਦ ਲੱਭਾ। ਪਾਠਕਾਂ ਨੂੰ ਪਤਾ ਹੀ ਹੈ ਕਿ ਧ੍ਰੂ ਜੀ ਵਾਹਿਗੁਰੂ ਜੀ ਦੇ ਉੱਘੇ ਤੇ ਸ਼ਰੋਮਣੀ ਸੱਚੇ ਭਗਤ ਹੋਏ ਹਨ। ਪਰ ਥੋੜ੍ਹੇ ਹੀ ਸੱਜਨਾਂ ਨੂੰ ਧ੍ਰੂ ਜੀ ਦੀ ਪੂਰੀ ਕਹਾਣੀ ਜਾਂ ਉਸ ਕਹਾਣੀ ਦੀ ਅੰਤਰੀਵ ਗੂੜ੍ਹਤਾ ਦਾ ਪਤਾ ਹੈ, ਕਿਉਂਕਿ ਆਮ ਲੋਕ ਤਾਂ ਉੱਤੋਂ ਉੱਤੋਂ ਦੀ ਹੀ ਗੱਲ ਸੁਣਦੇ ਹਨ, ਵਿੱਚ ਵੜ ਕੇ ਟੁੱਭੀ ਮਾਰਨ ਦੀ ਯੁਕਤੀ ਕੋਈ ਹੀ ਲੱਭਦਾ ਹੈ। ਬਸ ਇਹੋ ਹਾਲ ਧ੍ਰੂ ਜੀ ਦੀ ਕਥਾ ਦਾ ਹੈ। ਪਰ ਗੁਰਸਿੱਖੀ ਵਿੱਚ ਇਹੋ ਵਾਧਾ ਹੈ ਕਿ ਗੁਰਮੁਖ ਗੱਲ ਦੀ ਤਹਿ ਵਿੱਚ ਜਾ ਕੇ ਉਸ ਘੁੰਡੀ ਨੂੰ ਪੂਰਨ ਖੋਲ੍ਹਦੇ ਹਨ ਜੋ ਹੋਰ ਲੋਕਾਂ ਲਈ ਇਸ ਕਿਸਮ ਦਾ ਗੋਰਖ ਧੰਧਾ ਹੈ।

ਆਉ ਪਿਆਰੇ ਵੀਰੋ ! ਧ੍ਰੂ ਜੀ ਦੀ ਗੁਪਤ ਕਥਾ ਨੂੰ ਗਹੁ ਨਾਲ ਸੁਣੀਏ ਤੇ ਵਿਚਾਰੀਏ—

*'ਵਿਦਿਆ ਵੀਚਾਰੀ ਤਾਂ ਪਰਉਪਕਾਰੀ।'*

ਜੇ ਵਿੱਦਿਆ ਨੂੰ ਗਹੁ ਨਾਲ ਨ ਵਿਚਾਰਿਆ ਤਾਂ ਮਾਨੋਂ ਉਸ ਪੈਸੇ ਵਾਂਗ ਹੈ ਜੋ ਸਾਡੀ ਜੇਬ ਵਿੱਚ ਤਾਂ ਹੈ ਪਰ ਸਾਡੇ ਢਿੱਡ ਵਿੱਚ ਦੁੱਧ ਬਣਕੇ ਨਹੀਂ ਪਿਆ। ਜਦ ਦੁੱਧ ਬਣਕੇ ਵਿੱਦਿਆ ਗਈ ਤਾਂ ਹਜ਼ਮ (Assimilate) ਹੋ ਗਈ, ਸਾਡੇ ਆਪੇ ਨਾਲ ਇੱਕ ਮਿਕ ਹੋਕੇ ਸਾਡਾ ਹੀ ਰੂਪ ਹੋ ਗਈ। ਇਸੇ ਕਰਕੇ ਹਰ ਗੱਲ ਨੂੰ ਵਿਚਾਰਨ ਦੀ ਲੋੜ ਹੈ—ਖ਼ਾਸ ਕਰਕੇ ਧ੍ਰੂ ਜੀ ਦੀ ਕਥਾ ਜੋ ਡਾਢੀ ਔਖੀ ਪਰ ਨਾਲੇ ਸੌਖੀ ਹੈ! ਧ੍ਰੂ ਜੀ ਦੀ ਕਥਾ ਕਿਰਪਾ ਕਰਕੇ ਕੰਨ ਦੇ ਕੇ ਸੁਣਨੀ। ਆਖਦੇ ਹਨ ਕਿ ਧ੍ਰੂ ਜੀ ਸ੍ਵੰਭੂ ਮਨ ਰਾਜੇ ਦੀ ਬੰਸ ਵਿਚੋਂ ਸਨ ਤੇ ਇਸ ਰਾਜੇ ਦੇ ਪੋਤਰੇ ਸਨ। ਧ੍ਰੂ ਜੀ ਦਾ ਪਿਤਾ ਰਾਜਾ ਪ੍ਰਿਵਿਰਤ ਤੇ ਉਨ੍ਹਾਂ ਦੀਆਂ ਦੋ ਵਹੁਟੀਆਂ ਸਨ—ਇੱਕ 'ਸਰੁੱਚੀ' ਜਿਸਦਾ ਪੁੱਤ੍ਰ 'ਉਤਮ' ਸੀ ਤੇ ਦੂਜੀ 'ਸੁਨੀਤੀ' ਜਿਸ ਦੇ ਕੁੱਛੜ 'ਧ੍ਰੂ' ਜੀ ਸਨ। ਇਸ ਕਰਕੇ 'ਧ੍ਰੂ' ਤੇ 'ਉਤਮ' ਮਤਰੇਏ ਭਰਾ ਸਨ, 'ਸਰੁਚੀ' ਤੇ 'ਸੁਨੀਤੀ' ਮਾਨੋਂ ਸੌਕਣਾਂ ਸਨ। ਇਸੇ ਕਰਕੇ ਜਦ ਧ੍ਰੂ ਬਾਲਕ ਆਪਣੇ ਪਿਤਾ ਜੀ ਦੀ ਗੋਦ ਵਿੱਚ ਜਾ ਬੈਠਦਾ ਹੈ ਤਾਂ ਉਸ ਦੀ ਮਤਰੇਈ ਮਾਂ ਧ੍ਰੂ ਨੂੰ ਪਰ੍ਹਾਂ ਕਰਕੇ ਆਪਣੇ ਪੁੱਤਰ 'ਉਤਮ' ਨੂੰ ਰਾਜੇ ਦੀ ਗੋਦ ਵਿੱਚ ਬਿਠਾ ਦੇਂਦੀ ਹੈ। ਧ੍ਰੂ ਰੋਂਦਾ, ਵਿਲਕਦਾ ਤੇ ਝਿਜਕਦਾ ਹੈ, ਪਰ ਉਸ ਦੀ ਵਾਹ ਨਹੀਂ ਜਾਂਦੀ, ਘਰ ਛੱਡ ਬਾਹਰ ਉਠ ਟੁਰਦਾ ਹੈ। ਉਸ ਦੀ ਉਮਰ ਛੋਟੀ ਹੈ, ਅਜੇ ਪੰਜਾਂ ਸਾਲਾਂ ਦਾ ਬੱਚਾ ਹੈ, ਪਰ ਮਨ ਵਿੱਚ ਡਾਢਾ ਵੈਰਾਗ ਹੈ ਤੇ ਵਿਸ਼ਵਾਸ ਪੱਕਾ ਹੈ। ਇਸੇ ਵਿਸ਼ਵਾਸ ਸਦਕਾ ਵਾਹਿਗੁਰੂ ਜੀ ਨੂੰ ਢੂੰਡਣ ਉਠ ਟੁਰਦਾ ਹੈ। ਪਾਠਕਾਂ ਨੂੰ ਪਤਾ ਹੀ ਹੈ ਕਿ ਫਿਰ ਧ੍ਰੂ ਜੀ ਨੂੰ ਵਾਹਿਗੁਰੂ ਕੀਕਣ ਆ ਮਿਲੇ। 'ਧ੍ਰੂ ਕਉ ਮਿਲਿਆ ਹਰਿ ਨਿਸੰਗ।' ਉਸ ਵੇਲੇ ਧ੍ਰੂ ਜੀ ਸਮਾਧੀ ਵਿੱਚ ਲਿਵਲੀਨ ਸਨ, ਪਰ ਜਦ ਵਾਹਿਗੁਰੂ ਜੀ ਦੇ ਆਉਣ ਦੀ ਅਨੰਦ-ਝੁਨਕਾਰ ਉੱਠੀ ਤਾਂ ਪ੍ਰਿਥਵੀ ਵਿੱਚ ਮਿਠੜੀ ਥਰਕੰਬਣੀ ਆਈ ਤੇ ਧ੍ਰੂ ਜੀ ਵੀ ਸਾਵਧਾਨ ਹੋ ਗਏ। ਵਾਹਿਗੁਰੂ ਜੀ ਨੇ ਆਖਿਆ, ਹੇ ਪੁੱਤਰ! ਤੇਰੀ ਭਗਤੀ ਕਬੂਲ ਪਈ ਹੈ, ਤੂੰ ਕੋਈ ਵਰ ਮੰਗ; ਪਰ ਧ੍ਰੂ ਜੀ ਨੇ ਆਖਿਆ ਕਿ ਆਪ ਜੀ ਦੇ ਚਰਣ-ਕਮਲ ਪਰਸਣ ਦੀ ਲੋਚਾ ਸੀ, ਸੋ ਪੂਰਨ ਹੋਈ ਹੈ, ਹੋਰ ਕੋਈ ਗੱਲ ਦੀ ਲੋਚਾ ਨਹੀਂ। ਵਾਹਿਗੁਰੂ ਜੀ ਨੇ ਫਿਰ ਆਖਿਆ, ਪੁੱਤਰ ਕੋਈ ਵਰ ਮੰਗ। ਤਾਂ ਧ੍ਰੂ ਜੀ ਨੇ ਆਖਿਆ, ਪਰਮ-ਪਿਤਾ ਜੀ! ਆਪਦੇ ਦਰਸ਼ਨਾਂ ਦੀ ਹੀ ਆਸਾ ਸੀ, ਉਸ ਤੋਂ ਛੁੱਟ ਹੋਰ ਕਿਸੇ ਚੀਜ਼ ਦੀ ਲੋੜ ਨਹੀਂ। ਵਾਹਿਗੁਰੂ ਜੀ ਨੇ ਤੀਜੀ ਵਾਰੀ ਫਿਰ ਪੁੱਛਿਆ ਤੇ ਧ੍ਰੂ ਜੀ ਨੇ ਉਹਾ ਉੱਤਰ ਦਿੱਤਾ ਤੇ ਵਾਹਿਗੁਰੂ ਜੀ ਅਤਿ ਪ੍ਰਸੰਨ ਹੋਕੇ ਇਹ ਬਚਨ ਕਹਿਣ ਲੱਗੇ, ਪੁੱਤਰ ਧ੍ਰੂ! ਤੁਹਾਡੀ ਭਗਤੀ ਨੇ ਤੁਹਾਡੇ ਲਈ ਸਭ ਤੋਂ ਉੱਚੀ ਪਦਵੀ ਪ੍ਰਾਪਤ ਕੀਤੀ ਹੈ ਤੇ ਅਸੀਂ ਖ਼ੁਸ਼ ਹੋ ਕੇ ਤੁਹਾਡੇ ਲਈ ਉਹ ਮੁਰਾਤਬਾ ਦੇਂਦੇ ਹਾਂ ਜੋ ਸੂਰਜ ਤੇ ਚੰਦਰਮਾਂ ਨੂੰ ਵੀ ਨਹੀਂ ਲੱਭਾ, ਤੁਸੀਂ ਸਭ ਤਾਰਿਆਂ 'ਨਖੱਤਰਾਂ' ਤੋਂ ਉੱਚ ਹੋਵੋਗੇ, ਤੇ ਤੁਹਾਡੇ ਇਰਦ ਗਿਰਦ ਸੱਤ ਰਿਸ਼ੀ ਤੇ ਸੱਭੇ ਦੇਵੀ ਦੇਵਤੇ ਪਰਦੱਖਣਾ ਕਰਨਗੇ, ਤੁਸੀਂ ਅਬਚਲ, ਆਪਣੇ ਸਿੰਘਾਸਣ 'ਤੇ ਬ੍ਰਾਜਮਾਨ ਰਹੋਗੇ। ਐਸਾ ਹੀ ਹੋਇਆ। ਅਜੇ

ਤੱਕ ਧ੍ਰੂ ਭਗਤ ਜੀ ਧ੍ਰੂ ਤਾਰਾ ਬਣ ਕੇ ਸਾਰੇ ਬ੍ਰਹਿਮੰਡ ਨੂੰ ਸ਼ੋਭਤ ਕਰ ਰਹੇ ਹਨ। ਸਸ਼ੋਭਤ ਹੀ ਨਹੀਂ, ਸਾਰੇ ਸੰਸਾਰ ਚੱਕਰ ਦੇ ਨਾਭੀ ਹਨ। ਜੇ ਧ੍ਰੂ ਜੀ ਆਪਣੀ ਜਗ੍ਹਾ ਉਪਰ ਨਾ ਹੋਣ ਤਾਂ ਸੰਸਾਰ-ਚੱਕਰ ਖੇਰੂੰ-ਖੇਰੂੰ ਹੋ ਜਾਵੇ!!

*ਵਾਹ! ਵਾਹ! ਧ੍ਰੂ! ਵਾਹ! ਵਾਹ!*

*ਧੰਨ ਧੰਨ! ਤਹਾਡਾ ਮਰਾਤਬਾ! ਧੰਨ! ਧੰਨ!*

ਪਰ ਕੀ ਕਦੀ ਪਾਠਕਾਂ ਨੇ ਖੇਚਲ ਵੀ ਕੀਤੀ ਹੈ ਕਿ ਇਸ ਅਣੋਖੀ ਮਿਠੜੀ ਗੂੜ੍ਹੀ ਗਾਥਾ (Allegory) ਦੇ ਅੰਤਰੀਵ ਅਰਥ ਵੀ ਢੂੰਡੀਏ ? ਜੇ ਨਹੀਂ ਤਾਂ ਆਓ ਹੌਲੀ-ਹੌਲੀ ਪ੍ਰੇਮਾ-ਭਗਤੀ ਸਹਿਤ, ਇਸ ਗੁਝੜੇ ਭੇਤ ਨੂੰ ਖੋਲ੍ਹਣ ਦਾ ਯਤਨ ਕਰੀਏ। 'ਸ੍ਵੰਭੂ-ਮਨ' ਰਾਜਾ ਜੋ ਧ੍ਰੂ ਜੀ ਦਾ ਦਾਦਾ ਹੈ, ਉਹ ਕੌਣ ਹੈ ? ਉੱਤਰ ਹੈ 'ਮਨ' ਦੀ ਉਹ ਸੱਤਾ ਜੋ 'ਸੈਭੰ' ਹੈ, ਭਾਵ ਆਪਣੇ ਆਪ ਸਥਿਰ ਜੋ ਜੀਵ-ਆਤਮਾ ਹੈ ਓਹੋ 'ਸ੍ਵੰਭੂਮਨ' ਹੈ। ਇਹ ਰਾਜਾ ਪੂਰਨ ਨਿਰੋਲ 'ਆਤਮਾ' ਨਹੀਂ, ਕਿਉਂਕਿ ਆਤਮਾ ਤਾਂ ਨਿਰਲੇਪ ਹੈ, ਜਨਮ-ਮਰਨ ਤੋਂ ਰਹਿਤ ਹੈ। ਪਰ ਜਦ 'ਆਤਮਾ' ਬਦਲ ਕੇ 'ਜੀਵ-ਆਤਮਾ' ਬਣ ਜਾਂਦਾ ਹੈ ਤਾਂ ਇਸ ਵਿੱਚ ਸੰਕਲਪ-ਵਿਕਲਪ ਦੇ ਫੁਰਨੇ ਫੁਰਦੇ ਹਨ ਤੇ ਇਨ੍ਹਾਂ ਫੁਰਨਿਆਂ ਕਰਕੇ ਸਾਰੇ ਸੰਸਾਰ ਦਾ ਆਡੰਬਰ ਰਚਦਾ ਹੈ। ਇਹ 'ਸ੍ਵੰਭੂ ਮਨ' ਰਾਜਾ ਅਫੁਰ-ਆਤਮਾ ਦਾ ਨਹੀਂ ਸਗੋਂ ਸਫੁਰ-ਜੀਵ ਦਾ ਵਾਚਕ ਹੈ। ਇਹ ਧ੍ਰੂ ਜੀ ਦਾ ਦਾਦਾ ਹੈ, ਕਿਉਂਕਿ 'ਧ੍ਰੂ' ਤੋਂ ਇਹ ਅਜੇ ਦੋ ਦਰਜੇ ਪਰੇ ਹੈ। ਧ੍ਰੂ ਜੀ ਦਾ ਪਿਤਾ ਕੌਣ ਹੈ ? ਉਤਰ ਹੈ, ਰਾਜਾ-ਪ੍ਰਵਿਰਤ, ਭਾਵ ਉਹ ਦਸ਼ਾ ਜਦ ਜੀਵ ਆਪਣੇ ਫੁਰਨੇ ਦੁਆਰਾ ਪ੍ਰਵਿਰਤੀ (ਸੰਸਾਰ) ਨੂੰ ਰਚਦਾ ਹੈ। ਜਦ ਤੋੜੀ, ਆਤਮਾ ਸ਼ੁੱਧ ਨਿਰੰਕਾਰ ਹੈ ਤਦ ਤੋੜੀ ਤਾਂ 'ਨਿਵਿਰਤੀ' (ਨੇਤ ਨੇਤ) ਹੀ ਹੈ, ਭਾਵ ਕੋਈ ਅਡੰਬਰ ਜਾਂ ਮਾਇਆ ਦਾ ਪਰਪੰਚ ਨਹੀਂ, ਪਰ ਦਾਦਕ-ਅਵਸਥਾ ਵਿਚ ਫੁਰਨੇ ਨੂੰ ਸੰਸਾਰ ਨੇ ਰਚਿਆ (ਪਰਵਿਰਤੀ)। ਇਸ ਕਰਕੇ ਧ੍ਰੂ ਦਾ ਪਿਤਾ 'ਪਰਿਵਿਰਤੀ' (ਵਿਕਾਸ = Evolution) ਹੈ। ਇੱਥੇ ਤੋੜੀ ਤਾਂ ਸਮਝਣਾ ਸੌਖੀ ਗੱਲ ਹੈ, ਪਰ ਝਗੜਾ-ਝੇੜਾ ਅੱਗੋਂ ਚੱਲੇਗਾ। ਇਸ ਰਾਜੇ ਦੀਆਂ ਦੋ ਇਸਤਰੀਆਂ ਕਿਹੜੀਆਂ ਹਨ ? ਭਲਾ ਸੋਚੋ 'ਸੁ-ਰੁਚੀ' ਦਾ ਕੀ ਭਾਵ ਹੈ ? ਸਾਡੇ ਅੰਦਰੋਂ ਆਪਣੇ ਆਪ ਇਹ ਉੱਤਰ ਆਵੇਗਾ ਕਿ ਇਹ ਉਹ ਬ੍ਰਿਤੀ ਹੈ ਜਿਸ ਦੀ ਰੁਚੀ ਉਸ (ਸੁ) ਵਾਹਿਗੁਰੂ ਵਿੱਚ ਸਦਾ ਲੱਗੀ ਰਹਿੰਦੀ ਹੈ। ਇਸ ਕਰਕੇ 'ਸੁ-ਰੁਚੀ' 'ਲਿਵ' ਵਾਲੀ ਬ੍ਰਿਤੀ ਦਾ ਵਾਚਕ ਹੈ। ਇਸ ਦਾ ਪੁੱਤਰ 'ਉਤਮ' ਹੈ ਕਿਉਂਕਿ ਜੋ ਪੁਰਸ਼ ਲਿਵਲੀਨ ਹਨ ਉਹੋ ਹੀ 'ਉੱਤਮ' ਹਨ। ਉਹ ਹੁਕਮੀ-ਬੰਦੇ ਹਨ। ਉਹ 'ਸੁ-ਰੁਚੀ' ਦੇ ਸਪੁੱਤਰ ਹਨ, ਪਰ 'ਸੁ-ਨੀਤੀ' ਕੌਣ ਹੈ ਜੋ ਮਾਨੋ 'ਸੁ-ਰੁਚੀ' ਦੀ ਸੌਂਕਣ ਹੈ। ਉੱਤਰ ਹੈ ਕਿ 'ਸੁ-ਰੁਚੀ' ਤਾਂ 'ਹੁਕਮ' ਦੀ ਵਾਚਕ ਹੈ, ਪਰ 'ਸੁ-ਨੀਤੀ' ਵਾਹਿਗੁਰੂ ਜੀ ਦੇ ਬੰਧਾਨ, ਨੀਤੀ (Law) ਦੀ ਵਾਚਕ ਹੈ। ਕਿਸ ਦੇ ਕਾਨੂੰਨ ਦੀ ? 'ਸੁ' ਉਸ ਵਾਹਿਗੁਰੂ ਦੇ ਕਾਨੂੰਨ ਦੀ ! ਤਾਂ ਪਤਾ ਲੱਗਾ ਕਿ ਇੱਥੇ ਆ ਕੇ ਲੜਾਈ (ਸੁ) ਰੁਚੀ (ਲਿਵ) ਤੇ ਸੁ-ਨੀਤੀ

(ਕਰਮ=Law) ਦੀ ਹੈ। ਹੁਣ ਵੇਖਣਾ ਇਹ ਹੈ ਕਿ ਕੌਣ ਜਿੱਤਦੀ ਹੈ ? ਜੇ ਪਾਠਕ ਸੱਜਨ ਇਸ ਗਾਥਾ ਨੂੰ ਗਹੁ ਨਾਲ ਵਿਚਾਰਨਗੇ ਤਾਂ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਇਹ ਸੁਆਲ ਹੈ ਜੋ ਅਸੀਂ ਲੈ ਕੇ ਟੁਰੇ ਸਾਂ। ਭਾਵ, ਕੀ 'ਹੁਕਮ' ਡਾਢਾ ਹੈ ਜਾਂ 'ਕਰਮ' ਡਾਢੇ ਹਨ ਤੇ ਇਨ੍ਹਾਂ ਦਾ ਆਪਸ ਵਿੱਚ ਕੀ ਸੰਬੰਧ ਹੈ ? ਉੱਤਰ ਧ੍ਰੂ ਜੀ ਦੀ ਗਾਥਾ ਵਿੱਚ ਖੋਲ੍ਹਕੇ ਦਿੱਤਾ ਹੋਇਆ ਹੈ। ਕੀ ? ਪਹਿਲੇ ਪਹਿਲੇ, ਭਾਵ, ਨਾਮ ਪ੍ਰਕਾਸ਼ ਹੋਣ ਉਪਰ, ਸਾਨੂੰ ਇਹੋ ਭਾਸਦਾ ਹੈ ਕਿ 'ਨਾਮ' ਹੀ ਸੱਭ ਕੁਝ ਹੈ, ਇਸੇ ਕਰਕੇ 'ਸੁ-ਰੁਚੀ' (ਲਿਵ) ਧ੍ਰੂ ਨੂੰ ਪਰ੍ਹਾਂ ਕੱਢ ਛੱਡਦੀ ਹੈ ਤੇ ਆਪਣੇ 'ਪ੍ਰੁਤ੍ਰ' ਨੂੰ ਜੋ 'ਹੁਕਮੀ ਬੰਦਾ' ਹੈ, ਰਾਜਾ ਦੀ ਗੋਦ ਵਿਚ ਬਿਠਾਂਦੀ ਹੈ। ਉਸ ਵੇਲੇ ਧ੍ਰੂ ਤੇ ਉਸ ਦੀ ਮਾਂ ਸੁ-ਨੀਤੀ (Law=ਕਰਮ) ਖੱਟੇ ਪੈ ਜਾਂਦੇ ਹਨ, ਭਾਵ ਤਦ ਕਰਮ ਧਰਮ ਝੂਠੇ ਬੰਧਨ ਨਜ਼ਰ ਆਉਣ ਲੱਗ ਪੈਂਦੇ ਹਨ। ਪਰ ਇਹ ਵੀ ਇੱਕ ਅਧੂਰੀ, ਬਦਲਵੀਂ ਅਵਸਥਾ (Translation) ਹੈ। ਇਸ ਕਿਉਂ ? ਕਰਕੇ ਕਿ ਅੰਤ ਨੂੰ ਧ੍ਰੂ ਜੀ ਨੂੰ ਵਾਹਿਗੁਰੂ ਜੀ ਨੇ ਆ ਮਿਲਣਾ ਹੈ। ਉਸ ਵੇਲੇ ਪਤਾ ਹੀ ਹੈ ਕਿ 'ਰਾਜਾ ਪ੍ਰਿਵਿਰਤ' ਸਭ ਦਰਬਾਰ ਸਮੇਤ ਧ੍ਰੂ ਜੀ ਪਾਸ ਗਿਆ ਤੇ ਉਨ੍ਹਾਂ ਨੂੰ ਰਾਜ ਪਾਟ ਦਿੱਤਾ। ਇਸ ਗੱਲ ਦਾ ਅੰਤਰੀਵ ਭਾਵ ਕੀ ਹੈ ? ਉੱਤਰ ਹੈ ਕਿ ਜਦ ਸਿਮਰਨ ਦੁਆਰਾ ਧ੍ਰੂ ਜੀ ਸਾਵਧਾਨ ਹੋ ਗਏ ਤਦ ਭਾਵੇਂ ਉਹ 'ਸੁਨੀਤੀ' (Law=ਕਰਮ) ਦੇ ਪੁੱਤ੍ਰ ਹਨ, ਪਰ ਹੁਣ ਉਹ ਸ਼ਖ਼ਸੀ ਕਰਮ ਨਹੀਂ ਰਹੇ, ਸਗੋਂ ਕਾਨੂੰਨ-ਕੁਦਰਤ (ਨੀਤੀ) ਬਣਕੇ ਸੰਸਾਰ ਨੂੰ ਥੰਮ੍ਹਣ ਦਾ ਕੰਮ ਦੇਣ ਲੱਗ ਪਏ ! ਹੁਣ ਉਹੋ ਕਰਮ ਆਪਣੀ ਭਿਆਨਕ ਸ਼ਕਲ ਬਦਲ ਕੇ ਸੋਹਣੇ ਰੂਪ ਵਾਲੇ ਭਾਵ 'ਨੀਤੀ' ਬਣਕੇ ਆ ਗਏ। ਫਿਰ ਧ੍ਰੂ ਜੀ ਕੌਣ ਹਨ ਤੇ ਉਨ੍ਹਾਂ ਨੂੰ ਬ੍ਰਹਿਮੰਡ ਦਾ ਨਾਭੀ ਕਿਉਂ ਆਖਦੇ ਹਨ ? ਉੱਤਰ ਹੈ ਜੁ ਸਾਰਾ ਸੰਸਾਰ ਇੱਕ ਚੱਕਰ ਹੈ ਤੇ 'ਧ੍ਰੂ ਮਾਨੋਂ ਸੰਸਾਰ-ਚੱਕਰ ਧੁਰਾ (Axle) ਹੈ। ਜੇ ਕਿਸੇ ਗੱਡੀ ਵਿੱਚ ਹੋਰ ਸਭ ਕੁਝ ਹੋਵੇ ਪਰ ਅੰਦਰਲਾ 'ਧੁਰਾ' ਨ ਹੋਵੇ ਤਾਂ ਗੱਡੀ ਕੀਕੂੰ ਚੱਲ ਸਕਦੀ ਹੈ ? ਹੋਰ ਵੇਖੋ—ਪਹੀਆ ਚੱਕਰ ਲਾਂਦਾ ਹੈ, ਅਗਾਂਹ ਪਿਛਾਂਹ ਟੁਰਦਾ ਹੈ, ਆਪਣੀ ਜਗ੍ਹਾ ਨਿਹਚਲ ਹੈ। ਇਸੇ ਕਰਕੇ ਤਾਂ ਇਸ ਨੂੰ ਧ੍ਰੂ ਆਖਦੇ ਹਨ ਕਿਉਂਕਿ ਧ੍ਰੂ ਤਾਰਾ (Pole Star) ਉਥੇ ਦਾ ਉਥੇ ਸਥਾਪਤ ਹੈ, ਭਾਵੇਂ ਹੋਰ ਸਾਰਾ ਬ੍ਰਹਿਮੰਡ ਇਰਦ-ਗਿਰਦ ਪੂਰਨ ਚੱਕਰ ੨੪ ਘੰਟਿਆਂ ਵਿੱਚ ਲਾ ਜਾਂਦਾ ਹੈ। ਆਓ ਹੁਣ ਜ਼ਰਾ ਪਿਛਾਂਹ ਮੁੜ ਕੇ ਤੱਕੀਏ ਤੇ 'ਹੁਕਮ' (ਸੁ-ਰੁਚੀ) ਤੇ ਕਰਮ (ਸੁ-ਨੀਤੀ) ਦੀ ਰੱਸਾ-ਕਸ਼ੀ ਦਾ ਅੰਤਰ ਨਤੀਜਾ ਵੇਖੀਏ। ਪਹਿਲੋਂ ਰੱਸਾ ਖਿਚਕੇ 'ਸੁ-ਰੁਚੀ' (ਲਿਵ) ਲੈ ਗਈ ਸੀ ਪਰ ਅੰਤ ਨੂੰ 'ਸੁ-ਨੀਤੀ' (ਕਰਮ) ਜਿੱਤ ਗਈ। ਗੁੱਝਾ ਭਾਵ ਇਹ ਹੈ ਜੁ ਜਦ ਤੋੜੀ ਅਗਿਆਨ ਹੈ ਤਦ ਤੋੜੀ ਕਰਮ-ਬੁੱਧ ਧ੍ਰੂ ਘਰੋਂ ਬਾਹਰ ਨਿਕਲਿਆ ਹੈ ਤੇ 'ਨਾਮ' ਰੂਪੀ 'ਉਤਮ' ਦੀ ਲੋੜ ਹੈ। ਨਾਲੇ ਉਹੋ ਉਸ ਵੇਲੇ ਪ੍ਰਧਾਨ ਹੈ, ਪਰ ਜਦ ਸਿਮਰਨ ਦੁਆਰਾ ਸੋਝੀ ਹੋਈ ਤਾਂ ਫਿਰ ਓਹੋ ਧ੍ਰੂ ਸਜ-ਧਜ ਕੇ ਸੰਸਾਰ-ਤਖ਼ਤ ਉਪਰ ਬੈਠ ਕੇ ਰਾਜ ਕਰਦਾ ਹੈ। ਤਦ 'ਕਰਮ' ਪ੍ਰਧਾਨ ਹੋ ਜਾਂਦੇ

ਹਨ। ਆਓ ਇਸ ਨੂੰ ਜ਼ਰਾ ਵਧੇਰੇ ਖਿੰਡਾਰੀਏ। 'ਉਤਮ' ਉੱਚਾ ਹੈ ਕਿ ਧ੍ਰੂ ਉੱਚਾ ਹੈ? ਉੱਤਰ ਹੈ ਜੁ ਉੱਤਮ ਸੱਚ-ਮੁੱਚ ਉੱਤਮ ਹੈ ਕਿਉਂਕਿ ਉਹ ਕਰਮ ਜੰਜਾਲ ਤੋਂ ਪਰੇ ਹੈ, ਉਹ ਤੁਰੀਆ-ਪਦ ਵਿੱਚ (Transcendent) ਹੈ, ਪਰ ਅਸੀਂ ਦੱਸ ਆਏ ਹਾਂ ਕਿ ਤੁਰੀ—ਪਦ ਹੋਕੇ ਵੀ ਹੁਕਮ—ਦੀ ਕਾਰ ਲੋੜੀਂਦੀ ਹੈ, ਕਾਨੂੰਨ ਕੁਦਰਤ ਦੀ ਅਧੀਨਤਾ ਲੋੜੀਂਦੀ ਹੈ। ਇਸ ਕਰਕੇ ਇੱਥੇ ਪਹੁੰਚਕੇ (ਕਰਮ-ਪੁੱਤ੍ਰ=ਨੀਤ) ਅੱਗੇ ਵਧ ਜਾਂਦੀ ਹੈ। ਜਾਂ ਇਉਂ ਆਖੋ—

(ੳ) ਅਗਿਆਨ ਵੇਲੇ ਗਿਆਨ-ਰੂਪੀ 'ਉਤਮ' ਵੱਡਾ ਹੈ ਕਰਮ ਰੂਪੀ ਧ੍ਰੂ ਕੋਲੋਂ।

(ਅ) ਜਦ ਗਿਆਨ ਹੋਇਆ ਤਾਂ ਕਰਮ ਰੂਪੀ (Law) ਧ੍ਰੂ ਵੱਡਾ ਹੈ ਲਿਵ ਰੂਪੀ 'ਉਤਮ' ਕੋਲੋਂ।

ਇਨ੍ਹਾਂ ਦੋਹਾਂ ਵਿੱਚ ਰੱਸਾ-ਕਸ਼ੀ ਹੈ। ਕਦੀ (ੳ) ਜਿੱਤ ਜਾਂਦਾ ਹੈ, ਕਦੀ (ਅ) ਜਿੱਤਕੇ ਰੱਸਾ ਪਿਛਾਂਹ ਮੋੜ ਲੈਂਦਾ ਹੈ। ਇਹ ਕਸ਼-ਮਕਸ਼ ਗੁਰਮੁਖਾਂ ਵਿੱਚ ਢੇਰ ਚਿਰ ਤੋੜੀ ਲੱਗੀ ਰਹਿੰਦੀ ਹੈ। ਜਦ ਵੈਰਾਗ ਜ਼ੋਰ ਕਰਦਾ ਹੈ ਤਾਂ ਉਹ ਘਰ ਛੱਡਕੇ ਨੱਸਣ ਦੀ ਕੋਸ਼ਿਸ਼ ਕਰਦਾ ਹੈ, ਜਦ ਅਗਿਆਨ ਸੀ ਤਾਂ ਘਰ ਵਿੱਚ ਖਚਤ ਸੀ। ਹੁਣ ਅੰਤਰ ਪ੍ਰਸ਼ਨ ਇਹ ਹੈ ਜੁ ਅਸਲੀ ਸੱਚੀ ਗੁਰਮੁਖ ਅਵਸਥਾ ਕਿਹੜੀ ਹੈ ? ਉੱਤਰ ਹੈ—ਜਦ ਪ੍ਰਾਣੀ ਦਾ ਦਿਲ ਘੜੀ ਦੇ ਪੈਂਡੂਲਮ (Pendulum) ਵਾਂਗ ਇਧਰ ਉਧਰ ਨਾ ਭਟਕੇ ਸਗੋਂ ਤਰੱਕੜੀ (Balance) ਵਾਂਙ ਇੱਕ ਟਿਕ, ਇੱਕ ਸੇਧ ਵਿੱਚ ਸੁੱਧ ਹੋ ਜਾਵੇ। ਅਸਲ ਗੁਰਮੁਖ ਅਵਸਥਾ ਇਹ ਹੈ :—

## ਸਹਿਜ

*ਉੱਤਮ (ਗਿਆਨ)* = *ਧ੍ਰੂ (ਕਰਮ,* Law*)*
*ਸੁ-ਰੁਚੀ* = *ਸੁ-ਨੀਤੀ*
*(ਲਿਵ, ਹੁਕਮ)* = *(ਕਰਮ)*

ਜਦ ਦੋਵੇਂ ਬਰਾਬਰ ਹੋ ਜਾਣ, ਜਦ ਤੱਕੜੀ ਦੇ ਦੋਵੇਂ ਪਲੜੇ ਏਕਤਾ ਵਿੱਚ ਆ ਜਾਣ, ਇਸ ਊਚਮ-ਊਚੀ, ਸੂਚਮ-ਸੂਚੀ ਅਤਿ ਮਿਠੜੀ, ਤੋਲਵੀਂ (Balanced) ਅਵਸਥਾ ਦਾ ਨਾਮ ਸਹਿਜ ਅਵਸਥਾ ਹੈ ਜਿਸ ਦਾ ਵਰਨਣ ਗੁਰੂ-ਮਹਾਰਾਜ ਜੀ ਨੇ ਇਉਂ ਕੀਤਾ ਹੈ—

*"ਸਹਜੇ ਜਾਗਣੁ ਸਹਜੇ ਸੋਇ॥*
*ਸਹਜੇ ਹੋਤਾ ਜਾਇ ਸੁ ਹੋਇ॥*
*ਸਹਜਿ ਬੈਰਾਗੁ ਸਹਜੇ ਹੀ ਹਸਨਾ॥*
*ਸਹਜੇ ਚੂਪ ਸਹਜੇ ਹੀ ਜਪਨਾ॥੩॥*
*ਸਹਜੇ ਭੋਜਨੁ ਸਹਜੇ ਭਾਉ॥*
*ਸਹਜੇ ਮਿਟਿਓ ਸਗਲ ਦੁਰਾਉ॥*

*ਸਹਜੇ ਹੋਆ ਸਾਧੂ ਸੰਗੁ॥*
*ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ॥੪॥*
*ਸਹਜੇ[1] ਗ੍ਰਿਹ ਮਹਿ ਸਹਜਿ ਉਦਾਸੀ॥*
*ਸਹਜੇ ਦੁਬਿਧਾ ਤਨ ਕੀ ਨਾਸੀ॥*
*ਜਾ ਕੈ ਸਹਜਿ ਮਨਿ ਭਇਆ ਅਨੰਦੁ॥*
*ਤਾ ਕਉ [2]ਭੇਟਿਆ ਪਰਮਾਨੰਦੁ॥੫॥*
*ਸਹਜ ਅੰਮ੍ਰਿਤੁ ਪੀਓ 'ਨਾਮੁ'॥*
*ਸਹਜੇ ਕੀਨੋ ਜੀਅ ਕੋ ਦਾਨੁ॥*
*ਸਹਜ ਕਥਾ ਮਹਿ ਆਤਮੁ ਰਸਿਆ॥*
*ਤਾ ਕੈ ਸੰਗਿ ਅਬਿਨਾਸੀ ਵਸਿਆ॥੬॥*
*ਸਹਜੇ ਆਸਣੁ ਅਸਥਿਰੁ ਭਾਇਆ॥*
*ਸਹਜੇ ਅਨਹਤ ਸਬਦੁ ਵਜਾਇਆ॥*
*ਸਹਜੇ ਰੁਣ ਝੁਣਕਾਰੁ ਸੁਹਾਇਆ॥*
*ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥੭॥*
*ਸਹਜੇ ਜਾ ਕਉ ਪਰਿਓ ਕਰਮਾ॥*
*ਸਹਜੇ ਗੁਰੁ ਭੇਟਿਓ ਸਚੁ ਧਰਮਾ॥*
*ਜਾ ਕੈ ਸਹਜੁ ਭਇਆ ਸੋ ਜਾਣੈ॥*
*ਨਾਨਕ ਦਾਸ ਤਾ ਕੈ ਕੁਰਬਾਣੈ॥੮॥੩॥*

*(ਗਉੜੀ ਮ: ੫, ਪੰਨਾ ੨੩੬)*

ਹਾਂ ਜੀ, ਸਹਿਜੇ ਹੀ ਹਸਣਾ ਤੇ ਵਸਣਾ, ਸਹਿਜੇ ਹੀ ਖਾਣਾ ਤੇ ਪੀਣਾ, ਸਹਿਜੇ ਹੀ ਪੁੰਨ ਦਾਨ, ਸਹਿਜੇ ਹੀ ਭਗਤੀ ਭਾਉ, ਸਹਿਜੇ ਹੀ ਚੁੱਪ ਚਾਪ, ਸਹਜੇ ਹੀ ਜਪ ਜਾਪ, ਸਹਿਜੇ ਹੀ ਰੁਣ ਝੁਣ! ਇਹ ਇਕ ਐਸੀ ਅਤਿ ਉੱਤਮ, ਤੋਲਵੀਂ ਪਦਵੀ ਹੈ ਜਿਸ ਵਾਸਤੇ ਸੁਰਿ ਨਰ ਮੁਨਿ ਜਨ ਲੋਚਦੇ ਹਨ। ਹਾਂ ਜੀ, ਬਸ ਇਸੇ ਵਿੱਚ ਤਾਂ ਅਨੰਦ, ਪਰਮਾਨੰਦ ਲਿਵਲੀਨਤਾ ਮਗਨਤਾ ਹੈ। ਇੱਥੇ ਹੀ ਤਾਂ ਮੁਕਤੀ ਦੀ ਜੁਗਤੀ ਹੈ, ਇਹੋ ਤਾਂ ਸਹਿਜ[3] ਸਮਾਧੀ ਹੈ ਜੋ ਸਦਾ-ਸਦਾ ਰਹਿਣ ਵਾਲੀ ਅਸਥਿਰ ਹੈ, ਜੋ ਖਿੰਨ ਭੰਗਰ ਨਹੀਂ, 'ਕਾਲ ਰਹਿਤ ਅਨਕਾਲ ਸਰੂਪਾ' ਹੈ। ਇਹੋ ਤਾਂ ਸਿੱਖੀ ਦਾ ਮੁਖ-ਮੰਤਵ ਹੈ :—

---

੧. ਘਰ।

੨. ਮਿਲਿਆ।

੩. ਸਹਿਜ ਅਵਸਥਾ ਉਪਰ ਹੋਰ ਵਧੇਰਾ ਚਾਨਣਾ ਵਾਹਿਗੁਰੂ ਦਰਸ਼ਨ ਨਾਮੀ ਪੋਥੀ ਵਿੱਚ ਦੇਖੋ।

*ਧੰਨ ਧੰਨ! ਸਹਜ! ਧੰਨ! ਧੰਨ!*
*ਆਹਾ! ਸਹਜ! ਆਹਾ!*
*ਵਾਹੋ ਵਾਹ! ਸਹਜ! ਵਾਹੋ ਵਾਹ!*
*ਵਾਹੋ ਵਾਹ! ਸਹਜ! ਵਾਹੋ ਵਾਹ!*

ਹਾਂ ਜੀ, ਇਸ ਅਵਸਥਾ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਬਲ ਬਲ ਜਾਂਦੇ ਹਨ।

*"ਜਾ ਕੈ 'ਸਹਜੁ' ਭਇਆ ਸੋ ਜਾਣੈ॥*
*ਨਾਨਕ ਦਾਸ ਤਾ ਕੈ ਕੁਰਬਾਣੈ॥"*

*(ਗਉੜੀ ਮ: ੫, ਪੰਨਾ ੨੩੭)*

ਬਸ ਇਹ ਸੀ ਉਹ ਸਿੱਖਰ ਚੋਟੀ, ਓਹ ਠਿਕਾਣਾ, ਓਹ ਨਿਹਚਲ ਆਸਣ ਜਿਸ 'ਤੇ ਗੁਰਮੁਖ ਨੇ ਪਹੁੰਚਣ ਲਈ ਹੰਬਲੀ ਮਾਰੀ ਸੀ। ਇਥੇ ਪਹੁੰਚਕੇ 'ਕਰਮ' ਤੇ 'ਹੁਕਮ' ਇੱਕ ਹੋ ਜਾਂਦੇ ਹਨ, ਜਿਸ ਤਰ੍ਹਾਂ ਸਾਰੀਆਂ ਕਿਰਨਾਂ ਸੂਰਜ ਵਿੱਚ ਜਾ ਕੇ ਲੀਨ ਹੋ ਜਾਂਦੀਆਂ ਹਨ। ਇਸੇ ਅਵਸਥਾ ਵਿੱਚ ਜਾਕੇ ਪਤਾ ਲੱਗਦਾ ਹੈ ਕਿ ਵਾਹਿਗੁਰੂ ਜੀ ਕੀਕੁਣ ਆਪਣੇ ਹੁਕਮ ਨਾਲ ਸੰਸਾਰ ਕਲਾ ਚਲਾਂਦੇ ਹਨ, ਪਰ ਭਾਸਦਾ ਇਉਂ ਹੈ ਕਿ ਕਰਮਾਂ ਕਰਕੇ ਗੱਡੀ ਚਲ ਰਹੀ ਹੈ—(ਹੁਕਮਿ ਚਲਾਏ ਆਪਣੇ ਕਰਮੀ ਵਹੈ ਕਲਾਮ)। ਇਸ ਗਿਆਨ ਅਵਸਥਾ ਵਿੱਚ ਸੁੰਨਤਾ, ਵੈਰਾਗ, ਅਕੱਲਾਪਨ ਨਹੀਂ, ਇਹ ਤਾਂ ਸੰਸਾਰ ਵਿੱਚ ਰਹਿੰਦਿਆਂ, ਹਸਦਿਆਂ, ਚਲ ਰਹੀ ਹੈ—(ਹੁਕਮਿ ਚਲਾਏ ਆਪਣੇ ਕਰਮੀ ਵਹੈ ਕਲਾਮ)। ਇਸ ਗਿਆਨ ਅਵਸਥਾ ਵਿੱਚ ਸੁੰਨਤਾ, ਵੈਰਾਗ, ਅਕੱਲਾਪਨ ਨਹੀਂ, ਇਹ ਤਾਂ ਸੰਸਾਰ ਵਿੱਚ ਰਹਿੰਦਿਆਂ, ਹਸਦਿਆਂ, ਖੇਲਦਿਆਂ, ਖਾਂਦਿਆਂ, ਪੀਂਦਿਆਂ ਪਰ ਲਿਵਲੀਨ ਹੋਇਆਂ ਮਿਲਦੀ ਹੈ। ਏਥੇ ਪਹੁੰਚਕੇ ਕਰਮ ਤੇ ਹੁਕਮ ਇੱਕੋ ਹੀ ਢਾਲ ਦੇ ਦੋ ਫਬਵੇਂ ਪਾਸੇ (Matched Sides) ਬਣ ਜਾਂਦੇ ਹਨ। ਹਾਂ ਜੀ, ਇੱਥੇ ਅੱਪੜਕੇ 'ਕਰਮ' ਅਕਰਮ ਨਹੀਂ ਹੁੰਦੇ ਸਗੋਂ ਸੇਵਾ ਵਿੱਚ ਬਦਲ ਜਾਂਦੇ ਹਨ। ਉਹ ਸੇਵਾ ਨਹੀਂ ਜੋ ਸੇਵਾ ਦਾ ਮੇਵਾ ਮੰਗੇ। ਇਹ ਮੇਵਾ ਮੰਗਣਾ ਤਾਂ ਅਗਿਆਨ ਤੋੜੀ ਹੀ ਸੀ। ਜਦ ਇਹ ਪਤਾ ਲੱਗ ਗਿਆ ਕਿ ਕਰਮ ਕਰਨਾ ਕਰਾਣਾ ਉਸ ਦਾ ਹੀ ਭਾਣਾ ਹੈ ਤਾਂ ਫਿਰ ਭਾਣਾ ਛੱਡਕੇ ਮੂੰਹ-ਮੰਗੇ ਚਿਤਵਣੇ ਚਿਤਵਣਾ ਮੂੜ੍ਹਤਾ ਹੈ। ਭਾਣੇ ਵਿੱਚ ਤਖ਼ਤ ਵਡਿਆਈਆਂ, ਭਾਣੇ ਵਿੱਚ ਭੀਖ ਉਦਾਸ ਬਰਾਬਰ ਹੈ, ਭਾਣੇ ਵਿੱਚ ਰਾਜ ਪਾਟ, ਦਰਬਾਰ ਤੇ ਭਾਣੇ ਵਿੱਚ ਘਾਹ ਕੱਟ ਕੇ ਨਿਰਬਾਹ ਕਰਨਾ ਇੱਕ ਸਮਾਨ ਹੈ, ਭਾਣੇ ਵਿੱਚ ਸੁੱਖ ਤੇ ਦੁੱਖ ਵਿਰੋਧੀ ਗੱਲਾਂ ਨਹੀਂ ਕਿਉਂਕਿ ਇਹ ਦੋਵੇਂ 'ਸ਼ਬਦ' ਦੇ ਚਿੱਟੇ ਕਾਲ ਪਰਛਾਵੇਂ ਹਨ। ਇਸ ਆਤਮ ਭੇਦ, ਸ਼ਬਦ ਭੇਦ (Mystery of Name) ਦੀ ਪ੍ਰਾਪਤੀ ਵਿੱਚ ਹੀ ਤਾਂ ਪਰਮ ਸੁਖ-ਮੁਕਤੀ ਹੈ :—

*'ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥*
*ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥*

*ਸੁਖ ਦੁਖ[1] ਸਮ ਕਰਿ ਜਾਣੀਅਹਿ [2]ਸਬਦਿ 'ਭੇਦ' ਸੁਖੁ ਹੋਇ॥੫॥*

*(ਸ੍ਰੀ ਰਾਗ ਮ: ੧, ਪੰਨਾ ੫੭)*

ਆਓ ਜ਼ਰਾ ਹੁਣ ਪਿਛਾਂਹ ਮੁੜਕੇ ਤੱਕੀਏ ਤੇ ਵੇਖੀਏ ਜੁ 'ਮੁਕਤੀ' ਕਿਸ ਵਿੱਚ ਹੈ। ਮੁਕਤੀ ਇਸ ਵਿੱਚ ਨਹੀਂ ਜੁ ਇਸ ਸੰਸਾਰ ਤੋਂ ਅੱਡਰੇ ਹੋ ਬੈਠੀਏ, ਜਾਂ 'ਬੈਕੁੰਠ' ਵੱਲ ਨੱਸ ਜਾਈਏ, ਜਾਂ ਕਿਸੇ ਗੁਫਾ ਜਾਂ ਕੁੰਦਰਾ ਵਿੱਚ ਵੜ ਜਾਈਏ। ਮੁਕਤੀ ਤਾਂ ਸਬਦ-ਜੁਗਤੀ ਨੂੰ ਫੜਨ ਵਿੱਚ ਹੈ। ਪਰ ਫੜਨਾ ਹੀ ਕਾਫ਼ੀ ਨਹੀਂ, ਫਿਰ ਸਬਦ-ਵਿਚਾਰ (ਸਬਦ=ਬ੍ਰਹਮ, ਵਿਚਾਰ=ਗਿਆਨ, ਇਸ ਕਰਕੇ ਸਬਦ-ਵਿਚਾਰ=ਬ੍ਰਹਮ-ਗਿਆਨ) ਵਿੱਚ ਹੈ, ਭਾਵ ਉਸ ਅਗੰਮਵੀਂ ਸੱਤਾ ਦੇ ਅਨੁਭਵ ਕਰਨ ਵਿੱਚ ਤੇ ਉਸ ਦੇ ਉਪਰ 'ਤੱਤ ਵਿਚਾਰ' ਕਰਨ ਉਪਰ ਹੈ। ਜਦ ਇਹ ਵਿਚਾਰ ਅਸਾਂ ਕੀਤੀ, ਜਦ ਸਿਮਰਨ ਦੁਆਰਾ ਉਸ ਅਗੰਮੀ ਤ੍ਰਾਣ ਨੂੰ ਪਾਇਆ ਤਾਂ ਪਤਾ ਲੱਗਾ ਕਿ ਵਾਹਿਗੁਰੂ ਤਾਂ ਸਾਡੇ ਅੰਦਰ ਹੀ ਹੈ, ਇਸ ਦੁਨੀਆਂ ਦੇ ਹੀ ਵਿੱਚ ਹੈ, ਮਾਨੋਂ ਇਸ ਦਾ ਤਾਣਾ ਪੇਟਾ ਹੈ। ਭਾਵ ਇਹ ਹੈ ਕਿ ਜੋ ਕੰਮ (Duty) ਕਿਸੇ ਦੇ ਹਿੱਸੇ ਆਈ ਹੈ ਉਹੋ ਡੱਟ ਕੇ ਕਰੇ, ਇਹ ਨਹੀਂ ਕਿ ਆਪਣਾ ਕੰਮ ਛੱਡਕੇ ਘਾਹ ਕੱਟਣਾ ਹੀ ਸ਼ੁਰੂ ਕਰ ਦੇਵੇ। ਪਰ ਇਹ ਚੇਤੇ ਰੱਖਣਾ ਹੈ ਕਿ ਜੋ ਘਾਹ ਕੱਟਦਾ ਹੈ ਉਸ ਨੂੰ ਅਸਾਂ ਇਸ ਕਰਕੇ ਦੁਰਕਾਰਨਾ ਨਹੀਂ ਕਿ ਉਹ ਘਾਹੀ ਹੈ। ਇਹ ਸਭੋ ਕੰਮ ਵੰਡੇ ਹੋਏ ਹਨ, ਕੂੜਾ ਵੀ ਕਿਸੇ ਨੇ ਹੂੰਝਣਾ ਹੀ ਹੈ। ਜੋ ਇਸ ਫ਼ੁਰਮਾਨ ਨੂੰ ਸਿਰ ਮੱਥੇ ਉਪਰ ਰੱਖਕੇ ਵਾਹਿਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਾ ਹੈ ਉਹ ਨਿੱਤ ਚੜ੍ਹਦੀਆਂ ਕਲਾਂ ਵਿੱਚ ਰਹਿੰਦਾ ਹੈ। ਇਸ ਅਵਸਥਾ ਵਿੱਚ ਅਪੜਕੇ ਹੀ ਤਾਂ ਓਹ ਗਾਂਦਾ ਹੈ ਕਿ ਹੇ ਵਾਹਿਗੁਰੂ ਜੀ ਅੱਜ ਤੋਂ ਮੈਨੂੰ ਤੁਹਾਡੀ ਆਗਿਆ ਮਿੱਠੀ ਲੱਗਣ ਲੱਗ ਪਈ ਹੈ :—

*ਮੀਠੀ ਆਗਿਆ [3]ਪਿਰ ਕੀ ਲਾਗੀ॥*
*[4]ਸਉਕਨਿ ਘਰ ਕੀ ਕੰਤਿ ਤਿਆਗੀ॥*
*ਪ੍ਰਿਅ ਸੋਹਾਗਨਿ ਸੀਗਾਰਿ ਕਰੀ॥*
*ਮਨ ਮੇਰੇ ਕੀ ਤਪਤਿ ਹਰੀ॥੧॥*
*ਭਲੋ ਭਇਓ ਪ੍ਰਿਅ [5]ਕਹਿਆ ਮਾਨਿਆ॥*
*ਸੂਖੁ-ਸਹਜੁ ਇਸ [6]ਘਰ ਕਾ ਜਾਨਿਆ॥ ਰਹਾਉ॥*

---

੧. ਬਰਾਬਰ, ਭਾਣੇ ਵਿੱਚ ਲੀਨ ਕਰੀਏ।
੨. ਨਾਮ ਦੀ ਅਗੰਮਵੀਂ ਅਨਹਤ ਛੋਹ ਨਾਲ ਸੁੱਖ ਹੈ।
੩. ਵਾਹਿਗੁਰੂ।
੪. ਮਾਇਆ-ਵਸ ਬੁੱਧੀ।
੫. ਭਾਣਾ।
੬. ਘਰ= ਸੋਦਰ, ਸੋ ਘਰ ਭਾਵ ਵਾਹਿਗੁਰੂ ਜੀ ਦੇ ਸਚ ਖੰਡ ਦਾ।

ਹਉ [1]ਬੰਦੀ ਪ੍ਰਿਅ ਖਿਜਮਤਦਾਰ॥
ਓਹੁ ਅਬਿਨਾਸੀ ਅਗਮ ਅਪਾਰ॥
ਲੇ ਪਖਾ ਪ੍ਰਿਅ ਝਲਉ ਪਾਏ॥
ਭਾਗਿ ਗਏ ਪੰਚ ਦੂਤ [2]ਲਾਵੇ॥੨॥
ਨਾ ਮੈ ਕੁਲੁ ਨਾ ਸੋਭਾਵੰਤ॥
ਕਿਆ ਜਾਨਾ ਕਿਉ ਭਾਨੀ ਕੰਤ॥
ਮੋਹਿ ਅਨਾਥ ਗਰੀਬ ਨਿਮਾਨੀ॥
ਕੰਤ ਪਕਰਿ ਹਮ ਕੀਨੀ ਰਾਨੀ॥੩॥
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ॥
ਸੂਖ 'ਸਹਜ' ਮੇਰਾ ਧਨੁ ਸੋਹਾਗਾ॥
ਕਹੁ ਨਾਨਕ ਮੋਰੀ ਪੂਰਨ ਆਸਾ॥
ਸਤਿਗੁਰ ਮੇਲੀ ਪ੍ਰਭ ਗੁਣਤਾਸਾ[3]॥੪॥੧॥੯੫॥

(ਆਸਾ ਮ: ੫, ਪੰਨਾ ੩੯੪)

ਹਾਂ ਜੀ, ਇਹ ਡਾਢੀ ਮਿੱਠੀ ਅਮੋਲਕ ਅਵਸਥਾ ਹੈ। ਇਸ ਦਾ ਨਿਰੂਪਣ ਕਰਨਾ ਅਤਿਅੰਤ ਮੁਸ਼ਕਲ ਹੈ। ਜੇ ਕੋਈ ਮੇਰੇ ਕੋਲੋਂ ਪੁੱਛੇ ਤਾਂ ਰੋਮ-ਰੋਮ ਦੁਆਰਾ ਗਾ ਕੇ ਇਉਂ ਆਖਾਂਗਾ :—'ਮੀਠੀ ਮੀਠੀ ਆਗਿਆ' 'ਮੀਠੀ ਆਗਿਆ' 'ਮੀਠੀ ਮੀਠੀ ਆਗਿਆ.....ਪਿਰ ਕੀ ਲਾਗੀ ਜੀ ਰਾਮਾ'-ਉਹੋ ਧੁਨੀ ਜੋ ਸਾਡੀਆਂ ਭੈਣਾਂ ਕਦੀ ਕਦੀ ਧਰਮਸਾਲਾ ਵਿੱਚ ਇੱਕ ਸੁਰ ਵਿੱਚ ਮਧੁਰ-ਬੈਨ ਨਾਲ ਗਾਉਂਦੀਆਂ ਹਨ, ਪਰ ਇੱਕ ਮੂੰਹ ਨਾਲ ਨਹੀਂ, ਰੋਮ-ਰੋਮ ਨਾਲ !!

ਫਿਰ ਇਹ ਆਖਣਾ ਕਿ ਸਾਨੂੰ ਭਵ-ਸਾਗਰ ਵਿਚੋਂ ਤਾਰ ਲਓ। ਤਾਰੇ ਤਾਂ ਕੋਈ ਤਦ ਜੇ ਅਸੀਂ ਕਦੀ ਉਸ ਤੋਂ ਭਿੰਨ ਹੋਈਏ, ਕਦੀ ਉਸ ਵਾਹਿਗੁਰੂ ਜੀ ਨੇ ਸਾਨੂੰ ਆਪਣੇ ਤੋਂ ਵਿਛੋੜਿਆ ਹੋਵੇ। ਇਹ ਵਿਛੋੜਾ ਤਾਂ ਅਗਿਆਨ ਕਰਕੇ ਭਾਸਦਾ ਸੀ, ਜਦ ਤੋੜੀ ਅਸੀਂ ਸਬਦ ਰੂਪੀ ਤੱਤ (Logos) ਨੂੰ ਨਹੀਂ ਪਕੜਿਆ ਸੀ। ਜਦ ਪਕੜਿਆ ਤਦ ਇਹੋ ਸੰਸਾਰ ਬੈਕੁੰਠ ਬਣ ਗਿਆ, ਹੋਰ ਦੂਜੇ ਸੁਰਗ ਦੀ ਹੁਣ ਲੋੜ ਨਹੀਂ। ਫਿਰ ਕੰਮ ਕਰਨਾ ਇਤਨਾ ਹੀ ਜ਼ਰੂਰੀ ਹੋ ਗਿਆ ਜਿਤਨਾ ਕਿ ਸੂਰਜ ਵਾਸਤੇ ਜ਼ਰੂਰੀ ਹੈ ਰੋਜ਼ ਚੜ੍ਹਨਾ। ਫਿਰ ਪਰ੍ਹਾਂ ਹੋਕੇ, ਦੁਰਾਡੇ ਬਹਿਕੇ ਵੇਖਣਾ ਸਾਡਾ ਮੰਤਵ ਨਹੀਂ, ਸਗੋਂ ਇਸ ਸੰਸਾਰ-ਚੱਕਰ ਨੂੰ ਚੰਗੀ ਤਰ੍ਹਾਂ ਚਲਾਣਾ ਸਾਡਾ ਧਰਮ ਬਣ ਜਾਂਦਾ ਹੈ। ਇਸੇ ਕਰਕੇ ਕਬੀਰ ਜੀ ਨੇ ਲਿਖਿਆ ਹੈ ਕਿ 'ਤਰਨ' ਜਾਂ 'ਤਾਰਨ' ਇਹ ਦੋ ਅੱਖਰ ਤਾਂ ਅਗਿਆਨ ਅਵਸਥਾ ਦੇ ਵਾਚਕ ਹਨ। ਜਦ 'ਤੱਤ'

---

੧. ਵਾਹਿਗੁਰੂ ਜੀ ਮੈਂ ਹੁਣ ਬੰਦੀ ਹਾਂ, ਜੋੜੇ ਬਰਦਾਰ।

੨. ਕਾਮ ਕ੍ਰੋਧੁ ਆਦਿ ਚੋਰ।

੩. ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਜੀ ਨਾਲ।

(ਸਬਦ=ਨਾਮ-Logos) ਨੂੰ ਅਨੁਭਵ ਕੀਤਾ ਤਾਂ ਫਿਰ ਇੱਥੇ ਹੀ ਕਰਮ ਕਰਦਿਆਂ ਹਸਦਿਆਂ ਵਸਦਿਆਂ ਮੁਕਤੀ ਹੈ :—

*ਰਾਮ ਮੋ ਕਉ ਤਾਰਿ ਕਹਾਂ [1]ਲੈ ਜਈ ਹੈ॥*
*ਸੋਧਉ ਮੁਕਤਿ ਕਹਾ ਦੇਉ ਕੈਸੀ*
*ਕਰਿ ਪ੍ਰਸਾਦੁ ਮੋਹਿ ਪਾਈ ਹੈ॥੧॥ ਰਹਾਉ॥*
*ਤਾਰਨ ਤਰਨੁ ਤਬੈ ਲਗ ਕਹੀਐ*
*ਜਬ ਲਗੁ 'ਤਤੁ' ਨ ਜਾਨਿਆ॥*
*ਅਬ ਤਉ ਬਿਮਲ ਭਏ ਘਟ ਹੀ ਮਹਿ*
*ਕਹਿ ਕਬੀਰ ਮਨੁ ਮਾਨਿਆ॥*

*(ਮਾਰੂ ਕਬੀਰ ਜੀ, ਪੰਨਾ ੧੧੦੪)*

ਭਾਵ ਮੈਨੂੰ ਮੁਕਤੀ ਦੇਣ ਵਾਸਤੇ ਵਾਹਿਗੁਰੂ ਜੀ! ਤੁਸੀਂ ਬਾਹਰ ਕਿਥੇ ਖੜਨਾ ਹੈ ? ਜੋ ਮੁਕਤੀ ਇਸ ਸੰਸਾਰ ਵਿੱਚ ਰਹਿੰਦਿਆਂ ਹੀ ਮੈਂ 'ਨਾਮ' ਵਿੱਚ ਪਾਈ ਹੈ ਉਹ ਹੋਰ ਕਿਥੇ ਮਿਲਣੀ ਹੈ? ਇਹ 'ਜੀਵਨ ਮੁਕਤ' ਅਵਸਥਾ ਅਤੀ ਉੱਤਮ ਹੈ। ਇਥੇ ਅੱਪੜ ਕੇ ਕਰਮ (Law) ਤੇ ਧਰਮ (Religion) ਸੁੱਖ ਤੇ ਦੁੱਖ, ਕਾਲ ਤੇ ਅਕਾਲ ਦੋਵੇਂ ਇਉਂ ਮਿਲਦੇ ਹਨ ਜਿਉਂ ਗੰਗਾ ਜਮਨਾ ਮਿਲਕੇ ਇੱਕੋ ਇੱਕ ਹੋ ਜਾਂਦੀਆਂ ਹਨ! 'ਧ੍ਰੂ' ਪਦ ਨੀਤੀ (Law) ਵਾਚਕ ਹੈ। ਭਾਵ ਉਹ ਕਾਲ ਕਲਾ ਦਾ ਨਿਹਚਲ ਧੁਰਾ (Unmovable Axle) ਹੈ! 'ਉਤਮ' ਪਦ ਸ਼ੁੱਧ ਅਕਾਲ ਵਾਚਕ ਹੈ, ਪਰ ਕੀ ਸਾਨੂੰ ਪਤਾ ਨਹੀਂ ਜੁ ਇਹ ਦੋਵੇਂ 'ਕਾਲ' ਤੇ 'ਅਕਾਲ' ਲੋੜੀਂਦੇ ਹਨ :—

*'ਕਾਲੁ' 'ਅਕਾਲੁ' ਖਸਮ ਕਾ ਕੀਨ੍ਾ*
*ਇਹੁ ਪਰਪੰਚੁ[2] ਬਧਾਵਨੁ॥*

*(ਮਾਰੂ ਕਬੀਰ ਜੀ, ਪੰਨਾ ੧੧੦੪)*

---

੧. ਕਿਸੇ ਬੈਕੁੰਠ ਵਿੱਚ ਮੈਂ ਹੁਣ ਨਹੀਂ ਜਾਣਾ ਚਾਹੁੰਦਾ, ਇਹੋ ਤਾਂ ਬੈਕੁੰਠ ਬਣ ਗਿਆ ਹੈ।
੨. ਇਸ ਤਰ੍ਹਾਂ ਕਾਲ ਅਕਾਲ ਨੇ ਮਿਲ ਕੇ ਸੰਸਾਰ ਨੂੰ ਬੰਨ੍ਹ ਰਖਿਆ ਹੈ, ਨਹੀਂ, ਤਾਂ ਖੇਰੂੰ-ਖੇਰੂੰ ਹੋ ਜਾਵੇ।

ੴ ਸਤਿਗੁਰ ਪ੍ਰਸਾਦਿ॥

# ਸ

# ਗੁਰਮਤ ਦੀ ਸੱਚ-ਖੰਡੀ ਪਉੜੀ

# 'ਨਾਮ'

# 'ਨਾਮ' ਸੁਣਨਾ ਤੇ ਮੰਨਣਾ !!

# ਸੁਣਨ ਮੰਨਣ ਵਿਚ ਖਾਈ!!!

# ਕਾਂਡ ੧੬-੧੭

ਗੁਰਮਤ ਦੀ ਸੱਚੀ, ਸੁਨਹਿਰੀ ਪਉੜੀ 'ਨਾਮ' ਹੈ ਜੋ ਪਵਿੱਤਰਤਾ ਤੇ ਪ੍ਰੀਤੀ ਦਾ ਸਿੱਟਾ ਹੈ ਤੇ ਜਿਸ ਦਾ ਇਕ ਚਿੰਨ੍ਹ 'ਸਿਮਰਨ' ਜਾਂ 'ਲਿਵ' ਹੈ। ਇਸ ਪੌੜੀ ਰਾਹੀਂ ਮਨੁੱਖ 'ਪੰਜੇ-ਖੰਡ' ਟਪਦਾ-ਟਪਦਾ ਐਸੀ ਟੀਸੀ ਉਪਰ ਜਾ ਅਪੜਦਾ ਹੈ ਜਿੱਥੇ ਜਾ ਕੇ ਉਹ ਆਦਮੀ ਨਹੀਂ, ਦੇਵ-ਰੂਪ (Transfiguration) ਹੋ ਜਾਂਦਾ ਹੈ।

'ਨਾਮ' 'ਸੁਣਨ' (ਭਾਵ ਅਨੁਭਵ) ਕਰਨ ਵਿੱਚ ਤੇ ਅੰਤ ਨੂੰ ਆਪਣੇ ਉਪਰ ਵਰਤਣ (ਮੰਨਣ) ਵਿਚ ਵੀ ਵੱਡੀ ਵਿੱਥ ਅਜੇ ਵੀ ਸੂਖਮ ਜਿਹਾ ਭਰਮ ਸਾਡੀਆਂ ਅੱਖਾਂ ਅੱਗੇ ਇੰਦਰ-ਜਾਲ ਵਾਂਙ ਵਿਛਾਈ ਰੱਖਦੀ ਹੈ। ਜਦ ਇਹ ਸੂਖਮ-ਪੜਦਾ ਵੀ ਫਟਦਾ ਹੈ ਤਾਂ 'ਖਾਲਸਾ' ਬਣਕੇ ਨਿਰਭਉ ਨਿਰਵੈਰ ਹੋ ਜਾਂਦੇ ਹਾਂ।

# ੧੬

# ੧. ਨਾਮ ਸੁਣਨਾ ਤੇ ਮੰਨਣਾ
# ੨. [1]ਅਸ਼ਵਨੀ ਕੁਮਾਰ ਕੌਣ ਸਨ?
# ੩. ਸੱਚੇ ਯੋਧੇ ਕੌਣ ਹਨ?

(੧)

*"ਨਾਇ ਸੁਣੀਐ ਮਨੁ ਰਹਸੀਐ ਨਾਮੇ ਸਾਂਤਿ ਆਈ॥*
*ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥"*

*(ਸਾਰੰਗ ਦੀ ਵਾਰ, ਪੰਨਾ ੧੨੪੦)*

ਇਹ ਗੱਲ ਪਿੱਛੇ ਸਪਸ਼ਟ ਹੋ ਚੁੱਕੀ ਹੈ ਕਿ ਸਾਡਾ ਆਦਰਸ਼ 'ਮੁਕਤੀ' ਨਹੀਂ, 'ਜੁਗਤੀ' (ਜੁੜਨਾ) ਹੈ, ਭਾਵ ਰੱਬੀ-ਜੋਤ ਨਾਲ ਜੁੜਨਾ। ਪਰ ਕੀ ਇਹ ਤੋੜ-ਜੋੜ

---

1. "The Aswins", says Muir, "have been a puzzle to the oldest commentators who have differed widely in their explanation. According to different interpretations quoted in the Nirukta, they were 'heaven and earth,' two kings, performers of holy acts'. It seems to be the opinion of Yaska that the Aswins represent the transition from darkness to light, when the intermingling of both produces that inseparable duality expressed by the twin nature of these deities. And this interpretation is the best that can be given of the character of the cosmical Aswins. They are Young, yet also ancient, beautiful, bright, swift etc., and their negative character, the result of alliance of light with darkness is expressed by dassa, the destroyer and also by the two negative in the compound nasatya (na+a+satya), i.e. not untrue i.e. truthful."

—P.31 Dowson's Hindu Classical Dictionary.

ਅਸੀਂ ਇਸ ਲੇਖ ਵਿੱਚ ਅਸ਼ਵਨੀ ਕੁਮਾਰਾਂ ਦਾ ਵਾਸਤਵਿਕ ਰੂਪ ਦੱਸਿਆ ਹੈ; ਉਹ 'ਨਾਮ ਸੁਣਨ' ਤੇ 'ਮੰਨਣ' ਦੇ ਵਿਚਕਾਰ ਆਉਂਦੇ ਹਨ ਤੇ ਮਾਇਆ ਦਾ ਅਖ਼ੀਰਲਾ ਲੇਸ਼ ਸਾਡੇ ਮਨ ਤੋਂ ਦੂਰ ਕਰਦੇ ਹਨ, ਸਾਡਾ ਭਰਮ ਤੇ ਭੈ ਦੂਰ ਕਰ ਕੇ ਸਾਨੂੰ "ਨਿਰਭਉ ਨਿਰਵੈਰ" ਬਣਾਂਦੇ ਹਨ ਇਸੇ ਕਰਕੇ ਉਨ੍ਹਾਂ ਨੂੰ ਦੇਵਤਿਆਂ ਦੇ ਵੈਦ ਆਖਦੇ ਹਨ ਕਿਉਂਕਿ ਜਦ ਅਸੀਂ 'ਨਾਮ' ਆਪਣੇ ਅੰਦਰ ਅਨੁਭਵ ਕਰਦੇ ਹਾਂ ਤਾਂ ਵੀ ਮਾਇਆ ਸੂਖਮ ਰੂਪ ਵਿੱਚ ਸਾਡੇ ਅੰਦਰ ਆਉਂਦੀ ਹੈ। ਉਸ ਆੜੇ ਵੇਲੇ ਇਹ ਦੈਵੀ ਵੈਦ ਆ ਕੇ

ਛੂ-ਮੰਤਰ ਵਾਂਙ ਝੱਟ ਹੋ ਜਾਂਦਾ ਹੈ? ਹੁਣ ਅਸਾਂ ਇਸ ਗੱਲ ਨੂੰ ਵਿਚਾਰਨਾ ਹੈ ਕਿਉਂਕਿ ਸਾਰਾ ਲਾਭ [1]ਵਿਚਾਰ ਵਿੱਚ ਹੀ ਹੈ, ਭਾਵੇਂ ਕਿਸੇ ਨੂੰ 'ਨਾਮ' ਦੀ ਅਗੰਮ-ਦਾਤ ਵੀ ਮਿਲ ਜਾਵੇ ਪਰ ਜਦ ਤੋੜੀ ਉਸ ਵਿੱਚ ਵਿਚਾਰ ਨਹੀਂ ਕਿ ਮੈਨੂੰ ਕੀ ਲੱਭਾ ਹੈ, ਤਦ ਤੋੜੀ ਉਹ ਦਾਤ ਕਿਸੇ ਹੱਦ ਤੋੜੀ ਨਿਸਫਲ ਜਾਂਦੀ ਹੈ; ਜੀਕਣ ਕਿਸੇ ਬਾਲਕ ਦੇ ਹੱਥ ਲਾਲ-ਹੀਰਾ ਚਾ ਰੱਖੀਏ, ਪਰ ਬਾਲਕ ਨੂੰ 'ਲਾਲ' ਨਾਲੋਂ ਸਗੋਂ ਲਾਲ-ਬੇਰ ਪਿਆਰਾ ਹੈ, ਕਿਉਂਕਿ ਬਾਲਕ ਵਿਚ ਵਿਚਾਰ ਨਹੀਂ। ਇਸੇ ਤਰ੍ਹਾਂ 'ਨਾਮ' ਦੀ ਪਰਖ, 'ਨਾਮ' ਦੀ ਸੋਝੀ ਦੀ ਵੀ ਲੋੜ ਹੈ ਤੇ ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਹੁਕਮ ਦਿੱਤਾ ਹੈ ਕਿ 'ਨਾਮ' ਦੀ ਦਾਤ ਅਭਿਲਾਸ਼ੀ ਨੂੰ ਹੀ ਵੰਡਣੀ ਚਾਹੀਦੀ ਹੈ, ਜਣੇ-ਖਣੇ ਨੂੰ ਨਹੀਂ, ਕਿਉਂਕਿ ਜੋ ਕਾਮੀ, ਮਾਇਕੀ ਪੁਰਸ਼ ਹੈ ਉਸ ਨੂੰ ਤਾਂ ਮਾਇਆ ਦਾ ਲਾਲ-ਬੇਰ ਮਿੱਠਾ ਲੱਗਦਾ ਹੈ, ਉਸ ਨੂੰ ਨਾਮ ਦਾ ਅਮਰ ਫਲ ਪਿਆਰਾ ਨਹੀਂ! ਸੋ ਹੋ ਸਕਦਾ ਹੈ ਕਿ ਅਜਿਹੇ ਆਦਮੀ ਨੂੰ ਨਾਮ ਦਿੱਤਿਆਂ ਉਹ ਕੌਡੀ ਮੁੱਲ ਵੀ ਨਾ ਪਾਵੇ, ਪਰ ਜੇ ਗਾਹਕ 'ਨਾਮ' ਦਾ ਆ ਲੱਭੇ ਤਾਂ ਇਹ ਹੀਰਾ, ਇਹ ਲਾਲ, ਇਹ ਰਤਨ ਲੱਖਾਂ ਤੋਂ ਵੀ ਸਵਾਏ ਮੁੱਲ ਪਰ ਜਾਂਦਾ ਹੈ—

*ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ [2]ਸਹਘੋ ਜਾਇ॥*
*ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ [3]ਲਾਖ ਵਿਕਾਇ॥*

*(ਸਾਰੰਗ ਵਾਰ ਮ: ੧, ਪੰਨਾ ੧੦੮੬)*

---

(ਪਿਛਲੇ ਸਫ਼ੇ ਦਾ ਬਾਕੀ)

ਸਾਨੂੰ ਬਚਾਉਂਦੇ ਹਨ ਅਤੇ ਗੱਜ ਕੇ ਆਖਦੇ ਹਨ ਕਿ 'ਆਤਮਾ' ਜੋ 'ਨਾਮ' ਰਾਹੀਂ ਸਪੱਸ਼ਟ ਹੋ ਰਿਹਾ ਹੈ, ਸੱਚਮੁੱਚ ਸੱਤ ਹੈ, ਅਸੱਤ ਨਹੀਂ। ਇਸੇ ਕਰਕੇ ਉਨ੍ਹਾਂ ਨੂੰ Na-a-satya 'ਨਾ-ਆ-ਸਤ' ਵੀ ਆਖਦੇ ਹਨ, ਭਾਵ ਆਤਮਾ ਦੇ ਦ੍ਰਿੜ੍ਹ ਕਰਾਉਣ ਵਾਲੇ ਦੈਵੀ-ਵੈਦ-ਦੈਵੀ, ਇਸ ਕਰਕੇ ਕਿਉਂਕਿ ਉਨ੍ਹਾਂ ਦਾ ਸੂਖਮ-ਰੂਪ ਨਹੀਂ, ਸਗੋਂ ਉਹ ਆਤਮਕ-ਰੂਪ ਵਾਲੇ ਹਨ।

ਪੱਛਮੀ ਵਿਦਵਾਨ ਇਸ ਵਾਸਤੇ ਇਨ੍ਹਾਂ ਦਾ ਰੂਪ ਨਹੀਂ ਲਿਖ ਸਕੇ ਕਿਉਂਕਿ ਇਹ ਬੁਧੀ ਦਾ ਵਿਸ਼ਾ ਨਹੀਂ, ਇਹ ਤਾਂ ਆਤਮਕ-ਮੰਡਲ ਦੇ ਦੋ ਸਦ-ਨਵ-ਜੀਵਨ ਵਾਲੇ ਵੈਦ ਹਨ, ਭਾਵ ਇਹ ਮਾਇਕ-ਜੀਵ ਨੂੰ, ਜੋ 'ਮੁਰਦਾ' ਹੈ, ਸਦਾ ਲਈ ਸਾਵਧਾਨ ਕਰਨ ਲਈ ਦੋ ਵਚਿੱਤਰ ਸ਼ਕਤੀਆਂ ਹਨ; 'ਨਿਰਭਉ ਤੇ ਨਿਰਵੈਰ' ਸ਼ਕਤੀਆਂ ਆਤਮਾ ਦਾ ਵੀ ਵਾਸਤਵਿਕ ਰੂਪ ਹਨ। ਇਸੇ ਕਰਕੇ ਇਹ ਖਾਲਸਾ-ਪੰਥ ਦੇ ਮੂਲ-ਮੰਤਰ "੧ਓ.....ਗੁਰ ਪ੍ਰਸਾਦਿ" ਵਿੱਚ ਹੀ ਆਉਂਦੇ ਹਨ।

੧. ਚਤੁਰ ਬੇਦ ਮੁਖ ਬਚਨੀ ਉਚਰੈ ਅਗੈ ਮਹਲੁ ਨਾ ਪਾਈਐ।
ਬੂਝੈ ਨਾਹੀ ਏਕੁ ਸੁਧਾਖਰੁ, ਓਹੁ ਸਗਲੀ ਝਾਖ ਝਖਾਈਐ।
ਭਾਵ ਸਭ ਸੁਖ ਸਮਝਣ ਵਿਚ ਹੈ।

੨. ਸਸਤਾ ਜਾਂਦਾ ਹੈ ਜੇ ਪਾਰਖੂ ਨਾ ਹੋਵੇ।

੩. ਜੇ ਗਾਹਕ ਹੋਵੇ ਤਾਂ ਲੱਖਾਂ 'ਤੇ ਵਿਕਦਾ ਹੈ।

ਇਸ ਕਰਕੇ ਲੋੜ ਹੈ ਪਾਰਖੂ-ਅੱਖਾਂ ਦੀ, ਲੋੜ ਹੈ ਪਾਰਖੂ ਦਿਲਾਂ ਦੀ, ਲੋੜ ਹੈ ਪਾਰਖੂ ਬੁੱਧੀ ਦੀ, ਕਿਉਂਕਿ ਅੱਖਾਂ ਨੇ ਬਾਹਰੋਂ ਤੱਕ ਕੇ ਇਸਨੂੰ ਅੰਦਰ ਲਿਆਉਣਾ ਹੈ, ਦਿਲ ਨੇ ਬਾਹਰੋਂ ਚੁੱਕ ਅੰਦਰ ਥਾਂ ਦੇਣੀ ਹੈ ਤੇ ਅੰਤ ਨੂੰ ਵਿਚਾਰ ਵਾਲੀ ਬੁੱਧੀ ਨੇ ਅਨੁਭਵ ਕਰਨਾ ਹੈ ਕਿ ਮੇਰੇ ਅੰਦਰ ਕੀ ਸੋਮਾ ਜਾਂ ਅੰਮ੍ਰਿਤ ਆਇਆ ਹੈ। ਸੁੱਖ ਦੁੱਖ ਤਾਂ ਦੋਵੇਂ ਧੁਰ ਹੇਠਾਂ ਰਹਿ ਗਏ, ਜਿਵੇਂ ਟੋਏ-ਟਿੱਬੇ ਹੇਠਾਂ ਰਹਿ ਜਾਂਦੇ ਹਨ ਜਦ ਕਿ ਆਦਮੀ ਨਾਮ ਦੇ ਬਿਬਾਨ ਉਪਰ ਚੜ੍ਹ ਅਕਾਸ਼ ਵਿੱਚ ਉਡਾਰੀਆਂ ਮਾਰਦਾ ਹੈ। ਪਰ 'ਨਾਮ ਸੁਣਨ' ਤੇ 'ਨਾਮ ਮੰਨਣ' ਵਿਚ ਅਜੇ ਢੇਰ ਫ਼ਰਕ ਹੈ, ਇਤਨਾ ਜਿਤਨਾ ਕਿ ਚੰਨ ਤੇ ਸੂਰਜ ਵਿੱਚ ਪ੍ਰਭਤਾ ਜਾਂ ਜਾਹੋ-ਜਲਾਲ ਤੇ ਰੌਸ਼ਨੀ ਦਾ ਫ਼ਰਕ ਹੈ। ਇਸੇ ਕਰਕੇ ਗੁਰੂ ਬਾਬੇ ਜੀ ਨੇ ਸ੍ਰੀ ਜਪੁਜੀ ਸਾਹਿਬ ਵਿੱਚ 'ਸੁਣਿਐ' ਤੇ 'ਮੰਨਿਐ' ਦੀਆਂ ਪਉੜੀਆਂ ਭਿੰਨ-ਭਿੰਨ ਰਖੀਆਂ ਹਨ ਤੇ ਉਨ੍ਹਾਂ ਦੇ ਡੂੰਘੇ ਲੱਛਣ ਅੱਡ-ਅੱਡ ਕਰਕੇ ਦਰਸਾਏ ਹਨ, ਪਰ ਇਥੇ ਇੱਕ ਗੱਲ ਅਸਾਂ ਚੇਤੇ ਰੱਖਣੀ ਹੈ ਕਿਉਂਕਿ ਅੱਜ ਉਹ ਸਾਨੂੰ ਭੁੱਲਦੀ ਜਾਂਦੀ ਹੈ। ਕੀ? ਅੱਜ ਅਸੀਂ ਸਮਝਦੇ ਹਾਂ ਕਿ 'ਸੁਣਨਾ' ਸਿਰਫ਼ ਵਾਹਿਗੁਰੂ ਜੀ ਦਾ ਅੱਖਰੀ-ਨਾਮ (Words) ਸੁਣਨਾ ਹੈ, ਜੀਕਣ ਰਾਮ-ਨਾਮ, ਸਤਿ ਨਾਮ ਆਦਿ। ਇਹ ਗੱਲ ਭਾਵੇਂ ਕਿਸੇ ਹੱਦ ਤੋੜੀ ਠੀਕ ਹੈ, ਪਰ ਸ੍ਰੀ ਜਪੁਜੀ ਸਾਹਿਬ ਵਿੱਚ 'ਸੁਣਨਾ' ਤੇ 'ਮੰਨਣਾ' ਇਨ੍ਹਾਂ ਅੱਖਰੀ-ਨਾਵਾਂ ਦੇ ਲਈ ਨਹੀਂ ਵਰਤਿਆ ਗਿਆ, ਸਗੋਂ ਉਸ ਤੋਂ ਸੋਚ ਉੱਚੀ (Transcendent) ਅਵਸਥਾ ਲਈ ਵਰਤਿਆ ਗਿਆ, ਜੋ ਸਿਮਰਨ ਪਰਪੱਕ ਹੋਣ ਉੱਪਰ ਪ੍ਰਾਪਤ ਹੁੰਦੀ ਹੈ ਤੇ ਜਿਸ ਅਵਸਥਾ ਵਿਚ ਅਪੜਨ 'ਤੇ 'ਨਾਮ' ਆਪ ਮੁਹਾਰਾ ਸਾਡੇ ਰੋਮਾਂ ਵਿੱਚੋਂ ਇੱਕੁਰ ਚੋਂਦਾ ਹੈ ਜਿਵੇਂ ਸਾਉਣ ਦੇ ਬੱਦਲਾਂ ਵਿੱਚੋਂ ਬਰਖਾ, ਜਾਂ ਜਿਵੇਂ ਭਰੀ ਜੁਆਨੀ ਵਿੱਚ ਚਿਹਰੇ ਦੀ ਲਾਲੀ, ਜਾਂ ਜਿਵੇਂ ਸੂਰਜ ਵਿਚੋਂ ਅਣਿਆਲੀਆਂ ਰਿਸ਼ਮਾਂ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮੁੱਢਲਾ ਤਤਕਰਾ ਕੱਢ ਕੇ ਵੇਖੋ ਤੇ ਪਹਿਲੇ ਹੀ ਪਤਰੇ ਉਪਰ ਸ੍ਰੀ ਜਪੁਜੀ ਸਾਹਿਬ ਬਾਬਤ ਪੜ੍ਹੋ ਕਿ ਕੀ ਲਿਖਿਆ ਹੋਇਆ ਹੈ। ਉਥੇ ਨਿਰਾ ਪੁਰਾ 'ਜਪੁ' ਨਹੀਂ, 'ਜਪੁ ਨੀਸਾਣ' ਲਿਖਿਆ ਹੈ। ਕੀ ਕਦੀ ਅਸਾਂ ਸੋਚਿਆ ਹੈ ਕਿ ਜਪੁ ਦੀ ਜਗ੍ਹਾ 'ਜਪੁ ਨੀਸਾਣ' ਕਿਉਂ ਲਿਖਿਆ ਹੈ? ਬਹੁਤ ਸਾਰੇ ਸੱਜਨ ਪੜ੍ਹਦੇ ਹਨ ਪਰ ਵਿਚਾਰਦੇ ਨਹੀਂ। ਹੁਣ ਜੇ ਵੀਚਾਰੀਏ ਤਾਂ ਝਟ ਪਤਾ ਲੱਗ ਜਾਵੇਗਾ ਕਿ ਗੁਰੂ ਮਹਾਰਾਜ ਇਸ ਅਰਸ਼ੀ-ਬਾਣੀ, ਇਸ ਮਹਾਂ-ਉੱਤਮ ਬਾਣੀ, ਸ੍ਰੀ ਜਪੁਜੀ ਸਾਹਿਬ ਵਿੱਚ ਸਾਨੂੰ ਅਲਫ਼-ਬੇ, ਊੜਾ-ਐੜਾ ਨਹੀਂ ਦਸ ਰਹੇ ਸਗੋਂ ਉਹ ਸਾਨੂੰ ਉਸ ਉਤਲੀ ਅਵਸਥਾ ਦਾ ਵੀਚਾਰ ਕਰਕੇ ਦਸ ਰਹੇ ਹਨ ਜਿੱਥੇ ਵੇਦ ਸ਼ਾਸਤਰ ਪੁਰਾਣ ਵੀ ਨਹੀਂ ਅੱਪੜੇ ! ਜਿੱਥੇ ਹੋਰ ਇਹਲਾਮੀ ਪੁਸਤਕਾਂ ਖ਼ਤਮ ਹੁੰਦੀਆਂ ਹਨ, ਉਥੋਂ ਅੱਗੇ, ਧੁਰ ਅੱਗੇ, ਅਧਿਆਤਮਕ-ਮਾਰਗ ਹਨ! ਇਸੇ ਕਰਕੇ ਸਿੱਧ-ਗੋਸ਼ਟ ਵਿੱਚ ਆਇਆ ਹੈ ਕਿ—

*'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮਖਿ ਹੋਇ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥'* (ਪੰਨਾ ੯੩੫)

ਤਥਾ

*"ਤਤੁ ਨ ਚੀਨੈ ਮਨਮੁਖੁ ਜਲਿ ਜਾਇ॥*
*'ਦੁਰਮਤਿ ਵਿਛੁੜਿ ਚੋਟਾ ਖਾਇ॥'* (ਪੰਨਾ ੯੪੪)

ਇਸ ਅਗੰਮੀ-ਬਾਣੀ ਨੂੰ ਸਮਝਣਾ ਵੀ ਖੰਡੇ ਦੀ ਧਾਰ ਉਪਰ ਚੱਲਣਾ ਹੈ, ਕਿਉਂਕਿ ਥੋੜ੍ਹੀ ਜੇਹੀ ਸੁਸਤੀ ਨਾਲ ਪ੍ਰਾਣੀ ਚੋਟੀ ਤੋਂ ਖਿਸਕ ਕੇ ਹੇਠਾਂ ਆ ਡਿੱਗਦਾ ਹੈ। ਇਸ ਕਰਕੇ ਨਿਸਚਾ ਹੋਇਆ ਕਿ 'ਸਣਿਐ' ਤੇ 'ਮੰਨਿਐ' ਦੀਆਂ ਪਉੜੀਆਂ ਸਾਨੂੰ ਅੱਖਰੀ-ਨਾਮ ਦਾ ਚੇਤਾ ਨਹੀਂ ਕਰਾਉਂਦੀਆਂ ਸਗੋਂ ਉਸ ਅਗੰਮਵੀਂ-ਨਾਮ ਵਲ ਲੈ ਜਾਂਦੀਆਂ ਹਨ ਜੋ ਪਰੱਪਕ-ਜਪ ਦਾ "ਨਿਸ਼ਾਨ' ਹੈ, ਭਾਵ ਜੋ ਨਾਮ ਸਿਮਰਨ ਪੱਕਣ ਉਪਰ ਸਾਡੇ ਰੋਮ-ਰੋਮ ਵਿਚੋਂ ਝਰਦਾ ਹੈ, ਜੀਕਣ ਸਾਵਣ ਦੀ ਝੜੀ ਵਸਦੀ ਹੈ ਤੇ ਤਪਤ-ਹਿਰਦੇ ਨੂੰ ਠਾਰਦੀ ਹੈ। ਪਰ ਇੱਥੇ ਅੱਪੜਕੇ ਵੀ, ਨਾਮ ਦੀ ਮਧੁਰ ਝੁਨਕਾਰ ਅਨੁਭਵ ਕਰਕੇ ਵੀ ਮੰਜ਼ਲ ਦਾ ਖ਼ਾਤਮਾ ਨਹੀਂ, ਕਿਉਂਕਿ 'ਸੁਣਨ' ਤੋਂ ਅੱਗੇ 'ਮੰਨਣਾ' ਹੈ, ਭਾਵ ਵਿਚਾਰਨਾ ਕਿ ਇਸ ਅਗੰਮੀਂ-ਲਹਿਰ ਦਾ ਤਤ੍ਵ-ਬੋਧ ਕੀ ਹੈ, ਇਹ 'ਨਾਮ' ਸਾਨੂੰ ਕਿੱਧਰ ਖਿੱਚਦਾ ਹੈ। ਇਹ 'ਸੁਣਨਾ' ਤੇ 'ਮੰਨਣਾ' ਮਾਨੋ ਦੋ ਵੱਖ-ਵੱਖ ਖੀਰ-ਸਾਗਰ ਹਨ, ਪਰ ਜੋ ਗਲੀ ਇਨ੍ਹਾਂ ਨੂੰ ਜੋੜਦੀ ਹੈ ਉਹ ਭੀੜੀ ਹੈ ਤੇ ਉਸ ਆਬਿੰਨਾਇ (Isthmus), ਉਸ ਖੰਧਕ, ਉਸ ਖਾਈ ਵਿੱਚ ਦੇ ਡਰਾਉਣੇ ਟਾਪੂ ਹਨ ਜਿਨ੍ਹਾਂ ਉਪਰ ਸਾਡਾ ਬੇੜਾ ਜਾਕੇ ਠੋਕਰਾਂ ਖਾਂਦਾ ਹੈ ਤੇ ਕਈ ਵਾਰੀ ਲੌਂਦਿਆ ਹੋਇਆ ਬੇੜਾ ਟੋਟੇ ਟੋਟੇ ਹੋ ਜਾਂਦਾ ਹੈ। ਤੁਸੀਂ ਪੁੱਛੋਗੇ, ਕੀ 'ਨਾਮ' ਲੱਭ ਕੇ ਵੀ ਅਜੇ ਅੱਗੇ ਔਕੜਾਂ ਹਨ? ਉੱਤਰ ਹੈ ਕਿ ਸੂਖਮ-ਨਾਮ ਨੂੰ ਸੂਖਮ-ਚੋਰ ਆ ਟੱਕਰਦੇ ਹਨ। ਇਹ ਚੋਰ ਨਹੀਂ, ਵਾਸਤਵ ਵਿੱਚ ਇਹ ਸਾਡੇ ਅਖ਼ੀਰਲੇ ਇਨਸਪੈਕਟਰ ਹਨ ਜੋ ਸਾਨੂੰ ਪਰਖਦੇ ਹਨ ਕਿ ਇਨ੍ਹਾਂ ਵਿਚ ਸੱਚ ਮੁੱਚ ਹੰਸ ਹਨ ਜਾਂ ਬਗਲੇ ਭਗਤ ਹਨ। ਇਹ ਦੋ ਟਾਪੂ, ਇਹ ਦੋ ਚੱਟਾਨਾਂ ਜਿਨ੍ਹਾਂ ਨਾਲ ਨਾਮ ਬੜਾ ਟਕਰਾਂਦਾ ਹੈ, ਭਰਮ ਤੇ ਭਉ ਹਨ। ਇਨ੍ਹਾਂ ਦੋਹਾਂ ਅੰਤਮ-ਆਂਧੀਆਂ ਦਾ ਸੰਬੰਧ ਸਾਡੇ ਮਨ ਨਾਲ ਹੀ ਨਹੀਂ ਸਗੋਂ ਉਪ-ਮਨ ਨਾਲ ਹੈ। ਇਸ ਲਈ ਦੋ ਔਕੜਾਂ ਅਤੀ ਸੂਖਮ ਹਨ। ਸੁਖ-ਦੁਖ ਦੋਵੇਂ ਮਨ ਦੇ ਡਾਕੂ ਹਨ, ਕਿਉਂਕਿ ਉਹ ਠੁੱਲੇ ਹਨ, ਉਨ੍ਹਾਂ ਨੂੰ ਹਰ ਆਦਮੀ ਜਾਣਦਾ ਤੇ ਵਰਤਦਾ ਹੈ ਤੇ ਬੱਚੇ ਵੀ ਸੁੱਖ-ਦੁੱਖ ਵਿੱਚ

---

੧. ਨਾ ਤਿਸੁ ਰੂਪੁ ਵਰਨੁ ਨਹੀ ਰੇਖਿਆ, ਸਾਚੈ 'ਸਬਦਿ' ਨੀਸਾਣੁ।
(ਸੋਰਠਿ ਮ: ੧, ਪੰਨਾ ੫੯੭)

ਭਾਵ 'ਨਾਮ ਰੂਪੀ ਸ਼ਬਦ' ਹੀ ਉਸ ਦਾ ਸੱਚਾ ਨੀਸ਼ਾਨ ਹੈ ਭਾਵੇਂ ਓਹ ਨਿਰੰਕਾਰ ਹੈ-
ਗੁਰ ਕੈ ਸਬਦਿ ਆਪੁ ਪਛਾਣੈ।
ਸਾਚੈ ਸਬਦਿ ਦਰਿ ਨੀਸਾਣੈ। (ਗਉੜੀ ਮ: ੧, ਪੰਨਾ ੨੨੪)

ਫ਼ਰਕ ਢੂੰਡ ਲੈਂਦੇ ਹਨ, ਪਰ 'ਭਰਮ-ਭੈ' ਤਾਂ [1]ਸੂਖਮ ਆਂਧੀਆਂ ਹਨ ਤੇ ਅਨੇਕਾਂ ਨਾਮ-ਰਸੀਏ ਵੀ ਇਨ੍ਹਾਂ ਭੰਵਰਾਂ ਵਿੱਚ ਫਸੇ ਪਏ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਨਾਮ-ਰਸ ਦੇ ਪ੍ਰਗਟ ਹੋਣ ਉੱਪਰ ਆਨੰਦ ਆਪ ਮੁਹਾਰਾ ਆਉਂਦਾ ਹੈ, ਨਾਮ-ਰਸ ਵਿੱਚ ਸੈਭੰ ਲਾਲੀ ਹੈ, ਨਾਮ-ਰਸ ਵਿੱਚ ਸੈਭੰ ਵਜੂਦ ਹੈ, ਨਾਮ-ਰਸ ਵਿੱਚ ਸੈਭੰ ਲਿਵ-ਲੀਨਤਾ ਹੈ, ਪਰ ਇਹ ਸਭੋ ਆਪਣੇ-ਆਪ ਲਈ ਹਨ। ਜਦ ਇਹ ਰਸ, ਇਹ ਚਸ਼ਮਾ, ਇਹ ਦਰਿਆ ਠਾਠਾਂ ਮਾਰਦਾ ਵਗ ਟੁਰੇ ਤੇ ਰੁਕਾਵਟਾਂ ਨੂੰ ਚੀਰਦਾ ਹੋਇਆ ਬੀਆਬਾਨ ਤੇ ਰੇਗਸਤਾਨ, ਥਲਾਂ ਦੇ ਥਲ ਤੇ ਉਜਾੜ-ਬਾਗ਼ਾਂ ਨੂੰ ਆਬਾਦ ਕਰ ਦੇਵੇ ਤਾਂ ਮਾਨੋਂ ਸੁਣਨਾ 'ਮੰਨਣੇ' ਵਿੱਚ ਬਦਲ ਰਿਹਾ ਹੈ, ਕਿਉਂਕਿ ਫਿਰ ਇਹ ਰਸ ਆਪੇ (Self) ਤੋਂ ਟੱਪ ਸਗਲ-ਆਪੇ (Universal-self) ਵਿੱਚ ਜਾ ਸਮਾਉਂਦਾ ਹੈ।

(੨)

ਆਉ 'ਨਾਮ ਸੁਣਨੇ' ਤੇ 'ਨਾਮ ਮੰਨਣੇ' ਦੇ ਭੇਦਾਂ ਨੂੰ ਜ਼ਰਾ ਗਹੁ ਨਾਲ ਵਿਚਾਰੀਏ, ਕਿਉਂਕਿ ਵਿਚਾਰਨਾ ਖੀਰ-ਸਾਗਰ ਨੂੰ ਰਿੜਕਣਾ ਹੈ ਜਿਸ ਨਾਲ ਤੱਤ ਰੂਪੀ ਮੱਖਣ ਉੱਪਰ ਆਉਂਦਾ ਹੈ। ਕੀ ਤੁਸਾਂ ਅੰਮ੍ਰਿਤ ਵੇਲੇ ਉਠਕੇ ਕਦੀ ਵੇਖਿਆ ਹੈ ਜੁ ਰਾਤ ਕਿਸ ਤਰ੍ਹਾਂ ਦਿਨ ਵਿੱਚ ਬਦਲਦੀ ਹੈ? ਕੀ ਇਹ ਤਬਦੀਲੀ ਝਟ ਪਟ ਹੁੰਦੀ ਹੈ ਜਾਂ ਸਮਾਂ ਪਾਕੇ ? ਜਿਨ੍ਹਾਂ ਸੱਜਣਾਂ ਇਹ ਦ੍ਰਿਸ਼ ਨਹੀਂ ਵੇਖਿਆ ਉਹ ਇੱਕ ਵਾਰੀ ਜ਼ਰੂਰ ਵੇਖਣ। ਮੱਸਿਆ ਦੀ ਕਾਲੀ ਬੋਲੀ ਰਾਤ ਦਿਲ ਨੂੰ ਕਿਹੀ ਡਰਾਉਂਦੀ ਹੈ! ਫਿਰ ਹੌਲੀ-ਹੌਲੀ ਸੂਰਜ ਦਾ ਰੱਥ ਆਉਂਦਾ ਹੈ, ਪਰ ਸੂਰਜ ਦੇ ਰੱਥ ਆਉਣ ਤੋਂ ਪਹਿਲਾਂ ਹੀ ਲਾਲ-ਘੋੜੇ ਅਸਮਾਨ ਉੱਪਰ ਚੜ੍ਹ ਆਉਂਦੇ ਹਨ। ਅਜੇ ਸੂਰਜ ਦੀ ਟਿੱਕੀ ਹੇਠਾਂ ਹੀ ਹੈ, ਪਰ ਮਿੱਠੀਆਂ ਮਿੱਠੀਆਂ ਲਾਲ ਰਿਸ਼ਮਾਂ ਅੰਧਕਾਰ ਵਿਚੋਂ ਇਸ ਤਰ੍ਹਾਂ ਉਠਦੀਆਂ ਹਨ ਜੀਕਣ ਕੋਤਲੀ-ਘੋੜੇ ਆਪਣੀ ਗਰਦਨ ਉਠਾਈ, ਕੇਸ ਫੁੰਡਾਈ ਸਾਡੇ ਵੱਲ ਦੌੜੇ ਆ ਰਹੇ ਹਨ। ਇਹ ਸਮਾਂ ਡਾਢਾ ਅਦਭੁੱਤ ਹੁੰਦਾ ਹੈ ਕਿਉਂਕਿ ਨਾ ਇਸ ਵਿੱਚ ਹਨੇਰਾ ਹੈ ਨਾ ਚਾਨਣਾ, ਸਗੋਂ ਦੋਹਾਂ ਦਾ ਮੇਲ—ਮਿੱਠੀ ਲਾਲੀ ਹੈ ਜਿਸ ਨੂੰ ਅਸੀਂ [2]ਪਹੁ (Day-dawn) ਆਖਦੇ ਹਾਂ। ਪਹੁ! ਤੂੰ ਅਤੀ ਸੁਹਾਉਣੀ ਹੈਂ ਕਿਉਂਕਿ ਤੂੰ ਦਿਨ-ਰਾਤ ਦੀ ਸਾਂਝੀ-ਧੀ ਹੈਂ। ਊਸ਼ਾ (Usha=ਪਹੁ) ! ਤੂੰ ਅਰਸ਼ੀ ਰੰਗਤ ਵਾਲੀ ਹੈਂ ਕਿਉਂਕਿ ਅੱਜ ਲਾੜੀ ਬਣਕੇ ਤੂੰ ਵਿਆਹੁਣ ਚੱਲੀ ਹੈਂ ! ਪਹੁ ! ਤੈਨੂੰ ਨਾਮ ਦੀ ਮਜੀਠ-ਲਾਲੀ ਚੜ੍ਹੀ ਹੋਈ ਹੈ, ਇਸ ਕਰਕੇ ਤੂੰ ਲਾਲੋ-ਲਾਲ; ਗੁਲਾਲ ਏਂ! ਪਹੁ! ਤੂੰ ਰੰਗਲੀ ਹੀ ਨਹੀਂ, ਤੂੰ ਦੋਵੱਲੀ (Dual) ਹੈਂ, ਕਿਉਂਕਿ ਰਾਤ ਦਿਨ ਦੇ ਤੂੰ ਮੰਝ-ਮੰਝਾਟੇ ਹੈਂ! ਪਹੁ, ਤੂੰ ਅਰਸ਼ ਨੂੰ ਜੋੜਦੀ ਹੈਂ! ਪਹੁ, ਤੂੰ

---

੧. ਮਨ ਦੇ ਦੁੱਖ।

੨. ਪਹੁ = ਦਿਨ ਦਾ ਚੜ੍ਹਨਾ, ਇਥੇ ਭਾਵ ਨਾਮ-ਰੂਪੀ ਜਾਗ ਹੈ।

ਕਾਲ-ਅਕਾਲ ਨੂੰ ਗੰਢਦੀ ਹੈਂ! ਪਹੁ, ਤੂੰ ਆਤਮਾ ਤੇ ਪਰਮਾਤਮਾ ਵਿੱਚ ਪੈਵੰਦ ਹੈਂ! ਪਹੁ, ਤੂੰ ਗਿਆਨ ਤੇ ਅਗਿਆਨ ਦੀ ਗੰਢ ਹੈਂ! ਪਹੁ, ਤੂੰ ਮੁਕਤੀ ਤੇ ਜੁਗਤੀ ਦੀ ਜੱਫੀ ਹੈਂ! ਪਹੁ, ਤੂੰ ਮਨ ਤੇ ਉਪਮਨ ਦਾ ਮੇਲ ਹੈਂ ! ਪਹੁ, ਤੂੰ ਮੋਹ ਦੀ ਅਖ਼ੀਰਲੀ ਮੰਜ਼ਲ ਹੈਂ ਕਿਉਂਕਿ ਤੇਰੇ ਪਿਛੋਂ ਗਿਆਨ ਰੂਪੀ 'ਸੂਰਜ' ਨੇ ਪੂਰਾ ਚੜ੍ਹ ਪੈਣਾ ਹੈ ! ਪਹੁ, ਤੂੰ ਮਿੱਠਾ-ਧ੍ਰੋਹ ਹੈਂ ਕਿਉਂਕਿ ਮੱਸਿਆ ਤੇਰੀ ਲਾਲੀ ਵਿੱਚ ਅਜੇ ਡਲ੍ਹਕਦੀ ਹੈ। ਪਹੁ, ਤੂੰ ਨਾ ਰੋ ਕਿਉਂਕਿ ਤੇਰੇ ਭਰਮ-ਭੈ ਰੂਪੀ ਦੇਰ-ਜੇਠ ਝਣ ਜਾਣਗੇ ਤੇ ਤੂੰ ਘਰ ਦੀ ਪੂਰੀ ਮਾਲਕ ਬਣ ਜਾਏਂਗੀ! ਪਹੁ, ਤੇਰਾ [1]ਪੋਹੁ ਮਾਘ ਵਿਚ ਅਵੱਸ਼ ਬਦਲ ਜਾਵੇਗਾ ਤੇ ਉਤਰਿਆ ਹੋਇਆ ਸੂਰਜ ਉੱਤਰਾਇਣ ਵਲ ਫਿਰ ਮੁੜ ਟੁਰੇਗਾ ! ਪਹੁ, ਤੂੰ ਸੋਹਣੀ, ਮਨ ਮੋਹਣੀ, ਘਟ-ਜੋਹਣੀ ਹੈਂ ! ਪਹੁ, ਤੂੰ ਮਾਇਆ ਦੀ ਬੌਚਿਤ੍ਰ ਪੁੱਤਰੀ ਹੈਂ, ਪਰ ਤੂੰ ਵਾਹਿਗੁਰੂ ਨੂੰ ਵਰਨਾ ਹੈਂ ! ਪਹੁ, ਲੌਡਿਕੀ ਲਾਡਲੀ ! ਪਹੁ, ਅੰਤ-ਬੇਅੰਤ ਦੀ ਸਾਂਝ !! ਪਹੁ, ਮਾਇਆ-ਮੋਹ ਅਮੋਹ!!! ਪਹੁ............ਪਹੁ..........ਪਹੁ!!!

ਹਾਂ ਜੀ, ਇਸ ਪਹੁ ਵਿਚ ਇਕ ਖਿੱਚ ਹੈ, ਇਕ ਅਰਸ਼ੀ ਧਰੂਹ, ਹਿਲੂਣਾ ਹੈ ਜੋ ਸਾਡੇ ਦਿਲ ਨੂੰ ਆਪਣੇ ਆਪ ਖਿੱਚਦਾ ਹੈ। ਇਸੇ ਕਰਕੇ ਰਿਸ਼ੀ, ਮੁਨੀ ਤੇ ਦੇਵਤੇ ਪਹੁ ਨੂੰ ਸਦਾ ਤੋਂ ਹੀ ਵਡਿਆਂਦੇ ਰਹੇ ਹਨ। ਜਿਵੇਂ ਇਸ ਦੁਨੀਆਂ ਵਿੱਚ ਪਹੁ ਦਿਨ ਤੇ ਰਾਤ ਨੂੰ ਜੋੜਦੀ ਹੈ, ਇਸੇ ਤਰ੍ਹਾਂ 'ਨਾਮ' ਕਾਲ ਤੇ ਅਕਾਲ ਵਿੱਚ ਸੰਧਿ ਹੈ। ਜਿਵੇਂ ਪਹੁ ਪਿੱਛੋਂ ਅਵੱਸ਼ ਸੂਰਜ ਚੜ੍ਹਦਾ ਹੈ ਤਿਵੇਂ 'ਨਾਮ' ਪਿੱਛੋਂ ਅਵੱਸ਼ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਭਾਵ 'ਸੁਣਨਾ' 'ਮੰਨਣੇ' ਵਿਚ ਬਦਲਦਾ ਹੈ, ਪਰ ਇਸ ਝਖਮੁਖੇ (Twilight) ਵਿੱਚ ਭਰਮ ਭੈ ਰੂਪੀ ਬੱਦਲ ਪਹੁ ਉਪਰ ਚੜ੍ਹ ਆਉਂਦੇ ਹਨ ਤੇ ਸੂਰਜ ਦੀ ਟਿੱਕੀ ਨੂੰ ਗੜੂੰਦ ਕਰਨ ਦੀ ਕੋਸ਼ਿਸ਼ ਕਰਦੇ ਹਨ। 'ਨਾਮ' ਦੀ ਇੱਕ ਪਾਸੇ ਤੇ ਦੂਜੇ ਪਾਸੇ ਭਰਮ-ਭੈ ਦੀ ਇੰਝ ਲੜਾਈ ਹੁੰਦੀ ਹੈ ਜੀਕਣ ਸੂਰਜ ਗ੍ਰਹਿਣ ਵਾਲੇ ਦਿਨ ਰਾਹੂ ਨਾਲ ਲੜਦਾ ਹੈ ਤੇ ਅੰਤ ਨੂੰ ਫਤਿਹ ਪਾਉਂਦਾ ਹੈ। ਜਗਿਆਸੂ ਦੇ ਮਨ ਵਿੱਚ ਗੁੱਥਮਗੁੱਥਾ ਜਾਂ ਲੜਾਈ ਕਿਉਂ ਹੁੰਦੀ ਹੈ ? [2]ਭਰਮ ਆਖਦਾ ਹੈ, "ਭਲਿਆ ਲੋਕਾ! ਮਾਇਆ ਤਾਂ ਸਾਡੇ ਸਾਹਮਣੇ ਦਿਸਦੀ ਲਿਸ਼ਕਦੀ ਹੈ, ਵਾਹਿਗੁਰੂ ਨਾ ਦਿਸਦਾ ਹੈ ਤੇ ਨਾ ਭਾਸਦਾ ਹੈ। ਕਿਉਂ ਹੱਥ ਵਾਲੇ ਪੰਛੀ ਨੂੰ ਛੱਡ ਉਡਦੇ ਪੰਛੀ ਨੂੰ ਪਕੜਦਾ ਹੈਂ ? ਪਰ ਅੱਗੋਂ ਨਾਮ ਇਉਂ ਲਲਕਾਰਦਾ ਹੈ, 'ਮੇਰੇ ਪਿਆਰੇ ਗੁਰਮੁਖ! ਸਚ ਮੁੱਚ ਵਾਹਿਗੁਰੂ ਅਦ੍ਰਿਸ਼ਟ ਅਗੋਚਰ ਹੈ, ਪਰ ਮੈਂ ਜੁ ਤੇਰੀ ਬਾਂਹ ਫੜੀ ਬੈਠਾ ਹਾਂ, ਤੇਰੇ ਲੂੰ ਲੂੰ ਵਿੱਚ ਰਮ ਰਿਹਾ ਹਾਂ, ਕੀ ਇਹ 'ਜਪ-ਨੀਸਾਣ' ਤੇਰੇ ਵਾਸਤੇ ਕਾਫ਼ੀ

---

੧. ਪੋਹੁ = ਮਹੀਨਾ ਪੋਹੁ।

੧. ਭਰਮ ਦੇ ਮੋਹ ਇਕ ਹੀ ਹਨ, ਜਦ ਭਰਮ ਭੱਜਦਾ ਹੈ ਤਦ ਪੂਰਨ ਪ੍ਰਗਾਸ ਹੁੰਦਾ ਹੈ :—
'ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥'

ਨਹੀਂ ?" ਭਰਮ ਆਖਦਾ ਹੈ, ਪਤਾ ਨਹੀਂ 'ਪਿਰ ਹੈ ਵੀ ਕਿ ਨਹੀਂ; ਜੇ ਹੈ ਤਾਂ ਵੀ ਸੱਤਵੇਂ ਆਕਾਸ਼ ਉੱਪਰ ਹੈ, ਉਸ ਤੱਕ ਕੀਕਣ ਕੋਈ ਅੱਪੜੇ ?' ਨਾਮ ਆਖਦਾ ਹੈ, 'ਭਾਈ', ਉਹ ਵਾਹਿਗੁਰੂ ਭਾਵੇਂ ਸਤਵੇਂ ਆਕਾਸ਼ 'ਤੇ ਹੈ, ਪਰ ਆਪਣੇ ਭਗਤਾਂ ਲਈ ਉਹ ਉਚੜੀਆਂ-ਮਾੜੀਆਂ ਛੱਡਕੇ ਹੇਠਾਂ ਆ ਜਾਂਦਾ ਹੈ ਤੇ ਇਹ ਅਟੁੱਟ-ਨਾਮ ਹੀ ਉਸਦਾ ਸੱਚਾ-ਨੀਸ਼ਾਨ ਹੈ :—

*"[1]ਪਿਰੁ ਉਚੜੀਐ-ਮਾੜਝੀਐ ਤਿਹੁ ਲੋਆ ਸਿਰਤਾਜਾ ਰਾਮ॥*
*ਹਉ ਬਿਸਮ ਭਈ ਦੇਖਿ ਗੁਣਾ ਅਨਹਦ-ਸਬਦ ਅਗਾਜਾ ਰਾਮ॥*
*'ਸਬਦੁ ਵੀਚਾਰੀ' ਕਰਣੀ ਸਾਰੀ ਰਾਮ ਨਾਮੁ ਨੀਸਾਣੋ॥*
*ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ॥"*

*(ਸੂਹੀ ਮ: ੧, ਪੰਨਾ ੭੬੫)*

ਭਰਮ ਆਖਦਾ ਹੈ, 'ਮਾਇਆ ਸਤਿ ਤੇ ਵਾਹਿਗੁਰੂ ਅਸਤਿ ਹੈ, ਕਿਉਂਕਿ ਮਾਇਆ ਦਾ ਹੀ ਸਭ ਪ੍ਰਪੰਚ ਹੈ' ਪਰ 'ਨਾਮ' ਦੱਸਦਾ ਹੈ ਕਿ ਮਾਇਆ ਤਿੰਨਾਂ ਕਾਲਾਂ ਵਿੱਚ ਇਕ ਸਮਾਨ ਨਹੀਂ ਰਹਿੰਦੀ, ਇਸ ਕਰਕੇ ਅਸਤਿ ਹੈ; ਵਾਹਿਗੁਰੂ ਤਿੰਨਾਂ ਕਾਲਾਂ ਵਿੱਚ ਸਤਿ ਹੈ ਇਸ ਕਰਕੇ ਵਾਸਤਵ ਵਿੱਚ ਉਹੋ ਸਤਿ ਹੈ—

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ॥*

ਪਰ ਫਿਰ ਭਰਮ ਸਾਨੂੰ ਭੁਲਾਉਂਦਾ ਹੈ ਤੇ ਕੁਰਾਹੇ ਪਾਉਂਦਾ ਹੈ। 'ਨਾਮ' ਸਾਨੂੰ ਫਿਰ ਸਿੱਧੇ ਰਸਤੇ ਲਾਉਂਦਾ ਹੈ ਤੇ ਦੱਸਦਾ ਹੈ ਕਿ ਉਹ ਅਸਤਿ ਨਹੀਂ, [2]ਨਾ-ਅ-ਸਤਿ ਹੈ ਜੋ ਪੂਰਣ ਵਿਸ਼ਵਾਸ ਦਾ ਦੂਜਾ ਨਾਮ ਹੈ ਤੇ ਇਹ ਵਿਸ਼ਵਾਸ ਇਕ ਦੈਵੀ ਸ਼ਕਤੀ ਹੈ, ਅਗੰਮੀ ਗੁਣ ਹੈ।

ਜਦ ਭਰਮ ਤੋਂ ਛੁਟਕਾਰਾ ਹੋਇਆ ਤਾਂ ਭਰਮ ਦਾ ਵੱਡਾ ਭਾਈ 'ਭਉ' ਆ ਪਿੱਛੇ ਲੱਗਦਾ ਹੈ ਤੇ ਆਖਦਾ ਹੈ, 'ਭਾਈ! ਇਸ ਮਾਰਗ ਵਿੱਚ ਨਹੀਂ ਚਲਣਾ ਕਿਉਂਕਿ ਐਧਰ ਟੁਰਣ ਨਾਲ ਤਨ, ਮਨ ਤੇ ਦੌਲਤ ਦੀ ਹਾਨੀ ਹੈ। ਇਹ ਵਸਵਸੇ, ਇਹ ਤਜ਼ਬਜ਼ਬ, ਇਹ ਖ਼ੁਸ਼-ਖ਼ੁਸ਼ੀਆਂ ਮਾਨੋ ਘੁੰਮਣ-ਘੇਰ ਹਨ ਜੋ ਸਾਨੂੰ 'ਮੰਨਣੇ' ਵਾਲੇ ਸਮੁੰਦਰ ਵੱਲ ਜਾਣ ਤੋਂ ਹੋੜਦੇ ਹਨ। ਜਦ ਤੋੜੀ 'ਭੈ' ਹੈ ਤਦ ਤੋੜੀ ਦੁਰਬਲਤਾ ਹੈ, ਤਦ ਤੋੜੀ ਨਾਮ ਅਭਿਆਸੀ ਬੜਾ ਡਾਵਾਂ ਡੋਲ ਹੈ। ਸੱਚਾ ਨਾਮ ਅਭਿਆਸੀ ਉਹ ਹੈ ਜੋ ਸਮੇਂ ਉੱਪਰ ਬਾਬਾ ਦੀਪ ਸਿੰਘ ਜੀ ਵਾਂਙ ਆਪਣੀ ਗਰਦਨ ਆਪਣੀ ਹਥੇਲੀ 'ਤੇ ਰੱਖ ਕੇ ਮੈਦਾਨੇ ਜੰਗ ਵਿੱਚ ਨਿਕਲਣ ਲਈ

---

੧. ਉਚੀ ਮੁਮਟੀ, ਭਾਵ ਦੂਰ ਤਾਂ ਹੈ, ਪਰ 'ਨਾਮ' ਨਾਲ ਸਾਡੇ ਲੂੰ-ਲੂੰ ਵਿੱਚ ਵੀ ਆ ਜਾਂਦਾ ਹੈ; ਉਹ ਤਿੰਨ ਲੋਕਾਂ ਦਾ ਮੁਕਟ ਹੈ।

੨. ਸ਼ਾਸਤ੍ਰ ਵਿੱਚ ਅਸ਼ਵਨੀ ਕੁਮਾਰ ਦਾ ਦੂਜਾ ਨਾਮ 'ਨਾਅਸਤਿ' ਹੈ; ਭਾਵ (Not untrue) ਨਿਸ਼ਚਾ ਕਰਾਉਣ ਵਾਲੀਆਂ ਸ਼ਕਤੀਆਂ।

ਤਿਆਰ ਹੋਵੇ। ਇਸ ਕਰਕੇ ਖ਼ਾਲਸਾ ਧਰਮ ਵਿੱਚ 'ਸਿੰਘ' 'ਯੋਗੀ ਤੇ ਯੋਧਾ' ਹੁੰਦਾ ਹੈ, ਕਿਉਂਕਿ ਉਸਨੇ ਭਰਮ ਦੇ ਨਾਲ ਭੈ ਨੂੰ ਵੀ ਵਸ ਕਰ ਲਿਆ ਹੁੰਦਾ ਹੈ। ਤਾਂ ਪਤਾ ਲੱਗਾ ਕਿ 'ਸੁਣਨ' ਤੇ ਮੰਨਣ ਵਿਚ ਦੋ ਔਕੜਾਂ, ਦੋ ਟਾਪੂ 'ਭਰਮ' ਤੇ 'ਭੈ' ਹਨ ਤੇ ਅਨੇਕਾਂ ਅਭਿਆਸੀ ਪੁਰਸ਼ ਵਿਚਾਰ ਦੀ ਕਸਵੱਟੀ 'ਤੇ ਪੂਰਾ ਨਾ ਉਤਰਦੇ ਹੋਏ ਸਿਰਫ਼ ਅਧੂਰੀ ਮੰਜ਼ਲ 'ਤੇ ਹੀ ਰਹਿ ਜਾਂਦੇ ਹਨ, ਇਸ ਕਰਕੇ ਦਸਮੇਸ਼ ਪਿਤਾ ਜੀ ਦੇ ਆਦਰਸ਼ ਨੂੰ ਨਹੀਂ ਅਪੜਦੇ। ਇਹ ਸੱਜਨ ਹੱਥ-ਹੀਣ ਜਗਨ ਨਾਥ ਸੁਆਮੀ ਵਾਂਙ ਹਨ ਜਿਨ੍ਹਾਂ ਵਿਚ ਵਲਵਲੇ ਤਾਂ ਹਨ ਪਰ 'ਕਰਨੀ' ਨਹੀਂ। ਗੁਰਸਿੱਖੀ ਵਿੱਚ ਰਹਿਣੀ ਬਹਿਣੀ, ਚਾਰ ਆਚਾਰ, ਸੋਚ ਵਿਚਾਰ ਤੇ ਕਰਨੀ ਭਰਨੀ ਇੱਕੋ ਤੋਲ ਦੀ ਹੈ। ਇਸ ਕਰਕੇ ਸਿੱਖੀ ਸੰਪੂਰਨ ਹੈ।

(੩)

ਹੁਣ ਅਸਾਂ ਵੇਖਣਾ ਹੈ ਕਿ 'ਅਸ਼ਵਨੀ ਕੁਮਾਰ', ਜਿਨ੍ਹਾਂ ਦੀ ਵੇਦਾਂ ਸ਼ਾਸਤ੍ਰਾਂ ਵਿਚ ਬੜੀ ਉਪਮਾ ਹੈ, ਕੌਣ ਹਨ ; ਨਾਲੇ ਵੇਖਣਾ ਹੈ ਕਿ ਇਹ ਦੋ ਕਿਉਂ ਹਨ, ਇੱਕ ਕਿਉਂ ਨਹੀਂ। ਉੱਤਰ ਇਹ ਹੈ ਕਿ ਸੁਣਨ ਤੇ 'ਮੰਨਣ' ਦੇ ਮੰਝਮਿਆਨੇ ਪਿੱਛੇ ਦਸੇ ਦੋ ਡਾਕੂ 'ਭਰਮ ਤੇ ਭੈ' ਹਨ ਜੋ ਸਾਨੂੰ ਵਾਹਿਗੁਰੂ ਤੋਂ ਹੋੜਦੇ ਹਨ, ਪਰ ਇਨ੍ਹਾਂ ਦੋਹਾਂ ਦੇ ਉਲਟ ਸਾਡੇ ਅੰਦਰ ਦੋ ਤਾਕਤਾਂ ਐਸੀਆਂ ਹਨ ਜੋ ਸਾਨੂੰ ਦੱਸਦੀਆਂ ਹਨ ਕਿ ਵਾਹਿਗੁਰੂ ਅਸਤਿ ਨਹੀਂ, ਨਾ-ਅ-ਸਤਿ ਹੈ, ਭਾਵ 'ਸਚ-ਮੁਚ ਹੈ!' ਇਸ ਕਰਕੇ ਇਨ੍ਹਾਂ ਦੋਹਾਂ ਤਾਕਤਾਂ ਨੂੰ ਜੋ ਭਰਮ ਅਤੇ ਭੈ ਦੇ ਉਲਟ ਹਨ, ਭਾਵ ਅ-ਭਰਮ ਤੇ ਅਭੈ, 'ਅਸ਼ਵਨੀ ਕੁਮਾਰ ਜਾਂ ਨਾ-ਅ-ਸਤਿ' ਆਖਦੇ ਹਨ। ਇਨ੍ਹਾਂ ਦਾ ਨਾਮ 'ਨਾ-ਅਸਤਿ' ਇਸ ਕਰਕੇ ਹੈ ਕਿ ਇਹ ਸਾਨੂੰ ਯਕੀਨ ਕਰਾਉਂਦੇ ਹਨ ਕਿ ਵਾਹਿਗੁਰੂ ਅਸਤਿ ਨਹੀਂ, ਨਾ-ਅਸਤਿ ਭਾਵ ਪੂਰਨ-ਸਤਿ ਹੈ। ਤੇ ਦੂਜਾ ਇਨ੍ਹਾਂ ਨੂੰ 'ਅਸ਼ਵਨੀ ਕੁਮਾਰ' ਇਸ ਵਾਸਤੇ ਆਖਦੇ ਹਨ ਕਿ ਵਾਹਿਗੁਰੂ ਜਾਂ ਗਿਆਨ ਰੂਪੀ ਰੱਥ ਨੂੰ ਊਸ਼ਾ-ਰੂਪੀ ਪਹੁ ਖਿੱਚਦੀ ਹੈ ਤੇ ਪਹੁ ਤੋਂ ਵੀ ਪਹਿਲਾਂ ਇਹ ਦੋ ਤਾਰੇ, ਦੋ ਕੁਮਾਰ, ਦੋ ਭਰਾ (ਅ-ਭਰਮ ਅਤੇ ਅਭੈ) ਚੜ੍ਹਦੇ ਹਨ; ਤਦ ਮਨ 'ਸੁਣਨ'-ਪਦਵੀ ਨੂੰ ਛੱਡ 'ਮੰਨਣ'-ਪਦਵੀ ਵਲ ਧਾਉਂਦਾ ਹੈ। ਅਸੀਂ ਇਨ੍ਹਾਂ ਨੂੰ "ਨਿਰਭਉ ਤੇ ਨਿਰਵੈਰ" ਵੀ ਆਖ ਸਕਦੇ ਹਾਂ ਕਿਉਂਕਿ ਨਿਰਭੈਤਾ ਤਾਂ ਭੈ ਨੂੰ ਮਾਰਦੀ ਹੈ, ਤੇ ਨਿਰਵੈਰਤਾ ਤਦ ਪੈਦਾ ਹੁੰਦੀ ਹੈ ਜਦ ਦੂਈ ਦਾ ਭਰਮ ਪੂਰੀ ਤਰ੍ਹਾਂ ਦੂਰ ਹੁੰਦਾ ਹੈ। ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹਣ ਲਈ ਹੀ ਗੁਰੂ ਮਹਾਰਾਜ ਜੀ ਨੇ ਗੁਰ-ਸਿੱਖੀ ਦੇ ਮੂਲ-ਮੰਤਰ ਵਿੱਚ ਇਹ ਦੋ 'ਅਸ਼ਵਨੀ ਕੁਮਾਰ' ਨਿਰਭਉ ਤੇ ਨਿਰਵੈਰ ਸਾਂਝੇ ਕਹੇ ਹਨ। ਇਹ ਸੁਨਣ ਤੇ ਮੰਨਣ ਦੀਆਂ ਪਉੜੀਆਂ ਦੇ ਵਿਚਕਾਰ ਹਨ, ਇਹ ਜੀਵ-ਅਜੀਵ ਦੀ ਗੰਢ ਹਨ; ਇਹ ਕਾਲ ਅਕਾਲ ਨੂੰ ਜੋੜਨ ਵਾਲੇ ਹਨ, ਇਹ ਜਰਾ-ਮਰਾ ਨੂੰ ਤੋੜਨ ਵਾਲੇ ਅਮਰ-ਦੇਵਤੇ ਹਨ। ਇਸ ਕਰਕੇ ਇਹ ਜੁਗਲ (Twins) ਹਨ। ਵੇਦਾਂ ਵਿੱਚ ਇਹ ਗੱਲ ਇਸ਼ਾਰਤਾਂ, ਬੁਝਾਰਤਾਂ ਕਰਕੇ ਸਮਝਾਈ ਹੈ, ਪਰ ਕ੍ਰਿਪਾਲੂ ਪਿਤਾ ਜੀ ਨੇ ਇਹ

ਘੁੰਡੀ ਖੋਲ੍ਹਕੇ ਰੱਖ ਦਿੱਤੀ ਹੈ। ਜਿਵੇਂ ਇਹ ਦੋ ਕੁਮਾਰ 'ਕੱਠੇ ਰਹਿੰਦੇ ਹਨ ਤਿਵੇਂ 'ਨਿਰਭਉ ਨਿਰਵੈਰ' ਤੇ ਉਨ੍ਹਾਂ ਦੇ ਉਲਟ ਭਰਮ-ਭੈ ਵੀ ਇਕੱਠੇ ਆਉਂਦੇ ਹਨ। ਯਥਾ :

*'ਅਨਹਦੁ ਵਾਜੈ ਭ੍ਰਮੁ ਭਉ ਭਾਜੈ॥* (ਪੰਨਾ ੧੦੩੪)
*ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ॥* (ਪੰਨਾ ੯੨੯)

ਇਸ ਕਰਕੇ ਨਿਸ਼ਚਾ ਹੋਇਆ ਜੁ 'ਨਾਮ ਸੁਣਨ' ਤੇ 'ਨਾਮ ਮੰਨਣ' ਵਿੱਚ ਭਰਮ-ਭੈ ਦੇ ਬੱਦਲ ਹਨ ਤੇ ਇਨ੍ਹਾਂ ਨੂੰ ਦੂਰ ਕਰਨ ਵਾਲੇ 'ਅਸ਼ਵਨੀ ਕੁਮਾਰ', ਜੋ ਵਾਹਿਗੁਰੂ ਨੂੰ ਨਾ-ਅ-ਸੱਤ, ਭਾਵ ਪੂਰਣ ਨਿਸ਼ਚੇ[1] ਕਰਕੇ ਦੱਸਦੇ ਹਨ, ਉਹ 'ਨਿਰਭਉ ਤੇ ਨਿਰਵੈਰ' ਸ਼ਕਤੀਆਂ ਹਨ ਜਿਨ੍ਹਾਂ ਬਗ਼ੈਰ ਨਾਮ-ਅਭਿਲਾਸ਼ੀ ਭੀ ਅਬਲਾ ਹੈ। ਇਸਦਾ ਨਿਚੋੜ ਅਸੀਂ ਇਉਂ ਦਸ ਸਕਦੇ ਹਾਂ :

ਭਰਮ-ਅਤੇ-ਭੈ

| ਅਗੰਮੀ ਨਾਮ 'ਸੁਣਨਾ' } | ———— | { ਅਗੰਮੀ ਨਾਮ 'ਮੰਨਣਾ' |
|---|---|---|

'ਨਿਰਭਉ ਤੇ ਨਿਰਵੈਰ'
ਸ਼ਕਤੀਆਂ =
'ਅਸ਼ਵਨੀ-ਕੁਮਾਰ'

ਜਦ ਤੱਕ ਸਾਡੇ ਵਿਚ ਭਰਮ ਅਤੇ ਭੈ ਹੈ ਤਦ ਤੱਕ ਅਸੀਂ 'ਨਾਮ' ਦੀਆਂ ਪਹਿਲੀਆਂ ਪਉੜੀਆਂ ਵਿਚ ਹੀ ਹਾਂ।

(੪)

ਇੱਕ ਹੋਰ ਗੱਲ ਯਾਦ ਰੱਖਣ ਵਾਲੀ ਇਹ ਹੈ ਕਿ ਇਹ ਸ਼ਕਤੀਆਂ (ਨਿਰਭੈਤਾ ਤੇ ਨਿਰਵੈਰਤਾ) 'ਨਾਮ ਪ੍ਰਗਾਸ' ਨੂੰ ਸੰਪੂਰਨ ਕਰਦੀਆਂ ਹਨ। 'ਨਾਮ' ਨੂੰ ਪ੍ਰਗਟ ਕਰਨ ਲਈ ਅਨੇਕਾਂ ਹੋਰ ਗੁਣ ਵੀ ਲੋੜੀਂਦੇ ਹਨ, ਯਥਾ ਸਹਿਨਸ਼ੀਲਤਾ, ਪਵਿੱਤਤਾ, ਸਿਮਰਨ ਆਦਿ। ਪਰ ਨਿਰਭੈਤਾ ਤੇ ਨਿਰਵੈਰਤਾ ਇਨ੍ਹਾਂ ਸਾਰਿਆਂ ਦੀਆਂ ਸਿਰਤਾਜ ਹਨ ਕਿਉਂਕਿ ਇਹ 'ਨਾਮ' ਨਾਲ ਰਲ ਕੇ ਪ੍ਰਾਣੀ ਨੂੰ ਪੂਰਨ-ਪੁਰਖ ਬਣਨ ਵਲ ਖਿਚਦੀਆਂ ਹਨ। ਐਥੇ ਇਕ ਪ੍ਰਸ਼ਨ ਇਹ ਉਠਦਾ ਹੈ ਕਿ ਕੀ 'ਨਾਮ' ਦੇ ਬਗ਼ੈਰ ਨਿਡਰਤਾ ਸਾਨੂੰ ਮੁਕਤੀ ਦਿਵਾ ਸਕਦੀ ਹੈ; ਕਿਉਂਕਿ ਰਾਵਣ, ਕੁੰਭਕਰਨ ਆਦਿ ਨਾਮ ਦੇ ਬਿਨਾਂ ਹੀ ਨਿਡਰ ਸਨ। ਉੱਤਰ ਇਹ ਹੈ ਕਿ 'ਨਾਮ' ਬਿਨਾਂ ਉਨ੍ਹਾਂ ਦੀ ਨਿਡਰਤਾ ਅਧੂਰੀ ਹੈ ਤੇ ਔਕੜ ਵੇਲੇ ਉਹ ਵੀ ਡਰ ਜਾਂਦੇ ਹਨ; ਤੇ ਇਸੇ ਕਰਕੇ ਰੋਣ ਲੱਗ ਪੈਂਦੇ ਹਨ। ਸੱਚੀ ਨਿਡਰਤਾ 'ਨਾਮ' ਨਾਲ ਹੀ ਪੈਦਾ ਹੁੰਦੀ ਹੈ। ਨਾਮ

---

੧. ਐਨ-ਉਲ-ਸ਼ਕੀਨ।

ਬਿਨਾਂ ਉਹ ਕੱਚੀ ਤੇ ਪਸ਼ੂਆਂ ਵਰਗੀ ਹੈ, ਜਿਸ ਨੂੰ ਹੂੜ–ਮਤ ਆਖਦੇ ਹਨ। 'ਨਾਮ' ਹੋਣ ਨਾਲ ਯੋਧੇ ਸਜਦੇ ਹਨ, ਨਹੀਂ ਤਾਂ ਓਹ ਉਨ੍ਹਾਂ ਸਿਪਾਹੀਆਂ ਵਰਗੇ ਹੁੰਦੇ ਹਨ ਜੋ ਆਪਣੀ ਤਨਖ਼ਾਹ ਲੈਣ ਦੀ ਖ਼ਾਤਰ ਆਪਣੀਆਂ ਜਾਨਾਂ ਦੇ ਦੇਂਦੇ ਹਨ; ਭਾਵ ਉਹ ਟਕੇ ਦੇ ਯਾਰ (Mercenary) ਹਨ; ਉਨ੍ਹਾਂ ਵਿਚ ਸੱਚੀ ਬਹਾਦਰੀ ਨਹੀਂ। ਇਸੇ ਕਰਕੇ ਗੁਰੂ ਬਾਬੇ ਜੀ ਨੇ ਅਗਿਆਨੀ ਜੋਧਿਆਂ ਬਾਬਤ ਇਉਂ ਲਿਖਿਆ ਹੈ :—

*ਭੂਲੋ ਰਾਵਣੁ ਮੁਗਧੁ ਅਚੇਤਿ॥*
*ਲੂਟੀ ਲੰਕਾ ਸੀਸ ਸਮੇਤਿ॥....*
*ਸਹਸਬਾਹੁ ਮਧੁ ਕੀਟ ਮਹਿਖਾਸਾ॥*
*ਹਰਣਾਖਸੁ ਲੇ ਨਖਹੁ ਬਿਧਾਸਾ॥....*
*ਜਰਾਸੰਧਿ ਕਾਲਜਮੁਨ ਸੰਘਾਰੇ॥*
*ਰਕਤਬੀਜੁ ਕਾਲੁਨੇਮੁ ਬਿਦਾਰੇ॥.....*
*ਬੂਡਾ ਦੁਰਜੋਧਨੁ ਪਤਿ ਖੋਈ॥....*
*ਜਨੁ ਕਉ ਦੂਖੁ ਪਚੈ ਦੁਖੁ ਹੋਈ॥*
*ਜਨਮੇਜੈ ਗੁਰ [੧]ਸਬਦੁ ਨ ਜਾਨਿਆ॥*
*ਕਿਉ ਸੁਖੁ ਪਾਵੈ ਭਰਮਿ ਭੁਲਾਨਿਆ॥....*
*ਕੰਸੁ ਕੇਸੁ ਚਾਂਡੂਰੁ ਨ ਕੋਈ*
*ਰਾਮੁ ਨ ਚੀਨੀਆ ਅਪਨੀ ਪਤਿ ਖੋਈ॥...*

*(ਗਉੜੀ ਮ: ੧, ਪੰਨਾ ੨੨੪)*

ਤਾਂ ਪਤਾ ਲੱਗਾ ਕਿ ਨਿਡਰਤਾ ਜੋ ਭਰਮ ਜਾਂ ਅਗਿਆਨ ਕਰਕੇ ਉਪਜਦੀ ਹੈ ਉਹ ਹੂੜ-ਪਣ ਹੈ, ਸੱਚੀ ਬਹਾਦਰੀ ਨਹੀਂ। ਭਰਮ ਗਏ ਬਿਨ ਸੁਖ ਨਹੀਂ—

*'ਕਿਉ ਸੁਖ ਪਾਵੈ ਭਰਮ ਭੁਲਾਨਿਆ।'*

(੫)

ਪਰ ਕਈ ਸੱਜਨ ਇਹ ਸ਼ੰਕਾ ਕਰਨਗੇ ਕਿ ਉਪਰ ਲਿਖੇ ਸਾਰੇ ਜੋਧੇ ਅਸੁਰ ਸੰਪ੍ਰਦਾ ਦੇ ਸਨ, ਭਾਵ ਭੈੜੀ ਮੱਤ ਵਾਲੇ। ਕੀ ਚੰਗੇ ਪੁਰਸ਼ ਨਿਡਰਤਾ ਨਾਲ ਮੁਕਤੀ ਪਾ ਸਕਦੇ ਹਨ ਕਿ ਨਹੀਂ ? ਉੱਤਰ ਇਹ ਹੈ ਕਿ ਇਹ ਕਿਸੇ ਹੱਦ ਤੋੜੀ ਤਾਂ ਹੋਰਾਂ ਕੋਲੋਂ ਚੰਗੇ ਹਨ, ਪਰ ਬਿਨਾਂ 'ਨਾਮ' ਪ੍ਰਗਟ ਹੋਣ ਦੇ ਉਹ ਆਪਣੇ ਆਪ ਨੂੰ ਵਾਹਿਗੁਰੂ ਤੋਂ ਅੱਡ ਸਮਝਦੇ ਹਨ, ਇਸ ਕਰਕੇ ਭਾਵੇਂ ਉਹ ਮਾਇਆ ਦੇ ਜਾਲ ਨੂੰ ਤਾਂ ਚੀਰ ਸਕਦੇ ਹਨ ਪਰ ਉਨ੍ਹਾਂ ਵਾਸਤੇ ਸੰਸਾਰ ਸਾਗਰ ਨੂੰ ਪੂਰੀ ਤਰ੍ਹਾਂ ਤਰਨਾ ਮੁਸ਼ਕਲ ਹੈ। ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣ ਲਈ 'ਅਭੈਮਨੂੰ' ਦਾ ਉਦਾਹਰਣ ਚੇਤੇ ਕਰੋ। ਇਹ ਯੋਧਾ ਅਰਜਨ ਦਾ ਪੁੱਤਰ ਸੀ ਤੇ ਪਿਤਾ ਵਾਂਗ ਬੜਾ ਨਿੱਡਰ ਤੇ

---

੧. ਨਾਮ।

ਚਤੁਰ ਸੀ, ਇਸੇ ਕਰਕੇ ਇਸ ਦਾ ਨਾਮ 'ਅਭੈ-ਮਨੂੰ' (Aabhimanu) ਸੀ, ਭਾਵ ਉਹ ਜਿਸ ਦਾ 'ਮਨ-ਅਭੈ', ਨਿਡਰ ਹੈ। ਇਸ ਯੋਧੇ ਨੇ ਮਹਾਂਭਾਰਤ ਦੇ ਯੁੱਧ ਵਿੱਚ ਬੜੇ ਕਾਰਨਾਮੇ ਦਰਸਾਏ ਤੇ ਕੈਰਵਾਂ ਦੀ ਫ਼ੌਜ ਮਾਰੀ, ਪਰ ਦੁਰਯੋਧਨ ਨੇ ਇਸ ਨੂੰ ਚੱਕਰ-[1]ਵਿਯੂਹ (ਗੋਰਖਧੰਧੇ ਵਰਗੇ) ਕਿਲ੍ਹੇ ਵਿੱਚ ਬੰਦ ਕਰ ਲਿਆ। ਹੁਣ ਭਾਵੇਂ ਇਸ ਕਿਲ੍ਹੇ ਅੰਦਰ ਇਹ ਯੋਧਾ ਜਾ ਤਾਂ ਸਕਦਾ ਸੀ, ਪਰ ਵਾਪਸ ਨਿਕਲਣ ਦਾ ਢੰਗ ਉਸ ਨੂੰ ਨਹੀਂ ਸੀ ਆਉਂਦਾ ਜਿਸ ਕਰਕੇ ਅਭਿਮਨੂੰ ਅੰਤ ਨੂੰ ਹਾਰ ਕੇ ਗਿਰ ਗਿਆ। ਇਸ ਕਹਾਣੀ ਦਾ ਅੰਤਰੀਵ-ਭਾਵ ਕੀ ਹੈ ? ਉੱਤਰ ਇਹ ਹੈ ਕਿ ਅਭਿਮਨੂੰ ਵਿੱਚ ਦੋਹਾਂ ਵਿਚੋਂ ਇੱਕ ਗੁਣ ਹੈ, ਭਾਵ ਅਭੈਤਾ (ਨਿਡਰਤਾ, ਨਿਰਭਉ-ਪਣ) ਤਾਂ ਹੈ, ਪਰ ਉਸ ਵਿੱਚ ਖ਼ੂਬੀ 'ਨਿਰਵੈਰਤਾ' ਵਾਲੀ ਨਹੀਂ, ਉਹ ਆਪਣੇ ਆਪ ਨੂੰ ਹੋਰਾਂ ਕੋਲੋਂ ਭਿੰਨ ਸਮਝਦਾ ਹੈ। ਨਾਮ-ਪ੍ਰਕਾਸ਼ ਉਸ ਦੇ ਮਨ ਉੱਪਰ ਨਹੀਂ ਹੋਇਆ, ਇਸ ਕਰਕੇ ਉਹ ਭਰਮ-ਰੂਪੀ ਗੋਰਖ-ਧੰਧੇ ਵਿੱਚ ਅਜੇ ਫਸਿਆ ਹੋਇਆ ਹੈ। ਇਸ ਗੋਰਖ-ਧੰਧੇ (ਚੱਕਰ-ਵਿਯੂਹ) ਅੰਦਰ ਉਹ ਨਿਡਰਤਾ ਕਰਕੇ ਜਾ ਤਾਂ ਸਕਦਾ ਹੈ, ਪਰ ਮਾਇਆ ਦੇ ਗੋਰਖਧੰਧੇ ਵਿਚੋਂ ਓਹ ਹੀ ਨਿਕਲਦਾ ਹੈ ਜਿਸ ਨੂੰ 'ਨਾਮ-ਪ੍ਰਕਾਸ਼' ਨੇ ਨਿਰਵੈਰਤਾ ਰੂਪੀ ਸ਼ਕਤੀ ਦਿੱਤੀ ਹੋਵੇ ਜਿਹੋ ਜਿਹੀ ਭਾਈ ਘਨੱਈਆ ਜੀ ਵਿੱਚ ਸੀ, ਜਿਸ ਨੂੰ ਯੁੱਧ ਵਿੱਚ ਚਾਰ ਚੁਫੇਰੇ ਇੱਕੋ ਇੱਕ ਵਾਹਿਗੁਰੂ ਨਜ਼ਰ ਆਉਂਦਾ ਸੀ। ਭਾਈ ਘਨੱਈਆ ਜੀ ਵਿੱਚ 'ਨਿਰਭਉ ਤੇ ਨਿਰਵੈਰ' ਸ਼ਕਤੀਆਂ ਦੋਵੇਂ ਸਨ ਪਰ ਅਭਿਮਨੂੰ ਵਿਚ ਅਜੇ ਇਕ 'ਨਿਰਭੈਤਾ' ਹੀ ਸੀ।

(੬)

ਸੱਚਾ ਨਾਮ-ਅਭਿਆਸੀ ਨਿਰਭਉ ਤੇ ਨਿਰਵੈਰ ਦੋਵੇਂ ਹੈ, ਭਾਵ ਓਹ ਦਸਮੇਸ਼ ਪਿਤਾ ਜੀ ਦੀ ਕਸਵੱਟੀ ਉਪਰ ਪੂਰਾ ਉਤਰਦਾ ਹੈ। ਇਸ ਕਰਕੇ ਪੰਜ-ਪਿਆਰੇ ਉਹ ਹੀ ਹੋ ਸਕਦੇ ਹਨ ਜੋ ਇਕ ਪਾਸੇ 'ਨਾਮ' ਵਿਚ ਲਿਵਲੀਨ ਤੇ ਦੂਸਰੇ ਪਾਸੇ ਦੇਗ-ਤੇਗ਼ ਦੇ ਧਨੀ ਹੋਣ। ਇਸ ਦਾ ਭਾਵ ਇਹ ਨਹੀਂ ਕਿ ਪ੍ਰਾਣੀ ਐਵੇਂ ਕਿਵੇਂ ਹੀ ਤਲਵਾਰ ਫੜੇ ਤੇ ਲੋਕਾਂ ਨਾਲ ਪਿਆ ਲੜੇ। ਨਹੀਂ, ਇਹ ਤਾਂ ਵਹਿਸ਼ੀਆਂ ਦਾ ਕੰਮ ਹੈ, ਪਰ ਵਕਤ ਉਪਰ ਆਪਣੀ ਰੱਖਿਆ (Self-defence) ਲਈ, ਤਲਵਾਰ ਦਾ ਫੜਨਾ, ਜਾਂ ਬੰਦੂਕ ਚਲਾਣਾ ਸਾਡਾ ਪੂਰਣ ਧਰਮ ਹੈ ਤੇ ਏਹੋ ਹੀ 'ਸੁਨਣ' ਤੇ 'ਮੰਨਣ' ਵਿੱਚ ਵੱਡਾ ਫ਼ਰਕ ਹੈ। ਇਤਨਾ ਹੀ ਨਹੀਂ, ਬਾਕੀ ਦੇ ਫ਼ਰਕ ਹੇਠ ਲਿਖੀਆਂ ਪਉੜੀਆਂ ਤੋਂ ਆਪਣੇ ਆਪ ਪ੍ਰਗਟ ਹੋਣਗੇ :—

---

੧. ਇਹ ਇਕ ਆਦਮੀਆਂ ਦਾ ਗੋਲ ਚੱਕਰ ਸੀ ਜੋ ਕੈਰਵਾਂ ਨੇ ਬਣਾਇਆ ਸੀ, ਇਸ ਦੀ ਬਣਾਵਟ ਕਿਲ੍ਹੇ ਵਰਗੀ ਸੀ ਤੇ ਰਸਤਾ ਭੁਲ-ਭੁਲੱਈਆਂ ਵਰਗਾ, ਭਾਵ ਗੋਰਖ ਧੰਧੇ ਵਾਂਗ। ਕਿਲ੍ਹਿਆਂ ਵਿਚੋਂ ਇਹ ਸਭ ਤੋਂ ਮਸ਼ਹੂਰ ਕਿਲ੍ਹਾ ਹੈ।

ਨਾਮ-ਸੁਣਨਾ (ਆਪਣੇ ਉਧਾਰ ਲਈ)।
ਨਾਮ-ਮੰਨਣਾ (ਸਰਬ ਉਧਾਰ ਲਈ)।

## (ਸਾਰੰਗ ਕੀ ਵਾਰ ਮ: ੪)

*ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥*
*ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥ (ਪੰਨਾ ੧੨੩੯)*

(ੳ) ਨਾਇ ਸੁਣਿਐ ਸਭ ਸਿਧਿ ਹੈ, ਰਿਧਿ ਪਿਛੈ ਆਵੈ॥ ਨਾਇ ਸੁਣਿਐ ਨਉ ਨਿਧਿ ਮਿਲੈ, ਮਨ ਚਿੰਦਿਆ ਪਾਵੈ॥ ਨਾਇ ਸੁਣਿਐ ਸੰਤੋਖੁ ਹੋਇ, ਕਵਲਾ ਚਰਨ ਧਿਆਵੈ॥ ਨਾਇ ਸੁਣਿਐ ਸਹਜੁ ਊਪਜੈ, ਸਹਜੇ ਸੁਖੁ ਪਾਵੈ॥ *(ਪੰਨਾ ੧੨੪੦)*

(ਅ) ਨਾਇ ਸੁਣਿਐ ਸੁਚਿ ਸੰਜਮੋ, ਜਮੁ ਨੇੜਿ ਨ ਆਵੈ॥ ਨਾਇ ਸੁਣਿਐ ਘਟਿ ਚਨਣਾ, ਆਨ੍ਹੇਰੁ ਗਵਾਵੈ॥ ਨਾਇ ਸੁਣਿਐ ਆਪੁ ਬੁਝੀਐ, ਲਾਹਾ ਨਾਉ ਪਾਵੈ॥ ਨਾਇ ਸੁਣਿਐ ਪਾਪ ਕਟੀਅਹਿ, ਨਿਰਮਲ ਸਚੁ ਪਾਵੈ॥ ਨਾਨਕ ਨਾਇ ਸੁਣਿਐ ਮੁਖਿ ਉਜਲੇ ਨਾਉ ਗੁਰਮੁਖਿ ਧਿਆਵੈ॥ *(ਪੰਨਾ ੧੨੪੦)*

(ੲ) ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥ ਨਾਇ ਸੁਣਿਐ ਮਨੁ ਤ੍ਰਿਪਤੀਐ, ਸਭ ਦੁਖ ਗਵਾਈ॥ ਨਾਇ ਸੁਣਿਐ

(ੳ) ਨਾਇ ਮੰਨਿਐ ਕੁਲੁ ਉਧਰੇ, ਸਭੁ ਕੁਟੰਬੁ ਸਬਾਇਆ॥ ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥ ਨਾਇ ਮੰਨਿਐ ਸੁਣਿ ਉਧਰੇ, ਜਿਨ ਰਸਨ ਰਸਾਇਆ॥ ਨਾਇ ਮੰਨਿਐ ਦੂਖ ਭੁਖ ਗਈ, ਜਿਨ ਨਾਮਿ ਚਿਤੁ ਲਾਇਆ॥ ਨਾਨਕ ਨਾਮੁ ਤਿਨੀ ਸਾਲਾਹਿਆ, ਜਿਨ ਗੁਰੂ ਮਿਲਾਇਆ॥ *(ਪੰਨਾ ੧੨੪੧)*

(ਅ) ਨਾਇ ਮੰਨਿਐ ਦੁਰਮਤਿ ਗਈ, ਮਤਿ ਪਰਗਟੀ ਆਇਆ॥ ਨਾਉ ਮੰਨਿਐ ਹਉਮੈ ਗਈ, ਸਭਿ ਰੋਗ ਗਵਾਇਆ॥ ਨਾਇ ਮੰਨਿਐ ਨਾਮੁ ਊਪਜੈ, ਸਹਜੇ ਸੁਖੁ ਪਾਇਆ॥ ਨਾਇ ਮੰਨਿਐ ਸਾਂਤਿ ਊਪਜੈ, ਹਰਿ ਮੰਨਿ ਵਸਾਇਆ॥ ਨਾਨਕ ਨਾਮੁ ਰਤੰਨੁ ਹੈ, ਗੁਰਮੁਖਿ ਹਰਿ ਧਿਆਇਆ॥ *(ਪੰਨਾ ੧੨੪੨)*

(ੲ) ਨਾਇ ਮੰਨਿਐ ਸੁਰਤਿ ਊਪਜੈ, ਨਾਮੈ ਮਤਿ ਹੋਈ॥ ਨਾਇ ਮੰਨਿਐ ਗੁਣ ਉਚਰੈ, ਨਾਮੇ ਸੁਖਿ ਸੋਈ॥ ਨਾਇ ਮੰਨਿਐ

ਨਾਉ ਊਪਜੈ, ਨਾਮੇ ਵਡਿਆਈ॥
(ਪੰਨਾ ੧੨੪੦)

ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥
(ਜਪੁਜੀ)

'ਭ੍ਰਮੁ' ਕਟੀਐ ਫਿਰ ਦੁਖੁ ਨ ਹੋਈ॥ ਨਾਇ ਮੰਨਿਐ ਸਾਲਾਹੀਐ, ਪਾਪਾਂ ਮਤਿ ਧੋਈ॥ (ਪੰਨਾ ੧੨੪੨)

ਮੰਨੇ ਕੀ ਗਤਿ ਕਹੀ ਨ ਜਾਇ॥
ਜੇ ਕੋ ਕਹੈ ਪਿਛੈ ਪਛੁਤਾਇ॥
(ਜਪੁਜੀ)

## ਆਪਣਾ-ਅਨੰਦ (ਵਿਗਾਸ)। ਸਰਬ-ਸੁਖ (ਤਰੇ ਤਾਰੈ)

ਇਸ ਟਾਕਰੇ ਵਾਲੇ ਵੇਰਵੇ ਤੋਂ ਪਤਾ ਲੱਗੇਗਾ ਕਿ 'ਨਾਮ-ਸੁਣਨਾ' ਤਾਂ ਆਪਣੇ ਅਨੰਦ ਲਈ ਹੀ ਹੈ, ਪਰ ਜੋ ਸੁਣਕੇ ਮੰਨਦੇ ਹਨ ਤੇ ਭਰਮ-ਭਉ ਦੀ ਕਾਲਖ ਮਨ ਤੋਂ ਮਾਂਜਦੇ ਹਨ ਉਹ ਕੋਹਿਨੂਰ ਹੀਰੇ (Koh-noor) ਵਾਂਙ ਚਮਕਦੇ ਹਨ। ਉਨ੍ਹਾਂ ਦਾ ਚਾਨਣਾ ਆਪਣੇ ਉਪਰ, ਘਰ-ਬਾਹਰ, ਦੇਸ-ਬਦੇਸ਼ ਤੇ ਲੋਕ-ਪ੍ਰਲੋਕ 'ਤੇ ਪੈਂਦਾ ਹੈ। ਜੋ ਨਾਮ ਸੁਣਨ ਤੱਕ ਅੱਪੜਦੇ ਹਨ ਉਨ੍ਹਾਂ ਦੇ ਪਿੱਛੇ-ਪਿੱਛੇ ਨੌ ਨਿੱਧੀਆਂ ਤੇ ਅਠਾਰਾਂ ਸਿੱਧੀਆਂ ਦੌੜਦੀਆਂ ਹਨ; ਉਨ੍ਹਾਂ ਦਾ ਆਪਣਾ ਨਾਮ ਪ੍ਰਗਟ ਹੁੰਦਾ ਹੈ, ਪਰ ਜੋ 'ਨਾਮ' ਮਨ ਵਿੱਚ ਰੱਖ ਸਕਦੇ ਹਨ, ਮੰਨਦੇ ਹਨ, ਉਹ ਗਹਿਰ-ਗੰਭੀਰ, ਰੱਜੇ ਪੁੱਜੇ, ਸ਼ੁੱਧ-ਖਾਲਸਾ ਬਣ ਜਾਂਦੇ ਹਨ ਤੇ ਮੁਕਤੀ ਉਨ੍ਹਾਂ ਹੀ ਵਾਸਤੇ ਹੈ! (ਮੰਨੈ ਪਾਵਹਿ ਮੋਖਿ ਦੁਆਰੁ)। ਮੰਨਣ ਵਾਲੇ ਧੰਨ ਧੰਨ ਹਨ ਕਿਉਂਕਿ ਉਹ ਪੂਰਨ ਚੰਦ੍ਰਮੇ ਵਾਂਙ ਮਾਇਆ ਦਾ ਹਨੇਰਾ ਆਪ ਕੱਟਦੇ ਹੋਏ ਆਪਣੇ ਆਸ-ਪਾਸ, ਘਰ ਬਾਹਰ ਸਭ ਨੂੰ ਤਾਰਦੇ ਹਨ।

*"ਮੰਨੈ ਪਰਵਾਰੈ ਸਾਧਾਰੁ। ਮੰਨੈ ਤਰੈ ਤਾਰੇ ਗੁਰ ਸਿਖ।" (ਜਪੁਜੀ)*

ਇਹ ਨਾਮ-ਰਸੀਏ ਆਪਣੇ ਲਈ ਕੋਈ ਵੱਖ ਮਠ ਜਾਂ ਹੱਟ ਨਹੀਂ ਖੋਲ੍ਹਦੇ, ਨਾਮ ਦੀ ਦਾਤ ਚਾਰ ਚੁਫੇਰੇ ਵੰਡਦੇ ਹਨ ਤੇ ਵੰਡਦੇ ਹੋਏ ਸੰਗਦੇ ਨਹੀਂ, ਨਾ ਹੀ ਉਹ ਇਸ ਦਾਤ ਨੂੰ ਗੁਪਤ ਰੱਖਦੇ ਹਨ। ਗੁਰੂ-ਘਰ ਵਿੱਚ ਇਹੋ ਹੀ ਤਾਂ ਅਧਿਕਤਾ ਹੈ! ਐਥੇ ਨਾਮ ਪ੍ਰਚਾਰ ਜਾਂ ਨਾਮ ਦੀ ਵੰਡ ਕੋਈ ਚੁੱਪ-ਗੜੁੱਪ, ਕਾਨਾ ਫੂਸੀ, ਇਸ਼ਾਰਤਾਂ ਬੁਝਾਰਤਾਂ ਵਿੱਚ ਨਹੀਂ। ਸਾਡਾ ਗੁਰੂ ਗ੍ਰੰਥ, ਸਾਡਾ ਨਾਮ ਦਾ ਖ਼ਜ਼ਾਨਾ ਖੁੱਲ੍ਹਾ ਡੁੱਲ੍ਹਾ, ਗੁਪਤ ਪ੍ਰਗਟ ਆਹਮਣੇ-ਸਾਹਮਣੇ ਹੈ। ਜੋ ਆਵੇ ਸੋ ਖਾਵੇ, ਜੋ ਚਾਹੇ ਸੋ ਪਾਵੇ; ਜੋ ਅੜੇ ਸੋ ਝੜੇ। ਧੰਨ ਹਨ ਗੁਰੂ ਨਾਨਕ ਦੇਵ ਨਿਰੰਕਾਰੀ ਪਿਤਾ ਜਿਨ੍ਹਾਂ ਨੇ ਨਾਮ ਦੀ 'ਗੁਪਤ-ਗੰਗਾ' ਨੂੰ ਪ੍ਰਗਟ ਕਰਕੇ ਦਰਸਾਇਆ ! ਧੰਨ ਹਨ ਗੁਰੂ ਗ੍ਰੰਥ ਜੀਉ, ਪੂਰਨ-ਪ੍ਰਤੱਖ-ਗੁਰੂ ਜਿਨ੍ਹਾਂ ਨਾਮ ਦਾ ਝੰਡਾ ਸੰਸਾਰ ਵਿੱਚ ਝੁਲਾਇਆ! ਧੰਨ ਹਨ ਗੁਰੂ ਅਰਜਨ ਦੇਵ ਜੀਉ, ਜਿਨ੍ਹਾਂ ਨੇ ਕਲਜੁਗ ਦੇ ਤਾਰਨ ਲਈ ਨਾਮ ਦਾ ਬੇੜਾ ਬਣਾਇਆ। ਧੰਨ ਹਨ ਦਸਮੇਸ਼ ਪਿਤਾ ਜਿਨ੍ਹਾਂ 'ਨਿਰਭਉ ਤੇ ਨਿਰਵੈਰ' ਦੀ

ਸੱਚੀ ਮੂਰਤ 'ਖ਼ਾਲਸਾ'-ਪੰਥ ਪ੍ਰਗਟਾਇਆ!! ਉਹ ਗੁਰੂ ਸਾਡੇ ਅੰਗ ਸੰਗ ਹਨ ; ਗੁਰੂ ਜਾਗਦੀ ਜੋਤ ਹੈ :—

*"ਅਜੈ 'ਗੰਗ-ਜਲੁ' ਅਟਲੁ*
*ਸਿਖ ਸੰਗਤਿ ਸਭ ਨਾਵੈ॥*
*ਨਿਤ[੧] ਪੁਰਾਣ ਬਾਚੀਅਹਿ*
*ਬੇਦ ਬ੍ਰਹਮਾ ਮੁਖਿ ਗਾਵੈ॥*
*ਅਜੈ ਚਵਰੁ ਸਿਰਿ ਢਲੈ*
*'ਨਾਮੁ-ਅੰਮ੍ਰਿਤੁ' ਮੁਖਿ ਲੀਅਉ॥*
*ਗੁਰ ਅਰਜੁਨ ਸਿਰਿ ਛਤ੍ਰੁ*
*ਆਪਿ ਪਰਮੇਸਰਿ ਦੀਅਉ॥*
*ਮਿਲਿ ਨਾਨਕ ਅੰਗਦ ਅਮਰ ਗੁਰ*
*ਗੁਰੁ ਰਾਮਦਾਸੁ ਹਰਿ ਪਹਿ ਗਯਉ॥*
*ਹਰਿਬੰਸ ਜਗਤਿ ਜਸੁ ਸੰਚਰ੍ਉ*
*ਸੁ ਕਵਣ ਕਹੈ ਸ੍ਰੀ ਗੁਰੁ ਮੁਯਉ॥*

*(ਸਵਯੇ ਮ: ੫, ਪੰਨਾ ੧੪੦੯)*

ਹਾਂ ਜੀ, ਗੁਰੂ-ਗਰੰਥ ਜੀਉ ਦੇ ਹੁੰਦਿਆਂ ਤੇ ਖਾਲਸਾ ਪੰਥ ਦੇ ਹੁੰਦਿਆਂ ਕੌਣ ਕਹਿ ਸਕਦਾ ਹੈ, "ਸ੍ਰੀ ਗੁਰੂ ਮੂਯਉ !" ਜਿਨ੍ਹਾਂ ਨਾਮ-ਰੂਪੀ ਅੰਮ੍ਰਿਤ ਪੀਤਾ ਹੈ ਉਹ ਵੀ ਅਮਰ ਹੋ ਗਏ, ਪਰ ਸਾਨੂੰ ਇਹ ਗੱਲ ਸਦਾ-ਸਦਾ ਚੇਤੇ ਰੱਖਣੀ ਚਾਹੀਦੀ ਹੈ ਕਿ 'ਸੁਣਨਾ' ਹੋਰ ਗੱਲ ਹੈ ਤੇ 'ਮੰਨਣਾ' ਹੋਰ ਗੱਲ !!

---

੧. ਪੁਰਾਣ ਵੇਦ ਆਦਿ ਨਿਤਾਪ੍ਰਤ ਇਸ 'ਨਾਮ' ਨੂੰ ਹੀ ਵਾਚਦੇ ਜਾਂ ਚਿਤਾਰਦੇ ਹਨ।

## ੧੭

# ੧. ਅਕਲ ਤੇ ਲਿਵ !
# ੨. 'ਨਾਮ' ਤੇ 'ਆਤਮਾ' !
# ੩. ਗੁਰਮਤ ਦੇ ਵੇਦਾਂਤ ਵਿੱਚ ਫ਼ਰਕ !

*(੧) ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ॥*

*(ਸੂਹੀ ਮ: ੩, ਪੰਨਾ ੭੫੩)*

*(੨) ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥*
*ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ॥*

*(ਸਲੋਕ ਮ: ੨, ਪੰਨਾ ੭੯੧)*

ਪਾਠਕ ਸੱਜਨਾਂ ਨੇ ਗੁਰਮਤ ਦੇ ਵੇਦਾਂਤ-ਮਤ[੧] ਵਿੱਚ ਇੱਕ ਵੱਡਾ ਫ਼ਰਕ ਇਹ ਵੇਖਿਆ ਹੋਵੇਗਾ ਜੁ ਵੇਦਾਂਤ-ਮਤ ਵਿੱਚ ਭਾਵੇਂ 'ਆਤਮਾ' ਮੁੜ-ਮੁੜ ਆਉਂਦਾ ਹੈ ਪਰ 'ਨਾਮ' ਦਾ ਜ਼ਿਕਰ ਬਿਲਕੁਲ ਹੀ ਨਹੀਂ। ਗੁਰਮਤ ਵਿੱਚ ਸਾਡਾ ਸਾਰਾ ਜ਼ੋਰ 'ਨਾਮ' ਉਪਰ ਹੈ। ਅਸੀਂ 'ਆਤਮਾ' ਨੂੰ ਵੀ 'ਨਾਮ' ਦੇ ਹੀ ਰਾਹ ਹੌਲੀ ਹੌਲੀ ਘਾਲਾਂ ਤੇ ਕਮਾਈਆਂ ਨਾਲ ਅੱਪੜਦੇ ਹਾਂ, ਪਰ ਨਵੀਨ-ਵੇਦਾਂਤੀ ਝਟ ਪਟ 'ਅਕਲ' ਰਾਹੀਂ 'ਆਤਮਾ' ਉਪਰ ਅੱਪੜਨ ਦੀ ਕੋਸ਼ਿਸ਼ ਕਰਦੇ ਹਨ। ਹੁਣ ਅਸਾਂ 'ਨਾਮ' ਤੇ 'ਆਤਮਾ' ਉੱਤੇ ਪ੍ਰਸਪਰ ਵਿਚਾਰ ਕਰਨੀ ਹੈ ਤੇ ਇਸ ਗੱਲ ਨੂੰ ਖੋਲ੍ਹਕੇ ਤੱਕਣਾ ਹੈ ਕਿ ਨਿਰੀ ਪੁਰੀ ਅਕਲ ਸਾਨੂੰ ਇਉਂ 'ਆਤਮਾ' ਤੱਕ ਨਹੀਂ ਖੜ ਸਕਦੀ, ਤੇ 'ਨਾਮ' ਦੀ ਅਗੰਮੀ-ਛੋਹ ਕਿਸ ਕਰਕੇ ਜ਼ਰੂਰੀ ਹੈ। ਮਹਾਰਾਜ ਜੀ ਨੇ ਉਪ੍ਰੋਕਤ ਮਹਾਂ ਵਾਕ ਵਿੱਚ ਦੱਸਿਆ ਹੈ 'ਮਿਲਿਐ ਮਿਲਿਆ ਨਾ ਮਿਲੈ', ਭਾਵ, ਆਖਦੇ ਹਨ ਕਿ ਅਸੀਂ ਅਕਲੀ-ਵਿਚਾਰ ਨਾਲ ਹੀ ਉਥੇ ਅੱਪੜ ਗਏ ਹਾਂ, ਉਹ ਵਾਸਤਵ ਵਿੱਚ ਨਹੀਂ ਅੱਪੜੇ; ਉਹ ਨਾ ਆਤਮਾ ਨੂੰ ਤੇ ਨਾ ਪਰਮਾਤਮਾ ਨੂੰ ਮਿਲੇ ਹਨ। ਅਸਲ ਉਹ ਮਿਲਦੇ ਹਨ ਜੋ 'ਅਕਲ' ਦੇ ਨਾਲ 'ਨਾਮ' ਦੀਆਂ ਟੰਗਾਂ ਉਪਰ ਖੜੋ ਕੇ ਆਤਮਾ ਰੂਪੀ ਅਕਾਸ਼ ਨੂੰ ਜਾ ਛੋਂਹਦੇ ਹਨ। ਹਾਂ ਜੀ, ਮਿਲੇ, ਮਿਲਿਆ ਜੇ ਹੋਇ। ਭਾਵ ਮਿਲਦਾ ਤਦ ਹੈ ਜਦ ਪ੍ਰਾਣੀ 'ਨਾਮ' ਨਾਲ **ਜੁੜਦਾ** ਹੈ।

'ਨਾਮ' ਦੀ ਕੀ ਲੋੜ ਹੈ? 'ਅਕਲ' ਇਕੱਲੀ ਸਾਨੂੰ ਉਥੇ ਕਿਉਂ ਨਹੀਂ ਖੜ

---

੧. ਮੇਰਾ ਭਾਵ ਨਵੀਨ ਜਾਂ ਪ੍ਰਚਲਤ ਵੇਦਾਂਤ ਤੋਂ ਹੈ, ਨਹੀਂ ਤਾਂ ਅਸਲ ਵਿੱਚ ਵੇਦਾਂਤ ਵੀ ਉਹ ਹੈ ਜਿਥੇ ਨਾਮ ਦਾ ਗਿਆਨ ਹੋਵੇ।

ਸਕਦੀ ? ਇਹ ਇੱਕ ਬੜਾ ਡੂੰਘਾ ਸੁਆਲ ਹੈ ਜਿਸ ਦਾ ਨਿਰਨਾ ਥੋੜ੍ਹੇ ਅੱਖਰਾਂ ਵਿੱਚ ਕਰਨਾ ਅਤੀ ਮੁਸ਼ਕਲ ਹੈ, ਪਰ ਜਦ ਤੋੜੀ ਇਹ ਘੁੰਡੀ ਨਾ ਖੁੱਲ੍ਹੇ, ਤਦ ਤੋੜੀ ਹੋਰ ਆਤਮਾ-ਵਿਚਾਰ ਥੋਥੀ ਹੈ, ਫੂਛੀ ਹੈ, ਮਾਨੋ ਅਸੀਂ ਅਪਨਾ ਮੰਦਰ ਪੱਥਰ ਦੀ ਬੁਨਿਆਦ ਉਪਰ ਨਹੀਂ, ਰੇਤਲੇ ਥਲ ਉਪਰ ਬਣਾ ਰਹੇ ਹਾਂ। ਇਸ ਕਰਕੇ 'ਅਕਲ' ਤੇ 'ਨਾਮ' ਸ਼ਕਤੀਆਂ ਬੜੀਆਂ ਕੀਮਤੀ, ਨਿਰਮੋਲਕ, ਅਚੰਭਕ ਅਤੇ ਸੂਖਮ ਹਨ। ਭਾਵੇਂ ਦੋਵੇਂ ਵੱਡਮੁੱਲੀਆਂ ਹਨ, ਪਰ ਇਨ੍ਹਾਂ ਵਿੱਚ ਇਤਨਾ ਫ਼ਰਕ ਜ਼ਰੂਰ ਹੈ ਜਿਤਨਾ ਚਾਂਦੀ ਤੇ ਸੋਨੇ ਵਿੱਚ ਹੈ। 'ਅਕਲ' ਜੇ ਚਾਂਦੀ ਹੈ ਤਾਂ 'ਨਾਮ' ਸੋਨਾ ਹੈ, ਜੇ ਅਕਲ ਸੋਨਾ ਹੈ ਤਾਂ ਨਾਮ ਲਾਲ ਹੀਰਾ ਹੈ। ਜੇ ਅਕਲ ਲਾਲ ਹੀਰਾ ਹੈ ਤਾਂ 'ਨਾਮ' ਉਹ ਪਾਰਸ-ਪੱਥਰ ਹੈ ਜੋ ਆਪਣੀ ਛੋਹ ਨਾਲ ਧਾਤਾਂ ਨੂੰ ਸੋਨਾ ਬਣਾ ਦੇਂਦਾ ਹੈ। ਗੱਲ ਕੀ, ਭਾਵੇਂ ਦੋਵੇਂ ਜ਼ਰੂਰੀ ਸ਼ਕਤੀਆਂ ਹਨ ਪਰ ਇਨ੍ਹਾਂ ਦੇ ਮੁੱਲ ਵਿੱਚ ਅੱਗੋਂ ਦਿਨ ਰਾਤ ਦਾ ਫ਼ਰਕ ਹੈ। ਆਓ ਇਨ੍ਹਾਂ ਫ਼ਰਕਾਂ ਨੂੰ ਜ਼ਰਾ ਗਹੁ ਨਾਲ ਵਿਚਾਰੀਏ ਕਿਉਂਕਿ ਇਸ ਵਿਚਾਰ ਦੇ ਪਿੱਛੇ ਹੀ ਅਸੀਂ ਆਖ ਸਕਦੇ ਹਾਂ ਕਿ 'ਨਾਮ' ਦੀ ਵੀ ਲੋੜ ਹੈ ਜਾਂ ਸਿਰਫ਼ 'ਅਕਲ' ਜਾਂ ਅੱਖਰੀ ਅਕਲ ਗਿਆਨ ਹੀ ਕਾਫ਼ੀ ਹੈ।

(੧)

ਪਹਿਲਾ ਫ਼ਰਕ ਇਨ੍ਹਾਂ ਦੈਵੀ-ਗੁਣਾਂ ਵਿੱਚ ਇਨ੍ਹਾਂ ਦੀ 'ਜੋਤ' ਦਾ ਹੈ। ਜੇ ਅਗਿਆਨ ਨੂੰ ਅਸੀਂ ਹਨੇਰਾ ਕਰਕੇ ਆਖੀਏ ਤਾਂ ਇਹ ਦੋਵੇਂ ਸ਼ਕਤੀਆਂ ਹਨੇਰੇ ਦਾ ਉਲਟ ਭਾਵ 'ਰੌਸ਼ਨੀ' ਹੈ ਜੋ ਕਿ ਅੰਧਕਾਰ ਨੂੰ ਨਿਵਾਰਦੀ ਹੈ, ਪਰ ਰੌਸ਼ਨੀ; ਕਿਰਨਾਂ-ਕਿਰਨਾਂ ਤੇ ਰਿਸ਼ਮਾਂ-ਰਿਸ਼ਮਾਂ ਦੀ ਵੇਧਨ-ਸ਼ਕਤੀ (Perforative Power) ਵਿਚ ਬੜਾ ਫ਼ਰਕ ਹੈ। ਸੂਰਜ ਦੀ ਰੌਸ਼ਨੀ ਨਾਲ ਅਸੀਂ ਮੋਟੀਆਂ ਚੀਜ਼ਾਂ ਨੂੰ ਭਲੀ ਭਾਂਤ ਵੇਖ ਸਕਦੇ ਹਾਂ, ਜੋ ਮੱਸਿਆ ਦੀ ਰਾਤ ਨੂੰ ਨਾ ਨਜ਼ਰ ਆਉਂਦੀਆਂ ਹੋਣ, ਜਿਹਾ ਕਿ ਬੂਟੇ, ਘਰ, ਮਨੁੱਖ ਆਦਿ। ਪਰ ਹੁਣ ਇੱਕ ਸੁਆਲ ਉੱਠਦਾ ਹੈ ਕਿ ਇੱਕ ਬਾਲਕ ਨੂੰ ਤਾਂ ਅਸੀਂ ਰੌਸ਼ਨੀ ਵਿੱਚ ਵੇਖ ਸਕਦੇ ਹਾਂ ਪਰ ਜੇ ਇਆਣਾ ਬਾਲਕ ਕੋਈ ਪੈਸਾ ਜਾਂ ਦੁਆਨੀ ਚੁਆਨੀ ਗ਼ਲਤੀ ਨਾਲ ਪੇਟ ਵਿੱਚ ਨਿਗਲ ਜਾਵੇ ਤਾਂ ਕੀ ਅਸੀਂ ਇਨ੍ਹਾਂ ਅੱਖਾਂ ਨਾਲ ਉਹ ਪੈਸਾ ਜਾਂ ਸਿੱਕਾ ਢਿੱਡ ਵਿੱਚ ਵੇਖ ਸਕਦੇ ਹਾਂ ? ਇਸ ਦਾ ਉੱਤਰ ਅਵੱਸ਼ ਇਹ ਹੈ ਕਿ ਬਾਹਰਲੇ ਸਿੱਕੇ ਨੂੰ ਤਾਂ ਅੱਖਾਂ ਵੇਖ ਸਕਦੀਆਂ ਹਨ ਪਰ ਢਿੱਡ ਵਿੱਚ ਗਏ ਹੋਏ ਨੂੰ ਨਹੀਂ। ਪ੍ਰਸ਼ਨ ਇਹ ਹੈ ਕਿ ਕਿਉਂ ਨਹੀਂ ਦੇਖ ਸਕਦੀਆਂ। ਉੱਤਰ ਹੈ ਕਿ ਸੂਰਜ ਦੀਆਂ ਰਿਸ਼ਮਾਂ ਭਾਵੇਂ ਸੂਖਮ ਹਨ ਪਰ ਇਤਨੀਆਂ ਸੂਖਮ ਤੇ ਤੇਜ਼ ਨਹੀਂ ਜੁ ਢਿੱਡ ਨੂੰ ਵਿੰਨ੍ਹ ਕੇ ਅੰਦਰ ਪੈਸੇ ਤੋੜੀ ਅੱਪੜ ਸਕਣ। ਕੀ ਕੋਈ ਤਾਕਤ ਐਸੀ ਹੈ ਜੋ ਇਨ੍ਹਾਂ ਸਿੱਕਿਆਂ ਨੂੰ ਅੰਦਰੋਂ ਵੇਖ ਸਕੇ ? ਉੱਤਰ ਹੈ, 'ਹਾਂ'। ਹੁਣੇ ਸਾਇੰਸ ਨੇ ਇੱਕ ਐਕਸ-ਰਿਸ਼ਮਾਂ (X-rays) ਵਾਲਾ ਆਲ੍ਹਾ ਕੱਢਿਆ ਹੈ ਜਿਸ ਨਾਲ ਅੰਦਰ ਦੀ ਤਸਵੀਰ ਛਪ ਸਕਦੀ ਹੈ। ਇਸ ਨਾਲ ਪਤਾ ਲੱਗ ਸਕਦਾ ਹੈ ਕਿ ਪੈਸਾ ਕਿੱਥੇ ਹੈ। ਇਹ ਐਕਸ-ਰਿਸ਼ਮਾਂ ਅੰਦਰ ਦੀ ਫ਼ੋਟੋ ਕੀਕਣ ਖਿੱਚ

ਸਕਦੀਆਂ ਹਨ ? ਉੱਤਰ ਹੈ ਕਿ ਇਹ ਕਿਰਨਾਂ ਤੀਬਰ-ਤੇਜ ਵਾਲੀਆਂ ਹਨ। ਇਨ੍ਹਾਂ ਦੀ ਵੇਧਨ-ਸੱਤਾ ਜ਼ਬਰਦਸਤ ਹੈ। ਜਿੱਥੇ ਸੂਰਜ ਦੀਆਂ ਕਿਰਨਾਂ ਨਹੀਂ ਅੱਪੜ ਸਕਦੀਆਂ ਉਥੇ ਪਹੁੰਚਕੇ ਇਹ ਗੁਪਤ ਮੰਦਰ ਦਾ ਹਾਲ ਵੀ ਖੋਲ੍ਹ ਦੱਸਦੀਆਂ ਹਨ। ਬਸ ਜੋ ਫ਼ਰਕ ਸੂਰਜ ਦੀਆਂ ਕਿਰਨਾਂ ਤੇ ਐਕਸ-ਕਿਰਨਾਂ (X-rays) ਵਿੱਚ ਹੈ, ਓਹੋ 'ਅਕਲ' ਤੇ 'ਨਾਮ' ਸ਼ਕਤੀ ਵਿੱਚ ਹੈ। 'ਅਕਲ' ਤਾਂ ਮੋਟੀਆਂ ਗੱਲਾਂ ਨੂੰ ਤੱਕਦੀ ਹੈ, ਪਰ ਨਾਮ ਦੀ ਰੌਸ਼ਨੀ ਗੁਪਤ-ਆਤਮਾ ਨੂੰ ਜਾ ਲੱਭਦੀ ਹੈ। 'ਨਾਮ' ਬਿਨਾਂ ਜੋ 'ਆਤਮਾ' ਨੂੰ ਲੱਭਦੇ ਹਨ ਓਹ ਫੋਕੀਆਂ ਬੰਦੂਕਾਂ ਚਲਾਂਦੇ ਹਨ ਜਿਨ੍ਹਾਂ ਨਾਲ ਭਾਵੇਂ ਆਵਾਜ਼ ਤਾਂ ਹੁੰਦੀ ਹੈ ਪਰ ਮਰਦਾ ਕੋਈ ਨਹੀਂ। 'ਆਤਮਾ' ਅਤਿਅੰਤ ਸੂਖਮ ਹੈ, ਉਹ ਅਦ੍ਰਿਸ਼ਟ ਅਗੋਚਰ ਹੈ, ਜਿਸ ਨੂੰ ਠੁੱਲ੍ਹੀ-ਅਕਲ ਨਹੀਂ ਫੜ ਸਕਦੀ। 'ਸ਼ਬਦ-ਸੱਤਾ' ਭਾਵ 'ਨਾਮ' ਹੀ ਇੱਕ ਸੂਖਮ-ਤਰ ਸੱਤਾ ਹੈ ਜੋ ਇਸ ਅਗਮ ਅਗੋਚਰ ਆਤਮਾ ਨੂੰ ਵੀ ਫੜ ਲੈਂਦੀ ਹੈ। ਯਥਾ ਸ੍ਰੀ ਗੁਰੂ ਵਾਕ :—

*[1]ਅਦ੍ਰਿਸਟੁ ਅਗੋਚਰੁ ਪਕੜਿਆ '[2]ਗੁਰ ਸਬਦੀ'*
*ਹਉ ਸਤਿਗੁਰ ਕੈ ਬਲਿਹਾਰੀਐ॥*

*(ਤੁਖਾਰੀ ਮ: ੪, ਪੰਨਾ ੧੧੧੪)*

ਅਸੀਂ ਡੁਬਦੇ ਹਾਂ, 'ਨਾਮ' ਸਾਨੂੰ ਬੇੜੀ ਰਾਹੀਂ ਤਾਰਦਾ ਹੈ। ਅਸੀਂ ਫੋਕੀਆਂ ਬੰਦੂਕਾਂ ਚਲਾਉਂਦੇ ਹਾਂ, 'ਨਾਮ' ਸਾਡੀਆਂ ਬੰਦੂਕਾਂ ਵਿੱਚ ਮਤਿ ਰੂਪੀ ਗੋਲੀਆਂ ਭਰਦਾ ਹੈ :—

*ਹਮ ਪਾਥਰ ਗੁਰੁ ਨਾਵ, ਬਿਖੁ ਭਵਜਲੁ ਤਾਰੀਐ ਰਾਮ॥*
*ਗੁਰ ਦੇਵਹੁ 'ਸਬਦੁ' ਸੁਭਾਇ ਮੈ ਮੂੜ ਨਿਸਤਾਰੀਐ ਰਾਮ॥*

*(ਤੁਖਾਰੀ ਮ: ੪, ਪੰਨਾ ੧੧੧੪)*

(੨)

'ਅਕਲ' ਤੇ 'ਨਾਮ' ਵਿੱਚ ਦੂਜਾ ਫ਼ਰਕ ਉਹ ਹੈ ਜੋ ਅਸਾਡੇ ਅਤੇ ਦੂਰਬੀਨ ਵਿੱਚ ਹੈ। ਕਈ ਤਾਰੇ, ਨਖੱਤਰ ਐਸੇ ਹਨ ਜੋ ਭਾਵੇਂ ਹਨ, ਪਰ ਅੱਖਾਂ ਤੋਂ ਓਹਲੇ ਹਨ, ਨਜ਼ਰ ਨਹੀਂ ਆਉਂਦੇ। ਪਰ ਜੇ ਅੱਖਾਂ ਨਾਲ ਦੂਰ-ਦਰਸ਼ਨ (Telescope) ਲਾਈਏ ਤਾਂ ਉਹੋ ਗੁਪਤ ਚੀਜ਼ ਪ੍ਰਗਟ ਹੋ ਕੇ ਭਾਸਦੀ ਹੈ। ਇਸੇ ਤਰ੍ਹਾਂ 'ਅਕਲ' ਦੀ ਮਾਰ ਬਾਹਰਲੀਆਂ ਅੱਖਾਂ ਵਾਂਗ ਕੁਝ ਮੀਲਾਂ ਤੋੜੀ ਜਾ ਸਕਦੀ ਹੈ। ਦੂਰਬੀਨ ਨਾਲ ਸੈਂਕੜੇ ਹਜ਼ਾਰ ਮੀਲਾਂ ਦੇ ਗੁਪਤ ਦ੍ਰਿਸ਼ ਭਾਸਦੇ ਹਨ। ਜਿਵੇਂ ਇਨ੍ਹਾਂ ਅੱਖਾਂ ਨਾਲ ਪਾਣੀ ਵਿੱਚ ਪਤਲੇ ਜਰਮ (Germs) ਕੀੜੇ ਨਹੀਂ ਭਾਸਦੇ, ਪਰ ਦੂਰਬੀਨ (Microscope) ਨਾਲ ਝਟਪਟ ਵੱਡੇ ਹੋ ਕੇ ਪ੍ਰਗਟ ਹੋ ਜਾਂਦੇ ਹਨ, ਓਦਾਂ ਹੀ 'ਆਤਮਾ' ਸੂਖਮ ਜਰਮਾਂ ਵਾਂਗ ਹੈ। ਉਸਨੂੰ ਵੇਖਣ ਲਈ 'ਨਾਮ' ਰੂਪੀ 'ਖ਼ੁਰਦਬੀਨ'

---

੧. ਆਤਮਾ।

੨. ਨਾਮ ਨਾਲ।

ਦੀ ਲੋੜ ਹੈ। ਓਹ ਵਾਹਿਗੁਰੂ ਤਾਂ ਘਟਾਂ ਘਟਾਂ ਵਿੱਚ ਅਵੱਸ਼ ਵਸਦਾ ਹੈ ਪਰ ਜਦ ਤੋੜੀ 'ਸ਼ਬਦ' (ਨਾਮ =Logos) ਰੂਪੀ ਖ਼ੁਰਦਬੀਨ ਨਾ ਲੱਗੇ ਤਦ ਤੋੜੀ ਨਹੀਂ ਦਿੱਸਦਾ। 'ਨਾਮ' ਦੇ ਆਤਸ਼ੀ ਸ਼ੀਸ਼ੇ ਨਾਲ 'ਆਤਮਾ' ਉਘੜ ਖਲੋਂਦਾ ਹੈ ਯਥਾ ਸ੍ਰੀ ਗੁਰ ਵਾਕ :—

*"ਘਟਿ ਘਟਿ ਰਵਿ ਰਹਿਆ ਬਨਵਾਰੀ॥*
*ਜਲਿ ਥਲਿ ਮਹੀਅਲਿ 'ਗੁਪਤੋ' ਵਰਤੈ,*
*'ਗੁਰ ਸਬਦੀ' ਦੇਖਿ ਨਿਹਾਰੀ ਜੀਉ॥"*

*(ਸੋਰਠਿ ਮ: ੧, ਪੰਨਾ ੫੯੭)*

(੩)

ਬਾਹਰਲੀ-ਰੌਸ਼ਨੀ ਤੇ ਅੰਦਰਲੀ-ਰੌਸ਼ਨੀ (ਜਿਸ ਨੂੰ ਅਸੀਂ 'ਜੋਤ' ਆਖਦੇ ਹਾਂ) ਵਿੱਚ ਇੱਕ ਮੁੱਢਲਾ ਫ਼ਰਕ ਹੈ। ਬਾਹਰ ਦੀ ਜਿਤਨੀ ਸ੍ਰਿਸ਼ਟੀ ਹੈ ਉਸ ਵਿੱਚ ਥੋੜ੍ਹਾ ਜਿਹਾ ਖੋਟ ਜਾਂ ਮੁਲੰਮਾ ਜ਼ਰੂਰ ਹੈ। ਜੇ ਪਾਣੀ ਸਾਗਰ ਵਿੱਚ ਭਰਪੂਰ ਹੈ ਤਾਂ ਇਸ ਪਾਣੀ ਵਿੱਚ ਲੂਣ ਦੀ ਰਲਾਵਟ ਹੈ, ਇਸ ਕਰਕੇ ਸਾਗਰ ਖਾਰੀ ਹੈ। ਜੇ ਚੰਨ ਚਿੱਟਾ ਹੈ ਤਾਂ ਇਸ ਦੇ ਮੂੰਹ ਉਪਰ ਦਾਗ਼ ਹਨ, ਇਸ ਕਰਕੇ ਚੰਨ ਵਿੱਚ ਵੀ ਥੱਜ ਹੈ। ਜੇ ਮੋਰ ਸੋਹਣਾ, ਮਨ-ਮੋਹਣਾ ਹੈ ਤਾਂ ਇਸਦੇ ਪੈਰ ਅਜਿਹੇ ਹਨ ਕਿ ਇਹ ਆਪਣੇ ਪੈਰਾਂ ਨੂੰ ਤੱਕ ਕੇ ਝੂਰਦਾ ਹੈ; ਇਸੇ ਤਰ੍ਹਾਂ ਸੂਰਜ ਦੀ ਰੌਸ਼ਨੀ ਵਿੱਚ ਵੀ ਇੱਕ ਵਿਘਨ ਹੈ। ਕੀ? ਉੱਤਰ ਹੈ ਕਿ ਜਿੱਥੇ ਸੂਰਜ ਦੀ ਰੌਸ਼ਨੀ ਹੈ ਉਥੇ ਨਾਲ ਹੀ ਪ੍ਰਛਾਵਾਂ ਵੀ ਅਵੱਸ਼ ਹੈ। ਪ੍ਰਸਿੱਧ ਹੈ ਜੁ ਦੀਵੇ ਹੇਠ ਹਨੇਰਾ। ਤੁਸੀਂ ਕਿਧਰੇ ਵੀ ਨਜ਼ਰ ਕਰਕੇ ਵੇਖੋ ਰੌਸ਼ਨੀ ਦੇ ਨਾਲ-ਨਾਲ ਪ੍ਰਛਾਵਾਂ ਵੀ ਜ਼ਰੂਰ ਹੈ।

*ਛਛੈ ਛਾਇਆ ਵਰਤੀ ਸਭੇ ਅੰਤਰਿ ਤੇਰਾ ਕੀਆ ਭਰਮੁ ਹੋਆ॥*

*(ਪਟੀ ਮ: ੧, ਪੰਨਾ ੪੩੨)*

ਇਹ ਪ੍ਰਛਾਵਾਂ ਮਾਨੋਂ ਦੁੱਧ ਵਿੱਚ ਕਾਂਜੀ ਪਾਈ ਹੋਈ ਹੈ ਜੋ ਦੁੱਧ ਨੂੰ ਫਿਟਾਂਦੀ ਹੈ। ਇਸੇ ਤਰ੍ਹਾਂ 'ਆਤਮਾ' ਉਤੇ 'ਤਮਾ' ('ਤਮ ਸੰਸਾਰੁ ਚਰਨ ਲਗਿ ਤਰੀਐ') ਭਾਵ ਹਨੇਰੇ ਦੀ ਮਿਲਾਵਟ ਸਹਜੇ ਪਈ ਹੋਈ ਹੈ। ਇਸ ਮਿਲਾਵਟ ਕਰਕੇ ਓਹੋ 'ਆਤਮਾ' ਜੋ ਪੂਰਨ ਪ੍ਰਕਾਸ਼ ਹੈ, ਆਪਣੇ ਪ੍ਰਛਾਵੇਂ (ਤਮੋਗੁਣ) ਹੇਠ ਦਬ ਜਾਂਦਾ ਹੈ। ਗੱਲ ਕੀ, 'ਆਤਮਾ' ਵੀ ਆਪਣੇ ਪ੍ਰਛਾਵੇਂ ਹੇਠ ਆਇਆ ਹੈ। ਉਹ ਆਤਮਾ ਤਾਂ ਹੈ ਪਰ ਇਸ ਹਨੇਰੇ ਕਰਕੇ ਭਾਸਦਾ ਨਹੀਂ, ਓਹ ਆਤਮਾ ਤਾਂ ਸਾਡੇ ਨਾਲ ਇਤਨਾ ਚੰਬੜਿਆ ਹੈ ਜੁ ਅਸੀਂ ਉਸ ਨੂੰ ਖਿੱਚ ਕੇ ਲਾਹੀਏ ਤਾਂ ਵੀ ਨਹੀਂ ਲਹਿ ਸਕਦਾ। ਯਥਾ ਸ੍ਰੀ ਗੁਰੂ ਵਾਕ :—"ਨਾਲਿ ਹੋਵੰਦਾ ਲਹਿ ਨ ਸਕਦਾ, ਸੁਆਉ ਨਾ ਜਾਣੈ ਮੂੜ੍ਹਾ।" ਜਦ ਮਨ-ਮੰਦਰ ਵਿੱਚ 'ਨਾਮ'-ਦੀਪਕ ਦੀ ਰੋਸ਼ਨੀ ਹੁੰਦੀ ਹੈ ਤਾਂ 'ਆਤਮ' ਤੋਂ 'ਤਮੋ' ਹਟ ਜਾਂਦਾ ਹੈ ਤੇ ਪੂਰਨ-ਪ੍ਰਗਾਸ ਬਿਨ-ਪ੍ਰਛਾਵੇਂ ਹੁੰਦਾ ਹੈ। ਯਥਾ ਸ੍ਰੀ ਗੁਰੂ ਵਾਕ :—

*(੧) ਨ ਛਲ ਹੈ ਨ ਛਿਦ ਹੈ ਨ ਛਾਇਆ ਕੋ ਮਿਲਾਉ ਹੈ॥*

*(ਅਕਾਲ ਉਸਤਤਿ)*

*(੨) ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ॥*
*ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ॥*

*(ਕੇਦਾਰਾ ਕਬੀਰ ਜੀ, ਪੰਨਾ ੧੧੨੩)*

'ਆਤਮਾ' ਰਾਮ ਤਾਂ ਸਭ ਦੇ ਅੰਦਰ ਹੈ ਪਰ 'ਪ੍ਰਗਾਸ' ਤਦ ਹੁੰਦਾ ਹੈ ਜਦ 'ਨਾਮ' ਦੀ ਜੋਤ ਅੰਦਰ ਜਾਗ ਉਠਦੀ ਹੈ। ਇਹ 'ਜੋਤ' ਸਿਮਰਨ ਨਾਲ ਪ੍ਰਚੰਡ ਹੁੰਦੀ ਹੈ :—

*(੧) ਘਟਿ ਘਟਿ ਆਤਮ ਰਾਮੁ ਹੈ*
*ਪ੍ਰਭਿ ਖੇਲੁ ਕੀਓ ਰੰਗਿ ਰੀਤਿ॥*
*ਹਰਿ ਨਿਕਟਿ ਵਸੈ ਜਗਜੀਵਨਾ*
*'ਪਰਗਾਸੁ' ਕੀਓ ਗੁਰ ਮੀਤਿ॥*

*(ਸਲੋਕ ਮ: ੪, ਪੰਨਾ ੧੩੧੬)*

*(੨) 'ਨਾਮੁ' ਜਪਤ ਹੋਆ 'ਪਰਗਾਸੁ'॥*
*ਗੁਰ ਸਬਦੇ ਕੀਨਾ ਰਿਦੈ ਨਿਵਾਸੁ॥*

*(ਪ੍ਰਭਾਤੀ ਮ: ੫, ਪੰਨਾ ੧੩੪੦)*

ਗੱਲ ਕੀ, 'ਨਾਮ' ਵਿਚ 'ਜੋਤ' ਉਹ ਪ੍ਰਚੰਡ-ਸੱਤਾ ਹੈ ਜੋ ਪ੍ਰਛਾਵੇਂ ਨੂੰ ਪਰ੍ਹਾਂ ਹਟਾ ਆਤਮ ਦਾ ਪ੍ਰਗਾਸ ਕਰਦੀ ਹੈ। 'ਨਾਮ' ਬਿਨਾਂ ਅਕਲ ਦਾ ਚਾਨਣਾ ਉਸ ਚਿੱਤ ਮਿੱਤਰੀ ਰੌਸ਼ਨੀ ਵਾਂਙ ਹੈ ਜਿਸ ਵਿੱਚ ਹਨੇਰਾ ਹਮੇਸ਼ਾਂ ਮਿਲਿਆ ਹੋਇਆ ਜਾਂ ਨਾਲੋ ਨਾਲ ਹੈ।

(੪)

ਜੇ ਅਸੀਂ ਅਕਲ ਦੀ ਹੱਦ-ਬੰਦੀ ਵੱਲ ਵੇਖੀਏ ਤਾਂ ਪਤਾ ਲੱਗੇਗਾ ਕਿ ਅਕਲ ਵਾਲੀ ਗੱਡੀ ਦੇ ਇਰਦ ਗਿਰਦ ਦੋ ਕੰਧਾਂ ਹਨ—ਕਾਲ (Time) ਤੇ ਦੇਸ (Space)। ਇਹ ਦੋ ਕੰਧਾਂ ਅਕਲ ਦੇ ਗਿਰਦ ਇੰਜ ਜਾਂਦੀਆਂ ਹਨ ਜੀਕਣ ਕਿਸੇ ਗੁਫਾ (Tunnel) ਵਿੱਚ ਰੇਲ :—




ਜਦ ਤੋੜੀ ਰੇਲ ਗੁਫਾ ਜਾਂ ਕੰਧਰਾ ਵਿੱਚ ਹੈ ਤਦ ਤੋੜੀ ਇਸ ਦੇ ਸੱਜੇ ਖੱਬੇ ਘੁੱਪ ਹਨੇਰਾ ਹੈ ਤੇ ਚਾਨਣ ਦੂਰ ਗੁਫਾ ਦੇ ਮੂੰਹ ਵਲ ਹੈ। ਇਸ ਗੁਫਾ ਵਾਂਗ ਕਈ ਰੇਲਾਂ ਯੂਰਪ (Europe) ਵਿੱਚ ਬਣੀਆਂ ਹਨ ਜੋ ਸਾਰਾ ਰਾਹ ਧਰਤੀ ਦੇ ਹੇਠਾਂ ਹੀ ਟੁਰਦੀਆਂ ਹਨ, ਉਪਰ ਉਸ ਵੇਲੇ ਅੱਪੜਦੀਆਂ ਹਨ ਜਿਸ ਵੇਲੇ ਸਟੇਸ਼ਨ ਆਵੇ। ਹੁਣ ਜਿਸ ਤਰ੍ਹਾਂ ਜ਼ਮੀਨ-ਦੋਜ਼ ਰੇਲਾਂ (Underground Railways) ਧਰਤੀ ਦੇ ਹੇਠਾਂ-ਹੇਠਾਂ ਹੀ ਟੁਰਦੀਆਂ ਹਨ ਓਦਾਂ ਹੀ 'ਅਕਾਲ' ਦੀ ਗੱਡੀ ਵੀ ਦੇਸ ਅਤੇ

ਕਾਲ ਦੀਆਂ ਕੰਧਾਂ ਵਿੱਚ ਕੈਦ ਹੋਕੇ ਕੰਮ ਕਰਦੀ ਹੈ, ਪਰ ਕੀ ਇਸ ਰੇਲ ਦੇ ਭਾਗਾਂ ਵਿੱਚ ਸਦਾ ਲਈ ਹਨੇਰਾ ਹੀ ਲਿਖਿਆ ਹੋਇਆ ਹੈ ? ਉੱਤਰ ਹੈ, ਨਹੀਂ। ਜਦ ਰੇਲ ਗੁਫਾ ਛੱਡ ਉਪਰ ਧਰਤੀ 'ਤੇ ਜਾਂ ਖੁੱਲ੍ਹੀ ਹਵਾ ਵਿੱਚ ਆ ਜਾਂਦੀ ਹੈ ਤਾਂ ਇਸ ਨੂੰ ਚਾਰੇ ਪਾਸਿਓਂ ਰੌਸ਼ਨੀ ਹੋ ਜਾਂਦੀ ਹੈ। ਇਸ ਤਰ੍ਹਾਂ ਜਦ ਅਸੀਂ ਅਕਾਲ ਦੀ ਗੱਡੀ ਨੂੰ ਕਾਲ ਦੇ ਦੇਸ ਦੀ ਕੰਦਰਾ ਤੋਂ ਬਾਹਰ ਕੱਢ, ਪੂਰਨ ਰੌਸ਼ਨੀ ਵਿੱਚ ਆ ਜਾਂਦੇ ਹਾਂ ਤਾਂ ਅਸੀਂ 'ਨਾਮ-ਮੰਡਲ' ਦੇ ਹੁਲਾਰੇ ਲੈਂਦੇ ਹਾਂ ਜਿਸਨੂੰ ਗੁਰਬਾਣੀ ਵਿੱਚ 'ਸੰਤ ਮੰਡਲ' ਕਰਕੇ ਵੀ ਆਖਿਆ ਹੈ। ਹੁਣ ਇਥੇ ਅੱਪੜ ਕੇ ਜਮ ਦੀਆਂ ਕਾਲੀਆਂ-ਕੰਦਰਾਂ, ਦੇਸ ਅਤੇ ਕਾਲ ਦੀਆਂ ਕੰਧਾਂ ਪਿਛੇ ਰਹਿ ਜਾਂਦੀਆਂ ਹਨ। ਹੁਣ ਗੱਡੀ ਗੁਫਾ ਛੱਡ ਵਾਯੂ-ਮੰਡਲ ਵਿੱਚ ਆ ਜਾਂਦੀ ਹੈ। ਇਸ 'ਸੰਤ-ਮੰਡਲ' ਦਾ ਵਰਣਨ ਗੁਰਬਾਣੀ ਵਿੱਚ ਇਉਂ ਹੈ—

*ਸੰਤ ਮੰਡਲ ਮਹਿ ਹਰਿ ਮਨਿ ਵਸੈ॥*
*ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥*
*ਸੰਤ ਮੰਡਲ ਮਹਿ ਨਿਰਮਲ ਰੀਤਿ॥*
*ਸੰਤਸੰਗਿ ਹੋਇ ਏਕ ਪਰੀਤਿ॥੧॥*
*ਸੰਤ ਮੰਡਲੁ ਤਹਾ ਕਾ ਨਾਉ॥*
*ਪਾਰਬ੍ਰਹਮ ਕੇਵਲ ਗੁਣ ਗਾਉ॥੧॥ ਰਹਾਉ॥*
*ਸੰਤ ਮੰਡਲ ਮਹਿ ਜਨਮ ਮਰਣੁ ਰਹੈ॥*
*ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ॥*
*ਸੰਤਸੰਗਿ ਹੋਇ ਨਿਰਮਲ ਬਾਂਣੀ॥*
*ਸੰਤ ਮੰਡਲ ਮਹਿ 'ਨਾਮੁ' ਵਖਾਣੀ॥੨॥*
*ਸੰਤ ਮੰਡਲ ਕਾ ਨਿਹਚਲ ਆਸਨੁ॥*
*ਸੰਤ ਮੰਡਲ ਮਹਿ ਪਾਪ ਬਿਨਾਸਨੁ॥*

*(ਭੈਰਉ ਮ: ੫, ਪੰਨਾ ੧੧੪੬)*

ਹਾਂ ਜੀ, ਜਦ ਤੋੜੀ ਅਸੀਂ 'ਬੁੱਧੀ-ਮੰਡਲ' ਵਿੱਚ ਸਾਂ ਤਦ ਤੋੜੀ ਸਾਡੀ ਗੱਡੀ ਦੇਸ ਕਾਲ ਦੀਆਂ ਕੰਧਾਂ ਵਿੱਚ ਟੁਰਦੀ ਸੀ। ਅਸੀਂ ਜਾਣਦੇ ਹਾਂ ਜੁ ਗੁਫਾ (Tunnel) ਵਿੱਚ ਗੱਡੀ ਬਹੁੰ ਦੇਰ ਤੋੜੀ ਟੁਰੇ ਤਾਂ ਧੂੰਏਂ ਨਾਲ ਸਾਹ ਘੁਟ ਜਾਂਦਾ ਹੈ—ਇਹੋ ਜਮ ਦਾ ਆ ਕੇ ਸਾਹ ਘੁੱਟਣਾ ਹੈ। ਜਦ ਸਾਡੀ ਗੱਡੀ ਇਨ੍ਹਾਂ ਕੰਧਾਂ ਨੂੰ ਚੀਰ ਕੇ 'ਸੰਤ-ਮੰਡਲ' ਵਿੱਚ ਆ ਗਈ ਤਾਂ 'ਨਾਮ' ਦੇ ਖੁਲ੍ਹੇ ਥਲਾਂ ਵਿੱਚ ਫੱਪ ਫੱਪ ਕਰਕੇ ਟੁਰਨ ਲਗ ਪਈ, ਫਿਰ ਕਾਲ ਦੀ ਕਾਲਖ ਨਹੀਂ, ਨਾ ਹੀ ਜਮ ਦਾ ਖਟਕਾ ਹੈ। ਇਥੇ ਅੱਪੜਕੇ ਨਿਰਮਲ-ਬਾਣੀ ਹੈ, ਨਿਹਚਲ-ਆਸਣ ਹੈ ਤੇ ਸੁਤੰਤਰ ਕਾਰ ਹੈ। 'ਅਕਲ' ਅਤੇ 'ਨਾਮ' ਵਿੱਚ ਬੱਸ ਇਹੋ ਗੁਫਾ ਅਤੇ ਪ੍ਰਗਟ-ਗੱਡੀ ਵਾਲਾ ਫ਼ਰਕ ਹੈ।

(੫)

'ਅਕਲ-ਸ਼ਕਤੀ' ਮਾਇਕ ਚੀਜ਼ ਨੂੰ ਤਾਂ ਚੰਗੀ ਤਰ੍ਹਾਂ ਪਕੜਦੀ ਹੈ ਕਿਉਂਕਿ

ਅਕਲ ਮਾਇਆ ਵਾਂਙ ਆਪ ਹੀ ਠੁੱਲ੍ਹੀ ਹੈ, ਪਰ ਵਾਹਿਗੁਰੂ ਜੀ ਅਕਲ ਦੀ ਪਕੜ ਤੋਂ ਇਤਨੇ ਉੱਚੇ ਹਨ ਜੀਕਣ ਸਾਡੇ ਹੱਥ ਵਾਯੂ ਨੂੰ ਪਕੜਨ ਤੋਂ ਅਸਮਰੱਥ ਹਨ। ਸਾਡੇ ਹੱਥਾਂ ਵਿੱਚ ਠੁੱਲ੍ਹੀਆਂ ਚੀਜ਼ਾਂ—ਪੈਸਾ, ਟਕਾ—ਤਾਂ ਆ ਸਕਦੀਆਂ ਹਨ, ਪਰ ਪਾਣੀ ਡੁਲ੍ਹ ਜਾਂਦਾ ਹੈ, ਤੇ ਹਵਾ ਤਾਂ ਡੁਲ੍ਹਣ ਤੋਂ ਵੀ ਅੱਗੇ ਖਿੰਡ ਪੁੰਡ ਜਾਂਦੀ ਹੈ। ਇਸ ਕਰਕੇ 'ਅਕਲ' ਮਾਇਆ ਦਾ ਪੰਜਾ ਹੈ, ਪਰ ਇਹ ਪੰਜਾ ਸੂਖਮ ਵਾਹਿਗੁਰੂ ਜੀ ਨੂੰ ਨਹੀਂ ਪਕੜ ਸਕਦਾ। ਅਣੂਆਂ (Molecules), ਪਰਮਾਣੂਆਂ (Atoms) ਤੇ ਬਿਜਲੈਣੂਆਂ (Electrons) ਤੋੜੀ ਤਾਂ ਇਸ ਦੀ ਪਹੁੰਚ ਹੈ ਪਰ ਵਾਹਿਗੁਰੂ ਜੀ ਇਨ੍ਹਾਂ ਤੋਂ ਵੀ ਪਰੇ ਸੂਖਮ-ਤਰ ਹਨ, ਜਿਥੇ ਅਕਲ ਦਾ ਫ਼ੌਲਾਦੀ ਪੰਜਾ ਅਜਿਹਾ ਨਿਸਫਲ ਹੈ ਜਿਹਾ ਕਿ ਪਾਣੀ ਨੂੰ ਪਕੜਨ ਲਈ [1]ਛਾਨਣੀ। 'ਨਾਮ' ਬਿਨਾਂ [2]ਅਕਲ ਇੰਵ ਵਾਹਿਗੁਰੂ ਜੀ

---

੧. ਪੱਛਮੀ ਵਿਦਵਾਨ ਵੀ ਇਹੋ ਆਖਦੇ ਹਨ ਜੋ ਅਕਲ ਦੇ ਰਾਹੀਂ ਤੇ ਮਾਨਸਿਕ ਖੋਜ (Physical Research) ਨਾਲ ਰੱਬ ਨਹੀਂ ਲੱਭਦਾ :—Starting from other, electrons and other physical machinery we cannot reach conscious man and render of what is apprehended in his consciousness. We have only one approach. namely through our direct knowledge of mind. The approach through the physical world leads only into the cycle of physics; where we run round and round like a kitten chasing its tail and never reach the world-stuff at all."

—Eddington. "The Nature of the Physical World."

੨. ਅਕਲ ਵਿੱਚ ਇਕ ਨੁਕਸ ਇਹ ਹੈ ਜੁ ਮੁੱਢਲੀਆ ਗੱਲਾਂ ਨੂੰ ਜਦ ਵਿਚਾਰਣ ਆਉਂਦੀ ਹੈ ਤਾਂ ਇਸ ਨੂੰ ਦੋਵੇਂ ਪਾਸੇ ਦੀਆਂ ਯੁਕਤੀਆਂ ਲਭਦੀਆਂ ਹਨ (Pros & Cons)। ਇਨ੍ਹਾਂ ਦੂੰਦਾਂ (Antinomies of Pure reason) ਨੂੰ ਅਕਲ ਆਪ ਨਹੀਂ ਖੋਲ੍ਹ ਸਕਦੀ। ਕੈਂਟ, ਜਰਮਨ ਫ਼ਿਲਾਸਫ਼ਰ ਨੇ ਇਉਂ ਦੱਸਿਆ ਹੈ :—

Kant's the Critique of Pure Reason :—*First Antinomy.* its The world has a beginning in time, and is also limited in regard to space. *Proof.* Where the world without a time beginning, we should have to ascribe a present limit to that which can have no limit, which is absurd, Again where the world not limited in regard to space, it must be conceived as an infinite whole yet it is impossible thus to conceive it.

*Antithesis.* The world has neither beginning in time, nor limit in space, but in both regards in infinite. *Proof.* The world must have existed from eternity, or it could never exist at all. If we imagine it had a beginning, we must imagine impossible. At no moment could any cause for such a beginning exist.

ਗੱਲ ਕੀ ਅਕਲ ਇਨ੍ਹਾਂ ਗੋਰਖ-ਧੰਧਿਆਂ ਨੂੰ ਆਪ ਨਹੀਂ ਖੋਲ੍ਹ ਸਕਦੀ 'ਨਾਮ' ਦੀ ਮਦਦ ਬਗ਼ੈਰ।

ਦੇ ਇਰਦ ਗਿਰਦ ਨਿਸਫਲ ਭਵਾਟਣੀਆਂ ਲੈਂਦੀ ਹੈ ਜੀਕਣ ਤੇਲੀ ਦਾ ਬਲਦ ਸਾਰਾ ਦਿਨ ਟੁਰਦਾ ਹੈ ਪਰ ਫਿਰ ਉਥੇ ਦਾ ਉਥੇ ਹੀ ! ਸਾਇੰਸ ਵੀ ਤੇਲੀ ਦੇ ਬਲਦ ਵਾਂਗ ਰੱਬ ਰੂਪੀ ਥੰਮ੍ਹ ਦੇ ਇਰਦ ਗਿਰਦ ਦੁਰੇਡੇ ਚੱਕਰ ਲਾਂਦੀ ਹੈ, ਪਰ 'ਨਾਮ' ਨੂੰ ਹੀ ਓਹ ਸਮਰੱਥਾ ਹੈ ਜਿਸ ਨਾਲ ਪ੍ਰਾਣੀ ਬਾਹਰਲੇ ਘੁੰਮਣ-ਘੇਰਾਂ ਦੇ ਧੁਰ ਅੰਦਰ ਨਿਜ-ਮਹੱਲ ਵਿਚ ਚਲਾ ਜਾਂਦਾ ਹੈ।

(੬)

ਗੱਲ ਕੀ, ਮਾਇਆ ਤੇ ਵਾਹਿਗੁਰੂ ਜੀ ਵਿਚ ਇਕ ਬੜੀ ਡੂੰਘੀ, ਮੁੱਢਲੀ ਵਿਥ ਹੈ, ਇਤਨੀ ਜਿਤਨੀ ਕਿ ਲੰਕਾ ਤੇ ਹਿੰਦੋਸਤਾਨ ਵਿਚ ਹੈ। ਨਹੀਂ ਨਹੀਂ, ਇਸ ਤੋਂ ਵੀ ਵੱਡੀ ਤੇ ਡੂੰਘੀ। ਇਸ ਸਮੁੰਦਰ ਰੂਪੀ ਖਾਈ ਨੂੰ ਕੌਣ ਟੱਪ ਸਕਦਾ ਹੈ ? ਓਹ ਜਿਸ ਵਿਚ ਹਨੂੰਮਾਨ ਜਿੱਡਾ ਬਾਹੂ-ਬਲ ਹੋਵੇ। ਜਾਂ ਓਹ ਜਿਸ ਕੋਲ 'ਨਾਮ' ਰੂਪ ਤੁਲਹਾ ਜਾਂ ਬੇੜੀ ਹੋਵੇ। ਯਥਾ ਸ੍ਰੀ ਗੁਰ ਵਾਕ :—

*ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥*
*ਲੰਕਾ ਲੂਟੀ ਦੈਤ ਸੰਤਾਪੈ॥*

*(ਰਾਮਕਲੀ ਮ: ੧, ਪੰਨਾ ੯੪੨)*

'ਨਾਮ' ਉਹ ਗ਼ੈਬੀ-ਪੁਲ ਹੈ ਜੋ ਵਾਹਿਗੁਰੂ ਜੀ ਰੂਪੀ ਸਾਗਰ ਨੂੰ ਮਾਇਆ ਰੂਪੀ ਭਾਰਤ-ਵਰਸ਼ ਨਾਲ ਜੋੜਦਾ ਹੈ। ਇਸ ਅਗੰਮੀ ਪੁਲ ਬਿਨਾਂ, ਇਸ ਪੌੜੀ ਬਿਨਾਂ ਕੀਕਣ ਇਹ ਤੇ ਉਹ ਕੰਢੇ ਆਪੋ ਵਿਚ ਜੁੜ ਸਕਦੇ ਹਨ ? ਗੁਰੂ ਮਹਾਰਾਜ ਉੱਤਰ ਦੇਂਦੇ ਹਨ :—

*"ਏ ਮਨ ਮੇਰਿਆ! ਬਿਨੁ ਪਉੜੀਆ*
*ਮੰਦਰਿ ਕਿਉ ਚੜੈ ਰਾਮ॥*
*ਏ ਮਨ ਮੇਰਿਆ! ਬਿਨੁ ਬੇੜੀ*
*ਪਾਰਿ ਨ ਅੰਬੜੈ ਰਾਮ॥*
*ਪਾਰਿ ਸਜਨੁ ਅਪਾਰੁ [੧]ਪ੍ਰੀਤਮੁ*
*[੨]ਗੁਰ ਸਬਦ ਸੁਰਤਿ ਲੰਘਾਵਏ॥*
*ਮਿਲਿ ਸਾਧਸੰਗਤਿ ਕਰਹਿ ਰਲੀਆ*
*ਫਿਰਿ ਨ ਪਛੋਤਾਵਏ॥*

*(ਤੁਖਾਰੀ ਮ: ੧, ਪੰਨਾ ੧੧੧੩)*

ਹਾਂ ਜੀ, 'ਨਾਮ' ਕਾਲ ਤੇ ਅਕਾਲ ਨੂੰ ਐਉਂ ਗੰਢਦਾ ਹੈ ਜਿਵੇਂ 'ਪਹੁ' ਦਿਨ ਤੇ ਰਾਤ ਨੂੰ ਗੰਢਦੀ ਹੈ, ਜਾਂ ਜਿਵੇਂ ਅਰਸ਼ੀ-ਧਨੁਸ਼, ਸਤ-ਰੰਗੀ ਪੀਂਘ ਉੱਤਰ ਤੇ ਦੱਖਣ ਦਿਸ਼ਾ ਨੂੰ ਜੋੜਦੀ ਹੈ, ਜਾਂ ਜਿਸ ਤਰ੍ਹਾਂ ਅੰਤਰਿਕਸ਼ (Atmosphere) ਧਰਤੀ ਨੂੰ ਜੋੜਦੀ ਹੈ।

---- ---- ----

---

੧. ਵਾਹਿਗੁਰੂ।
੨. ਨਾਮ।

ਹੇ ਅਕਲ-ਰਾਣੀ ! ਤੂੰ ਕਾਲ ਦੀ ਲਾਡਲੀ ਪੁੱਤਰੀ ਹੈਂ, 'ਸੁਰਤੀ-ਮਾਤਾ'! ਤੂੰ ਅਕਾਲ ਦੀ ਸੋਹਾਗਣ-ਲਾੜੀ ਹੈਂ। ਹੇ ਅਕਲ ਰਾਣੀ ! ਤੇਰਾ ਬੜਾ ਸੁੰਦਰ ਵੇਸ ਹੈ। 'ਸੁਰਤੀ'-ਮਾਤਾ! ਤੂੰ ਇਸ ਕਰਕੇ ਸਰੂਪ ਹੈਂ ਕਿਉਂਕਿ ਤੇਰਾ ਰੂਪ ਅਨੂਪ ਹੈ। ਹੇ ਅਕਲ ਰਾਣੀ! ਤੂੰ ਕੁਰਸ ਦੀ ਕੁਰਸੀ ਉਪਰ ਬੈਠਦੀ ਹੈਂ। 'ਸੁਰਤੀ'-ਮਾਤਾ! ਤੂੰ ਅਰਸ਼-ਕੁਰਸ ਦੋਹਾਂ ਨੂੰ ਸੋਭਦੀ ਤੇ ਸੁਹਾਉਂਦੀ ਹੈਂ। ਹੇ ਅਕਲ-ਰਾਣੀ! ਤੇਰਾ ਬੜਾ ਬਾਗ਼ ਪਰਿਵਾਰ ਹੈ, ਸਭ ਜਤੀ ਸਤੀ ਤੇਰੇ ਹੀ ਸਪੁੱਤ੍ਰ ਹਨ। ਸੁਰਤੀ-ਮਾਤਾ! ਤੂੰ ਜਗਤ-ਜਨਨੀ ਹੈਂ, ਤੂੰ ਜਗਤ-ਮਾਤਾ ਹੈਂ। ਹੇ ਅਕਲ-ਰਾਣੀ। ਤੂੰ ਸਾਇੰਸਦਾਨ, ਖੋਜੀ ਤੇ ਬ੍ਰਹਮਚਾਰੀ ਜਣਦੀ ਹੈਂ। ਸੁਰਤੀ-ਮਾਤਾ! ਤੂੰ ਸੱਚੇ ਮੋਤੀ, ਅਕਾਲੀ, ਖਾਲਸੇ, ਨਬੀ, ਔਲੀਆ ਤੇ ਅਵਤਾਰ ਆਪਣੀ ਕੁਆਰੀ-ਕੁੱਖ[੧] ਤੋਂ ਕੱਢਦੀ ਅਤੇ ਅਰਸ਼-ਕੁਰਸ਼ ਦੋਹਾਂ ਨੂੰ ਸੋਭਦੀ ਤੇ ਸੁਹਾਉਂਦੀ ਹੈਂ।

ਅਕਲ ਅੰਨ੍ਹਿਆਂ ਦੇ ਹੱਥ ਟੋਹਣੀ ਹੈਂ, ਪਰ 'ਨਾਮ' ਉਨ੍ਹਾਂ ਦੀਆਂ ਅੱਖਾਂ ਦੀ ਜਾਗਦੀ-ਜੋਤ ਹੈ। ਅਕਲ ਜੜ੍ਹ ਪਦਾਰਥਾਂ ਦੀ ਕਲਾ ਹੈ ਜਿਨ੍ਹਾਂ ਨੂੰ ਚਾਬੀ ਦੀ ਲੋੜ ਹੈ, ਪਰ 'ਨਾਮ' ਅਕਲ-ਕਲਾ ਹੈ ਜੋ ਬਿਨ ਚਾਬੀ ਦੇ ਟੁਰਦੀ ਹੈ ਜਿਹਾ ਕਿ ਸੰਸਾਰ-ਦੀ-ਚੱਕੀ। ਅਕਲ ਉਹ ਹੈ ਜਿਸ ਵਿੱਚੋਂ—

*"ਘੜੀਐ 'ਸਬਦੁ' ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥"* (ਜਪੁਜੀ)

ਅਕਲ ਉਹ ਰੇਲ ਹੈ ਜੋ ਸਥੂਲ-ਧਰਤੀ ਉਪਰ ਟੁਰਦੀ ਹੈ; 'ਨਾਮ' ਉਹ ਬੇੜਾ ਹੈ ਜੋ ਸੰਸਾਰ ਸਾਗਰ ਦੀ ਡਾਵਾਂ-ਡੋਲ ਸਤਹ ਪਰ ਅਡੋਲ ਤਰਦਾ ਹੈ। ਅਕਲ ਕਾਲ ਤੇ ਦੇਸ ਦੀਆਂ ਪਟੜੀਆਂ ਉੱਪਰ ਟੁਰਦੀ ਹੈ, ਪਰ 'ਨਾਮ' ਉਹ ਅਰਸ਼ੀ-ਬਿਬਾਨ ਹੈ ਜੋ ਵਾਯੂ-ਮੰਡਲ ਦੀ ਕੈਦ ਤੋਂ ਸੁਤੰਤਰ ਉਡਦਾ ਹੈ। ਹਾਂ ਜੀ, ਅਕਲ ਧਰਤੀ ਦੀ ਧੀ ਹੈ ਜੋ ਸੱਪ ਵਾਂਙ ਧੜ ਦੇ ਭਾਰ ਟੁਰਦੀ ਹੈ, ਪਰ ਨਾਮ ਉਹ ਉਡਣ-ਪੰਖੇਰੂ ਹੈ, ਉਹ 'ਗਰੁੜ' ਹੈ ਜੋ ਸੱਤਵੇਂ ਅਕਾਸ਼ ਉਪਰ ਉਡਾਰੀਆਂ ਮਾਰਦਾ ਹੈ। ਅਕਲ ਤੇ 'ਨਾਮ' ਵਿੱਚ ਉਹੋ ਫ਼ਰਕ ਹੈ ਜੋ ਕਾਲ ਤੇ ਅਕਾਲ ਵਿੱਚ ਅਤੇ ਅੰਤ ਤੇ ਬੇਅੰਤ ਵਿੱਚ ਦੁਨੀਆਂ ਨੂੰ ਜਿੱਤਣ ਦਾ ਆਲਾ ਹੈ; 'ਨਾਮ' ਇਸ ਦੁਨੀਆਂ ਨੂੰ ਬੈਕੁੰਠ ਵਿੱਚ ਬਦਲਣ ਵਾਲੀ ਕਲਾ ਹੈ। ਹੇ ਅਕਲ ! ਤੇਰੀ ਕੋਈ ਸ਼ਕਲ ਹੈ, ਪਰ 'ਨਾਮ'! ਤੂੰ ਅ-ਨਾਮ ਹੈਂ!! ਅਕਲ 'ਅੱਜ-ਕਲ' ਦੀ ਕੈਦ ਵਿੱਚ ਹੈਂ, 'ਨਾਮ' 'ਸਦਾ-ਹੁਣ' ਦੇ 'ਸੰਤ-ਮੰਡਲ' ਵਿੱਚ ਪ੍ਰਧਾਨ ਹੈ!!!....ਅਕਲ ! ਤੂੰ ਧੜ ਹੈਂ, ਨਾਮ ! ਤੂੰ ਸਿਰ ਹੈਂ, ਸਰਦਾਰ ਹੈਂ। ਤੁਸਾਂ ਦੋਹਾਂ ਦੀ ਲੋੜ ਹੈ। ਅਕਲ ਬਿਨਾਂ ਲਿਵ ਨਹੀਂ ਲਗਦੀ ਤੇ ਲਿਵ ਬਿਨਾਂ ਵਾਹਿਗੁਰੂ ਨਹੀਂ ਮਿਲਦਾ !!! 'ਅਕਲ' ਬਾਬਤ ਸ੍ਰੀ ਗੁਰ ਵਾਕ ਇਉਂ ਹੈ :—

---

੧. Virgin birth ਕੁਆਰੀ-ਕੁੱਖ ਦਾ ਭਾਵ ਅਧਿਆਤਮਕ ਨਵ-ਜੀਵਣ ਹੈ ਜੋ ਸਦਾ ਕੁਆਰੀ-ਮਾਂ 'ਨਾਮ'-ਰਾਹੀਂ ਸਾਨੂੰ ਮਿਲਦਾ ਹੈ।

*"ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥'*

*(ਸਲੋਕ ੧, ਸਾਰੰਗ ਦੀ ਵਾਰ, ਪੰਨਾ ੧੨੪੫)*

ਅਕਲ ਦੀ ਰੌਸ਼ਨੀ ਵਿੱਚ ਅਸਾਂ ਪੁੰਨ-ਦਾਨ, ਪੜ੍ਹਨਾ-ਗੁਣਨਾ, ਤੇ ਦੁਨੀਆਂ ਦੀ ਕਾਰ ਕਰਨੀ ਹੈ; ਅਕਲ ਇਸ ਜਗਤ ਦਾ ਦੀਵਾ ਹੈ। 'ਨਾਮ' ਲੋਕ-ਪ੍ਰਲੋਕ ਦਾ, ਕਾਲ-ਅਕਾਲ ਦਾ ਸੱਚਾ ਸੂਰਜ ਹੈ ਜਿਸ ਦਾ ਚਾਨਣ-ਸੁੱਧ ਹੈ, ਜੋ ਮਾਇਕੀ ਚਾਨਣ ਤੋਂ ਇਸ ਕਰਕੇ ਉਚੇਰਾ ਹੈ ਕਿ ਉਸ ਵਿੱਚ ਪ੍ਰਛਾਵਾਂ ਜਾਂ ਰਤਾ ਮੁਲੱਮਾ ਤੱਕ ਵੀ ਨਹੀਂ। 'ਨਾਮ' ਬਾਬਤ ਸ੍ਰੀ ਗੁਰ ਵਾਕ ਇਉਂ ਹੈ:—

*"ਨਾਇ ਤੇਰੈ ਤਰਣਾ ਨਾਇ ਪਤਿ ਪੂਜ॥*
*ਨਾਉ ਤੇਰਾ ਗਹਣਾ ਮਤਿ ਮਕਸੂਦੁ॥*
*ਨਾਇ ਤੇਰੈ ਨਾਉ ਮੰਨੇ ਸਭ ਕੋਇ॥*
*ਵਿਣੁ ਨਾਵੈ ਪਤਿ ਕਬਹੁ ਨ ਹੋਇ॥*

*(ਪੰਨਾ ੧੩੨੭)*

* * * *

*ਨਾਉ ਤੇਰਾ ਤਾਣੁ ਨਾਉ ਦੀਬਾਣੁ॥*
*ਨਾਉ ਤੇਰਾ ਲਸਕਰੁ ਨਾਉ ਸੁਲਤਾਨੁ॥*
*ਨਾਇ ਤੇਰੈ ਮਾਣੁ ਮਹਤ ਪਰਵਾਣੁ॥*
*ਤੇਰੀ ਨਦਰੀ ਕਰਮਿ ਪਵੈ ਨੀਸਾਣੁ॥*
*ਨਾਇ ਤੇਰੈ ਸਹਜੁ ਨਾਇ ਸਾਲਾਹ॥*
*ਨਾਉ ਤੇਰਾ 'ਅੰਮ੍ਰਿਤੁ' [1]ਬਿਖੁ ਉਠਿ ਜਾਇ॥*
*ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ॥*
*'ਬਿਨੁ ਨਾਵੈ ਬਾਧੀ [2]ਜਮ-ਪੁਰਿ' ਜਾਇ॥"*

*(ਪ੍ਰਭਾਤੀ ਮ: ੧, ਪੰਨਾ ੧੩੨)*

ਹਾਂ ਜੀ, ਇਸ 'ਨਾਮ' ਦਾ ਹੀ ਸੱਚਾ ਤੇ ਸੁੱਚਾ ਪ੍ਰਛਾਵੇਂ-ਹੀਣ ਚਾਨਣ ਹੈ ਜੋ ਸਾਨੂੰ ਕਾਮਨਾ ਦੇ ਜਮ-ਪੁਰ ਤੋਂ ਚੁੱਕ ਨਿਹਕਾਮ ਮੰਡਲ ਵਿੱਚ ਖੜਦਾ ਹੈ, ਜੋ ਸਾਨੂੰ ਦੇਸ਼ ਤੋਂ ਪਾਰ ਅਦੇਸ, ਕਾਲ ਤੋਂ ਪਾਰ ਅਕਾਲ ਅਵਸਥਾ ਵਿੱਚ ਲੈ ਜਾਂਦਾ ਹੈ, ਤਾਂ ਇਸ ਸੰਸਾਰ ਨੂੰ ਬੈਕੁੰਠ ਵਿੱਚ ਬਦਲਦਾ ਹੈ :—

*'ਨਾਮ ਰਿਦੈ ਅੰਮ੍ਰਿਤੁ ਮੁਖਿ ਨਾਮੁ॥*
*ਨਰਹਰ ਨਾਮੁ ਨਰਹਰ ਨਿਹਕਾਮੁ॥' (ਗਉੜੀ ਮ: ੫, ਪੰਨਾ ੧੫੨)*

---

੧. ਪ੍ਰਛਾਵਾਂ ਜੋ ਹਰ ਇੱਕ ਚੀਜ਼ ਨੂੰ ਚੰਬੜਿਆ ਹੈ, ਜੋ ਦੀਵੇ ਹੇਠਾਂ ਵੀ ਹਨੇਰਾ ਕਰਦਾ ਹੈ।
੨. ਕਾਲ ਦੇ ਘਰ।

ੴ ਸਤਿਗੁਰ ਪ੍ਰਸਾਦਿ॥

# ਹ

# 'ਨਾਮ-ਉਪਾਸਨਾ !

# ਸਾਧਨਾ ਦੇ ਅਮਲੀ ਪਹਿਲੂ !!

# ਸਿਮਰਨ, ਅਰਦਾਸ, ਜਤ ਸਤ !!!

---

# ਕਾਂਡ ੧੮-੧੯

ਪਿਛਲੇ ਕਾਂਡਾਂ ਵਿੱਚ ਅਸਾਂ 'ਨਾਮ' ਉਪਰ ਗਿਆਨ-ਮਈ ਵਿਚਾਰ ਕੀਤੀ ਹੈ, ਹੁਣ ਅਸੀਂ ਉਸਦੇ ਅਮਲੀ ਪਹਿਲੂ ਜਾਂ ਸਾਧਨਾ-ਮਾਰਗ ਉਪਰ ਨਜ਼ਰ ਮਾਰਾਂਗੇ। ਗੁਰਸਿੱਖੀ ਵਿੱਚ ਸਿਮਰਨ, ਅਰਦਾਸ, ਜਤ-ਸਤ, ਭਗਤੀ ਤੇ ਗਿਆਨ ਉਪਰ ਵਿਸ਼ੇਸ਼ ਕਰਕੇ ਜ਼ੋਰ ਹੈ। ਕਿਉਂ ? ਇਨ੍ਹਾਂ ਗੱਲਾਂ ਦਾ ਉੱਤਰ ਇਨ੍ਹਾਂ ਕਾਂਡਾਂ ਵਿੱਚ ਪ੍ਰਗਟ ਹੈ, ਪਰ ਸਵਿਸਥਾਰ ਵਰਣਨ ਲਈ ਦੇਖੋ ਪੋਥੀ "ਗਿਆਨ-ਗੁੜ੍ਹਤੀ"।

# ੧੮

# ੧. ਨਾਮ-ਉਪਾਸਨਾ

## ਸਾਧਨਾ-ਮਾਰਗ ਤੇ ਸਿਮਰਨ

*ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ॥*
*ਹਉ ਤਿਸੁ ਵਿਟਹੁ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ॥*

*(ਮਾਰੂ ਮ: ੪, ਪੰਨਾ ੯੯੬)*

ਇਸ ਵਿੱਚ ਕੋਈ ਸੰਦੇਹ ਨਹੀਂ ਕਿ ਧਰਮ ਦੀ ਪਹਿਲੀ ਪਉੜੀ ਪਵਿੱਤਰਤਾ ਹੈ ਜਿਸ ਨੂੰ ਭਿੰਨ-ਭਿੰਨ ਲੇਖਕਾਂ ਨੇ 'ਧਰਮ', 'ਸਚਾਈ', 'ਨੇਕੀ', 'ਪਵਿੱਤਰਤਾ' ਆਦਿ (Purity of Heart) ਅੱਖਰਾਂ ਨਾਲ ਪ੍ਰਗਟ ਕੀਤਾ ਹੈ। ਜੋ ਪ੍ਰਾਣੀ ਧਰਮ ਦਾ ਰਾਹ ਫੜਦਾ ਹੈ ਉਸ ਨੂੰ ਅਵੱਸ਼ ਅਸਤਿ ਨੂੰ ਛੱਡ ਸਤਿ ਨੂੰ ਪਕੜਨਾ ਪਵੇਗਾ, ਕਿਉਂਕਿ ਅਸਤਿ ਓਹ ਕੋੜ੍ਹ ਹੈ ਜੋ ਸਾਨੂੰ ਇਸ ਰਾਹ ਪੈਣ ਦੇ ਅਸਮਰਥ ਕਰ ਦੇਂਦਾ ਹੈ; ਜਿਹਾ ਕਿ ਇੱਕ ਲੂਲੇ ਵਾਸਤੇ ਪਹਾੜ ਚੜ੍ਹਨਾ ਅਸੰਭਵ ਹੈ, ਪਰ ਅਸਤਿ ਨੂੰ ਚੰਡਣ ਲਈ ਸਾਡੇ ਮਨ ਅੱਗੇ ਦੋ ਪ੍ਰਸ਼ਨ ਆਉਂਦੇ ਹਨ। ਇੱਕ ਤਾਂ ਇਹ ਜੁ ਅਸਤਿ ਛੱਡੀਏ, ਤਾਂ ਕਿਉਂ ਛੱਡੀਏ ਤੇ ਸਤਿ ਪਕੜੀਏ ਤਾਂ ਕਿਉਂ ਪਕੜੀਏ ? ਕਿਉਂਕਿ ਪਹਿਲੋਂ ਪਹਿਲ ਕੂੜ ਮਾਖਿਓਂ ਤੇ ਸੱਚ ਖਪਰਾ ਭਾਸਦਾ ਹੈ। ਦੂਸਰਾ ਪ੍ਰਸ਼ਨ ਇਹ ਉਠਦਾ ਹੈ ਕਿ ਅਸਤਿ ਦੀ ਲੋੜ ਨਾ ਹੁੰਦੀ ਤਾਂ ਸੰਸਾਰ ਵਿੱਚ ਅਸਤਿ ਹੁੰਦਾ ਹੀ ਕਿਉਂ ?

ਅਸੀਂ ਇਨ੍ਹਾਂ ਪ੍ਰਸ਼ਨਾਂ ਨੂੰ ਵੱਖ-ਵੱਖ ਕਰਕੇ ਲਵਾਂਗੇ। ਪਹਿਲਾ ਪ੍ਰਸ਼ਨ ਤਾਂ ਇਹ ਹੈ ਕਿ ਅਸਤਿ ਮਿੱਠਾ ਕਿਉਂ ਹੈ ਤੇ ਇਸ ਦੇ ਮੁਕਾਬਲੇ ਵਿੱਚ ਸਤਿ ਕੌੜਾ ਕਿਉਂ ਜਾਪਦਾ ਹੈ ? ਉੱਤਰ ਹੈ ਕਿ ਨਾ ਸਤਿ ਕੌੜਾ ਹੈ ਨਾ ਖਪਰਾ, ਨਾ ਕੂੜ ਮਿੱਠਾ ਹੈ ਨਾ ਸੌਖਾ; ਇਹ ਤਾਂ ਸਾਡੀ ਪ੍ਰਕਿਰਤੀ ਜਾਂ ਨੁਕਤਾ-ਨਿਗਾਹ ਉਪਰ ਨਿਰਭਰ ਹੈ। ਵੇਖੋ, ਪਹਾੜ ਤੋਂ ਹੇਠਾਂ ਰਿੜ੍ਹਨਾ ਕਿਹਾ ਸੌਖਾ ਜਾਪਦਾ ਹੈ ਤੇ ਰਿੜ੍ਹਦੇ ਰਿੜ੍ਹਦੇ ਅਸੀਂ ਟੀਸੀ ਛੱਡ ਵਾਦੀ ਵਿੱਚ ਜਾ ਅਟਕਦੇ ਹਾਂ। ਹੁਣ ਸੋਚੋ, ਵਾਦੀ ਚੰਗੀ ਹੈ ਜਾਂ ਪਹਾੜ ਦੀ ਟੀਸੀ ? ਵਾਦੀ ਵਿੱਚ, ਕੋਈ ਸ਼ੱਕ ਨਹੀਂ, ਪਾਣੀ ਬਹੁਤ ਹੈ, ਪਰ ਪਹਾੜ ਦੀਆਂ ਵਾਦੀਆਂ ਆਮ ਤੌਰ 'ਤੇ ਚੌਪਾਸੀਂ ਘਿਰੀਆਂ ਹੁੰਦੀਆਂ ਹਨ ਤੇ ਜੇ ਕੋਈ ਖੁਲ੍ਹਾ ਨਜ਼ਾਰਾ ਵੇਖਣ ਦੀ ਇੱਛਾ ਰੱਖਦਾ ਹੋਵੇ ਤਾਂ ਵਾਦੀ ਉਸ ਲਈ ਇਕ ਜੇਲ੍ਹਖ਼ਾਨਾ ਜਾਪੇਗਾ। ਉੱਚੇ, ਸੁੱਚੇ, ਖੁੱਲ੍ਹੇ ਦ੍ਰਿਸ਼ ਵੇਖਣ ਲਈ ਉਸ ਪ੍ਰਾਣੀ ਨੂੰ ਫਿਰ ਉਪਰ ਚੜ੍ਹਨਾ ਪਵੇਗਾ ਤੇ ਸਿਖਰ ਉਪਰ ਅੱਪੜਕੇ ਹੀ ਓਹ ਅਨੰਤ ਦਾ ਇੱਕ ਦਿਲ-ਠਾਰਵਾਂ ਦ੍ਰਿਸ਼ ਵੇਖ ਸਕੇਗਾ। ਹੁਣ ਜਿਸ ਨੂੰ ਇਹ ਦ੍ਰਿਸ਼ ਵੇਖਣ ਦੀ ਤਾਂਘ ਹੋਵੇ ਉਸ ਲਈ ਚੜ੍ਹਾਈ ਅਵੱਸ਼ ਹੈ, ਪਰ ਚੜ੍ਹਾਈ ਨੂੰ ਉਹ ਚੜ੍ਹਾਈ ਨਹੀਂ, ਸਗੋਂ ਸੋਹਣਾ

ਮਨ-ਮੋਹਣਾ ਦ੍ਰਿਸ਼ ਤੱਕਣ ਦੀ ਕੀਮਤ ਮੰਨਦਾ ਹੈ। ਵੇਖੋ ਹਵਾਈ ਜਹਾਜ਼ 'ਤੇ ਚੜ੍ਹਕੇ ਦ੍ਰਿਸ਼ ਵੇਖਣ ਦਾ ਕਰਾਇਆ ਹੋਰ ਸਭ ਗੱਡੀਆਂ ਤੋਂ ਮਹਿੰਗਾ ਹੈ, ਇਸ ਕਰਕੇ ਕਿ ਇਹ ਦ੍ਰਿਸ਼ ਸਾਨੂੰ ਅਨੰਤ ਦੀ ਇਕ ਝਾਕੀ ਦਰਸਾਉਂਦਾ ਹੈ। ਸੋ ਇਸੇ ਤਰ੍ਹਾਂ ਅਧਿਆਤਮਕ ਜਗਤ ਵਿੱਚ ਸਤਿ ਓਹ ਚੜ੍ਹਾਈ ਹੈ ਜੋ ਅਵੱਸ਼ ਚੜ੍ਹਨੀ ਪਵੇਗੀ ਤਾਂ ਜੁ ਅਸੀਂ ਸੁਮੇਰ ਪਰਬਤ ਦੀ ਅਨੰਤਕ-ਝਾਕੀ ਅਨੁਭਵ ਕਰ ਸਕੀਏ। ਇਸਦੇ ਉਲਟ ਝੂਠ ਓਹ ਉਤਰਾਈ ਹੈ ਜੋ ਸਾਨੂੰ ਆਪਣੇ ਹੇਠਾਂ ਆਪ ਰੇੜ੍ਹਦੀ ਹੈ। ਭਾਵੇਂ ਹੇਠ ਰਿੜ੍ਹਨ ਵਿੱਚ ਸੁਆਦ ਆਉਂਦਾ ਹੈ, ਪਰ ਸਾਡਾ ਅੰਤ ਇੱਕ ਸਾਹ-ਘੁੱਟਣੀ ਕੈਦ ਹੈ। ਜੋ ਹਾਲ ਇਸ ਇੱਕ ਕਰਮ-ਇੰਦ੍ਰੀ ਦਾ ਹੈ ਉਹੋ ਹੋਰ ਸਾਰੀਆਂ ਇੰਦ੍ਰੀਆਂ ਦਾ ਹੈ। ਇਹ ਇੰਦ੍ਰੇ ਕੀ ਹਨ ? ਮਾਨੋਂ ਇਹ ਘੜੇ ਵਿੱਚ ਮੋਰੀਆਂ ਹਨ ਜਿਨ੍ਹਾਂ ਰਾਹੀਂ ਸਾਡੀ ਆਤਮਾ-ਬ੍ਰਿਤੀ ਵਗ ਕੇ ਬਾਹਰ ਆਉਂਦੀ ਹੈ। ਜਿਉਂ-ਜਿਉਂ ਬ੍ਰਿਤੀ ਬਾਹਰ ਡੁਲ੍ਹਦੀ ਹੈ ਤਿਉਂ-ਤਿਉਂ ਭਾਵੇਂ ਸੁਆਦ ਆਉਂਦਾ ਹੈ, ਪਰ ਅੰਦਰ ਸਾਡਾ ਆਤਮਕ-ਖ਼ਜ਼ਾਨਾ ਸੱਖਣਾ ਹੋਈ ਜਾਂਦਾ ਹੈ, ਐਥੇ ਤੱਕ ਕਿ ਸਾਡਾ ਸਾਰਾ ਆਤਮਕ-ਸਰੀਰ ਰੂਪੀ ਘੜਾ ਖ਼ਾਲੀ ਹੋ ਜਾਂਦਾ ਹੈ। ਜਾਂ ਜੇ ਅਸੀਂ ਅਪਣੀ ਅਧਿਆਤਮਕ ਪੂੰਜੀ ਨੂੰ ਭਰੇ ਹੋਏ ਕੌਲ ਫੁੱਲ ਨਾਲ ਤਸ਼ਰੀਹ ਦੇਈਏ ਤਾਂ ਅਸੀਂ ਆਖ ਸਕਦੇ ਹਾਂ ਕਿ ਮਨਮੁਖ-ਅਵਸਥਾ ਵਿੱਚ ਭਾਵੇਂ ਸਾਨੂੰ ਸੁਆਦ ਆਉਂਦਾ ਹੈ ਪਰ ਸਾਡਾ ਭਰਿਆ ਹੋਇਆ ਕੌਲ-ਫੁੱਲ ਉਲਟ ਕੇ ਡੁਲ੍ਹ ਜਾਂਦਾ ਹੈ। ਯਥਾ ਗੁਰਵਾਕ :—

*"ਮਨਮੁਖੁ ਊਧਾ-ਕਉਲੁ ਹੈ, ਨਾ ਤਿਸੁ ਭਗਤਿ ਨ ਨਾਉ॥...*
*ਤਿਸ ਕਾ ਅੰਦਰੁ ਚਿਤੁ ਨਾ ਭਿਜਈ, ਮੁਖਿ ਫੀਕਾ ਆਲਾਉ॥"*

*(ਵਾਰ ਗੂਜਰੀ ੧, ਮ: ੩, ਪੰਨਾ ੫੧੧)*

ਗੱਲ ਕੀ, ਜਦ ਆਤਮਕ ਰਸ ਡੁਲ੍ਹਦਾ ਹੈ ਤਦ ਸੁਆਦ ਆਉਂਦਾ ਹੈ, ਇਸ ਦੇ ਉਲਟ ਜਦ ਆਤਮਕ ਰਸ ਸੰਗ੍ਰਹਿ ਹੁੰਦਾ ਹੈ ਤਦ ਅੰਦਰ ਸਤਿ ਨਾਲੇ ਸੱਤਤਾ ਆਉਂਦੀ ਹੈ। "ਸੁਆਦ (Pleasure) ਰਸ ਡੁਲ੍ਹਣ ਵਿੱਚ ਹੈ; ਸਤਿ (Good) ਰਸ ਸਮੇਟਣ ਵਿੱਚ," ਸਾਵਧਾਨਤਾ ਵਿੱਚ, ਲਿਵ-ਲੀਨਤਾ ਵਿੱਚ ! ਸਿਆਣੇ ਪੁਰਸ਼ ਹੁਣ ਕੌਣ ਹੋਏ ? ਉਹ ਜੋ ਸੁਆਦਾਂ ਨੂੰ ਲੱਭਦੇ ਹਨ ਜਾਂ ਉਹ ਜੋ ਸੁਆਦਾਂ ਤੋਂ ਟੱਪ, ਇੰਦ੍ਰਿਆਂ ਨੂੰ ਲਗਾਮ ਪਾਕੇ ਰੱਖਦੇ ਹਨ? ਉੱਤਰ ਸਪੱਸ਼ਟ ਹੈ ਕਿ ਸਤਿ ਦਾ ਜਗਿਆਸੂ (Seeker after Truth) ਸਤਿ 'ਤੇ ਤਦ ਹੀ ਅੱਪੜ ਸਕਦਾ ਹੈ ਜੇ ਇੰਦ੍ਰੇਜਿਤ ਹੋਵੇ। ਜਤ ਇਸ ਕਰਕੇ ਸਤਿ ਦੀ ਪਹਿਲੀ ਪੌੜੀ ਹੈ। ਜਤ ਦੇ ਬਿਨਾਂ ਸਤਿ ਨਹੀਂ ਮਿਲਦਾ ਤੇ ਸਤਿ ਬਿਨਾਂ ਆਤਮਾ ਦੇ ਦਰਸ਼ਨ ਨਹੀਂ ਹੁੰਦੇ। ਇੱਕ ਇੰਦ੍ਰੀ ਨੂੰ ਨਹੀਂ, ਦਸਾਂ ਇੰਦ੍ਰੀਆਂ ਨੂੰ ਹੀ ਲਗਾਮ ਹੇਠ ਰੱਖਣ ਨਾਲ 'ਆਤਮਾ' ਦਾ ਪ੍ਰਗਾਸ ਹੁੰਦਾ ਹੈ।

*'ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ 'ਆਤਮੈ' ਹੋਇ ਪਰਗਾਸੁ॥'*

*(ਗਉੜੀ ਮ: ੫)*

ਜੋ ਪ੍ਰਾਣੀ ਇੰਦ੍ਰਿਆਂ ਦੇ ਭੋਗਾਂ ਵਿੱਚ ਗਲਤਾਨ ਹੈ, ਉਸ ਲਈ ਆਤਮ-ਦਰਸ਼ਨ ਕਰਨਾ ਇਤਨਾ ਮੁਸ਼ਕਲ ਹੈ ਜਿਤਨਾ ਕਿ ਰਾਤ ਲਈ ਮੁਸ਼ਕਲ ਹੈ ਸੂਰਜ ਦਾ ਵੇਖਣਾ! ਇੱਕ ਪਾਸੇ ਹੋਵੇ ਟੁੱਟਾ ਹੋਇਆ ਘੜਾ, ਜਿਸ ਵਿੱਚ ਇੱਕ ਨਹੀਂ ਦਸ ਹੋਣ ਮੋਰੀਆਂ ਤੇ ਦੂਜੇ ਪਾਸੇ ਇਹ ਆਸ ਰੱਖਣੀ ਕਿ ਇਹ ਘੜਾ ਨੱਕੋ ਨੱਕ ਭਰਿਆ ਰਹੇ! ਕੇਹੀ ਭਾਰੀ ਗ਼ਲਤੀ ਹੈ! ਸੁਆਦ ਜਾਂ ਇੰਦ੍ਰੇ-ਰਸ ਤਾਂ ਆਤਮ ਘੜਾ ਡੁਲ੍ਹਣ ਵਿੱਚ ਹੈ। ਕੁੱਤਾ ਆਪਣਾ ਲਹੂ ਆਪ ਚੂਸਦਾ ਤੇ ਖਾਂਦਾ ਹੈ ਜਦ ਉਹ ਹੱਡੀਆਂ ਦੰਦਾਂ ਹੇਠ ਤੋੜਦਾ ਹੈ, ਪਰ ਕੀ ਉਸ ਨੂੰ ਪਤਾ ਹੈ ਕਿ ਉਸ ਦਾ ਆਪਣਾ ਹੀ ਲਹੂ ਇੰਵ ਖ਼ਾਰਜ ਹੋ ਰਿਹਾ ਹੈ ? ਨਹੀਂ, ਕੁੱਤਾ ਪਸ਼ੂ ਹੈ, ਪਰ ਕਈ ਆਦਮੀ ਵੀ ਪਸ਼ੂ-ਬ੍ਰਿਤੀ ਵਾਲੇ ਹੋਣ ਕਰਕੇ ਹਰ ਵਕਤ ਵਿਸ਼ੇ ਵਾਸਨਾ ਵਿੱਚ ਹੀ ਗਲਤਾਨ ਰਹਿੰਦੇ ਹਨ, ਥੋੜ੍ਹੀ ਦੇਰ ਪਿੱਛੋਂ ਉਹ ਆਪ ਸੱਖਣੇ-ਮੁਖਣੇ ਸੰਨ-ਮਸੁੰਨ ਤੇ ਰੋਗੀ ਹੋ ਜਾਂਦੇ ਹਨ—

*'ਮਨਮੁਖ ਬੋਲੇ ਅੰਧੁਲੇ,*
*ਤਿਸੁ ਮਹਿ ਅਗਨੀ ਕਾ ਵਾਸੁ॥*
*ਬਾਣੀ ਸੁਰਤਿ ਨ ਬੁਝਨੀ,*
*'ਸਬਦਿ' ਨ ਕਰਹਿ ਪ੍ਰਗਾਸੁ॥*
*ਓਨਾ ਆਪਣੀ ਅੰਦਰਿ ਸੁਧਿ ਨਹੀ,*
*ਗੁਰ ਬਚਨਿ ਨ ਕਰਹਿ ਵਿਸਾਸੁ॥'*

*(ਸਲੋਕ ਮ: ੩, ਪੰਨਾ ੧੪੧੫)*

ਇਸ ਦਾ ਭਾਵ ਇਹ ਨਹੀਂ ਜੁ ਇੰਦ੍ਰਿਆਂ ਨੂੰ ਬਿਲਕੁਲ ਵਰਤਣਾ ਹੀ ਨਹੀਂ। ਵਰਤਣਾ ਤਾਂ ਹੈ ਪਰ ਲੋੜ ਅਨੁਸਾਰ, ਸੰਜਮ (Moderation) ਨਾਲ, ਬੁੱਧੀ ਦੀ ਅਗਵਾਈ ਹੇਠਾਂ। ਪਰ ਜੋ ਅਧਿਆਤਮ-ਟੀਸੀ ਉਪਰ ਅੱਪੜਨਾ ਚਾਹੁੰਦੇ ਹਨ ; ਉਹ ਅਵੱਸ਼ ਆਪਣੇ ਇੰਦ੍ਰੇ ਵਸ ਕਰਦੇ ਹਨ, ਉਹ ਸੁਆਦਾਂ ਨੂੰ ਪੈਰਾਂ ਹੇਠ ਮਲ ਕੇ ਸਤ ਨੂੰ ਅੰਦਰ ਪਾਉਂਦੇ ਹਨ, ਕਿਉਂਕਿ ਸਤ ਸੁਆਦ ਦਾ ਉਲਟ ਹੈ, ਜੀਕਣ-ਚੜ੍ਹਾਈ, ਅਸਾਂ ਵੇਖੀ ਸੀ, ਉਤਰਾਈ ਦੀ ਸੁਖੱਲ ਤੋਂ ਉਲਟ ਹੈ। ਗੱਲ ਕੀ, ਹਰ ਸ਼ੈ ਦਾ ਮੁੱਲ ਹੈ। ਸਤ ਨੂੰ ਅੱਪੜਨ ਲਈ ਸੁਆਦਾਂ ਨੂੰ ਪੈਰਾਂ ਹੇਠ ਮਲਣਾ, ਭਾਵ 'ਇੰਦ੍ਰੇ ਜਿਤ' ਹੋਣਾ ਹੀ ਆਤਮਕ-ਮੰਜ਼ਲ ਦੀ ਪਹਿਲੀ ਪਉੜੀ ਹੈ।

(੨)

ਦੂਜਾ ਪ੍ਰਸ਼ਨ ਇਹ ਸੀ ਕਿ ਅਸਤਿ ਦੁਨੀਆਂ ਵਿੱਚ ਫਿਰ ਕਿਉਂ ਹੈ? ਉੱਤਰ ਹੈ ਜੁ ਸ਼ਤਰੰਜ ਵਿੱਚ ਦੋ ਕਿਸਮ ਦੇ ਘਰ ਹੁੰਦੇ ਹਨ—ਕਾਲੇ ਤੇ ਚਿੱਟੇ, ਤੇ ਇਨ੍ਹਾਂ ਘਰਾਂ ਵਿੱਚ ਦੋ ਕਿਸਮ ਦੀਆਂ ਫ਼ੌਜਾਂ ਟੁਰਦੀਆਂ ਹਨ। ਜੇ ਘਰ ਵੀ ਚਿੱਟੇ ਹੋਣ ਤੇ ਫ਼ੌਜ ਵੀ ਸਾਰੀ ਚਿੱਟੀ ਹੋਵੇ ਤਾਂ ਖੇਡ ਕੀਕਣ ਚਲੇ। ਭਾਵ ਇਹ ਹੈ ਕਿ ਅਸਤਿ ਸਤਿ ਨੂੰ ਪਰਤਾਵਣ ਵਾਲੀ ਖੇਡ ਹੈ। ਜੇ ਅਸਤਿ ਨਾ ਹੋਵੇ ਤਾਂ ਸਤਿ ਦੀ ਵਡਿਆਈ ਪੂਰੀ ਨਾ ਜਾਪੇ। ਕਈ ਵਾਰੀ ਵੇਖਣ ਵਿੱਚ ਆਇਆ ਹੈ ਕਿ ਦੁਰਾਚਾਰੀ ਅੱਗੇ ਵੱਧ ਜਾਂਦੇ ਹਨ ਤੇ ਸਤਿਵਾਦੀ ਪਿੱਛੇ ਰਹਿ ਜਾਂਦੇ ਹਨ। ਇਸ ਦਾ ਕੀ ਕਾਰਣ ਹੈ ?

ਵਾਹਿਗੁਰੂ ਜੀ ਨੇ ਪਰਤਾਉਣ ਦੀ ਲੰਮੀ ਵਾਗ ਡੋਰ ਸਾਡੇ ਗਲ ਵਿੱਚ ਪਾਈ ਹੋਈ ਹੈ। ਸਾਡੀਆਂ ਕਚਹਿਰੀਆਂ ਤਾਂ ਥੋੜ੍ਹ-ਦਿਲੀਆਂ ਹਨ, ਥੋੜ੍ਹ-ਵੇਖੂ (Short-sighted), ਉਹ ਦੁਰਾਚਾਰੀ ਨੂੰ ਝੱਟ ਬਨ੍ਹਾਂਦੀਆਂ ਹਨ; ਪਰ ਵਾਹਿਗੁਰੂ ਜੀ ਸਾਨੂੰ ਇੱਕ ਨਹੀਂ, ਦੋ ਨਹੀਂ, ਕਈ ਇੱਕ ਮੌਕੇ ਦੇਂਦੇ ਹਨ, ਤਾਂ ਜੁ ਅਸੀਂ ਆਪਣੇ ਕਰਮਾਂ ਉਪਰ, ਜੇ ਮਾੜੇ ਹੋਣ, ਆਪ ਪਛਤਾਈਏ ਤੇ ਸ਼ਰਮ, ਡੰਡ ਤੋਂ ਬਗ਼ੈਰ ਸਮਝ ਜਾਈਏ। ਜੇ ਅਸੀਂ ਇੰਵ ਆਪ ਸੁਧਰ ਜਾਂਦੇ ਹਾਂ ਤਾਂ ਵਾਹਿਗੁਰੂ ਜੀ ਦੇਖਕੇ ਅਨਡਿਠ ਕਰ ਛੱਡਦੇ ਹਨ, ਸਾਡੇ ਔਗਣ ਅੱਖਾਂ ਤੋਂ ਓਹਲੇ ਕਰ ਛੱਡਦੇ ਹਨ, ਪਰ ਜੇ ਮੁੜ-ਮੁੜ ਅਸੀਂ ਭੈੜੇ ਪਾਸੇ ਜਾਈਏ ਤਾਂ ਅੰਤ ਨੂੰ ਅਸੀਂ ਆਪ ਉਸਾਰੀ ਪੌੜੀ ਤੋਂ ਹੇਠ ਗੜੱਮ ਡਿੱਗਦੇ ਹਾਂ। ਗੱਲ ਕੀ ਵਾਹਿਗੁਰੂ ਜੀ ਦੇ ਦਰ 'ਤੇ ਵੀ ਇਨਸਾਫ਼ ਹੈ ਤੇ ਇਸ ਸੰਸਾਰ ਦੀਆਂ ਉਪਰਲੀਆਂ ਕਚਹਿਰੀਆਂ ਵਿੱਚ ਵੀ। ਜੇ ਫ਼ਰਕ ਹੈ ਤਾਂ ਇਤਨਾ ਕਿ ਇੱਥੇ ਤਾਂ ਤੁਰਤ-ਬਤੁਰਤੀ ਸੌਦਾ ਹੈ, ਇਸ ਹੱਥ ਦੇ, ਉਸ ਹਥ ਲੈ, ਪਰ ਵਾਹਿਗੁਰੂ ਜੀ ਕਿਰਪਾਲੂ ਹਨ, ਹੋਰ ਮੌਕਾ ਦੇਂਦੇ ਹਨ, ਹੋਰ ਤੇ ਫਿਰ ਹੋਰ, ਜਦ ਔਗੁਣਾਂ ਦਾ ਕੌਲ ਨੱਕੋ-ਨੱਕ ਭਰ ਜਾਂਦਾ ਹੈ ਤਦ ਉਹ ਆਪ ਹੀ ਡੁੱਬਦਾ ਹੈ, ਉਸ ਵੇਲੇ ਦੁਰਾਚਾਰ ਦਾ ਗਿਰਾਉ ਵੀ ਉਤਨਾ ਹੀ ਵਧੇਰੇ ਹੁੰਦਾ ਹੈ ਜਿਤਨਾ ਕਿ ਉਹ ਉਪਰ ਚੜ੍ਹ ਗਿਆ ਸੀ। (The greater the ascent, the greater the fall) ਜਿਹਾ ਕਿ ਰਾਵਣ, ਕੰਸ ਆਦਿ ਦੇ ਪ੍ਰਸੰਗ ਤੋਂ ਸਪਸ਼ਟ ਹੈ। ਗੱਲ ਕੀ ਅੰਤ ਨੂੰ ਸੱਚ ਦੀ ਹੀ ਜੈ ਹੈ, ਪਰ ਵਿੱਚ ਅਸਤਿ ਇਸ ਲਈ ਉਠ ਨਚਦਾ ਹੈ, ਤਾਂ ਜੁ ਕੱਚੇ ਤੇ ਪੱਕੇ ਦੀ ਪਰਖ ਹੋ ਜਾਵੇ। ਵੇਖੋ, ਨਟ ਰਸੇ ਉਪਰ ਚੜ੍ਹਕੇ ਨੱਚਦਾ ਹੈ, ਉਸ ਦੀ ਜਾਨ ਉਸ ਦੀ ਤਲੀ ਉਪਰ ਹੁੰਦੀ ਹੈ। ਲੋਕੀ ਉਸ ਨੂੰ ਵੇਖਕੇ 'ਵਾਹ ਵਾਹ' ਕਰਦੇ ਹਨ; ਪਰ ਬੁੱਢਾ ਨਟ ਕੋਲ ਖੜੋਕੇ ਆਖਦਾ ਹੈ, 'ਕਸਰ ਰਹਿ ਗਈ, ਕਸਰ ਰਹਿ ਗਈ'। ਨਟ ਨੇ ਕੰਮ ਹੁਸ਼ਿਆਰੀ ਨਾਲ ਕੀਤਾ; ਪਰ ਕੀ ਇਸ ਬੁੱਢੇ ਨੇ ਨਹੀਂ ਕੀਤਾ ? ਉੱਤਰ ਹੈ ਕਿ ਬੁੱਢੇ ਦਾ ਇਹ ਆਖਣਾ ਕਿ ਕਸਰ ਰਹਿ ਗਈ, ਬੇਅਰਥ ਨਹੀਂ, ਸਗੋਂ ਇਹ ਛੋਟੇ ਨਟ ਨੂੰ ਵਧੇਰੇ ਸਾਵਧਾਨ ਕਰਨ ਲਈ ਪ੍ਰੇਰਦਾ ਹੈ, ਨਾਲੇ ਨਟ ਦੀ ਕਾਰੀਗਰੀ ਵਧੇਰੇ ਸਾਡੀਆਂ ਅੱਖਾਂ ਅੱਗੇ ਲਿਆਉਂਦਾ ਹੈ। ਸੋ ਕੁਝ ਇੰਜ ਹੀ ਅਸਤਿ ਸਤਿ ਨੂੰ ਵਧੇਰੇ ਚਮਕਾਂਦਾ ਹੈ, ਜੀਕਣ ਮਸਿਆ ਦੀ ਕਾਲੀ ਬੋਲੀ ਰਾਤ ਅਕਾਸ਼-ਗੰਗਾ (Milk Way) ਨੂੰ ਵਧੇਰੇ ਚਮਕਾਂਦੀ ਹੈ। ਸੋ ਅਸਤਿ ਦੀ ਵੀ ਵਿਸ਼ਵ ਰੂਪੀ ਸ਼ਤਰੰਜ ਵਿੱਚ ਅਤਿਅੰਤ ਲੋੜ ਹੈ, ਖੇਡ ਨੂੰ ਚਮਕਾਉਣ ਲਈ, ਕੱਚ ਪੱਕ ਨੂੰ ਪਰਤਾਉਣ ਲਈ ਤੇ ਸਤਿ ਦੀ ਅੰਤਮੀ ਬਿਜੈ ਦ੍ਰਿੜ੍ਹਾਵਣ ਲਈ।

ਗੁਰਮੁਖ ਪੁਰਸ਼ ਸਤਿ ਦੇ ਪੁਜਾਰੀ ਹੋਣ ਕਰਕੇ ਜਾਂ ਤਾਂ ਅਸਤਿ ਦੇ ਜਾਲ ਵਿੱਚ ਆਉਂਦੇ ਹੀ ਨਹੀਂ, ਤੇ ਜੇ ਉਹ ਇਸ ਪਾਸੇ ਡਿੱਗ ਵੀ ਜਾਣ ਤਾਂ ਓਹ ਪਸਚਾਤਾਪ ਦੁਆਰਾ ਆਪਣੀ ਮੈਲ ਨੂੰ ਫਿਰ ਧੋ ਲੈਂਦੇ ਹਨ। ਇਨ੍ਹਾਂ ਨੂੰ ਪਰਤਾਉਣ ਲਈ ਕਸ਼ਟਾਂ ਦੇ ਹੜ੍ਹ ਆਉਂਦੇ ਹਨ, ਦੁਖਾਂ ਦੇ ਭਾਂਬੜ ਬਲਦੇ ਹਨ, ਤਕਲੀਫ਼ਾਂ ਦੇ ਝੱਖੜ ਤੇ ਵਾ-ਵਿਰੋਲੇ ਆਉਂਦੇ ਹਨ। ਪਰ ਗੁਰਮੁਖ ਇਨ੍ਹਾਂ ਔਕੜਾਂ ਨਾਲ ਦਬਦੇ ਨਹੀਂ, ਓਹ

ਦੁੱਖ ਸੁੱਖ ਵਿੱਚ ਅਡੋਲ, ਇੱਕ ਟਿਕ ਸਾਵਧਾਨ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੂੰ ਨਿਸਚਾ ਹੈ ਕਿ ਇਹ ਵਾਸਤਵ ਵਿੱਚ ਉਨ੍ਹਾਂ ਦੇ ਪਰਤਾਵੇ ਹਨ....ਅੰਤ ਨੂੰ ਸੱਚ ਦੀ ਜੈ ਹੈ। ਇਸ ਕਰਕੇ ਸਤਿ ਦੀ ਦੂਜੀ ਪੌੜੀ 'ਧੀਰਜ' ਹੈ, ਕਿਉਂਕਿ ਧੀਰਜ ਦਾ ਭਾਵ ਹੈ ਅਡੋਲਤਾ। ਯਥਾ—

*(੧) ਅਸਥਿਰ ਰਹਹੁ, ਡੋਲਹੁ ਮਤ ਕਬਹੂ*
*ਗੁਰ ਕੈ ਬਚਨਿ ਅਧਾਰਿ॥*
*ਜੈ ਜੈ ਕਾਰੁ ਸਗਲ ਭੂ ਮੰਡਲ,*
*ਮੁਖ ਊਜਲ ਦਰਬਾਰ॥ (ਧਨਾਸਰੀ ਮ: ੫, ਪੰਨਾ ੬੭੮)*

*(੨) ਕਰਹਿ ਸੁ ਹੋਈਐ ਹਾਂ॥*
*ਸਹਜਿ ਸੁਖਿ ਸੋਈਐ ਹਾਂ॥*
*'ਧੀਰਜ' ਮਨਿ ਭਏ ਹਾਂ॥*
*ਪ੍ਰਭ ਕੈ ਦਰਿ ਪਏ, ਮੇਰਾ ਮਨਾ॥ (ਆਸਾਵਰੀ ਮ: ੫, ਪੰਨਾ ੪੧੦)*

'ਨਾਮ'-ਰਸ ਨੂੰ ਅਨੁਭਵ ਕਰਨ ਦੇ ਚਾਹਵਾਨਾਂ ਲਈ ਇਹ ਦੋ ਗੁਣ ਆਤਮ-ਮਾਰਗ ਕੱਛਣ ਲਈ ਮਾਨੋ ਦੋ ਟੰਗਾਂ ਹਨ, ਇਨ੍ਹਾਂ ਬਗ਼ੈਰ ਅਧਿਆਤਮ-ਮਾਰਗ ਕੱਛਣਾ ਐਡਾ ਮੁਸ਼ਕਲ ਹੈ ਜਿਹਾ ਕਿ ਪਿੰਗਲੇ ਲਈ ਪਰਬਤ ਚੜ੍ਹਨਾ। ਸ੍ਰੀ ਜਪੁਜੀ ਸਾਹਿਬ ਵਿੱਚ ਇਸ ਕਰਕੇ ਜਿਥੇ ਸ਼ਬਦ-ਟਕਸਾਲ ਦਾ ਵਰਣਨ ਹੈ ਉਥੇ ਇਨ੍ਹਾਂ ਦੋਹਾਂ ਗੁਣਾਂ ਦਾ ਵਰਣਨ ਪਹਿਲੋਂ ਮੁੱਢ ਵਿਚ ਹੀ ਆਉਂਦਾ ਹੈ। ਯਥਾ :—

*'ਜਤੁ' ਪਾਹਾਰਾ, 'ਧੀਰਜੁ' ਸੁਨਿਆਰ।*

ਜਤ ਸਤ ਦਾ ਆੜੀ ਹੈ, ਤੇ ਧੀਰਜ ਸਤ ਦੀ ਕਸੱਵਟੀ। ਆਤਮ-ਮੰਦਰ ਦੀਆਂ ਇਹ ਦੋ ਮਾਨੋ ਪੱਕੀਆਂ ਦੋਹਰੀਆਂ ਨੀਹਾਂ ਹਨ। ਇਨ੍ਹਾਂ ਨੀਹਾਂ ਉਪਰ 'ਨਾਮ'-ਮੰਦਰ ਉਸਰੇਗਾ।

(੬)

ਜਤ-ਸਤ, ਸੰਜਮ, ਧੀਰਜ ਅਤੇ ਹੋਰ ਗੁਣ ਭਾਵੇਂ ਨਾਮ ਲਈ ਰਾਹ ਤਿਆਰ ਕਰਦੇ ਹਨ, ਪਰ ਜਿਉਂ-ਜਿਉਂ ਪ੍ਰਾਣੀ ਗੁਣਾਂ ਨੂੰ ਪਕੜਨ ਦੀ ਕੋਸ਼ਿਸ਼ ਕਰਦਾ ਹੈ ਤਿਉਂ-ਤਿਉਂ ਓਹ ਪਿਛੇ ਹਟਦੇ ਹਨ ਮਾਨੋ ਸਾਨੂੰ ਭੁਚਲਾਉਂਦੇ ਹਨ ਤੇ ਸਾਡੇ ਤ੍ਰਾਣ ਨੂੰ ਪਰਤਾਉਂਦੇ ਹਨ। ਪ੍ਰਾਣੀ ਇੱਕ, ਔਗੁਣ ਘਨੇਰੇ, ਹੁਣ 'ਕੱਲਾ ਆਦਮੀ ਕੀਕਣ ਇਨ੍ਹਾਂ ਉਪਰ ਕਾਬੂ ਪਾਵੇ ? ਗੱਲ ਕੀ, ਇੱਕ ਪੜਾਅ ਆਉਂਦਾ ਹੈ ਜਦ ਅਸੀਂ ਆਪਣੀ ਤਾਕਤ ਨੂੰ ਅ-ਸਮਰਥ ਸਮਝਦੇ ਹੋਏ ਕਿਸੇ ਵੱਡੇ ਤੇਜ-ਪੁੰਜ ਦੀ ਮਦਦ ਦੀ ਲੋੜ ਸਮਝਦੇ ਹਾਂ। ਇਹ ਤੇਜ-ਪੁੰਜ ਵਾਹਿਗੁਰੂ ਆਪ ਹੈ ਤੇ ਇਸ ਦੀ ਓਟ ਲੈਣਾ ਹੈ ਧਰਮ ਦਾ ਵਾਸਤਵ ਤੱਤ (Direct religion with the Supreme being is the essence of religion) ਕਿਸ ਦੀ ਓਟ? ਸੰਸਾਰੀ ਜੀਵ, ਵੱਡੇ ਰਾਜੇ ਮਹਾਰਾਜੇ, ਦੇਵੀ ਦੇਵਤੇ ਦੀ ਓਟ ਨਹੀਂ, ਸਗੋਂ ਉਸਦੀ ਜੋ ਇਨ੍ਹਾਂ ਸਾਰਿਆਂ ਨੂੰ ਰਿਜ਼ਕ ਦੇਂਦਾ ਹੈ, ਜਿਸ ਨੇ ਧਰਤ ਅਕਾਸ਼ ਅੱਖ ਦੇ ਝਲਕਾਰੇ ਵਿੱਚ ਰਚੇ ਹਨ, ਤੇ

ਜੋ ਸੱਜੇ ਖੱਬੇ, ਉਪਰ ਥਲੇ ਚਾਰ ਚੁਫੇਰੇ ਬੇਅੰਤ ਹੈ—

*"ਜੀਅ ਜੁਗਤਿ ਜਾ ਕੈ ਹੈ ਹਾਥ॥*
*ਸੋ ਸਿਮਰਹੁ ਅਨਾਥ ਕੋ ਨਾਥੁ॥....*
*ਜਿਨਿ ਧਾਰੇ ਬਹੁ ਧਰਣਿ ਅਗਾਸ॥*
*ਜਾ ਕੀ ਜੋਤਿ ਜੀਅ ਪਰਗਾਸ॥*
*ਜਾ ਕੀ ਬਖਸ ਨ ਮੇਟੈ ਕੋਇ॥*
*ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ॥"*

*(ਗਉੜੀ ਮ: ੫, ਪੰਨਾ ੧੮੪)*

ਅੰਤਕੀ ਜੀਵ ਦੀ ਓਟ ਨਹੀਂ, ਬੇਅੰਤ ਦਾ ਹੀ ਹੁਣ ਆਸਰਾ ਹੈ। ਇਹ ਇੱਕ ਐਸਾ ਢਾਰਸ ਹੈ ਜੁ ਡਿੱਗਾ ਢੱਠਾ ਹੋਇਆ ਚਿੱਤ ਝੱਟ ਪਟ ਫਿਰ ਆਪਣੇ ਪੈਰਾਂ ਉੱਪਰ ਖੜੋ ਜਾਂਦਾ ਹੈ। ਭਾਵੇਂ ਕਿਤਨੀਆਂ ਕਾਲੀਆਂ ਘਟਾਂ ਹੋਣ, ਦੁੱਖਾਂ ਦੀ ਹਨੇਰੀ ਭਾਵੇਂ ਕਿੱਡੀ ਵੇਗਵਾਨ ਹੋਵੇ, ਭਾਵੇਂ ਸਾਰੇ ਸੰਸਾਰ ਨੇ ਸਾਡੇ ਵਲ ਪਿੱਠ ਮੋੜ ਲਈ ਹੋਵੇ, ਪਰ ਬੇਅੰਤ ਦੀ ਕਿਰਣ ਇਸ ਹਨੇਰੇ ਨੂੰ ਚੀਰ ਕੇ ਸਾਡੀ ਹਿਰਦੇ-ਕੰਦਰਾ ਤੱਕ ਅੱਪੜਦੀ ਹੈ, ਸਾਨੂੰ ਸੱਚਾ ਅਨੰਦ ਦੇਂਦੀ ਹੈ—

*ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨਾ ਦੇਇ॥*
*ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

*(ਸ੍ਰੀ ਰਾਗ ਮ: ੫, ਪੰਨਾ ੭੦)*

ਗੱਲ ਕੀ, ਅੰਤਕੀ-ਜੀਵ ਦਾ 'ਬੇਅੰਤ' ਦਾ ਲੜ ਫੜਨਾ, 'ਬੇਅੰਤ' ਨਾਲ ਸਿੱਧਾ ਸੰਬੰਧ ਪੈਦਾ ਕਰਨਾ ਹੀ ਵਾਸਤਵ ਵਿੱਚ ਆਤਮ-ਮਾਰਗ ਦੀ ਸੱਚੀ ਜੁਗਤੀ ਹੈ। ਕੱਲ-ਮਕੱਲਾ ਪ੍ਰਾਣੀ ਕੋਈ ਕੀ ਕਰੇ ? ਉਸ ਨੂੰ ਰਾਤ ਘੂਰਦੀ ਤੇ ਦਿਨ ਗਰਮਾਉਂਦਾ ਹੈ, ਦੁਖ ਪੀੜਦਾ, ਕਸ਼ਟ ਪਰਤਾਉਂਦੇ ਅਤੇ ਦੇਸ ਤੇ ਕਾਲ ਯਮਰਾਜ ਬਣਕੇ ਸੰਘੀ ਘੁੱਟਦੇ ਹਨ। ਪਰ ਜੇ ਅੰਤਕੀ ਬੰਦਾ ਬੇ-ਹੱਦ ਦੀ ਸਰਨ ਵਿੱਚ ਆਉਂਦਾ ਹੈ ਤਾਂ ਉਹ ਇਨ੍ਹਾਂ ਸਭ ਪ੍ਰਤਾਵਿਆਂ ਨੂੰ ਵੇਖਦਾ ਹੋਇਆ ਅੱਗੇ ਵੱਧਦਾ ਹੈ, ਕਿਉਂਕਿ ਹੁਣ ਆਪ ਆਪਣੇ ਪੈਰਾਂ ਉਪਰ ਨਹੀਂ ਖੜੋਤਾ ਸਗੋਂ ਕਿਸੇ ਦਾ ਪ੍ਰਤੀਨਿਧ, "ਗੋਸਾਈਂ ਦਾ ਪਹਿਲਵਾਨ" ਬਣ ਕੇ ਆਉਂਦਾ ਹੈ। ਉਸ ਵੱਡਕੇ ਦੀ ਥਾਪੀ ਹੁਣ ਜਾਦੂ ਦਾ ਕੰਮ ਕਰਦੀ ਹੈ ਤੇ ਅੰਤਕੀ-ਬੰਦਾ ਬੇਅੰਤ ਦੀਆਂ ਸਹੰਸਰ-ਭੁਜਾਂ ਨਾਲ ਵਧਦਾ ਹੈ ਤੇ ਮਾਇਆ ਨਾਲ ਲੜਦਾ ਹੈ :—

*ਹਉ ਗੋਸਾਈ ਦਾ ਪਹਿਲਵਾਨੜਾ॥*
*ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ*
*ਦਯੁ ਬੈਠਾ ਵੇਖੈ ਆਪਿ ਜੀਉ॥*

*(ਸ੍ਰੀਰਾਗ ਮ: ੫, ਪੰਨਾ ੭੪)*

ਗੱਲ ਕੀ, ਸਾਈਂ ਨਾਲ ਸਿੱਧਾ ਸੰਬੰਧ ਪੈਦਾ ਕਰਨਾ, ਸ਼ਕਤੀ-ਪੁੰਜ ਦੀ ਸ਼ਕਤੀ ਦੇ ਸਾਂਝੀਵਾਲ ਬਣਨਾ, ਬੇਅੰਤ ਦੀ ਓਟ ਲੈ ਕੇ ਜਨ-ਰਾਜ ਦੀ ਫਾਹੀ ਤੋਂ ਬਚਣਾ ਹੀ ਅੰਤਕੀ ਉੱਨਤੀ ਦੀ ਜੁਗਤੀ ਹੈ।

ਪਰ ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਉਸ ਬੇਅੰਤ ਨਾਲ ਸਿੱਧਾ ਸੰਬੰਧ ਕੀਕਣ ਪੈਦਾ ਕੀਤਾ ਜਾਵੇ ? ਇਸ ਦਾ ਉੱਤਰ ਅਸੀਂ ਤਿੰਨਾਂ ਅੰਕਾਂ ਵਿੱਚ ਵੰਡਕੇ ਵਿਚਾਰਾਂਗੇ :—

(੧) ਅਰਦਾਸ ਜਾਂ ਪ੍ਰਾਰਥਨਾ।

(੨) ਸਿਮਰਨ ਜਾਂ ਪ੍ਰੀਤ-ਗੰਢ।

(੩) ਅਕਹਿ-ਸਿਮਰਨ ਜਾਂ 'ਨਾਮ'!

ਆਓ ਇੱਕ-ਇੱਕ ਨੂੰ ਲਈਏ ਤੇ ਵੇਖੀਏ ਕਿ ਇਨ੍ਹਾਂ ਰਾਹੀਂ ਅੰਤ ਤੇ ਬੇਅੰਤ, ਜੀਵ ਤੇ ਪਰਮਾਤਮਾ ਵਿੱਚ ਕੀਕਣ ਪੈਵੰਦ ਹੁੰਦਾ ਹੈ।

'ਅਰਦਾਸ' ਜਾਂ 'ਪ੍ਰਾਰਥਨਾ' ਉਸ ਬਿਨੈ ਦਾ ਨਾਉਂ ਹੈ ਜਦ ਅਸੀਂ ਸਰਬ ਸ਼ਕਤੀਮਾਨ ਪ੍ਰਮਾਤਮਾ ਅੱਗੇ ਨਿਉਂ ਕੇ ਉਨ੍ਹਾਂ ਕੋਲੋਂ ਔਗੁਣਾਂ ਦੀਆਂ ਭੁੱਲਾਂ ਬਖ਼ਸ਼ਾਉਂਦੇ ਹਾਂ, ਤੇ ਆਪਣੇ ਮਨੋਰਥਾਂ ਦੀ ਸਫਲਤਾ ਮੰਗਦੇ ਹਾਂ। ਅਰਦਾਸ ਕਰਨ ਵੇਲੇ ਕਈ ਹੱਥ ਅੱਡਦੇ ਹਨ, ਕਈ ਸਿਰਫ਼ ਦਿਲ ਅੱਡਦੇ ਹਨ, ਕੁਝ ਪ੍ਰਾਣੀ ਨੱਕ ਰਗੜਦੇ ਹਨ, ਕੁਝ ਸਿਰਫ਼ ਆਪਣਾ ਮਲੀਨ ਹਿਰਦਾ ਹੀ ਰਗੜਦੇ ਹਨ, ਪਰ ਹਰ ਹਾਲਤ ਵਿੱਚ ਇੱਕ ਕਿਸਮ ਦਾ ਪਸਚਾਤਾਪ ਹੈ, ਪਿੱਛੇ ਲਈ ਪਸ਼ੇਮਾਨੀ; ਅੱਗੇ ਲਈ ਅਗਵਾਈ ਦੀ ਮੰਗ। ਗੱਲ ਕੀ ਅਰਦਾਸ ਮਨ ਦੀ ਇੱਕ ਅਵਸਥਾ ਹੈ ਜਿਸ ਰਾਹੀਂ ਅਸੀਂ ਔਗੁਣਾਂ ਨੂੰ ਛੱਡ ਗੁਣਾਂ ਨੂੰ ਸੰਗ੍ਰਹਿ ਕਰਦੇ ਹਾਂ, ਟੇਢੇ ਮਨ ਨੂੰ ਸਿੱਧਾ ਕਰਦੇ ਹਾਂ, ਮਨ ਦੇ ਪੁੱਠੇ ਕੌਲ-ਫੁੱਲ ਨੂੰ ਸਿੱਧਾ ਕਰਦੇ ਹਾਂ, ਕਿਉਂਕਿ ਜਦ ਤੋੜੀ ਇਹ ਪੁੱਠਾ ਹੈ ਤਦ ਤੋੜੀ ਇਸ ਵਿੱਚ ਅੰਮ੍ਰਿਤ ਪੈ ਹੀ ਨਹੀਂ ਸਕਦਾ। ਇਸ ਕਰਕੇ ਪ੍ਰਾਰਥਨਾ ਕੀ ਹੈ? ਇਹ ਮਨ ਦੀ ਸੋਧ (Right Orientation of Mind) ਦੀ ਜੁਗਤੀ ਹੈ। ਹੱਥ ਅੱਡਣਾ, ਨੱਕ ਰਗੜਨਾ ਐਡਾ ਜ਼ਰੂਰੀ ਅੰਗ ਨਹੀਂ ਜਿਤਨਾ ਕਿ ਮਨ ਦੇ ਕੰਵਲ ਨੂੰ ਬਦਲਣਾ। ਅਰਦਾਸ ਦੀ ਬੜੀ ਮਹਿਮਾ ਹੈ। ਇਹ ਗੁਰਸਿੱਖੀ ਦੀ ਮਿੱਠੀ ਗੁੜ੍ਹਤੀ ਹੈ, ਪਰ ਅਰਦਾਸ ਅਰਦਾਸ ਵਿੱਚ ਵੀ ਫ਼ਰਕ ਹੈ, ਇਸ ਕਰਕੇ ਅਸੀਂ ਇਸ ਨੂੰ ਅਗਲੇ ਕਾਂਡ ਵਿੱਚ ਫਿਰ ਵਿਚਾਰਾਂਗੇ। ਇੱਥੇ ਸਿਰਫ਼ ਇਤਨਾ ਹੀ ਆਖਣਾ ਕਾਫ਼ੀ ਹੈ ਕਿ ਮਨ ਦੇ ਵਿੰਗ ਟਿੰਗ ਖੋਲ੍ਹਕੇ ਪਰਮਾਤਮਾ ਦੀ ਸ਼ਰਨ ਆਉਣਾ ਅਰਦਾਸ ਹੈ। ਜਦ ਪ੍ਰਾਣੀ ਆਪਣੇ ਔਗੁਣਾਂ ਨੂੰ ਵੇਖਕੇ ਆਪ ਸ਼ਰਮ ਵਿੱਚ ਡੁੱਬਦਾ ਹੈ ਤਾਂ ਓਹ ਦਿਲੋਂ ਮਨੋਂ ਇਕ ਚੀਕ ਮਾਰਦਾ ਹੈ ਕਿ ਹੇ ਪ੍ਰਭੂ! ਮੈਂ ਚੇਤਨ-ਪ੍ਰਾਣੀ ਨਹੀਂ ਹਾਂ, ਮੈਂ ਤਾਂ ਜੜ੍ਹ-ਪੱਥਰ ਹਾਂ ਜੋ ਮਾਇਆ-ਸਮੁੰਦਰ ਵਿੱਚ ਡੁੱਬ ਗਿਆ; ਮੇਰੇ ਔਗੁਣ ਮੈਨੂੰ ਹੇਠਾਂ ਖਿੱਚਦੇ ਹਨ, ਇਨ੍ਹਾਂ ਨੂੰ ਮੈਂ ਛੱਡਣ ਦਾ ਇਕਰਾਰ ਕਰਦਾ ਹਾਂ, ਬਹੁੜੋ ਤੇ ਮੈਨੂੰ ਬਚਾਓ :—

*(੧) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ,*
*ਤੇਤੇ ਅਉਗੁਣ ਹਮਾਰੇ॥*

*ਦਇਆ ਕਰਹੁ ਕਿਛੁ ਮਿਹਰ ਉਪਾਵਹੁ,*
*ਡੁਬਦੇ ਪਾਥਰ ਤਾਰੇ॥*
*(ਗਉੜੀ ਮ: ੧, ਪੰਨਾ ੧੫੬)*

(੨) *ਮੋਹ ਚੀਕੜ ਫਾਥੇ ਨਿਘਰਤ ਹਮ ਜਾਤੇ,*
*ਹਰਿ ਬਾਂਹ ਪ੍ਰਭੂ ਪਕਰਾਇ ਜੀਉ॥*
*(ਆਸਾ ਮ: ੪, ਪੰਨਾ ੪੪੬)*

ਜਦ ਤਕ ਹਿਰਦੇ ਵਿਚ ਮਲੀਨਤਾ ਹੈ ਤਦ ਤੋੜੀ ਸਾਨੂੰ ਵਾਹਿਗੁਰੂ ਜੀ ਨਾਲ ਐਡੀ ਪ੍ਰੀਤੀ ਨਹੀਂ ਜਿੱਡਾ ਕਿ ਉਨ੍ਹਾਂ ਦਾ ਡਰ ਹੈ, ਭਾਉ ਨਹੀਂ ਭਉ ਹੈ। ਕਿਉਂਕਿ ਚੋਰ ਹਮੇਸ਼ਾਂ ਸਿਪਾਹੀ ਨੂੰ ਵੇਖ ਕੇ ਡਰਦਾ ਹੈ, ਪਰ ਜਿਉਂ-ਜਿਉਂ ਅਰਦਾਸ, ਪਛਤਾਵੇ ਤੇ ਪ੍ਰਾਰਥਨਾ ਨੇ ਸਾਡੀ ਮੈਲ ਧੋਤੀ, ਤਿਉਂ-ਤਿਉਂ ਭਉ ਘਟਣ ਲੱਗ ਪੈਂਦਾ ਹੈ ਤੇ ਭਾਉ (ਵਾਹਿਗੁਰੂ ਜੀ ਨਾਲ ਪ੍ਰੀਤੀ) ਵਧਣ ਲੱਗ ਪੈਂਦੀ ਹੈ। ਪ੍ਰੀਤੀ ਕੀ ਹੈ ? ਪ੍ਰੀਤੀ ਵਾਸਤਵ ਵਿੱਚ ਉਹ ਸੰਬੰਧ ਹੈ ਜੋ ਇੱਕੋ ਜਿਹੇ ਰੂਪ ਵਾਲੇ ਆਤਮਾਵਾਂ ਵਿੱਚ ਉਠਦੀ ਹੈ। ਚੋਰ ਦੀ ਯਾਰੀ ਚੋਰ ਨਾਲ ਹੈ, ਜੁਆਰੀਏ ਦੀ ਜੁਆਰੀਏ ਨਾਲ, ਇਸ ਤਰ੍ਹਾਂ ਸ਼ੁੱਧ ਹਿਰਦੇ ਭਾਵ ਭਗਤ ਦੀ ਵਾਹਿਗੁਰੂ ਜੀ ਨਾਲ। ਕਿਉਂ ? ਇਸ ਕਰਕੇ ਕਿ ਚਿੱਟਾ ਹਿਰਦਾ ਹੀ ਚਿੱਟ-ਪਰਮਾਤਮਾ (ਸੇਤਾਂਬਰ-ਸੁਆਮੀ) ਨਾਲ ਪ੍ਰੀਤੀ ਪਾ ਸਕਦਾ ਹੈ। ਰਾਤ ਦੀ ਪ੍ਰੀਤੀ ਦਿਨ ਨਾਲ ਨਹੀਂ, ਓਹਨੂੰ ਓਹ ਕਣੱਖੀਆਂ ਤਕਦੀ ਹੈ। ਸੋ ਪ੍ਰੀਤੀ ਪਾਉਣ ਲਈ ਲੋੜੀਂਦਾ ਹੈ ਕਿ ਅਸੀਂ ਡਰ-ਘਰ ਵਿਚੋਂ ਲੰਘਕੇ ਸਿਧੇ ਰਾਹ ਉਪਰ ਆਉਣ ਦਾ ਯਤਨ ਕਰੀਏ, ਭਾਵ ਦਿਲੋਂ ਮਨੋਂ ਪਸਚਾਤਾਪ ਕਰਕੇ ਨਵ ਜੀਵਨ (Conversion) ਦੇ ਘਰ ਆਈਏ। ਅਰਦਾਸ ਇਸ ਅਵਸਥਾ ਵਿੱਚ ਬੜੀ ਮਦਦ ਦੇਂਦੀ ਹੈ।

ਜਦ ਅਸੀਂ ਆਪਣੇ ਮੂੰਹ ਬਦੀ ਵੱਲੋਂ ਉਲਟ ਕੇ ਗੁਰੂ ਵਲ ਰੱਖਦੇ ਹਾਂ ਤਾਂ ਸਨਮੁਖਤਾ ਨੂੰ ਛੱਡ ਗੁਰਮੁਖਤਾ ਵਲ ਆਉਂਦੇ ਹਾਂ। ਪਿੱਛੇ ਸਾਨੂੰ ਅਰਦਾਸ ਦੀ ਲੋੜ ਸੀ, ਹੁਣ ਵੀ ਹੈ ਪਰ ਇਸ ਮਾਰਗ ਵਿੱਚ ਪ੍ਰੀਤ, ਪ੍ਰੇਮ ਦੀ ਲੋੜ ਹੈ, ਕਿਉਂਕਿ ਆਤਮਾ ਤੇ ਪ੍ਰਮਾਤਮਾ ਦੀ ਸੱਚੀ ਗੰਢ 'ਪ੍ਰੀਤ-ਗੀਤ' ਹੈ। ਇਸ ਤੋਂ ਛੁੱਟ ਹੋਰ ਕੋਈ ਜੁਗਤੀ ਨਹੀਂ। ਇਹ ਪ੍ਰੀਤ ਕਈ ਮਿਸਾਲਾਂ ਨਾਲ ਬਾਣੀ ਦੁਆਰਾ ਪ੍ਰਗਟ ਹੈ; ਜਿਹਾ ਕਿ ਕੋਇਲ ਦੀ ਅੰਬ ਨਾਲ, ਮੱਛੀ ਦੀ ਨੀਰ ਨਾਲ, ਚਕਵੀ ਦੀ ਸੂਰਜ ਨਾਲ, ਚਕੋਰ ਦੀ ਚੰਨ ਨਾਲ, ਪਪੀਹੇ ਦੀ ਘਨਹਰ ਬੂੰਦ ਨਾਲ, ਕੁਰੰਕ ਦੀ ਨਾਦ ਨਾਲ, ਜਲ ਦੀ ਦੁੱਧ ਨਾਲ, ਮਾਂ ਦੀ ਪੁੱਤ ਨਾਲ, ਪਤੰਗੇ ਦੀ ਦੀਪਕ ਨਾਲ ਇਤਿਆਦਿ, ਪਰ ਵਾਸਤਵ ਵਿੱਚ ਪ੍ਰੀਤ ਓਹ ਦਾਮਨਕ ਖਿੱਚ (Electric Attraction) ਹੈ ਜਿਹੜੀ ਬਿਜਲੀ ਦੇ ਆਪਣੇ ਦੋ ਅੰਗਾਂ ਵਿੱਚ ਹੁੰਦੀ ਹੈ, ਜਾਂ ਜਿਹੀ ਕਿ ਦੰਪਤੀ ਦੇ ਸੁੱਚੇ ਮਿਲਾਪ ਵਿੱਚ ਹੁੰਦੀ ਹੈ। ਆਤਮਾ ਪਰਮਾਤਮਾ ਵੀ ਵਾਸਤਵ ਵਿੱਚ ਇਕ ਵਡਕਾ-ਦੰਪਤੀ ਜੋੜਾ ਹੈ। ਜੋ ਅਨੰਨਯ-ਭਗਤੀ ਇਸਤ੍ਰੀ ਦੀ ਪਤੀ ਨਾਲ ਹੁੰਦੀ ਹੈ ਓਹੋ ਭਗਤ ਦੀ ਪਰਮਾਤਮਾ ਨਾਲ ਹੈ—

*ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥*
*ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥*

*(ਸਲੋਕ ਮ: ੫, ਪੰਨਾ ੧੪੨੫)*

ਫ਼ਰਕ ਇਤਨਾ ਹੈ ਕਿ ਦੰਪਤੀ-ਪ੍ਰੀਤ ਪਿੰਡ-ਘੇਰੀ ਹੈ ਤੇ ਭਗਤ-ਪ੍ਰੀਤ ਬ੍ਰਹਮੰਡੀ ਪੈਮਾਨੇ (Cosmic Scale) 'ਤੇ ਹੈ।

ਭਗਤੀ ਕਰਨ ਦੇ ਕਈ ਤਰੀਕੇ ਹਨ—ਪੂਜਾ, ਅਰਚਾ ਇਤਿਆਦਿ, ਪਰ ਸਭ ਤੋਂ ਉੱਤਮ ਪੂਜਾ ਦਾ ਚਿੰਨ੍ਹ ਸਿਮਰਨ ਹੈ, ਕਿਉਂਕਿ ਸਿਮਰਨ ਰਾਹੀਂ ਬ੍ਰਿਤੀਆਂ ਡੋਲ੍ਹਣ ਦੀ ਬਜਾਇ ਇਕਾਗਰ ਹੁੰਦੀਆਂ ਹਨ ਤੇ ਇਕਾਗਰਤਾ ਹੀ ਸਫਲਤਾ ਦੀ ਕੁੰਜੀ ਹੈ। ਅਸੀਂ ਵੇਖ ਆਏ ਹਾਂ ਕਿ ਇੰਦਰਜਿਤ ਪੁਰਸ਼ ਇੰਦ੍ਰੀਆਂ ਉਪਰ ਲਗਾਮ ਪਾਕੇ ਉਨ੍ਹਾਂ ਨੂੰ ਅੰਤਰਗਤ ਕਰਦਾ ਹੈ। ਸਿਮਰਨ ਇਕ ਪੜਾਅ ਸਾਨੂੰ ਹੋਰ ਵਧੇਰੇ ਅੰਦਰ ਲੈ ਜਾਂਦਾ ਹੈ, ਕਿਉਂਕਿ ਇਹ ਬ੍ਰਿਤੀਆਂ ਨੂੰ ਪ੍ਰੀਤ-ਰੀਤ ਨਾਲ ਉਸ ਕੇਂਦਰ ਵਲ ਖਿੱਚਦਾ ਹੈ ਜਿਥੇ ਵਾਹਿਗੁਰੂ ਆਪ ਹੈ। ਕੀਰਤਨ ਵਿੱਚ ਵੀ ਵਾਧਾ ਇਹੋ ਹੈ ਕਿ ਸਾਡੀਆਂ ਬ੍ਰਿਤੀਆਂ ਖਿੱਚ ਕੇ ਨਿਜ-ਘਰ ਵਲ ਲੈ ਜਾਂਦਾ ਹੈ, ਪਰ ਕੀਰਤਨ ਜਦ ਮੁੱਕ ਗਿਆ ਤਾਂ ਲਿਵ ਵਿੱਚ ਤੋਟ ਆਉਣ ਦਾ ਡਰ ਹੁੰਦਾ ਹੈ। ਇਸ ਕਰਕੇ ਲੋੜ ਹੈ, ਹਾਂ ਹਾਂ, ਡਾਢੀ ਲੋੜ ਉਸ ਥਾਂ ਦੇ ਲੱਭਣ ਦੀ ਹੈ ਜਿੱਥੇ ਅਟੁੱਟ, ਅਬਚਲ ਕੀਰਤਨ-ਧੁਨੀ ਆਪ ਹੋ ਰਹੀ ਹੋਵੇ—ਸਾਡੇ ਅੰਦਰ ਸਾਡੇ ਨਿਜਆਤਮੈ :—

*"ਸੋ ਅਸਥਾਨੁ ਬਤਾਵਹੁ ਮੀਤਾ॥*
*ਜਾ ਕੈ ਹਰਿ ਹਰਿ ਕੀਰਤਨੁ ਨੀਤਾ॥ ੧॥ ਰਹਾਉ॥*
*ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥*
*ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥.....*
*ਸਾਧਸੰਗਿ ਹਰਿ ਕੀਰਤਨੁ ਗਾਈਐ॥*
*ਇਹੁ ਅਸਥਾਨੁ ਗੁਰੂ ਤੇ ਪਾਈਐ॥*

*(ਆਸਾ ਮ: ੫, ਪੰਨਾ ੩੮੫)*

ਸਿਮਰਨ ਦੀ ਖਾਸ ਉਪਮਾ ਇਹ ਹੈ ਕਿ ਇਹ ਸਾਡੀਆਂ ਬ੍ਰਿਤੀਆਂ ਨੂੰ ਇਕਾਗਰ ਕਰਕੇ ਉਸ ਨਿਜ-ਧਾਮ ਵਿੱਚ ਲੈ ਜਾਂਦਾ ਹੈ ਜਿੱਥੇ ਅਟੁੱਟ-ਕੀਰਤਨ[1] 'ਹਾ ਹਾ' ਤੇ 'ਹੂ ਹੂ' ਗੰਧਰਬ ਅਪੱਛਰਾਂ ਕਰ ਰਹੇ ਹਨ ਤੇ ਜਿੱਥੇ ਅੱਪੜਕੇ ਫਿਰ ਲਿਵ ਵਿਚ ਤੋਟ ਨਹੀਂ। ਇੱਥੇ ਅੱਪੜਕੇ ਵਾਹਿਗੁਰੂ ਜੀ ਆਪ ਕੀਰਤਨ ਕਰਦੇ ਆਉਂਦੇ ਹਨ ਤੇ ਭਗਤ ਦਾ ਹਿਦਰਾ ਨਿਹਾਲ ਹੋ ਜਾਂਦਾ ਹੈ :—

*"ਹਰਿ ਆਵਤੇ ਕੀ ਖਬਰਿ ਗੁਰਿ ਪਾਈ*
*ਮਨਿ ਤਨਿ ਆਨਦੋ ਆਨੰਦ ਭਏ,*
*ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ॥"*

*(ਨਟ ਨਰਾਇਣ ਮ: ੪, ਪੰਨਾ ੯੭੭)*

---

੧. ਵੇਖੋ ਅੰਤਕਾ ਹੇਮਕੁੰਟ।

ਸਿਮਰਨ ਕਰਨ ਦੀ ਜੁਗਤੀ ਭਿੰਨ-ਭਿੰਨ ਪ੍ਰਾਣੀਆਂ ਤੇ ਭਿੰਨ-ਭਿੰਨ ਸਮਿਆਂ ਲਈ ਭਿੰਨ-ਭਿੰਨ ਹੈ; ਤੇ ਰਤਾ ਕੁ ਫ਼ਰਕ ਹੈ ਵੀ ਅਵੱਸ਼। ਵੇਖੋ, ਜਿੱਥੇ ਡੰਡ-ਕੁੱਟ ਹੋਵੇ, ਉਥੇ ਮਨ ਇਕਾਗਰ ਨਹੀਂ ਹੋ ਸਕਦਾ, ਸੋ ਉਸ ਵੇਲੇ ਸਿਮਰਨ ਜ਼ਿਆਦਾ ਤਰ ਰਸਨਾ ਦੁਆਰਾ ਹੀ ਹੁੰਦਾ ਹੈ, ਭਾਵੇਂ ਰਸਨਾ ਸਿਮਰ ਕੇ ਵੀ ਚੁੱਪ ਚਾਪ ਰਹਿੰਦੀ ਹੈ। ਫਿਰ ਜਿਉਂ-ਜਿਉਂ ਮਨ ਇਕਾਗਰ ਹੋ ਜਾਵੇ ਤਿਉਂ-ਤਿਉਂ ਰਸਨਾ ਜਾਂ ਮਾਲਾ ਛੱਡ ਹੋਠਾਂ ਰਾਹੀਂ ਸਿਮਰਨ ਕੀਤਾ ਜਾਂਦਾ ਹੈ, ਪਰ ਇਹ ਵੀ ਉਸ ਵੇਲੇ ਦਾ ਸਿਮਰਨ ਹੈ ਜਿਸ ਵੇਲੇ ਇਕਾਂਤ ਨਹੀਂ, ਜਾਂ ਜਗਿਆਸੂ ਦਾ ਮਨ ਬੜਾ ਚੰਚਲ ਹੈ। ਚੰਚਲ-ਅਵਸਥਾ ਵਾਸਤੇ ਸਿਮਰਨ ਵੀ ਠੁੱਲ੍ਹਾ ਹੀ ਹੁੰਦਾ ਹੈ, ਭਾਵ ਰਸਨਾ, ਮਾਲਾ ਦੁਆਰਾ। ਜਦ ਮਨ ਕਾਬੂ ਵਿੱਚ ਆਉਣ ਲੱਗ ਪਿਆ ਤਾਂ ਅੰਮ੍ਰਿਤ ਵੇਲੇ ਦਾ ਸਿਮਰਨ ਆਰੰਭ ਕਰਨਾ ਉਚਿਤ ਹੈ, ਕਿਉਂਕਿ ਉਸ ਵੇਲੇ ਬ੍ਰਿਤੀਆਂ ਆਪਣੇ ਆਪ ਇਕਾਗਰ ਹੁੰਦੀਆਂ ਹਨ ਤੇ ਮਨ ਬਾਹਰ ਦੌੜਨ ਦੀ ਬਜਾਇ ਅੰਤਰਗਤ ਹੁੰਦਾ ਹੈ। ਅੰਮ੍ਰਿਤ ਵੇਲਾ ਚਿੜੀਆਂ-ਕਾਂ ਬੋਲਣ ਤੋਂ ਦੋ ਘੰਟੇ ਪਹਿਲੋਂ ਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅੰਮ੍ਰਿਤ ਵੇਲੇ ਵੀ ਕੋਈ ਸੱਜਨ ਆਪਣੇ ਖ਼ਿਆਲਾਂ ਵਿੱਚ ਰੁੱਝੇ ਰਹਿੰਦੇ ਹਨ ਤੇ ਮਨ ਕਾਬੂ ਤੋਂ ਨਿਕਲ ਜਾਂਦਾ ਹੈ, ਪਰ ਕਾਬੂ ਵਿਚ ਮੁੜ ਮੁੜ ਲਿਆਉਣ ਦਾ ਹੀ ਤਾਂ ਨਾਉਂ ਅਭਿਆਸ (Practice) ਹੈ। "ਸਤਿਨਾਮ-ਵਾਹਿਗੁਰੂ" ਮੰਤਰ ਦਾ ਅਭਿਆਸ ਕਰਨ ਨਾਲ ਮਨ ਆਪਣੇ ਆਪ ਇਕਾਗਰ ਹੁੰਦਾ ਹੈ। ਇਨ੍ਹਾਂ ਅੱਖਰਾਂ ਵਿੱਚ ਜੁਗੋ-ਜੁਗੰਤਰੀ ਆਤਮਕ ਖਿੱਚ ਹੈ, ਇਸ ਕਰਕੇ ਇਹ ਸ਼ਬਦ ਜਾਦੂ ਦਾ ਕੰਮ ਕਰਦੇ ਹਨ। ਅੰਮ੍ਰਿਤ ਵੇਲੇ ਦੀ ਮਹਿਮਾ ਇਉਂ ਹੈ ਕਿ ਜਿਵੇਂ ਸਵੇਰ ਵੇਲੇ ਘੜੀ ਨੂੰ ਚਾਬੀ ਦੇਣ ਨਾਲ ਸਾਰਾ ਦਿਨ ਉਹ ਕੰਮ ਕਰਦੀ ਹੈ ਤਿਵੇਂ ਹੀ ਪ੍ਰਭਾਤ ਦੀ ਚੜ੍ਹੀ ਹੋਈ ਸੁਰਤ ਸਾਰਾ ਦਿਨ ਨਾਮ ਵਿੱਚ ਨਿਮਗਨ ਰਹਿੰਦੀ ਹੈ। ਇਹ ਇੱਕ ਅਜ਼ਮਾਈ ਹੋਈ, ਸੱਚੀ-ਸੁੱਚੀ ਜੁਗਤੀ ਹੈ ਤੇ ਅੰਮ੍ਰਿਤ ਵੇਲੇ ਦਾ ਇਕਾਂਤ ਸਿਮਰਨ ਗੁਰੂ ਪੰਥ ਵਿਚ ਅਤੀ ਹੀ ਜ਼ਰੂਰ ਗਿਣਿਆ ਗਿਆ ਹੈ।

ਕਈ ਸੱਜਨ ਪੁੱਛਿਆ ਕਰਦੇ ਹਨ ਕਿ ਸਿਮਰਨ ਦੀ ਕੀ ਲੋੜ ਹੈ। ਇਸਦਾ ਉੱਤਰ ਅਸੀਂ ਉਪਰ ਦੇ ਆਏ ਹਾਂ ਕਿ ਸਿਮਰਨ ਰਾਹੀਂ ਅਸੀਂ ਪਰਮਾਤਮਾ ਨਾਲ ਨਿਜ ਦਾ ਸਿੱਧਾ ਸੰਬੰਧ ਪੈਦਾ ਕਰਦੇ ਹਾਂ, ਪਰ ਪਾਠਕ ਸੱਜਣ ਪੁੱਛਣਗੇ ਕਿ ਕੀ ਸਦਾਚਾਰ (Morality) ਓਹੋ ਕੰਮ ਨਹੀਂ ਕਰਦਾ ? ਕਰਦਾ ਤਾਂ ਹੈ, ਪਰ ਸਦਾਚਾਰ ਤਾਂ ਆਪਣੇ ਪੈਰਾਂ ਉਪਰ ਹੀ ਖੜੋਣਾ ਹੈ। ਅਸੀਂ ਵੇਖ ਆਏ ਹਾਂ ਕਿ ਅਧਿਆਤਮਕ ਮਾਰਗ ਵਿੱਚ ਇੱਕ ਅਵਸਥਾ ਆਉਂਦੀ ਹੈ ਜਦ ਪ੍ਰਾਣੀ ਕੱਲ-ਮਕੱਲ ਆਪਣੇ ਆਪ ਨੂੰ ਅਸਮਰਥ ਸਮਝਦਾ ਹੈ, ਕਿਉਂਕਿ ਭਾਵੇਂ ਉਹ ਕਿਤਨਾ ਵੱਡਾ ਹੋਵੇ ਉਹ ਬ੍ਰਹਿਮੰਡ ਦੀਆਂ ਤਾਕਤਾਂ ਅੱਗੇ ਨਿਰਬਲ ਹੈ, ਉਸ ਵੇਲੇ ਓਹ 'ਬੇਅੰਤ' ਦੇ ਲੜ ਲੱਗਦਾ ਹੈ।

ਇਹੋ ਤਾਂ ਧਰਮ ਦਾ ਮੁੱਢ ਹੈ। ਕੀ? ਪ੍ਰਮਾਤਮਾ ਦੀ ਲੋੜ (God Consciousness)। ਸਿਮਰਨ ਉਸ ਰਾਹ ਦਾ ਵੱਡਾ ਹਿਤੂ ਹੈ ਕਿਉਂਕਿ ਖਿਨ-ਖਿਨ ਓਹ ਸਾਡੇ ਸ਼ੂਨ ਹਿਰਦੇ ਨੂੰ ਆਤਮਕ-ਬਲ ਨਾਲ ਭਰਦਾ ਹੈ, ਜੀਕਣ ਬੈਟਰੀ

ਦਾ ਮਸਾਲਾ ਬਿਜਲੀ ਰਸ ਨੂੰ ਭਰਦਾ ਹੈ। ਸਿਮਰਨ ਦੇ ਵਿੱਚ ਤੋਟ ਕਿਉਂ ਵਿਘਨ ਪਾਂਦੀ ਹੈ ? ਇਸਦਾ ਉੱਤਰ ਮੈਂ ਇੱਕ ਉਦਾਹਰਣ ਰਾਹੀਂ ਦੇਵਾਂਗਾ—ਸਾਂਖ ਸ਼ਾਸਤਰ ਵਿੱਚ ਇੱਕ ਡੱਡ-ਰਾਣੀ (Frog Queen) ਦੀ ਇੱਕ ਸੋਹਣੀ ਗਾਥਾ ਆਉਂਦੀ ਹੈ। ਆਖਦੇ ਹਨ ਕਿ ਇੱਕ ਰਾਜਾ ਸ਼ਿਕਾਰ ਨੂੰ ਬਣ ਵਿੱਚ ਗਿਆ। ਉਥੇ ਉਸ ਨੂੰ ਤਰੇਹ ਲੱਗੀ। ਕੋਲ ਸੁੰਦਰ ਤਾਲਾਬ ਸੀ। ਉਸ ਦੇ ਕੰਢੇ ਉਪਰ ਇੱਕ ਮਨਮੋਹਣੀ ਰਾਣੀ ਬੈਠੀ ਸੀ। ਵੇਖਦੇ ਸਾਰ ਰਾਜੇ ਦਾ ਦਿਲ ਮੋਹਿਆ ਗਿਆ ਤੇ ਰਾਜਾ ਉਸ ਦੇ ਨਾਲ ਵਿਆਹ ਕਰਨ ਲਈ ਤਿਆਰ ਹੋ ਗਿਆ। ਕੁੜੀ ਦੇ ਪਿਤਾ ਨੇ ਵਿਆਹ ਤਾਂ ਕਰ ਦਿੱਤਾ, ਪਰ ਨਾਲ ਸ਼ਰਤ ਇਹ ਰੱਖੀ ਕਿ ਇਸ ਨੂੰ ਪਾਣੀ ਪੀਣ ਵਾਸਤੇ ਨਹੀਂ ਦੇਣਾ। ਰਾਜਾ ਮੁੜ ਕੇ ਘਰ ਚਲਾ ਗਿਆ ਤੇ ਇਹ ਰਾਣੀ ਬਿਨਾਂ ਜਲ ਤੋਂ ਮਹੱਲਾਂ ਵਿੱਚ ਰਹਿਣ ਲੱਗੀ। ਇੱਕ ਵਾਰੀ ਰਾਜਾ ਤੇ ਰਾਣੀ ਦੋਵੇਂ ਖੇਡਦੇ, ਹਸਦੇ ਭੱਜਦੇ ਬਾਗ਼ ਤੋਂ ਵਾਪਸ ਆਏ। ਆਉਣ ਤੇ ਦੋਵੇਂ ਥੱਕ ਗਏ, ਦੋਹਾਂ ਨੂੰ ਤਰੇਹ ਲੱਗੀ, ਤਾਂ ਰਾਣੀ ਨੇ ਪਾਣੀ ਮੰਗਿਆ, ਰਾਜੇ ਨੇ ਭੁੱਲ ਕੇ ਪਾਣੀ ਦੇ ਦਿੱਤਾ। ਤਾਂ ਕੀ ਅਚੰਭਾ ਗੱਲ ਹੋਈ ? ਓਹ ਰਾਣੀ ਡੱਡੂ ਦਾ ਭੇਸ ਬਦਲਾ ਕੇ ਤਲਾਅ ਵਿੱਚ ਛਾਲ ਮਾਰਕੇ ਸਦਾ ਲਈ ਅਲੋਪ ਹੋ ਗਈ ਤੇ ਰਾਜੇ ਨੂੰ ਅਕਹਿ ਸੱਲ ਦੇ ਗਈ।

ਇਸ ਗਾਥਾ ਦਾ ਭਾਵ ਇਹ ਹੈ ਕਿ ਰਤਾ ਕੁ ਬੇਪਰਵਾਹੀ ਹੀ ਸਾਰੀ ਉਮਰ ਵਾਸਤੇ ਸੱਲ ਦੇ ਜਾਂਦੀ ਹੈ। ਸੋ ਇਸੇ ਤਰ੍ਹਾਂ ਇਕ ਖਿਣ ਵੀ 'ਨਾਮੀ' ਦੇ 'ਨਾਮ' ਦੀ ਯਾਦ ਤੋਂ ਬਿਨਾਂ ਰਹਿਣਾ ਸਾਡੇ ਦਿਲ ਵਿੱਚ ਰਾਜੇ ਵਾਂਙ ਅਕਹਿ ਸੱਲ ਲਾਉਂਦਾ ਹੈ। ਇਸ ਵਾਸਤੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*(੧) ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ।*

*(ਬਾਰਾਮਾਹ ਮਾਝ)*

*(੨) ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥*
*ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥*

*(ਮ: ੫ ਵਾਰ ਗਾਉੜੀ ੨, ਪੰਨਾ ੩੧੮)*

ਗੱਲ ਕੀ, ਸਿਮਰਨ ਸਾਡੇ ਵਗਦਿਆਂ ਨੂਠਿਆਂ ਨੂੰ ਮੁੜ-ਮੁੜ ਭਰਪੂਰ ਰੱਖਦਾ ਹੈ, ਨਹੀਂ ਤਾਂ ਓਹ ਫਿਰ ਸਖਣੇ ਮੁਖਣੇ ਹੋ ਜਾਣ।

ਕਈ ਸੱਜਨ ਪੁੱਛਿਆ ਕਰਦੇ ਹਨ ਕਿ ਸਿਮਰਨ ਕਿਸ ਵਿਅਕਤੀ (Personality) ਦਾ ਕਰੀਏ ? ਉੱਤਰ ਹੈ ਕਿ ਸਿਮਰਨ ਸਿਰਫ਼ ਅਕਾਲ-ਪੁਰਖ ਦਾ ਕਰਨਾ ਹੈ ਜਿਸ ਦਾ ਨਾਮ 'ਸਤਿਨਾਮ-ਵਾਹਿਗੁਰੂ' ਹੈ, ਹੋਰ ਕਾਸੇ ਦਾ ਨਹੀਂ। ਜਿਤਨਾ ਉੱਚਾ ਨਿਸ਼ਾਨਾ ਹੋਵੇਗਾ ਉਤਨਾ ਹੀ ਲਾਭ ਹੋਵੇਗਾ। ਜੇ ਸਾਡਾ ਨਿਸ਼ਾਨਾ ਅੰਤਕੀ ਹੈ ਤਾਂ ਲਾਭ ਵੀ ਥੋੜ੍ਹਾ ਹੀ ਹੋਵੇਗਾ। ਦੂਜਾ ਪ੍ਰਸ਼ਨ ਇਥੇ ਉਪਜਦਾ ਹੈ ਕਿ ਕੀ ਉਸ ਦੀ ਕੋਈ ਮੂਰਤੀ ਬਣਾ ਕੇ ਦਿਲ ਦੇ ਸਾਹਮਣੇ ਰੱਖਣੀ ਹੈ ? ਉੱਤਰ ਹੈ, ਨਹੀਂ। ਮੂਰਤੀ ਬਣਾਉਣ ਨਾਲ ਤਾਂ ਬ੍ਰਿਤੀ ਬਾਹਰ ਵੱਲ ਜਾਂਦੀ ਹੈ ਤੇ ਸਿਮਰਨ ਦਾ ਭਾਵ ਸੀ ਬ੍ਰਿਤੀਆਂ ਨੂੰ ਹੋੜ ਕੇ ਅੰਤਰਗਤ ਕਰਨਾ। ਦੂਜੇ ਮੂਰਤੀ-ਪੂਜਾ ਨਾਲ ਪ੍ਰਾਣੀ ਜੜ੍ਹ ਪਦਾਰਥਾਂ ਦਾ ਉਪਾਸ਼ਕ ਬਣ ਜਾਂਦਾ ਹੈ, ਅਸਲੀ ਪੂਜਾ ਤਾਂ ਅਕਾਲ-

ਪੁਰਖ ਦੀ ਪੂਜਾ ਹੈ। ਉਸ ਅਕਾਲ-ਪੁਰਖ ਦਾ ਕੀ ਰੂਪ ਹੈ? ਉੱਤਰ ਹੈ, ਰੂਪ ਇੱਕ ਅੱਖਰ ਵਿੱਚ ਨਹੀਂ ਦਸਿਆ ਜਾ ਸਕਦਾ, ਉਹ ਅਵਿਕਤ-ਪੁਰਖ (Impersonal Person) ਰੂਪ ਰੰਗ ਤੋਂ ਨਿਆਰਾ ਹੈ, ਪਰ ਫਿਰ ਵੀ ਉਸ ਦਾ ਇੱਕ ਅਕਹਿ ਰੂਪ ਹੈ। ਕਿਹੜਾ ? ਸਰਬ-ਵਿਆਪਕ, ਨਿਰੰਕਾਰਾ! ਗੁਰਬਾਣੀ ਦਾ ਪਾਠ ਕਰਿਆਂ ਇਹੋ ਰੂਪ ਤਾਂ ਸਾਡੇ ਹਿਰਦੇ ਅੰਦਰ ਬੈਠਦਾ ਜਾਂਦਾ ਹੈ ਤੇ ਵਿਚਾਰ ਨਾਲ ਵਧੇਰੇ ਪੱਟ ਅੰਦਰੋਂ ਖੁੱਲ੍ਹਦੇ ਹਨ। ਸਿਮਰਨ ਇਸ ਦੀ ਪੁਸ਼ਟੀ ਕਰਦਾ ਹੈ ਤੇ ਇੱਕ ਸਮਾਂ ਆਉਂਦਾ ਹੈ ਜਦ 'ਨਾਮ' ਨੂੰ ਉਚਾਰਦਿਆਂ ਪ੍ਰਾਣੀ 'ਨਾਮੀ' ਨਾਲ ਅਭੇਦ ਹੋ ਜਾਂਦਾ ਹੈ। ਇਹ ਕਿਹੜਾ ਸਮਾਂ ਹੈ ? 'ਨਾਮ-ਪ੍ਰਗਾਸ' ਵਾਲਾ, ਜਦ ਨਾਮ ਦੀ ਅਕਹਿ, ਅਟੁੱਟ, ਅਬਚਲੀ ਧੁਨੀ ਰੋਮ-ਰੋਮ ਤੋਂ ਉਠ ਖਲੋਂਦੀ ਹੈ, ਜਿਸ ਦਾ ਵਰਣਨ ਅੱਗੇ ਹੋ ਚੁੱਕਾ ਹੈ। ਇੱਥੇ ਅੱਪੜਕੇ ਬਿਸਰਾਮ ਹੈ :—

*"ਮਾਈ ਮੈ ਧਨੁ ਪਾਇਓ ਹਰਿ ਨਾਮੁ॥*
*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥...*
*ਜਨਮ ਜਨਮ ਕਾ ਸੰਸਾ ਚੂਕਾ*
*ਰਤਨੁ ਨਾਮੁ ਜਬ ਪਾਇਆ॥*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ,*
*ਨਿਜ ਸੁਖ ਮਾਹਿ ਸਮਾਇਆ॥*

*(ਬਸੰਤ ਮ: ੯, ਪੰਨਾ ੧੧੮੬)*

(੬)

ਇਸ ਪ੍ਰਗਾਸ ਪਿੱਛੋਂ ਨਾਮ, 'ਅਹਨਤ-ਨਾਮ' ਫਿਰ ਸਾਡਾ 'ਗੁਰੂ' ਬਣਕੇ ਸਾਨੂੰ ਆਪਣੀ ਉਂਗਲ ਇੰਝ ਲਾ ਲੈਂਦਾ ਹੈ ਜਿਕਣ ਬਾਪ ਬੱਚੇ ਨੂੰ। ਇੱਥੇ ਅੱਪੜਕੇ ਸੁਖ, ਆਨੰਦ, ਬਿਸਰਾਮ ਹੈ। ਫਿਰ ਮਾਇਆ ਪਿੱਛੇ ਤੇ ਪਾਰਬ੍ਰਹਮ ਅੱਗੇ ਹੋ ਜਾਂਦਾ ਹੈ, ਪਰ 'ਨਾਮ' ਨੂੰ ਆਪਣੇ ਅੰਦਰ ਵਸਾਉਣ ਲਈ ਸਾਨੂੰ 'ਸੁਣਿਐ' ਦੀਆਂ ਪੌੜੀਆਂ ਤੋਂ ਚੜ੍ਹਕੇ ਫਿਰ 'ਮੰਨਿਐ' ਦੀਆਂ ਪੌੜੀਆਂ ਉਪਰ ਅੱਪੜਨਾ ਲੋੜੀਂਦਾ ਹੈ, ਜਿਸ ਦਾ ਵਰਣਨ ਅਸੀਂ ਕਰ ਆਏ ਹਾਂ। 'ਨਾਮ' ਫਿਰ ਸਾਨੂੰ ਆਪ ਮਾਂਜਦਾ ਹੈ, ਧੋਂਦਾ ਹੈ ਤੇ ਰੰਗਦਾ ਹੈ, ਜੀਕਣ ਪਹੁ ਵੇਲੇ 'ਊਸ਼ਾ' ਬੱਦਲਾਂ ਨੂੰ ਗੁਲਾਨਾਰੀ ਰੰਗ ਵਿਚ ਰੰਗਦੀ ਹੈ। 'ਨਾਮ' ਇਸ ਕਰਕੇ ਆਪੇ 'ਗੁਰਪੀਰ' ਤੇ ਆਪੇ 'ਪਾਰਬ੍ਰਹਮ' ਹੈ।

ਇਸ ਸਾਧਨਾ-ਮਾਰਗ ਵਿਚ ਵਾਹਿਗੁਰੂ ਜੀ ਦੀ ਦਿੱਤੀ ਹੋਈ ਅਕਹਿ ਦਾਤ, ਸ੍ਰੀ-ਕੇਸ (The Sacred Keshes) ਸਾਡੀ ਗੁਪਤ-ਸਹਾਇਤਾ ਕਰਦੇ ਹਨ। ਇਹ ਕੇਸ ਵਾਸਤਵ ਵਿਚ ਜੀਵ-ਆਤਮਾ ਤੇ ਪਰਮਾਤਮਾ ਵਿਚ ਇਕ ਸੱਚੀ ਗੰਢ ਹਨ। ਇਹ ਬਾਹਰਮੁਖੀ ਚਿੰਨ੍ਹ ਹਨ ਉਸ ਨਿਜ-ਸੰਬੰਧ ਦੇ ਜੋ ਸਾਡੇ ਅਤੇ ਵਾਹਿਗੁਰੂ ਜੀ ਵਿਚ ਵਿੱਚੋਂ ਵਿੱਚ ਹੈ। ਇਹ ਦਸਮ ਦੁਆਰ ਦੇ ਰਾਖੇ ਹਨ। ਜਿਵੇਂ ਹਿਮਾਲੀਆ ਪਰਬਤ ਦੀਆਂ ਕਿੰਗਰਾਂ ਘਣੇ ਜੰਗਲਾਂ ਬਿਨਾਂ ਅਧੂਰੀਆਂ ਸੁੱਕੀਆਂ ਸੜੀਆਂ ਹਨ, ਤਿਵੇਂ ਹੀ ਸਾਡਾ ਦਸਮ-ਦੁਆਰ ਇਸ ਅਚੰਭਾ-ਦਾਤ ਬਿਨਾਂ ਰੋਡ-ਮਰੋਡਾ ਹੈ।

ਜਿਵੇਂ ਪਰਬਤਾਂ ਦੇ ਸੰਘਣੇ ਬਣ ਸਪੰਜ ਬਣਕੇ ਬੱਦਲਾਂ ਵਿਚੋਂ ਬਰਖਾ ਨੂੰ ਖਿੱਚ ਕੇ ਪਰਬਤਾਂ ਨੂੰ ਹਰਾ ਭਰਾ ਕਰਦੇ ਹਨ, ਤਿਵੇਂ ਹੀ ਸ੍ਰੀ ਕੇਸ ਸੂਛ ਸੰਦਲ-ਬਣਾਂ ਵਾਂਗ ਅਰਸ਼ ਤੋਂ 'ਨਾਮ'-ਬਰਖਾ ਖਿੱਚ ਕੇ ਸਾਡੀ ਸੁੱਕੀ ਸੜੀ ਆਤਮਾ-ਵਾੜੀ ਨੂੰ ਹਰਾ ਭਰਾ ਕਰਦੇ ਹਨ। ਇਹ ਦਾਤ ਦਾਮਨਿਕ-ਸ਼ਕਤੀਆਂ ਦੀ ਜਨਕ ਤੇ ਰੱਖਯਕ ਹੈ, ਆਤਮਕ-ਹੁਲਾਸ ਦੀ ਕੁੰਜੀ ਹੈ ਤੇ ਇਸ ਬਿਨਾਂ ਸਾਡਾ ਹਿਰਦਾ ਮਾਰੂਥਲ ਵਾਂਙ ਥੋਥਰਾ ਹੈ। ਰਿਸ਼ੀ ਮੁਨੀ, ਪੈਗ਼ੰਬਰ, ਈਸਾ-ਮੂਸਾ, ਗੁਰੂ ਸਤਿਗੁਰੂ ਜੁਗੋ ਜੁਗੋ ਇਸ ਉੱਤਮ-ਦਾਤ ਨੂੰ ਸਾਂਭ ਕੇ ਰੱਖਦੇ ਆਏ ਹਨ। ਹਾਂ ਜੀ, ਇਹੋ ਤਾਂ ਇੱਕ ਅਜਿਹੀ ਚੀਜ਼ ਉਨ੍ਹਾਂ ਪਾਸ ਹੈ ਜਿਸ ਨਾਲ ਉਹ ਵਾਹਿਗੁਰੂ ਜੀ ਨੂੰ ਵੀ ਮੋਹ ਲੈਂਦੇ ਹਨ, ਚਰਨ-ਕਮਲਾਂ ਨਾਲ ਪਰਸ ਕੇ! ਯਥਾ....

*(੧) ਮੇਰਾ ਮਨੁ ਸਾਧੂ ਧੂਰਿ ਰਵਾਲ॥*
*ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ,*
*ਗੁਰ ਪਗ ਝਾਰਹਿ ਹਮ ਬਾਲ॥*

*(ਪ੍ਰਭਾਤੀ ਮ: ੪, ਪੰਨਾ ੧੩੩੫)*

ਗੁਰੂ-ਘਰ ਵਿਚ ਊਚਮ-ਊਚੀ, ਸੂਚਮ-ਸੂਚੀ, ਮਹਾ-ਪਵਿੱਤਰ ਦਾਤ 'ਕੇਸ' ਹਨ ਤੇ ਇਨ੍ਹਾਂ ਨਾਲ ਗੁਰੂ ਜੀ ਆਪ ਸੇਵਾ ਕਰਦੇ ਆਏ ਹਨ; ਇਸ ਮੁਹਰ-ਛਾਪ ਨੂੰ ਸਾਂਭ ਰੱਖਣਾ ਸਾਡਾ ਪਰਮ-ਧਰਮ ਹੈ :—

*ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ੍ ਘਰਿ ਧਨੁ ਹਰਿ ਨਾਮਾ॥*
*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥*
*ਮੇਰੇ ਰਾਮ, ਹਰਿ ਜਨ ਕੈ ਹਉ ਬਲਿ ਜਾਈ॥*
*'ਕੇਸਾ' ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ ਰਹਾਉ॥*
*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥*

*(ਸੂਹੀ ਮ: ੫, ਪੰਨਾ ੭੪੯)*

ਨਾਮ-ਉਪਾਸਨਾ ਦਾ ਅੰਤ ਗੁਰਮੁਖ ਰਹਿਣੀ, ਬਹਿਣੀ, ਕਰਨੀ ਹੈ ਕਿਉਂਕਿ ਆਚਾਰ ਦੀ ਕਸਵੱਟੀ ਹੈ। ਓਹ ਆਚਾਰ ਜੋ ਨਾਮ-ਵਿਹੂਣਾ ਹੈ, ਸੁੰਨਾ ਹੈ, ਖ਼ੁਸ਼ਕ ਹੈ; ਇਹ ਰਸ ਭਿੰਨਾ, ਆਪ-ਪੂਰਾ (Self-sufficient), ਓਹ ਮਮਤਾ ਵਾਸਤੇ ਸਿਰ ਦੇਂਦਾ ਹੈ, ਇਹ ਸਤਿ ਲਈ ਹੈ। ਸਤਿ ਕਰਨੀ ਹੀ ਅੰਤਮ-ਉਦੇਸ਼ ਹੈ।

*(੧) ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ।*

*(ਸਿਰੀ ਰਾਗ ਮ: ੧)*

*(੨) ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ। (ਉਹੋ)*

# ੧੯
# ੨. ਨਾਮ-ਉਪਾਸਨਾ !
## ਸਾਧਨਾ-ਮਾਰਗ ਤੇ ਅਰਦਾਸ
## ਸੁੱਚੀ ਤੇ ਕੁੱਚੀ ਪ੍ਰਾਰਥਨਾ ਵਿੱਚ ਫ਼ਰਕ !!

*'ਅਰਦਾਸਿ ਕਰੀ ਪੂਰੇ ਗੁਰ ਪਾਸਿ॥*
*ਨਾਨਕੁ ਮੰਗੈ ਹਰਿ-ਧਨੁ ਰਾਸ॥'*

*(ਆਸਾ ਮ: ੫, ਪੰਨਾ ੩੯੫)*

(੧)

ਅਰਦਾਸ ਧਰਮ ਦੀ ਪੱਕੀ ਨੀਂਹ ਹੈ। ਉਚਿਤ ਹੈ ਜੁ ਸਵੇਰੇ ਵੇਲੇ ਉਠਦਿਆਂ ਹੀ ਅਸੀਂ ਵਾਹਿਗੁਰੂ ਜੀ ਅੱਗੇ ਪ੍ਰਾਰਥਨਾ ਕਰੀਏ ਜੁ ਅੱਜ ਦਾ ਦਿਨ ਸੁਫਲ ਹੋਵੇ। ਫਿਰ ਦਿਨ ਨੂੰ ਜੋ ਨਵਾਂ ਕੰਮ ਕਰੀਏ ਉਸ ਵੇਲੇ ਵੀ ਵਾਹਿਗੁਰੂ ਜੀ ਅੱਗੇ ਹੱਥ ਬੰਨ੍ਹਕੇ ਅਰਦਾਸ ਕਰੀਏ ਤੇ ਆਗਿਆ ਲਈਏ। ਸ਼ਾਮ ਵੇਲੇ ਫਿਰ ਰਹਿਰਾਸ ਨਾਲ ਅਰਦਾਸ ਕਰੀਏ ਤੇ ਸੌਣ ਵੇਲੇ ਵੀ ਇਸੇ ਅਰਦਾਸ ਨਾਲ ਦਿਨ ਦੇ ਕੰਮ ਖ਼ਤਮ ਕਰਕੇ ਸੌਂਵੀਏ :—

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*

ਗੱਲ ਕੀ, ਅਰਦਾਸ ਸਾਡੀ ਜੀਵਨ-ਗੁੜ੍ਹਤੀ ਹੈ। ਆਓ ਜ਼ਰਾ ਵਿਚਾਰੀਏ ਕਿ ਅਰਦਾਸ ਦੀ ਉਪਮਾ ਐਡੀ ਕਿਉਂ ਹੈ। ਇਸ ਦਾ ਕਾਰਨ ਇਹ ਹੈ ਕਿ ਸੰਸਾਰ ਵਾਸਤਵ ਵਿਚ ਇਕ ਵੱਡੀ ਭਾਰੀ ਕਲਾ ਹੈ, ਜਿਵੇਂ ਇਕ ਗੇੜ੍ਹੂ ਖੂਹ ਹੁੰਦਾ ਹੈ। ਇਸ ਗੇੜੂ ਖੂਹ ਵਿਚ ਭਿੰਨ-ਭਿੰਨ ਪ੍ਰਾਣੀ ਟਿੰਡਾਂ ਦੀ ਨਿਆਈਂ ਹਨ। ਉਨ੍ਹਾਂ ਦੀ ਰਾਸ ਉਹ ਜਲ ਹੈ ਜੋ ਉਨ੍ਹਾਂ ਦੇ ਅੰਦਰ ਭਰਿਆ ਹੋਇਆ ਹੈ। ਕਈ ਟਿੰਡਾਂ ਭਰੀਆਂ ਹੋਈਆਂ ਹਨ, ਕਈ ਸਖਣੀਆਂ। ਹੁਣ ਭਾਵੇਂ ਟਿੰਡ ਵਿਚ ਇਤਨਾ ਵਿਤ ਜ਼ਰੂਰ ਹੈ ਕਿ ਪਾ, ਅੱਧ ਸੇਰ, ਸੇਰ ਪਾਣੀ ਆਪਣੇ ਅੰਦਰ ਸਮਾ ਲਵੇ, ਪਰ ਟਿੰਡ ਵਿਚ ਇਤਨਾ ਬਲ ਨਹੀਂ ਕਿ ਖੂਹ ਦੀ ਮਸ਼ੀਨ ਨੂੰ ਚਲਾਵੇ। ਖੂਹ ਨੂੰ ਚਲਾਉਣ ਲਈ ਅਲੱਗ ਢੌਗਿਆਂ ਅਤੇ ਢੱਗੇ ਚਲਾਉਣ ਵਾਲੇ ਦੀ ਲੋੜ ਹੈ ਜੋ ਇਸ ਗੇੜੂ ਖੂਹ ਨੂੰ ਚਲਾਉਂਦਾ ਹੈ ਤੇ ਸੱਖਣੀਆਂ ਟਿੰਡਾਂ ਨੂੰ ਭਰਦਾ ਹੈ। ਅਰਦਾਸ ਉਨ੍ਹਾਂ ਸੱਖਣੀਆਂ ਟਿੰਡਾਂ ਦੀ ਮਨੋ-ਕਾਮਨਾ ਹੈ (ਜੇ ਟਿੰਡਾਂ ਨੂੰ ਅਸੀਂ ਸੁਚੇਤ ਕਲਪੀਏ) ਕਿ ਹੇ ਪ੍ਰਭੂ ! ਅਸਾਂ ਸੱਖਣੀਆਂ ਨੂੰ ਖ਼ੈਰ ਪਾ। ਇਸ ਕਰਕੇ ਅਰਦਾਸ ਇੱਕ ਅ-ਸੰਪੂਰਨ-ਸੱਤਾ ਦੀ

ਸੰਪੂਰਨ-ਸੱਤਾ ਅੱਗੇ ਪ੍ਰਾਰਥਨਾ ਹੈ ਕਿ ਮੈਨੂੰ ਵੀ ਸੰਪੂਰਨ ਕਰੋ! ਇਹ ਜਾਨਦਾਰ ਇਨਸਾਨ ਦੀ ਪਹਿਲੀ ਪਛਾਣ ਹੈ ਕਿ ਉਸ ਨੂੰ ਹੈਵਾਨਾਂ ਤੋਂ ਵੱਖਰਾ ਕਰਦੀ ਹੈ। ਹੈਵਾਨ ਤਾਂ ਸਾਰੀ ਉਮਰ ਹੈਵਾਨ ਹੈ, ਉਸ ਨੂੰ ਇਹ ਪਤਾ ਨਹੀਂ ਕਿ ਮੈਂ ਸੰਪੂਰਨ ਹਾਂ ਕਿ ਅਧੂਰਾ, ਊਰਾ ਹਾਂ ਕਿ ਪੂਰਾ...। ਉਸ ਦੀ ਪਸ਼ੂਬ੍ਰਿਤੀ ਹੈ, ਪਰ ਆਦਮੀ ਦਾ ਬੱਚਾ ਜਦ ਤੋਂ ਜੰਮਦਾ ਹੈ ਉਹ ਆਪਣੇ ਆਪ ਨੂੰ ਵੀ ਜਾਣਦਾ ਹੈ ਤੇ ਨਾਲ ਹੀ ਆਪਣੀਆਂ ਕਮੀਆਂ ਨੂੰ ਵੀ। ਤੇ ਜਦ ਉਹ ਆਪਣੀਆਂ ਕਮੀਆਂ ਵਲ ਨਜ਼ਰ ਫੇਰਦਾ ਹੈ ਤਾਂ ਅਚਨਚੇਤ ਉਸਦੇ ਮੂੰਹ ਵਿਚੋਂ ਅਰਦਾਸ ਨਿਕਲਦੀ ਹੈ, ਭਾਵੇਂ ਇਹ ਅਰਦਾਸ ਦੋ ਅੱਖਰੀ ਹੀ ਹੋਵੇ, ਭਾਵੇਂ ਇਹ ਕਿਸੇ ਅੱਖਰ ਵਿਚ ਨਾ ਵੀ ਨਿਰੂਪਣ ਕੀਤੀ ਗਈ ਹੋਵੇ। ਰੋਣਾ ਵੀ ਅਰਦਾਸ ਹੈ ਕਿਉਂਕਿ ਇਹ ਆਪਣੀ ਕਮੀ ਨੂੰ ਅਨੁਭਵ ਕਰਕੇ ਅਥਰੂ ਕੇਰਨਾ ਹੈ। ਹਾਹੁਕੇ ਭਰਨਾ ਵੀ ਅਰਦਾਸ ਹੈ ਕਿਉਂਕਿ ਇਹ ਆਪਣੀ ਅਬਲਤਾ ਨੂੰ ਆਪ ਜਾਣਦਾ ਹੈ....ਇਨ੍ਹਾਂ ਦੋਹਾਂ ਹਾਲਤਾਂ ਵਿਚ ਇਸ਼ਾਰੇ ਹਨ, ਅੱਖਰ ਅਜੇ ਮੂੰਹ ਵਿਚ ਬੰਦ ਹਨ, ਕੈਦ ਹਨ, ਪਰ ਫਿਰ ਵੀ ਇਹ ਅਰਦਾਸ ਹੈ। ਨਹੀਂ, ਨਹੀਂ, ਸੱਚੀ ਅਰਦਾਸ ਤਾਂ ਇਹੋ ਹੀ ਹੈ ਕਿਉਂਕਿ ਇਹ ਹਿਰਦੇ-ਕੰਦਰਾਂ ਵਿਚੋਂ ਨੰਗ-ਮਨੰਗੀ ਉਠਦੀ ਹੈ ਤੇ ਫਿਰ ਜਦ ਇਹ ਵੰਨ-ਸੁਵੰਨੇ ਅੱਖਰਾਂ ਵਾਲੇ ਕਪੜੇ ਪਾਂਦੀ ਹੈ ਤਾਂ ਕਈ ਵਾਰੀ ਇਸ ਦਾ ਅਸਲ ਰੂਪ ਬਿਲਕੁਲ ਹੀ ਛੁਪ ਜਾਂਦਾ ਹੈ। ਮੇਰਾ ਭਾਵ ਇਹ ਹੈ ਕਿ ਪ੍ਰਾਰਥਨਾ ਵਾਸਤੇ ਅੱਖਰਾਂ ਦੀ ਵਾਸਤਵ ਵਿਚ ਕੋਈ ਲੋੜ ਨਹੀਂ। ਇੱਕ ਗਲਾਧੜੀ ਵਾਹਿਗੁਰੂ ਜੀ ਅੱਗੇ ਬੜੇ ਚਿਕਨੇ ਚੁਪੜੇ ਅੱਖਰਾਂ ਵਿਚ ਬੇਨਤੀ ਕਰਦਾ ਹੈ ਕਿ ਹੇ ਪਤਿਤ ਪਾਵਨ ਪਿਤਾ ਜੀ, ਕਿਰਪਾਲੂ ਜੀ, ਦਿਆਲੂ ਜੀ, ਪ੍ਰਹਿਲਾਦ ਵਾਂਗ ਮੇਰੀ ਲਾਜ ਰੱਖੋ, ਦ੍ਰੋਪਦੀ ਵਾਂਗ ਮੇਰਾ ਨੰਗ ਕੱਜੋ, ਸੀਤਾ ਵਾਂਗ ਮੈਨੂੰ ਰਾਵਣ ਦੇ ਪੰਜੇ ਤੋਂ ਛੁਡਾਉ ਇਤਿਆਦਿ। ਉਹ ਭਾਵੇਂ ਵੱਡੇ-ਵੱਡੇ ਅੱਖਰ ਤੇ ਪ੍ਰਸੰਗ ਜੋੜਦਾ ਹੈ ਪਰ ਉਸ ਦਾ ਦਿਲ ਕਿਧਰੇ ਹੋਰ ਹੁੰਦਾ ਹੈ, ਤਾਂ ਉਹ ਮਾਨੋਂ ਗ੍ਰਾਮੋਫ਼ੋਨ ਦਾ ਤਵਾ ਹੈ ਜੋ ਬੋਲਦਾ ਹੈ, ਪਰ ਜਾਣਦਾ ਨਹੀਂ। ਉਹ 'ਗੰਗਾਰਾਮ' ਹੈ ਜੋ 'ਰਾਮ ਰਾਮ' ਆਖਦਾ ਹੈ ਪਰ ਸਮਝਦਾ ਨਹੀਂ।

ਦੂਜੇ ਪਾਸੇ ਇਕ ਭੋਲਾ ਭਾਲਾ, ਨਿਰਬਲ ਅਨ-ਪੜ੍ਹਿਆ ਜੱਟ-ਬੂਟ ਸਿਰਫ਼ ਇਤਨਾ ਹੀ ਕਰਨ ਜਾਣਦਾ ਹੈ ਕਿ ਵਾਹਿਗੁਰੂ ਅੱਗੇ ਦੋਏ ਹੱਥ ਜੋੜਕੇ ਚੁਪ ਚੁਪੀਤੇ ਬੇਨਤੀ ਕਰੇ ਤੇ ਫਿਰ ਗੋਡੇ ਟੇਕ ਕੇ ਉਸ ਅੱਗੇ ਮੱਥਾ ਟੇਕੇ। ਪਰ ਉਹ ਜੋ ਆਖਦਾ ਹੈ ਸੋ ਦਿਲੋਂ; ਮਨੋਂ। ਉਸ ਦਾ ਸਰੀਰ ਇਕ ਸਤਾਰ ਹੈ ਜੋ ਆਪਣੇ ਆਪ ਵੱਜ ਰਹੀ ਹੈ। ਫਿਰ ਕਿਸ ਦੀ ਪ੍ਰਾਰਥਨਾ ਵਾਹਿਗੁਰੂ ਜੀ ਦੇ ਦਰ ਉਪਰ ਪਹਿਲੋਂ ਪਹੁੰਚੇਗੀ ? ਉਸ ਗਲਾਧੜ ਦੀ ਜਾਂ ਇਸ ਭਲੇ ਭਰਾ ਦੀ ? ਉੱਤਰ ਹੈ, ਉਸ ਦੀ ਜੋ ਭਾਵੇਂ ਬੋਲਦਾ ਘਟ ਹੈ, ਪਰ ਆਖਦਾ ਦਿਲੋਂ ਮਨੋਂ ਹੈ। ਇਸ ਕਰਕੇ ਅਕਾਲ ਉਸਤਤ ਵਿਚ ਪਵਿੱਤ੍ਰ ਵਾਕ ਹੈ ਕਿ ਹਾਥੀ ਦੀ ਚਿੰਘਾੜ ਤਾਂ ਉਸਦੇ ਦਰ ਉਪਰ ਪਿੱਛੋਂ ਪਹੁੰਚਦੀ ਹੈ ਪਰ ਗ਼ੀਬਣੀ ਕੀੜੀ ਦੀ ਅਣ-ਆਖੀ ਆਵਾਜ਼ ਉਥੇ ਪਹਿਲੋਂ ਜਾ ਅਪੜਦੀ ਹੈ।

ਤਾਂ ਪਤਾ ਲੱਗਾ ਕਿ ਅਰਦਾਸ ਦੇ ਤਿੰਨ ਅੰਗ ਇਹ ਹਨ :—

(੧) ਇਹ ਊਰੀ-ਤਾਕਤ ਦੀ ਪੂਰੀ-ਤਾਕਤ ਅੱਗੇ ਪੁਕਾਰ ਹੈ-'ਆਸਾ' ਦਾ ਜਨਮ।

(੨) ਇਹ 'ਸੱਚੀ-ਖ਼ਾਹਸ਼' ਹੈ, ਭਾਵੇਂ ਅੱਖਰਾਂ ਵਿੱਚ ਪ੍ਰਗਟ ਹੋਵੇ ਜਾਂ ਇਸ਼ਾਰਿਆਂ ਨਾਲ ਹੀ।

(੩) ਇਸ ਦਾ ਮੁਖ-ਮੰਤਵ ਇਹ ਹੈ ਕਿ ਊਰਾ ਜਾਂ ਅਧੂਰਾ ਕਿਸੇ ਤਰ੍ਹਾਂ ਪੂਰਣ ਹੋਵੇ। ਵੇਖੋ ਪੂਰਾ ਹੋਣ ਦੀ ਲੋਚਾ ਇਸ ਵਿਚ ਹਰ ਵੇਲੇ ਮੌਜੂਦ ਹੈ। ਇਕ ਰੋਗੀ ਫੱਟਾਂ ਨਾਲ ਘਾਇਲ ਹੋਇਆ, ਆਸੋਂ ਨਿਰਾਸ, ਮਰਨ ਦੇ ਕੰਢੇ ਅੱਪੜ ਕੇ ਵੀ ਵਾਹਿਗੁਰੂ ਜੀ ਅੱਗੇ ਬੇਨਤੀ ਕਰਦਾ ਹੈ ਕਿ ਕ੍ਰਿਪਾਲੂ ਪਿਤਾ ਮੈਨੂੰ ਬਖਸ਼ ਤੇ ਮੇਰੇ ਫੱਟ ਮੇਲ। ਇੱਕ ਮਾਈ ਦਾ ਇਕਲੌਤਾ ਬੇਟਾ ਸੱਧਰਾਂ ਨਾਲ ਪਲਿਆ, ਅੱਖਾਂ ਦਾ ਤਾਰਾ, ਤਰਲਿਆਂ ਨਾਲ ਲੱਭਾ, ਕਿਸੇ ਬੀਮਾਰੀ ਨਾਲ ਨਿੰਮੋਝੂਣ ਪਲੰਘ ਉਪਰ ਪਿਆ ਹੈ। ਡਾਕਟਰਾਂ ਤੇ ਹਕੀਮਾਂ ਨੇ ਜੁਆਬ ਦੇ ਦਿੱਤਾ ਹੈ, ਪਰ ਮਾਂ ਦੀ ਆਖ਼ਰੀ ਅਪੀਲ ਉਸ ਵੱਡੇ ਡਾਕਟਰ ਪਾਸ ਹੈ ਕਿ ਜਿਸ 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ।' ਇਕ ਇਸਤ੍ਰੀ ਦਾ ਖ਼ਾਵੰਦ ਪ੍ਰਦੇਸ ਨੂੰ ਜਾਂਦਾ ਹੈ, ਰਸਤੇ ਵਿਚ ਜਹਾਜ਼ ਨੂੰ ਚਟਾਨ ਨਾਲ ਟੱਕਰ ਲਗਦੀ ਹੈ ਤੇ ਜਹਾਜ਼ ਫੀਤੀ-ਫੀਤੀ ਹੋ ਜਾਂਦਾ ਹੈ। ਘਰ ਤਾਰ ਆਉਂਦੀ ਹੈ ਕਿ ਤੇਰੇ ਖ਼ਾਵੰਦ ਨਾਲ ਇਹ ਬੀਤੀ ਹੈ, ਪਰ ਇਸਤ੍ਰੀ ਅਜੇ ਵੀ ਹੱਥ ਬੰਨ੍ਹ ਤੇ ਨੱਕ ਰਗੜ ਕੇ ਵਾਹਿਗੁਰੂ ਜੀ ਅੱਗੇ ਅਰਜ਼ੋਈ ਕਰਦੀ ਹੈ ਕਿ ਮੈਂਡਾ ਪਤੀ ਇਸ ਭਉਜਲ ਤੋਂ ਅਜੇ ਵੀ ਟੱਪ ਕੇ ਬਾਹਰ ਨਿਕਲ ਜਾਵੇ, ਯੂਨਸ ਵਾਂਗ ਮੱਛੀ ਦੇ ਮੂੰਹ ਵਿੱਚ ਵੜ ਜਾਵੇ ਤੇ ਕੰਢੇ ਉਪਰ ਅੱਪੜ ਕੇ ਉਸ ਦੇ ਮੂੰਹ ਵਿਚੋਂ ਬਾਹਰ ਨਿਕਲ ਆਵੇ! ਗੱਲ ਕੀ, ਇਨ੍ਹਾਂ ਸਾਰੀਆਂ ਘਟਨਾਵਾਂ ਵਿਚ ਪ੍ਰਾਰਥਨਾ ਦਾ ਪਹਿਲਾ ਅੰਗ ਹੈ। ਕੀ ? ਊਰੀ ਤਾਕਤ ਦੀ ਪੂਰੀ-ਤਾਕਤ ਅੱਗੇ ਚੀਖ਼ ਪੁਕਾਰ। ਚੀਖ਼ ਪੁਕਾਰ ਦਾ ਕਾਰਣ ਕੀ ਹੈ ? ਦਿਲ ਵਿਚ ਇਹ ਆਸਾ ਜਾਂ ਉਮੈਦ (Hope) ਕਿ ਕਿਸੇ ਤਰ੍ਹਾਂ ਇਨ੍ਹਾਂ ਘਟਨਾਵਾਂ ਦੇ ਬੱਦਲ ਪ੍ਰਾਣੀਆਂ ਦੇ ਸਿਰ ਤੋਂ ਵਾਹਿਗੁਰੂ ਜੀ ਦੀ ਕਿਰਪਾ ਨਾਲ ਲੰਘ ਜਾਣ। ਆਸਾ ਨਾਲ ਸੰਸਾਰ ਕਾਇਮ ਹੈ। ਜੇ ਆਸਾ ਦੀ ਲੜੀ ਟੁੱਟ ਜਾਵੇ ਤਾਂ ਪ੍ਰਾਣਾਂ ਦੀ ਲੜੀ ਵੀ ਨਾਲ ਹੀ ਟੁੱਟ ਜਾਂਦੀ ਹੈ, ਕਿਉਂਕਿ ਆਸਾ ਨਾਲ ਹੀ ਤਾਂ ਜਹਾਨ ਹੈ। ਆਸਾ ਇਸ ਕਰਕੇ ਪ੍ਰਾਰਥਨਾ ਦੀ ਪਹਿਲੀ ਪਉੜੀ ਹੈ। ਰੋਗੀ ਨੂੰ ਤੰਦਰੁਸਤ ਹੋਣ ਦੀ ਆਸ ਹੈ, ਕੰਗਾਲ ਨੂੰ ਫਿਰ ਦੌਲਤਮੰਦ ਹੋਣ ਦੀ ਆਸ ਹੈ, ਵਿਕਾਰੀ ਨੂੰ ਫਿਰ ਸ਼ੁੱਧ ਹੋਣ ਦੀ ਆਸ ਹੈ, ਮਨਮੁਖ ਨੂੰ ਗੁਰਮੁਖ ਬਣਨ ਦੀ ਉਮੈਦ ਹੈ। ਇਹ ਆਸ ਇਨ੍ਹਾਂ ਪ੍ਰਾਣੀਆਂ ਨੂੰ ਜੋ ਊਰੇ ਹਨ, ਪੂਰਾ ਹੋਣ ਲਈ ਪ੍ਰੇਰਦੀ ਹੈ। ਤਦ ਊਰਾ-ਪ੍ਰਾਣੀ ਪੂਰੇ ਪਰਮਾਤਮਾ ਅੱਗੇ ਹੱਥ ਬੰਨ੍ਹ ਕੇ ਅਰਜ਼ੋਈ ਕਰਦਾ ਹੈ ਕਿ ਮੈਨੂੰ ਵੀ ਕਿਸੇ ਤਰ੍ਹਾਂ ਪੂਰਾ ਕਰ ! ਜਦ ਉਹ ਇਉਂ ਕਰਦਾ ਹੈ ਤਾਂ ਵਾਹਿਗੁਰੂ ਤ੍ਰੁੱਠਦਾ ਹੈ ਤੇ ਮਿਹਰ ਕਰਦਾ ਹੈ :—

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥*
*ਸਾਹਿਬੁ ਨਿਤਾਣਿਆ ਕਾ ਤਾਣੁ॥*
*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ਰਹਾਉ॥*
*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥*
*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥*
*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥*
*ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥*

*(ਸਿਰੀ ਰਾਗ ਮ: ੫, ਪੰਨਾ ੭੦)*

ਗੱਲ ਕੀ, ਭਾਵੇਂ ਕੋਈ ਮੁਸ਼ਕਲ, ਕੋਈ ਭੀੜ, ਕੋਈ ਔਕੜ ਆ ਬਣੇ, ਉਸ ਵੇਲੇ ਪ੍ਰਾਣੀ ਦੇ ਹੱਥ ਪ੍ਰਾਰਥਨਾ ਦੇ ਬਿਨਾਂ ਹੋਰ ਕੋਈ ਉਪਾਅ ਨਹੀਂ। ਜੇ ਉਸ ਵੇਲੇ ਪ੍ਰਾਰਥਨਾ ਦੀ ਸਬੀਲ ਵੀ ਨਾ ਹੁੰਦੀ ਤਾਂ ਆਹਾਂ-ਭਰਿਆ ਦਿਲ ਟੁੱਟ ਜਾਂਦਾ, ਹਿਰਦੇ ਦਾ ਸ਼ੀਸ਼ਾ ਫੀਤੀ ਫੀਤੀ ਹੋ ਜਾਂਦਾ ਤੇ ਸੁਆਸਾਂ-ਦੀ-ਲੜੀ ਖੇਰੂੰ ਖੇਰੂੰ ਹੋ ਜਾਂਦੀ। ਉਸ ਨਿਰਾਸਤਾ ਦੇ ਸਮੇਂ ਉਸ ਭੀੜ ਵੇਲੇ ਪ੍ਰਾਰਥਰਨਾ ਉਹ ਕੰਮ ਕਰਦੀ ਹੈ ਜੋ ਕੋਈ ਦੁਆਈ ਜਾਂ ਔਸ਼ਧੀ ਨਹੀਂ ਕਰ ਸਕਦੀ, ਕਿਉਂਕਿ ਦੁਆਈ ਲੈਕੇ ਤਾਂ ਅਸੀਂ ਕਿਸੇ ਅਲਪੱਗ-ਵਿਅਕਤੀ ਦਾ ਆਸਰਾ ਲੈਂਦੇ ਹਾਂ, ਪਰ ਪ੍ਰਾਰਥਨਾ ਦੇ ਰਾਹੀਂ ਅਸੀਂ ਸਰਬੱਗ-ਪਿਤਾ ਦੀ ਗੋਦ ਵਿੱਚ ਜਾ ਟਿਕਦੇ ਹਾਂ। ਪ੍ਰਾਰਥਨਾ ਇਸ ਕਰਕੇ ਸਾਡੇ ਲਈ ਹਨੇਰੇ ਨੂੰ ਚਾਨਣਾ ਕਰ ਵਿਖਾਉਂਦੀ ਹੈ, ਜੇਲ੍ਹ ਦੀ ਚਾਰ-ਦਿਵਾਰੀ ਵਿਚ ਮਹਿਲ ਉਸਾਰ ਦੇਂਦੀ ਹੈ। ਭਾਵ ਉਸਾਰ ਦੋ-ਮਿੰਟੀ ਹੀ ਹੋਣ, ਪਰ ਫਿਰ ਵੀ ਉਸ ਵੇਲੇ, ਉਸ ਘੜੀ ਉਹ ਆਸਾ ਦੇ ਉਸਾਰ ਡਾਢੇ ਸੱਚੇ ਭਾਸਦੇ ਹਨ, ਮਾਨੋਂ ਪੱਥਰ ਤੇ ਇੱਟਾਂ ਦੇ ਬਣੇ ਹੋਏ ਹਨ। ਪ੍ਰਾਰਥਨਾ ਅਲਪੱਗ-ਹਸਤੀ ਨੂੰ ਸਰਬੱਗ-ਹਸਤੀ ਨਾਲ ਜੋੜਨ ਵਾਲੀ ਬੇਮਲੂਮੀ-ਡੋਰੀ ਹੈ, ਏਹ ਆਸਾਂ ਦਾ ਸੁਹਾਉਣਾ ਪੁਲ ਹੈ, ਇਹ ਕਾਮਨਾਵਾਂ ਦੀ ਸਤਰੰਗੀ ਪੀਂਘ ਹੈ ਜੋ ਸਾਡੇ ਹਿਰਦੇ-ਅਕਾਸ਼ ਨੂੰ ਸਸ਼ੋਭਤ ਕਰਦੀ ਹੈ। ਪ੍ਰਾਰਥਨਾਵਾਂ ਅੰਨ੍ਹੇ ਦੇ ਹੱਥ ਟੋਹਣੀ ਹੈ, ਰੋਗੀ ਲਈ ਅੰਮ੍ਰਿਤਧਾਰਾ ਹੈ, ਤੇ ਗੂੰਗੇ ਲਈ ਜ਼ਬਾਨ! ਜਦ ਨਿਰਾਸੇ ਨੂੰ ਵਾਹਿਗੁਰੂ ਦਾ ਆਸਰਾ ਲੱਭਦਾ ਹੈ ਤਾਂ ਕੁਝ ਚਿਰ ਲਈ ਉਸ ਦੀਆਂ ਸਾਰੀਆਂ ਪੀੜਾਂ ਦੂਰ ਹੋ ਜਾਂਦੀਆਂ ਹਨ :—

*"ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ,*
*ਤਾ ਭਉ ਕੇਹਾ ਕਾੜਾ ਜੀਉ॥੧੦॥*

*(ਮਾਝ ਮ: ੫, ਪੰਨਾ ੧੦੩)*

(੨)

ਉਪਰਲੀ ਵਿਚਾਰ ਵਿਚ ਪ੍ਰਾਰਥਨਾ ਸਾਨੂੰ ਨਿਰਾਸਤਾ ਦੇ ਬੱਦਲਾਂ ਵਿਚ ਇੱਕੋ ਇੱਕ ਕਿਰਨ ਜਿਹੀ ਲੱਭੀ ਸੀ। ਹੁਣ ਭਾਵੇਂ ਇੱਕ ਕਿਰਨ ਲੱਭਣ ਨਾਲ ਸੂਰਜ ਦੇ ਪ੍ਰਤੱਖ ਦਰਸ਼ਨ ਨਹੀਂ ਹੁੰਦੇ, ਪਰ ਜਦੋਂ ਤੀਕਣ ਲੱਭੇ ਤਾਂ ਦਿਲ ਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਕਿਰਣ-ਪਤੀ ਵੀ ਕਿਧਰੇ ਜ਼ਰੂਰ ਹੋਵੇਗਾ। ਹੋ ਸਕਦਾ ਹੈ ਕਿ ਘੁੱਪ ਬੱਦਲਾਂ ਨੂੰ ਦੂਰ ਕਰਨਾ ਸੌਖੀ ਗੱਲ ਨਾ ਹੋਵੇ, ਪਰ ਫਿਰ ਵੀ ਇਹ ਕਿਰਨ ਮਨ ਨੂੰ ਢਾਰਸ ਦੇਈ ਰੱਖਦੀ ਹੈ ਕਿ ਕਦੀ ਤਾਂ ਇਹ ਬੱਦਲ ਹਟ ਜਾਣਗੇ। ਜੋ ਇਸ ਘੁੱਪ ਹਨੇਰੇ ਤੋਂ ਡਰ ਜਾਂਦੇ ਹਨ, ਤੇ ਨਿਰਾਸਤਾ ਦੇ ਜਾਲ ਵਿਚ ਫਸ ਜਾਂਦੇ ਹਨ ਓਹ ਖੂਹ ਵਿਚ ਛਾਲ ਕੱਢ ਮਾਰਦੇ ਹਨ ਜਾਂ ਹੋਰ ਕਿਸੇ ਤਰ੍ਹਾਂ ਆਤਮਘਾਤ ਕਰ ਲੈਂਦੇ ਹਨ। ਇਹ ਸਭ ਤੋਂ ਨਿਘਰੇ ਹੋਏ, ਅਧਮ, ਬੁਜ਼ਦਿਲ ਪ੍ਰਾਣੀ ਹੁੰਦੇ ਹਨ। ਉਹ ਇਹ ਜਾਣਦੇ ਹਨ ਕਿ ਸੰਸਾਰ ਵਿਚ ਘੁੱਪ ਹਨੇਰਾ ਹੀ ਹੈ, ਚਾਨਣਾ ਨਹੀਂ। ਕੋਈ ਗ਼ੈਬੀ-ਤਾਕਤ, ਰੱਬ ਜਾਂ ਵਾਹਿਗੁਰੂ ਨਹੀਂ ਜੋ ਉਨ੍ਹਾਂ ਨੂੰ ਇਸ ਢੱਠੇ ਹੋਏ ਖੂਹ ਵਿੱਚੋਂ ਬਾਹਰ ਕੱਢੇ, ਪਰ ਇਹ ਘੁੱਪ-ਹਨੇਰਾ ਉਨ੍ਹਾਂ ਦਾ ਆਪਣਾ ਤਣਿਆ ਹੋਇਆ ਤਾਣਾ ਹੈ, ਉਨ੍ਹਾਂ ਦੇ ਆਪਣੇ ਭੈੜੇ ਕਰਮਾਂ ਦਾ ਜਾਲਾ ਹੈ ਜੋ ਉਨ੍ਹਾਂ ਦੀਆਂ ਅੱਖਾਂ ਅੱਗੇ ਆ ਜਾਂਦਾ ਹੈ, ਤੇ ਜੋ ਉਨ੍ਹਾਂ ਨੂੰ ਆਪਣੇ ਆਪ 'ਨਰਕ' ਵਿੱਚ ਖਿੱਚ ਕੇ ਲੈ ਜਾਂਦਾ ਹੈ। ਆਤਮ-ਘਾਤੀ ਪੁਰਸ਼ ਪਸ਼ੂਆਂ ਤੋਂ ਵੀ ਹੇਠਲੇ ਦਰਜੇ ਉਪਰ ਹੁੰਦੇ ਹਨ, ਕਿਉਂਕਿ ਪਸ਼ੂ ਵੀ ਆਪਣੀ ਜਾਨ ਨੂੰ ਸੰਭਾਲ ਕੇ ਰੱਖਦੇ ਹਨ। ਇਹ ਪ੍ਰਾਣੀ ਆਪਣੇ ਪੈਰ ਉਪਰ ਆਪ ਕੁਹਾੜਾ ਮਾਰਦੇ ਹਨ, ਪਰ ਇੰਞ ਕਰਨ ਨਾਲ ਉਹ ਆਪਣੇ ਕੀਤੇ ਤੋਂ ਬਚ ਨਹੀਂ ਸਕਦੇ। ਉਹ ਪਸ਼ੂ, ਪ੍ਰੇਤ, ਬੇਤਾਲ ਆਦਿ ਬਣਕੇ ਆਪਣਾ ਕੀਤਾ ਆਪ ਪਾਉਂਦੇ ਹਨ। ਆਤਮਘਾਤ, ਇਸ ਕਰਕੇ, ਪ੍ਰਾਰਥਨਾ ਦੇ ਬਿਲਕੁਲ ਹੀ ਉਲਟ ਹੈ, ਕਿਉਂਕਿ ਜੋ ਪ੍ਰਾਣੀ ਪ੍ਰਾਰਥਨਾ ਦੁਆਰਾ ਆਪਣੇ ਦਿਲ ਦੇ ਹੁੱਸੜ ਕੱਢਦਾ ਹੈ ਉਸ ਨੂੰ ਇਤਨਾ ਤਾਂ ਵਿਸ਼ਵਾਸ ਹੈ ਕਿ ਕੋਈ ਪ੍ਰਕਾਸ਼ਵਾਨ ਹਸਤੀ ਜ਼ਰੂਰ ਹੈ, ਭਾਵੇਂ ਉਹਦੀਆਂ ਅੱਖਾਂ ਤੋਂ ਓਹਲੇ ਹੈ, ਬੱਦਲਾਂ ਹੇਠ ਆਈ ਹੈ। ਪਰ ਆਤਮਘਾਤੀ ਉਸ ਹਸਤੀ ਨੂੰ ਨਾ ਮੰਨਦਿਆਂ ਹੋਇਆਂ ਖੂਹ ਵਿਚੋਂ ਨਿਕਲ ਸਮੁੰਦਰ ਵਿਚ ਛਾਲ ਕੱਢ ਮਾਰਦਾ ਹੈ ਤੇ ਇੰਞ ਕਰਨ ਨਾਲ ਆਪਣਾ ਅੱਗਾ ਵੀ ਵਿਗਾੜ ਲੈਂਦਾ ਹੈ। ਆਤਮਘਾਤ ਇਸ ਕਰਕੇ ਨਿਰਾਸਤਾ ਦੀ ਹੱਦ ਹੈ ਤੇ ਨਾਸਤਕਤਾ ਦੀ ਪੂਰੀ-ਪੂਰੀ ਨਿਸ਼ਾਨੀ ਹੈ। ਪ੍ਰਾਰਥਨਾ ਇੱਕ ਕਿਰਨ ਹੈ ਗਿਆਨ ਸੂਰਜ ਦੀ। ਪਰ ਆਤਮਘਾਤ ਘੁੱਪ ਹਨੇਰ ਹੈ;

ਮਾਨੋਂ ਸੂਰਜ ਉੱਪਰ ਪੂਰਨ ਗ੍ਰਹਿਣ ਲਗ ਗਿਆ ਹੈ। ਇਹ ਬੜੀ ਭੈ-ਦਾਇਕ ਤੇ ਕੁੱਚੀ ਅਵਸਥਾ ਹੈ। ਨਰਕ ਵਾਸਤਵ ਵਿਚ ਇਹੋ ਹੈ ਕਿਉਂਕਿ ਉਹ ਪ੍ਰਾਣੀ ਰੌਸ਼ਨੀ ਛੱਡ ਹਨੇਰੇ ਦੇ ਕੁੰਭ ਵਿਚ ਆਪਣੇ ਆਪ ਜਾ ਵੜਦਾ ਹੈ ਜਿੱਥੇ ਉਸ ਦਾ ਵਾਸ ਉੱਲੂਆਂ ਤੇ ਚਾਮਚੌੜਿਕਾਂ ਨਾਲ ਹੁੰਦਾ ਹੈ, ਜੋ ਚਾਨਣ ਛੱਡ ਹਨੇਰੇ ਨੂੰ ਲੱਭਦੇ ਹਨ। ਇਹ ਉਨ੍ਹਾਂ ਦੇ ਭੈੜੇ ਕਰਮਾਂ ਦਾ ਨਤੀਜਾ ਹੈ ਜਿਸ ਨੂੰ ਭੁਗਤਣ ਲਈ ਉਹ ਆਪਣੇ ਆਪ ਉੱਪਰ ਜਮ ਦਾ ਵਾਰ ਆਪਣੀ ਹੱਥੀਂ ਕਰਦੇ ਹਨ, ਪਰ ਦੋਸ਼ ਕਿਸ ਉੱਪਰ ? ਆਪਣੇ ਉਪਰ :—

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

*(ਪਟੀ ਮਹਲਾ ੧, ਪੰਨਾ ੪੩੩)*

(੩)

ਅਸੀਂ ਵੇਖ ਆਏ ਹਾਂ ਕਿ ਅਰਦਾਸ ਦੇ ਰਾਹ ਵਿਚ ਨਿਰਾਸਤਾ ਤੇ ਖ਼ਾਸ ਕਰਕੇ ਆਤਮਘਾਤ ਇਕ ਵੱਡੀ ਦਲਦਲ ਹੈ ਜਿਸ ਵਿਚ ਕਈ ਕੁ ਪ੍ਰਾਣੀ ਫਸੇ ਪਏ ਹਨ, ਪਰ ਆਓ ਇਨ੍ਹਾਂ ਭੁੱਲੜਾਂ ਨੂੰ ਛੱਡ ਕੇ ਉਨ੍ਹਾਂ ਵਲ ਵੇਖੀਏ ਕਿ ਅਰਦਾਸ ਦੀ ਟਹਿਣੀ ਲੈ ਕੇ ਉਪਰਲੇ ਮਾਰਗ ਵਲ ਟੁਰਨ ਲੱਗ ਪੈਂਦੇ ਹਨ। ਉਨ੍ਹਾਂ ਪੱਥਰਾਂ ਦੀ ਕੀ ਹਾਲਤ ਹੈ ? ਇਸ ਦਾ ਕਥਨ ਮੈਂ ਇਕ ਮਿਸਾਲ ਦੁਆਰਾ ਕਰਨਾ ਲੋੜੀਂਦਾ ਸਮਝਦਾ ਹਾਂ ਤਾਂ ਜੁ ਗੱਲ ਦਿਲ ਵਿੱਚ ਬੈਠ ਜਾਵੇ। ਐਸ ਵੇਲੇ ਮੈਂ ਬਨਿਹਾਲ-ਦੇਵਗੌਲ ਦੀ ਵਾਦੀ ਵਿਚ ਉਥੇ ਬੈਠਾ ਹੋਇਆ ਹਾਂ ਜੋ ਪੀਰ-ਪੰਜਾਲ ਪਹਾੜ (Pir Punjal) ਦੇ ਪੈਰਾਂ ਵਿਚ ਹੈ ਭਾਵ ਕਸ਼ਮੀਰ ਦੇ ਉਪਰਲੇ ਪਾਸੇ ਵਾਲੀ ਵਾਦੀ। ਦੇਵਗੌਲ ਦੇ ਚਾਰ ਚੁਫੇਰੇ ਪੀਰ-ਪੰਜਾਲ ਦੀਆਂ ਗੋਲ-ਗੋਲ ਪਹਾੜੀਆਂ ਇੰਜ ਚੱਕਰ ਲਾਈ ਖੜੋਤੀਆਂ ਹਨ ਮਾਨੋਂ ਇਰਦ ਗਿਰਦ ਕੋਈ ਵੱਡਾ ਭਿਆਨਕ ਕਿਲ੍ਹਾ ਹੈ ਜਿਸ ਦੀਆਂ ਦੀਵਾਰਾਂ ਅਸਮਾਨ ਤੱਕ ਉਠਦੀਆਂ ਹਨ। ਇਸ ਚੇਤਰ ਦੇ ਮਹੀਨੇ ਵਿੱਚ ਵੀ ਪਹਾੜਾਂ ਦੇ ਅੱਧ ਉਪਰ ਬਰਫ਼ ਹੀ ਬਰਫ਼ ਹੈ ਜੋ ਬੱਦਲਾਂ ਨੂੰ ਚੁੰਮਦੀ ਹੈ। ਬਨਿਹਾਲ ਦੇ ਕਾਲੇ-ਕਾਲੇ ਪੱਥਰ ਤਾਂ ਘੂਰਦੇ ਹਨ ਤੇ ਸਾਡੇ ਅੰਦਰ ਉਹ ਖ਼ਿਆਲ ਪੈਦਾ ਕਰਦੇ ਹਨ ਮਾਨੋਂ ਲੇਖਕ ਕਿਸੇ ਭਿਆਨਕ-ਕਿਲ੍ਹੇ ਵਿਚ ਘਿਰਿਆ ਹੈ ਜਿਸ ਨੂੰ ਟੱਪਣ ਲਈ ਕੋਈ ਸਬੀਲ ਨਜ਼ਰ ਨਹੀਂ ਆਉਂਦੀ, ਪਰ ਉਹ ਉਪਰਲੀ ਸੁਹਾਉਣੀ ਬਰਫ਼ ਜਦ ਧੁੱਪ ਵੇਲੇ ਲਿਸ਼ਕਦੀ ਹੈ ਤਾਂ ਕੈਦੀ ਦਾ ਕਾਲਾ ਬੋਲਾ ਦਿਲ ਵੀ ਨਾਲ ਹੀ ਲਿਸ਼ਕਣ ਲਗ ਪੈਂਦਾ ਹੈ, ਮਾਨੋਂ ਬਰਫ਼ਾਂ ਦੀ ਚਿਟਿਆਈ ਉਸ ਕੈਦੀ ਨਾਲ ਗੱਲਾਂ ਕਰਦੀ ਹੈ ਤੇ ਗੱਲਾਂ ਆਰ ਪਾਰ ਖੜਨ ਵਾਲੀਆਂ ਤੁੰਦ ਹਵਾਵਾਂ ਹਨ ਜੋ 'ਪੀਰ' ਤੋਂ ਹੇਠਾਂ ਆਉਂਦੀਆਂ ਕਨਸੋਆਂ ਲੈਂਦੀਆਂ ਦੇਂਦੀਆਂ ਤੇ ਫਿਰ 'ਪੰਜਾਲ' ਦੀ ਚਿੱਟੀ ਚੋਟੀ ਜਾ ਚੁੰਮਦੀਆਂ ਹਨ। ਇਹ ਬਰਫ਼-ਲੱਦੀਆਂ ਚੋਟੀਆਂ ਡਾਢੀਆਂ ਸੁਹਾਉਣੀਆਂ ਲੱਗਦੀਆਂ ਹਨ—ਖ਼ਾਸ ਕਰਕੇ ਜਦੋਂ ਸ਼ਾਮ ਵੇਲੇ ਜਾਂ ਸਵੇਰ ਵੇਲੇ ਕੋਈ-ਕੋਈ

ਟਾਵੀਂ-ਟਾਵੀਂ ਕਿਰਨ ਇਨ੍ਹਾਂ ਉਪਰ ਪੈਂਦੀ ਹੈ ਤੇ ਇਨ੍ਹਾਂ ਚਿੱਟੀਆਂ ਚੋਟੀਆਂ ਨੂੰ ਚਾਂਦੀ ਸੋਨੇ, ਸ਼ੁੱਧ ਸੋਨੇ ਵਿਚ ਬਦਲਦੀ ਹੈ। ਤਦ ਕਲੇਜੇ ਵਿਚ ਇਕ ਧਰੂਹ ਪੈਂਦੀ ਹੈ, ਅੱਖਾਂ ਵਿਚ ਇੱਕ ਖਿੱਚ ਆਉਂਦੀ ਹੈ ਤੇ ਇੰਞ ਇੱਕ ਹਲੂਣਾ ਜਾਂ ਕੰਬਣੀ ਆਉਂਦੀ ਹੈ ਮਾਨੋਂ ਕੈਦੀ ਮਨ ਉਡਕੇ ਕਿਸੇ ਪ੍ਰਬਲ ਪੰਛੀ[1] ਵਾਂਙ ਪੰਜਾਲ ਦੀ ਸਿਖਰ ਚੋਟੀ ਉਪਰ ਆ ਬੈਠਾ ਹੈ ਤੇ ਉਨ੍ਹਾਂ ਨਵ ਜੰਮੀਆਂ ਜਾਂ ਵਿਛੜੀਆਂ-ਰਿਸ਼ਮਾਂ ਨਾਲ ਜੋ ਪੂਰਬ ਯਾ ਪੱਛਮ ਵੱਲੋਂ ਛੁਪ ਕੇ ਸਾਡੇ ਨਾਲ ਅੱਖ ਮਟੱਕਾ ਕਰਦੀਆਂ ਹਨ, ਇੱਕ ਮਿੱਕ ਹੋ ਗਿਆ ਹੈ। ਤਦ ਇਹ ਕੈਦੀ ਮਨ ਇੱਕ ਖਿਣ ਲਈ ਪੀਰ-ਪੰਜਾਲ ਦੀ ਡੂੰਘੀ ਕੈਦ ਵਿਚੋਂ ਨਿਕਲ ਕੇ 'ਸੀ-ਮੁਰਗ' ਵਾਂਗ ਕੋਹ-ਕਾਫ਼ ਦੀਆਂ ਸਿਖਰਾਂ ਉਪਰ ਉਡਾਰੀਆਂ ਮਾਰਨ ਲੱਗ ਪੈਂਦਾ ਹੈ! ਹਾਂ ਜੀ, ਤਦ ਪ੍ਰਾਣੀ ਪੂਰਣ-ਸੁਤੰਤ੍ਰਤਾ ਦੇ ਘਰ ਉੱਚੀਆਂ ਪੈਲਾਂ ਪਾਉਂਦਾ ਹੈ ਤੇ ਅਰਸ਼ ਦੇ ਝੂਟੇ ਮਾਣਦਾ ਹੈ ! ਪਰ ਇਹ ਉਡਾਰੀਆਂ ਕੁਝ ਚਿਰ ਪਿੱਛੋਂ ਅਲੋਪ ਹੋ ਜਾਂਦੀਆਂ ਹਨ ਤੇ ਫਿਰ ਉਹ ਕੈਦੀ ਤੇ ਉਸ ਦੀ ਬਰਫ਼-ਲੱਦੀ ਚਾਰ ਦਿਵਾਰੀ !!

ਇਹ ਤਾਂ ਇੱਕ ਦ੍ਰਿਸ਼ ਹੈ ਜੋ ਇੱਥੇ ਹੀ ਖ਼ਤਮ ਨਹੀਂ। ਉਹ ਲੇਖਕ ਕੈਦੀ ਜਦ ਨੀਝ ਲਾ ਕੇ ਵੇਖਦਾ ਹੈ ਤਾਂ ਉਨ੍ਹਾਂ ਬਰਫ਼-ਲੱਦੀਆਂ ਪਹਾੜੀਆਂ ਵਿੱਚ ਸੱਪ ਵਰਗੀ ਵਲਿੱਸ ਮਾਰਦੀ ਇੱਕ ਵੱਡੀ ਲੀਕ ਨਜ਼ਰ ਆਉਂਦੀ ਹੈ ਜੋ ਅੱਜ ਕੱਲ ਅਤੀ ਹੀ ਸੁਹਾਉਣੀ ਭਾਸਦੀ ਹੈ ਮਾਨੋਂ ਕਿਸੇ ਚਿਤੇਰੇ ਨੇ ਚਾਂਦੀ ਵਿਚ ਵੱਡੇ-ਸੱਪ ਦੀ ਲਪੇਟਵੀਂ ਮੂਰਤ ਉੱਕਰੀ ਹੈ। ਇਹ ਕੀ ਹੈ ? ਇਹ ਬਨਿਹਾਲ ਦੀ ਲੰਮੀ-ਲੰਮ-ਸਲਮੀ ਸੜਕ ਹੈ ਜੋ ੩੦੦੦ ਫੁੱਟ ਚੜ੍ਹਾਈ ਹੌਲੀ-ਹੌਲੀ, ਇੱਕ ਨਹੀਂ, ਦੋ ਨਹੀਂ, ਘੱਟ ਤੋਂ ਘੱਟ ਵੀਹ ਮੀਲਾਂ ਵਿੱਚ ਚੜ੍ਹਦੀ ਹੈ। ਜਦ ਇਹ ਸੜਕ ਨਜ਼ਰ ਆਈ ਤਾਂ ਕੈਦੀ ਦੀਆਂ ਅੱਖਾਂ ਵਿੱਚ ਰੌਸ਼ਨੀ ਦੀ ਇੱਕ ਕਿਰਨ ਆਈ, ਕਿਉਂਕਿ ਉਸਨੂੰ ਪਤਾ ਲੱਗਾ ਕਿ ਉਸ ਬਰਫ਼-ਲੱਦੀ ਚੋਟੀ 'ਤੇ ਪਹੁੰਚਣ ਲਈ ਕੋਈ ਸਬੀਲ ਵੀ ਹੈ, ਕੋਈ ਸੜਕ ਹੈ ਜਿਸਨੂੰ ਫੜਕੇ ਅਸੀਂ ਉਪਰਲੀ ਸੁਰੰਗ (Tunnel), ਜੋ ੮੯੯੯ ਫੁੱਟ ਉੱਚੀ ਹੈ, 'ਤੇ ਅੱਪੜ ਸਕਦੇ ਹਾਂ। ਭਾਵ ਬਨਿਹਾਲ ਦੀ ਵਾਦੀ ਟੱਪਕੇ ਪਾਰ ਕਸ਼ਮੀਰ ਵਿੱਚ, ਜਿਸਨੂੰ ਧਰਤੀ ਦਾ ਸੁਰਗ ਆਖਦੇ ਹਨ, ਜਾ ਸਕਦੇ ਹਾਂ।

ਇਸੇ ਸੜਕ ਦੇ ਮੁੱਢ ਉਪਰ ਇਕ ਚਸ਼ਮਾ ਹੈ ਜੋ ਹੁਣ ਹੀ ਲੱਭਾ ਹੈ। ਇਸਨੂੰ ਲੋਕੀਂ ਚਸ਼ਮਾ-ਸ਼ਫ਼ਾ ਆਖਦੇ ਹਨ, ਤੇ ਪੀਰ ਪੰਜਾਲ ਦੀ ਚੋਟੀ 'ਤੇ ਟੁਰ ਕੇ ਚੜ੍ਹਨ ਵਾਲੇ ਇਸ ਵਿੱਚ ਇੱਕ ਵੇਰੀ ਜ਼ਰੂਰ ਨਹਾ ਲੈਂਦੇ ਹਨ।

ਆਓ ਹੁਣ ਪਿਛਾਂਹ ਮੁੜ ਕੇ ਵੇਖੀਏ ਤੇ ਇਸ ਉਦਾਹਰਣ ਨੂੰ ਆਪਣੇ ਨਾਲ ਜੋੜੀਏ! ਉਹ ਸਿਖਰ ਜਿੱਥੇ ਬਰਫ਼ ਸੋਨੇ ਵਾਂਙ ਲਿਸ਼ਕਦੀ ਹੈ ਤੇ ਕੋਹ-ਕਾਫ਼ ਵਾਂਙ

---

੧. ਇਸ ਨਾਮ ਦਾ ਗਰੜ-ਵਰਗਾ ਪੰਛੀ ਮੁਸਲਮ ਕਹਾਣੀਆਂ ਵਿੱਚ ਕੋਹ-ਕਾਫ਼ ਉਪਰ ਰਹਿੰਦਾ ਦੱਸਿਆ ਹੈ। ਇਸ ਦੀ ਖ਼ੁਰਾਕ ਕਈ ਹਜ਼ਾਰ ਹਾਥੀ ਕਰਕੇ ਦੱਸੀ ਹੈ। ਵਾਸਤਵ ਵਿੱਚ ਸੁਤੰਤ੍ਰਤਾ ਦੇ ਘਰ 'ਨਾਮ' ਦਾ ਵਾਚਕ ਹੈ।

ਟਹਿਕਦੀ ਹੈ, ਉਹ 'ਨਾਮ' ਦੀ ਸਿਖਰ-ਚੋਟੀ ਹੈ ਜਿੱਥੇ ਅਸਾਂ ਅੱਪੜਨਾ ਹੈ। ਤੇ ਉਹ ਲੰਮ-ਸਲੰਮੀ ਪਰ ਮੇਣਵੀਂ (Graded) ਲੀਕ ਜੋ ਹੇਠ ਤੋਂ ਉਪਰ ਅੱਪੜਦੀ ਹੈ, ਉਹ ਸਿੱਖੀ ਦੀ ਵਾਟ ਜਾਂ ਪੈਂਡਾ ਹੈ ਜਿਸ ਰਾਹੀਂ ਲੰਘਕੇ ਗੁਰਸਿੱਖ ਨੇ ਉਪਰ ਅੱਪੜਨਾ ਹੈ। ਤੇ ਉਹ ਚਸ਼ਮਾ-ਸ਼ਫ਼ਾ ਜੋ ਧੁਰ ਹੇਠਾਂ ਮੁੱਢ ਵਿਚ ਹੀ ਆਉਂਦਾ ਹੈ, ਉਹ ਕੀ ਹੈ? ਉਹ ਸਿੱਖੀ-ਸਿਦਕ, ਭਰੋਸੇ ਦਾ ਚਸ਼ਮਾ ਹੈ, ਜਿਸਨੇ ਸਾਨੂੰ ਇਸ ਵਾਟ ਜਾਂ ਰਸਤੇ ਪਾਉਣਾ ਹੈ। ਨਹੀਂ ਤਾਂ ਕੋਈ ਅੱਲ੍ਹੜ ਰਸਤੇ ਦੀਆਂ ਤਕਲੀਫ਼ਾਂ ਤੋਂ ਹੀ ਡਰਕੇ ਭੱਜ ਜਾਂਦੇ ਹਨ ਜਾਂ ਆਤਮ-ਘਾਤ ਦੀ ਦਲਦਲ ਵਿੱਚ ਜਾ ਫਸਦੇ ਹਨ। ਤੇ ਉਹ ਸੋਹਣੀ 'ਪਰੀ' ਕੀ ਹੈ ਜੋ ਪੀਰ-ਪੰਜਾਲ ਦੀ ਧੀ ਹੈ, ਜਿਸ ਨੂੰ ਲੋਕ ਕਦੀ-ਕਦੀ ਪੂਜਦੇ ਹਨ ਤਾਂ ਜੁ ਚੋਟੀ ਉਪਰ ਅਵੱਸ਼ ਅੱਪੜ ਜਾਈਏ ? ਪਿਆਰੇ ਪਾਠਕੋ ! ਉਹ ਤਾਂ 'ਅਰਦਾਸ' ਜਾਂ 'ਪ੍ਰਾਰਥਨਾ' ਜੋ ਇਸ ਅਲਪੱਗ ਜਾਂ ਅਲ੍ਹੜ-ਜੀਵ ਦੀ ਉਸ ਸਿਖਰ ਉਪਰ ਬੈਠੇ ਸਵਰਗ 'ਸੀਮਰਗ' ਨਾਲ ਦੋਸਤੀ ਗੰਢਦੀ ਹੈ ਤੇ ਫਿਰ ਇਕ ਟੋਹਣੀ, ਸੋਟੀ, ਆਸਰਾ ਬਣ ਕੇ ਉਸ ਦੇ ਨਾਲ ਖਲੋਂਦੀ ਹੈ। ਗੱਲ ਕੀ, ਗੁਰਸਿੱਖੀ ਇਕ ਪੰਥ (ਭਾਵ ਪੈਂਡਾ) ਜਾਂ ਉਹ ਸੋਹਣੀ, ਉਘਰੀ ਹੋਈ ਸੜਕ ਹੈ ਜੋ ਪੀਰ-ਪੰਜਾਲ ਦੇ ਬਰਫ਼-ਲੱਦੇ ਪਹਾੜਾਂ ਵਿਚ ਸੋਹਣੇ ਕੁੰਡਲ ਮਾਰਦੀ ਪਈ ਜਾਪਦੀ ਹੈ। ਉਹ ਗੁਰਸਿੱਖ ਸਿਦਕ ਦੇ ਚਸ਼ਮੇ ਵਿਚ ਇਸ਼ਨਾਨ ਕਰਕੇ ਇਸ 'ਪੰਥ' ਲੀਕ, ਵਾਟ, ਜਰਨੈਲੀ-ਸੜਕ ਨੂੰ ਫੜ ਲੈਂਦਾ ਹੈ ਤੇ ਉਸ ਦੇ ਹੱਥ ਵਿਚ ਪ੍ਰਾਰਥਨਾ ਜਾਂ ਅਰਦਾਸ ਦੀ ਟੋਹਣੀ, ਸੋਟੀ ਜਾਂ ਆਸਾ ਹੈ ਤੇ ਅੰਤ ਨੂੰ ਓਹ ਗੁਰਸਿੱਖ ਧੁਰ ਉਪਰ, ਚਿੱਟੀਆਂ ਚੋਟੀਆਂ ਵਿਚ ਖੜੋਂਦਾ ਹੈ, ਜਿੱਥੇ ਅੱਪੜ ਕੇ ਉਸਦੀ ਕੈਦ, ਉਸਦੀ ਨਿਰਾਸਤਾ, ਉਸਦੀ ਥਕਾਵਟ ਇੰਜ ਦੂਰ ਹੋ ਜਾਂਦੀ ਹੈ ਮਾਨੋਂ ਇਕ ਸੁਫਨਾ ਸੀ। ਇਸ ਟੀਸੀ ਉਪਰ ਅਪੜ ਕੇ ਉਹ ਗੁਰਮੁਖ ਉਸ ਪਹਾੜ ਦੇ ਪੈਰਾਂ ਵਲ ਵੇਖ-ਵੇਖ ਕੇ ਇਉਂ ਵਿਚਾਰਦਾ ਹੈ :—

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥.....*
*ਕਈ ਜਨਮ ਸੈਲ ਗਿਰਿ ਕਰਿਆ॥*
*ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥*

*(ਗਉੜੀ ਮ: ੫, ਪੰਨਾ ੧੭੬)*

ਭਾਵ ਇਸ ਪਹਾੜ ਦੀਆਂ ਹੇਠਲੀਆਂ ਤੈਹਾਂ ੮੪ ਦੀਆਂ ਉਹ ਪਉੜੀਆਂ ਹਨ ਜਿਨ੍ਹਾਂ ਵਿਚ ਅਚੇਤ-ਅਵਸਥਾ ਵਿਚ ਹੀ ਉਮਰ ਗੁਜ਼ਰ ਗਈ। ਫਿਰ ਸੁਚੇਤ ਹੋਕੇ ਵੀ, ਆਦਮੀ ਬਣ ਕੇ ਵੀ ਕਈ ਜੂਨਾਂ ਪਸ਼ੂ-ਬ੍ਰਿਤੀ ਵਿਚ ਲੰਘ ਗਈਆਂ।

ਹੁਣ ਗੁਰਮਤਿ ਮਾਰਗ ਲੱਭਾ ਤੇ ਗੁਰੂ ਨੇ ਇਹ ਹੁਕਮ ਕੀਤਾ :—

*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥...*
*ਸਾਧੁਸੰਗਿ ਭਇਓ ਜਨਮੁ ਪਰਾਪਤਿ॥*
*ਕਰਿ ਸੇਵਾ ਭਜ ਹਰਿ ਹਰਿ 'ਗੁਰਮਤਿ'॥*

*(ਗਉੜੀ ਮ: ੫, ਪੰਨਾ ੧੭੬)*

ਭਾਵ ਮਨੁੱਖਾ-ਦੇਹੀ ਹੀ ਉਹ ਵੇਲਾ ਹੈ ਜਦ ਅਸੀਂ ਕੈਦ ਵਾਲੀਆਂ ਵਾਦੀਆਂ ਤੋਂ ਟੱਪ ਕੇ ਉਪਰਲੀਆਂ ਚਿੱਟੀਆਂ ਚੋਟੀਆਂ ਤਕ ਅੱਪੜ ਸਕਦੇ ਹਾਂ ਪਰ ਤਦ ਜੇ ਅਸੀਂ 'ਗੁਰਮਤ' ਨੂੰ ਆਪਣੇ ਅੰਦਰ ਥਾਂ ਦੇਈਏ ਤੇ ਗੁਰੂ-ਪੂਰਨਿਆਂ ਉਪਰ ਟੁਰੀਏ! ਮਿਲੀਏ ਕੀਕਣ ? ਉੱਦਮ ਨਾਲ, ਉਤਸ਼ਾਹ ਨਾਲ, ਮਿਹਨਤ ਨਾਲ। ਕਈ ਪ੍ਰਾਣੀ ਅਰਦਾਸ ਦੇ ਅਰਥ ਇਹ ਲੈਂਦੇ ਹਨ ਕਿ ਸਿਰਫ਼ ਹੱਥ ਹੀ ਅੱਡੀਏ ਤੇ ਮਿਹਨਤ ਕੁਝ ਨਾ ਕਰੀਏ। ਇਹ ਵੀ ਭੁਲੇਖਾ ਹੈ। ਇਹ ਵਾਸਤਵ ਵਿਚ ਪ੍ਰਾਰਥਨਾ ਨਹੀਂ, ਗਲੇਫ਼ੀ ਹੋਈ ਨਿਰਾਸਤਾ ਹੈ। ਅਸਲੀ ਅਰਦਾਸ ਉਹ ਹੈ ਜੋ ਪ੍ਰਾਰਥਨਾ ਦੇ ਨਾਲ ਹੀ ਹਿੰਮਤ ਦਾ ਹੱਥ ਫੜਕੇ ਕੰਮ ਕਰਨ ਵਿੱਚ ਜੁਟ ਜਾਂਦੀ ਹੈ, ਇਸ ਕਰਕੇ ਵਾਕ ਹੈ :—

*'ਕਰਮ-ਭੂਮਿ' ਮਹਿ ਬੋਅਹੁ ਨਾਮੁ॥*
*ਪੂਰਨ ਹੋਇ ਤੁਮਾਰਾ ਕਾਮੁ॥*
*ਫਲ ਪਾਵਹਿ ਮਿਟੈ ਜਮ ਤ੍ਰਾਸ॥*
*ਨਿਤ ਗਾਵਹਿ ਹਰਿ ਹਰਿ ਗੁਣ ਜਾਸ॥*
*ਹਰਿ ਹਰਿ ਨਾਮੁ ਅੰਤਰਿ ਉਰ ਧਾਰਿ॥*
*ਸੀਘਰ ਕਾਰਜੁ ਲੇਹੁ ਸਵਾਰਿ॥*

*(ਗਉੜੀ ਮ: ੫, ਪੰਨਾ ੧੭੬)*

ਇਸ ਧਰਤੀ ਨੂੰ 'ਕਰਮ-ਭੂਮੀ' ਇਸ ਕਰਕੇ ਆਖਿਆ ਗਿਆ ਹੈ ਕਿ ਇਥੇ ਕਰਮ ਕਰਨ ਨਾਲ ਫਲ ਪ੍ਰਾਪਤ ਹੁੰਦਾ ਹੈ, ਨਹੀਂ ਤਾਂ ਕੁਝ ਵੀ ਨਹੀਂ ਲੱਭਦਾ। ਜੋ ਪ੍ਰਾਣੀ ਸਿਰਫ਼ ਹੱਥ ਅੱਡਦਾ ਹੈ ਪਰ ਕਾਰ ਨਹੀਂ ਕਰਦਾ ਉਹ ਉਸ ਬਨਿਹਾਲ-ਕੈਦੀ ਵਾਂਙ ਹੈ ਜੋ ਬਰਫ਼ ਦੀਆਂ ਚੋਟੀਆਂ ਤਾਂ ਵੇਖਦਾ ਹੈ, ਸਲਾਹੁੰਦਾ ਹੈ, ਪਰ ਸੜਕ ਨੂੰ ਫੜਕੇ ਟੁਰਣਾ ਸ਼ੁਰੂ ਨਹੀਂ ਕਰਦਾ। ਜੋ ਟੁਰੇ ਹੀ ਨਾ, ਉਹ ਕਦ ਉਪਰ ਅਪੜ ਸਕਦਾ ਹੈ ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਪ੍ਰਾਰਥਨਾ ਕਰਨ ਨਾਲ ਵਾਹਿਗੁਰੂ ਜੀ ਸ਼ੀਘਰ ਹੀ ਆਣ ਮਿਲਦੇ ਹਨ, ਔਕੜਾਂ ਖੇਰੂੰ-ਖੇਰੂੰ ਹੋ ਜਾਂਦੀਆਂ ਹਨ, ਪਰ ਸੇਵਾ ਬਿਨਾਂ ਮੇਵਾ ਨਹੀਂ। ਜੱਟ ਹਲ ਵਾਹੁੰਦਾ ਹੈ, ਸਭ ਕੁਝ ਕਰਦਾ ਹੈ, ਤਾਂ ਉਪਰੋਂ ਵਾਹਿਗੁਰੂ ਸਾਵਣ ਦੀ ਝੜੀ ਲਾਉਂਦਾ ਹੈ। ਜੇ ਉਹ ਮਿਹਨਤ ਨਾ ਕਰਦਾ, ਹਲ ਨਾ ਵਾਹੁੰਦਾ ਤਾਂ ਭਾਵੇਂ ਝੜੀ ਲੱਗ ਵੀ ਜਾਂਦੀ ਤਦ ਵੀ ਜਦ ਜ਼ਮੀਨ ਵਿੱਚ ਪਾਣੀ

ਪੀਣ ਦੀ ਤਾਕਤ ਨਹੀਂ ਤਦ ਉਸ ਨੂੰ ਕੀਕਣ ਫ਼ਾਇਦਾ ਪਹੁੰਚ ਸਕਦਾ ਹੈ ? ਵਾਹਿਗੁਰੂ ਤਾਂ ਹਰ ਵੇਲੇ ਮਿਹਰਵਾਨ ਹੈ, ਪਰ ਸਾਨੂੰ ਦਾਤੇ ਦੀ ਦਾਤ ਦਾ ਪਾਤਰ ਹੋਣਾ ਤਾਂ ਲੋੜੀਂਦਾ ਹੈ। ਅਸੀਂ ਜੇਬਾਂ ਤਾਂ ਹਰ ਵੇਲੇ ਵਾਹਿਗੁਰੂ ਜੀ ਅੱਗੇ ਅੱਡਦੇ ਹਾਂ ਪਰ ਇਨ੍ਹਾਂ ਜੇਬਾਂ ਨੂੰ ਹੇਠੋਂ, ਸੀੜ ਰੱਖਣਾ ਤਾਂ ਸਾਡਾ ਫ਼ਰਜ਼ ਹੈ ਤਾਂ ਜੁ ਅਸ਼ਰਫ਼ੀਆਂ ਦੀ ਦਾਤ ਕਿਧਰੇ ਅੰਦਰੋਂ ਵਗ ਨਾ ਜਾਵੇ। ਸੋ ਇਸੇ ਤਰ੍ਹਾਂ ਪ੍ਰਾਰਥਨਾ ਸਾਨੂੰ ਜ਼ਰੂਰ ਮਦਦ ਕਰਦੀ ਹੈ। ਸਾਡੇ ਹੱਥ ਟੋਹਣੀ ਹੋਕੇ ਨਾਲ ਟੁਰਦੀ ਹੈ, ਪਰ ਟੰਗਾਂ ਦੇ ਬਿਨਾਂ ਟੋਹਣੀ ਵੀ ਕੀ ਕਰੇ? ਪ੍ਰਾਰਥਨਾ ਸਾਨੂੰ ਮੋਟਰ ਵਿਚ ਪਾਕੇ ਸ਼ਪਾ ਸ਼ਪ ਉਪਰ ਲੈ ਜਾਂਦੀ ਹੈ, ਪਰ ਮੋਟਰ ਵਿਚ ਉਤਸ਼ਾਹ ਦਾ ਪੈਟਰੋਲ ਤੇ ਭਰੋਸੇ ਦਾ ਪਾਣੀ ਤਾਂ ਲੋੜੀਂਦਾ ਹੈ। ਇਸ ਕਰਕੇ ਉੱਦਮ ਅਰਦਾਸ ਦੀ ਪਹਿਲੀ ਪਉੜੀ ਹੈ। ਜਿੱਥੇ ਉੱਦਮ ਨਹੀਂ ਉੱਥੇ ਅਰਦਾਸ ਵੀ ਅਫਲ ਹੈ। ਜੋ ਪ੍ਰਾਣੀ ਤਾਂਘਾਂ ਤਾਂ ਮਣਾਂ-ਮੂੰਹੀ ਭਾਰੀਆਂ ਰੱਖਦੇ ਹਨ ਪਰ ਉੱਦਮ ਰੱਤੀ ਜਿੰਨਾ ਵੀ ਨਹੀਂ ਕਰਦੇ, ਜੋ ਜਮ ਨੂੰ ਵਸ ਕਰਨ ਲਈ ਟੁਰਦੇ ਹਨ, ਪਰ ਹੌਸਲਾ ਚਿੜੀ ਵਰਗਾ ਵੀ ਨਹੀਂ ਕਰਦੇ, ਜੋ ਪੋਲੋ ਖੇਡਣ ਦੀ ਲਾਲਸਾ ਰਖਦੇ ਹਨ ਪਰ ਪਕੜਨਾ ਗੁੱਲੀ-ਡੰਡਾ ਵੀ ਨਹੀਂ ਜਾਣਦੇ, ਉਹ ਕੀਕਣ 'ਬੇ-ਗਮ-ਪੁਰੇ' ਨੂੰ ਅੱਪੜ ਸਕਦੇ ਹਨ ? ਉਨ੍ਹਾਂ ਬਾਬਤ ਹੀ ਇਹ ਮਹਾਂ ਵਾਕ ਹੈ :—

*'ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥*
*ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥*

*(ਸਲੋਕ ਮ: ੫, ਪੰਨਾ ੩੨੨)*

ਗੱਲਾਂ ਤਾਂ ਹੰਸਾਂ ਵਰਗੀਆਂ ਹਨ ਪਰ ਕੰਮ ਬਗਲਿਆਂ ਵਰਗੇ, ਫੜਨਾ ਤਾਂ 'ਸੀ-ਮੁਰਗ' ਪੰਛੀ ਨੂੰ ਹੈ ਪਰ ਡਰਦੇ ਕਾਂ ਕੋਲੋਂ ਹਨ, ਕਾਬੂ ਕਰਨਾ ਹੈ ਸ਼ੇਰਾਂ ਨੂੰ ਪਰ ਡਰ ਬਿੱਲੀ ਦਾ ਹੈ ! ਗੱਲ ਕੀ ਸਿੱਖੀ-ਧਰਮ ਇਕ ਵਾਟ ਹੈ, ਰਸਤਾ ਹੈ, ਪੈਂਡਾ ਹੈ। ਹੋ ਸਕਦਾ ਹੈ ਕਿ ਇਹ ਵਾਟ ਦੁਹੇਲੀ ਹੋਵੇ, ਪਰ ਜਿਨ੍ਹਾਂ ਨੇ ਹੇਮ-ਕੁੰਟ ਨੂੰ ਅੱਪੜਨਾ ਹੈ ਉਨ੍ਹਾਂ ਦੇ ਹੌਂਸਲੇ ਵੀ ਸ਼ੀਹਾਂ ਵਰਗੇ ਹੀ ਹੋਣੇ ਚਾਹੀਦੇ ਹਨ। ਇਸੇ ਕਰਕੇ ਹਰ ਇਕ 'ਸਿੱਖ' (ਸਿੱਖਿਆ ਲੈਣ ਵਾਲੇ) ਦਾ 'ਸਿੰਘ' (ਸ਼ੇਰ) ਹੋਣਾ ਲਾਜ਼ਮੀ ਹੈ ! ਤੇ ਏਹੋ ਦਸਮੇਸ਼ ਪਿਤਾ ਜੀ ਦਾ ਖਾਲਸਾ ਜੀ ਲਈ 'ਖੰਡੇ' ਦਾ ਅੰਮ੍ਰਿਤ ਹੈ!!

ਮਤ ਕੋਈ ਇਹ ਸਮਝੇ ਕਿ ਇਹ ਉਪ੍ਰੋਕਤ ਵਿਚਾਰ 'ਅਰਦਾਸ' ਦਾ ਅੰਗ ਨਹੀਂ। ਉਨ੍ਹਾਂ ਵੀਰਾਂ ਨੂੰ ਉਸ 'ਅਰਦਾਸ' ਦੇ ਅੱਖਰਾਂ ਉਪਰ ਜੋ ਅਸੀਂ ਰੋਜ਼ ਕਰਦੇ ਹਾਂ, ਗਹੁ ਨਾਲ ਵਿਚਾਰ ਕਰਨੀ ਚਾਹੀਦੀ ਹੈ। ਵੇਖੋ ਉਸ ਵਿੱਚ ਆਉਂਦਾ ਹੈ :—

੧. "ਸਿੱਖਾਂ ਨੂੰ ਸਿੱਖੀ-ਦਾਨ ੨. ਗੁਰਮਤ ਦਾਨ ੩. ਵਿਸਾਹ ਦਾਨ, ੪. ਭਰੋਸਾ ਦਾਨ ੫. ਦਾਨਾਂ ਸਿਰ ਦਾਨ 'ਨਾਮ' ਦਾਨ"। ਹੁਣ ਇਸੇ ਅਰਦਾਸ ਨੂੰ ਉਪਰ-ਖਿੱਚੀ ਤਸਵੀਰ ਨਾਲ ਰੱਖਕੇ ਵਿਚਾਰੋ ਤਾਂ ਜੁ ਪਤਾ ਲੱਗੇ ਕਿ ਅਰਦਾਸ ਜੋ ਅਸੀਂ ਰੋਜ਼ ਕਰਦੇ ਹਾਂ ਉਸ ਦਾ ਅਸਲੀ ਡੂੰਘਾ ਤੇ ਉੱਚਾ ਭਾਵ ਕੀ ਹੈ। ਯਾਦ ਦਿਵਾਉਣ ਲਈ ਫਿਰ ਉਹੋ ਪੀਰ ਪੰਜਾਲ ਦੀ ਘਾਟੀ ਅੱਖਾਂ ਅੱਗੇ ਲਿਆਓ। ਇਸ ਵਿਚ ਸਿੱਖੀ ਦਾਨ ਉਹ ਸੋਹਣੀ ਠੋਕਵੀਂ, ਪੱਕੀ ਪਹਾੜੀ ਸੜਕ ਹੈ ਜੋ ਹੌਲੀ-ਹੌਲੀ

ਪਰ ਅਵੱਸ਼ ਸਾਰੀ ਚੜ੍ਹਾਈ ਤੈ ਕਰਦੀ ਹੈ। 'ਗੁਰਮਤ ਦਾਨ' ਇਸ ਪਹਾੜੀ ਵਿਚ ਉਹ ਦੁਰਲਭ ਵਾਯੂ ਹੈ ਜੋ ਸਾਡੇ ਫੇਫੜਿਆਂ ਵਿਚ ਜੀਵਨ-ਬਲ ਪਾਉਂਦੀ ਹੈ ਤੇ ਇਸ ਮਾਰਗ ਵਿਚ ਤਤਪਰ ਰੱਖਦੀ ਹੈ। ਵਿਸਾਹ ਦਾਨ ਯਾ ਭਰੋਸਾ ਦਾਨ ਉਹ ਹੇਠਲਾ ਮੁੱਢਲਾ ਚਸ਼ਮਾ ਸ਼ਫ਼ਾ ਹੈ ਜਿਸ ਵਿਚ 'ਨਿਰਾਸਤਾ' ਜਾਂ ਨਾਸਤਕਤਾ ਰੂਪੀ ਦਲਦਲ ਦੀ ਮੈਲ ਪਾਂਧੀ ਆਕੇ ਪਹਿਲੋਂ ਧੋਂਦੇ ਹਨ ਤੇ ਫਿਰ ਉਪਰ ਵੱਲ ਮੂੰਹ ਕਰਦੇ ਹਨ। 'ਨਾਮ-ਦਾਨ' ਉਹ ਉਪਰਲੀ ਬੱਦਲ-ਚੁੰਮਵੀਂ, ਚਿੱਟੀ-ਦੁੱਧ ਚੋਟੀ ਹੈ ਜਿਸ ਉਪਰ ਅੱਪੜ ਕੇ ਸੱਚ ਖੰਡ ਰੂਪੀ ਕਸ਼ਮੀਰ ਵਾਦੀ ਹੱਥ ਦੀ ਮੁੱਠੀ ਵਿਚ ਆ ਜਾਂਦੀ ਹੈ। ਇਸ ਕਰਕੇ ਸਿੱਖ ਅਰਦਾਸ ਰੂਪੀ ਪਲੰਘ ਦੇ ਉਪਰੋਕਤ ਚਾਰ ਪਾਵੇ ਹਨ ਤੇ ਇਨ੍ਹਾਂ ਪਾਵਿਆਂ ਬਿਨਾਂ ਉਹ ਸੁਰਗੀ ਪਲੰਘ ਪੂਰਨ ਨਹੀਂ !

(8)

ਅਸੀਂ ਵੇਖ ਆਏ ਹਾਂ ਕਿ ਅਰਦਾਸ ਵਾਸਤਵ ਵਿਚ ਹੇਠਲੇ ਤਬਕੇ ਨੂੰ ਛੱਡਕੇ ਉਪਰਲੇ ਮੰਡਲ ਤੱਕ ਅਪੜਨ ਲਈ ਇਕ ਪਉੜੀ ਹੈ, ਸੀੜ੍ਹੀ ਹੈ ਜੋ ਪਹਾੜੀ ਸੜਕ ਵਾਂਗ ਦੁਹੇਲੀ ਵਾਟ ਕੱਛਦੀ ਹੋਈ ਹੇਮ-ਕੁੰਟ ਦੀ ਚੋਟੀ ਜਾ ਚੁੰਮਦੀ ਹੈ। ਹੁਣ ਪੀਰ ਪੰਜਾਲ ਦੀ ਪੀਰਾਂ ਵਰਗੀ ਗਹਿ ਗੰਭੀਰ ਸ਼ਕਲ ਅੱਖਾਂ ਅੱਗੇ ਲਿਆਓ ਕਿਉਂਕਿ ਇੰਞ ਕਰਨ ਨਾਲ ਆਤਮਕ ਡੂੰਘਾਈ ਸਾਡੇ ਅੰਦਰ ਘਰ ਕਰਕੇ ਬੈਠ ਜਾਂਦੀ ਹੈ ਤੇ ਸਾਨੂੰ ਪਤਾ ਲੱਗਣ ਲੱਗ ਪੈਂਦਾ ਹੈ ਕਿ ਕਿੱਥੇ ਅੱਪੜਨਾ ਹੈ! ਵੇਖੋ ! ਹੇਠਲਿਆਂ ਤਬਕਿਆਂ ਦੀ ਹਵਾ ਕਿਹੀ ਮੈਲੀ ਕੁਚੈਲੀ ਤੇ ਦੁਰਗੰਧ ਭਰੀ ਹੁੰਦੀ ਹੈ। ਇਥੇ ਹੇਠਾਂ-ਹੇਠਾਂ ਮੱਛਰ, ਪਿੱਸੂ ਤੇ ਸੜ੍ਹਾਂਦ ਦਲਦਲਾਂ ਤੋਂ ਉਠਦੀ ਹੈ ਤੇ ਰਾਹਗੁਜ਼ਰ ਨੂੰ ਆਣ ਕਾਬੂ ਕਰਦੀ ਹੈ। ਪਰ ਜਿਉਂ-ਜਿਉਂ ਪ੍ਰਾਣੀ ਪਹਾੜ ਦੀਆਂ ਉਪਰਲੀਆਂ ਚੋਟੀਆਂ ਵਲ ਜਾਂਦਾ ਹੈ, ਤਿਉਂ-ਤਿਉਂ ਵਾਯੂ ਕਿਹੀ ਨਿਰਮਲ, ਸ਼ੁੱਧ ਤੇ ਸੂਖਮ ਹੋ ਜਾਂਦੀ ਹੈ ਮਾਨੋਂ ਉਪਰ ਅਤਰ ਦੀਆਂ ਬੋਤਲਾਂ ਡੁੱਲ੍ਹੀਆਂ ਹੋਈਆਂ ਹਨ। ਇਸੇ ਤਰ੍ਹਾਂ ਜਿਉਂ-ਜਿਉਂ ਗੁਰਸਿੱਖ ਇਸ ਮੰਜ਼ਲ ਨੂੰ ਤੈ ਕਰਦਾ ਹੈ, ਤਿਉਂ-ਤਿਉਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਮੱਛਰ, ਪਿੱਸੂ ਆਦਿ ਹੇਠਾਂ ਰਹਿ ਜਾਂਦੇ ਹਨ ਤੇ ਉਪਰ ਅੱਪੜ ਕੇ ਉਹ ਵਾਦੀ ਦੀ ਕਾਲਖ ਤੋਂ ਉਠ ਵਿਲੱਖਣ-ਬਰਫ਼ ਨਾਲ ਰਲ, ਸਾਫ਼-ਸਾਫ਼ ਦੁੱਧ ਵਰਗਾ ਹੋ ਜਾਂਦਾ ਹੈ। ਇੱਥੇ ਅੱਪੜ ਕੇ ਉਹ ਆਪਣੇ ਆਪ ਨੂੰ ਇੱਕ ਨਵੇਂ ਜੋਬਨ ਵਲ ਵੇਖਦਾ ਹੈ, ਅਜਿਹਾ ਜੋਬਨ ਜਿਸ ਦਾ ਵਰਣਨ ਕਰਨਾ ਅਤਿ ਮੁਸ਼ਕਲ ਹੈ। ਸੂਰਜ ਦੀ ਪ੍ਰਭਤਾ, ਚੰਦ ਦੀ ਸੀਤਲਤਾ, ਬਰਫ਼ ਦੀ ਮਿੱਠੀ ਠਹਿਕ, ਵਾਯੂ ਦੀ ਸੁਤੰਤਰਤਾ, ਬੱਦਲਾਂ ਦੀ ਅਲਬੇਲੀ-ਸੂਰਤ, ਰੰਗ-ਬਰੰਗੀ ਫੁੱਲਾਂ ਦੀ ਮਹਿਕ ਉਸ ਦੇ ਹਿਰਦੇ-ਕੰਵਲ ਵਿਚ ਆ ਜਾਂਦੀ ਹੈ। ਫਿਰ ਉਹ ਗੁਰਸਿੱਖ (ਨਹੀਂ ਨਹੀਂ ਹੁਣ ਉਹ 'ਗੁਰਮੁਖ' ਹੈ) ਜਦ ਆਪਣਾ ਮੁਖੜਾ ਆਪਣੇ ਹਿਰਦੇ-ਆਰਸੀ ਵਿਚ ਵੇਖਦਾ ਹੈ ਤਾਂ ਆਪਣੇ ਉੱਤੇ ਆਪ ਹੀ ਆਸ਼ਕ ਹੋ—

*'ਨਾਨਕ ਆਪਸ ਕਉ ਆਪਹਿ ਪਹੂਚਾ।'*

ਤੇ ਫਿਰ 'ਆਪਸ ਕਉ ਆਪਹਿ ਆਦੇਸੁ' ਕਰਦਾ ਹੈ।

ਇਹ ਇੱਕ ਬੜੀ ਬਚਿੱਤ੍ਰ, ਅਦਭੁੱਤ ਵਿਲੱਖਣ ਅਵਸਥਾ ਹੈ ਜਿਸ ਦਾ ਅੱਖਰਾਂ ਦੁਆਰਾ ਨਿਰਨਾ ਕਰਨਾ ਐਡਾ ਹੀ ਮੁਸ਼ਕਲ ਹੈ ਜਿਤਨਾ ਕਿ ਛਾਨਣੀ ਨਾਲ ਸਮੁੰਦਰ ਨੂੰ ਮਿਣਨਾ !!

ਪਰ ਇਸ ਅਵਸਥਾ ਦੇ ਕੁਝ ਕੁ ਚਿੰਨ੍ਹ ਹਨ ਜਿਨ੍ਹਾਂ ਦੁਆਰਾ ਇਹ ਪਤਾ ਲੱਗਦਾ ਹੈ ਕਿ ਫਲਾਣਾ ਗੁਰਮੁਖ ਘਾਲਾਂ ਘਾਲ ਕੇ ਹੁਣ ਅੰਮ੍ਰਿਤ-ਫਲ ਨੂੰ ਅੱਪੜਿਆ ਹੈ। ਆਓ ਇਨ੍ਹਾਂ ਚਿੰਨ੍ਹਾਂ ਨੂੰ ਰਤਾ ਕੁ ਗਹੁ ਨਾਲ ਵਿਚਾਰੀਏ ਕਿਉਂਕਿ ਵਿਚਾਰ ਵਿਚ ਅਰਦਾਸ ਦੀ ਸਾਰ ਹੈ ਤੇ ਇਹ ਸੰਸਾਰ ਦੀ ਕਾਰ ਹੈ।

(੧) ਪਹਿਲੀ ਤੇ ਸਭ ਤੋਂ ਉੱਤਮ ਤੇ ਵਿਲੱਖਣ ਤਬਦੀਲੀ ਤਾਂ ਉਸ ਪ੍ਰਾਣੀ ਵਿਚ ਇਹ ਆਉਂਦੀ ਹੈ ਕਿ ਉਹ ਹੁਣ ਆਪਣੇ ਆਪ ਨੂੰ ਸਰਬ-ਕਲਾ ਸੰਪੂਰਨ ਪਾਉਂਦਾ ਹੈ। ਵੇਖੋ ਅਰਦਾਸ ਕੀ ਸੀ! ਇੱਕ ਅਧੂਰੀ, ਅਪੂਰਨ-ਸੱਤਾ ਦੀ ਸੰਪੂਰਨ-ਸੱਤਾ ਅੱਗੇ ਮੰਗ ਕਿ ਹੇ ਵਾਹਿਗੁਰੂ, ਮੇਰੇ ਉਪਰ ਮਿਹਰ ਕਰ, ਮੇਰੀ ਔਕੜ ਦੂਰ ਕਰ, ਮੈਨੂੰ ਧੀਆਂ ਦੇ, ਪੁੱਤ੍ਰ ਦੇ, ਧਨ ਦੇ, ਰਾਜ ਦੇ, ਬੁੱਧੀ ਦੇ, ਬਲ ਦੇ, ਚੱਜ ਦੇ, ਆਚਾਰ ਦੇ, ਉਮਰ ਦੇ, ਚਿਰੰਜੀਵਤਾ ਦੇ, ਇਹ ਦੇ, ਉਹ ਦੇਹ....ਗੱਲ ਕੀ ਉਸ ਅਵਸਥਾ ਵਿੱਚ ਹਰ ਵੇਲੇ, ਹਰ ਗੱਲ ਦੀ ਲੋੜ ਹੈ, ਮੰਗ ਹੈ, ਹੱਥ-ਅੱਡਣਾ ਹੈ, ਵਿਲਕਣਾ ਹੈ, ਰਾਜ ਪਾਟ ਹੁੰਦਿਆਂ ਵੀ ਦਰ-ਦਰ ਦਾ ਗੁਪਤ ਜਾਂ ਪ੍ਰਗਟ ਭਿਖਾਰੀ ਬਣਨਾ ਹੈ। ਪਰ ਇੱਥੇ ਅੱਪੜਕੇ ਕੀ ਜਾਦੂ ਫਿਰ ਗਿਆ, ਅਲਾਦੀਨ ਦਾ ਅਚੰਭਾ ਲੈਂਪ ਲੱਭ ਗਿਆ, ਜਿਸ ਦੇ ਲੱਭਿਆਂ ਮਾਇਆ ਦਾ ਸਾਰਾ ਹੀ ਖ਼ਜ਼ਾਨਾ ਹੱਥ ਆ ਗਿਆ ? 'ਵਾਹਿਗੁਰੂ ਦਰਸ਼ਨ' ਹਾਂ ਹਾਂ 'ਵਾਹਿਗੁਰੂ-ਦਰਸ਼ਨ' ਵਿੱਚ ਇੱਕ ਵੱਡਾ, ਮੁੱਢਲਾ, ਅਲੌਕਿਕ ਰਸ ਹੈ। ਕੀ ? ਇੱਥੇ ਅਪੜਕੇ ਮੰਗ ਨਹੀਂ, ਭੁੱਖ ਨਹੀਂ, ਲੋੜ ਨਹੀਂ....ਢਾਢੀ ਪਹਿਲੋਂ ਵਾਹਿਗੁਰੂ ਜੀ ਦੇ ਦਰ ਮੰਗਣ ਟੁਰਿਆ ਸੀ, ਪਰ ਜਦੋਂ 'ਪੀਰ-ਪੰਜਾਲ' ਦੀ ਪੀੜ-ਪੜਾਲੀ ਘਾਟੀ ਚੜ੍ਹ ਗਿਆ ਤਾਂ ਵੇਖੋ ਉਸ ਦੀ ਨੰਗ ਭੁਖ ਕਿਧਰ ਕਾਫ਼ੂਰ ਹੋ ਗਈ :—

*ਹਉ ਢਾਢੀ [1]ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥*
*ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥*
*ਸੋ ਮੰਗਾ ਦਾਨੁ ਗੁੋਸਾਈਆ ਜਿਤੁ ਭੁਖ ਲਹਿ ਜਾਵੈ॥*
*ਪ੍ਰਭੁ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥*
*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥*
*ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥*
*ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥*

*(ਡਖਣੇ ਮਹਲਾ ੫, ਪੰਨਾ ੧੦੯੭)*

---

੧. ਸੋਦਰ ਤੇ, ਵਾਹਿਗੁਰੂ ਜੀ ਦੇ ਦਰ 'ਤੇ।

ਜਦ ਉਸ ਉਚੜ ਦਾਤਾਰ ਦੇ ਦਰਸ਼ਨ ਹੋਏ ਤਾਂ ਵੇਖਦਿਆਂ ਹੀ ਮੈਂ ਤੂੰ ਦੀਆਂ ਕੰਧਾਂ ਢਹਿ ਪਈਆਂ ਤੇ ਜੋ ਕੁਝ 'ਉਸ' ਦਾ ਸੀ ਉਹ 'ਮੇਰਾ' ਹੋ ਗਿਆ। ਫਿਰ ਕੌਣ ਮੰਗੇ ਤੇ ਕਿੱਥੋਂ ਮੰਗੇ, ਕੌਣ ਵੇਖੇ ਤੇ ਕਿਸ ਨੂੰ ਵੇਖੇ, ਕੌਣ ਅਰਜ਼ ਕਰੇ ਤੇ ਕੌਣ ਕੰਨ ਧਰ ਸੁਣੇ; ਕੌਣ ਦੇਵੇ ਤੇ ਕੌਣ ਲਵੇ, ਕੌਣ ਝੋਲੀ ਅੱਡੇ ਤੇ ਕੌਣ ਖ਼ੈਰ ਪਾਵੇ, ਕੌਣ ਜੰਦਰਾ-ਕੁੰਜੀ ਲਾਏ ਤੇ ਕੌਣ ਜੰਦਰਾ ਆ ਖੋਲ੍ਹੇ, ਕੌਣ ਵਹੀਆਂ ਰੱਖੇ ਤੇ ਕੌਣ ਪੜ੍ਹੇ, ਕਿਸ ਨੂੰ ਉਧਾਰ ਦੇਵੇ ਤੇ ਕਿਸ ਤੋਂ ਲਵੇ, ਕਿਸ ਨੂੰ ਅਰਜ਼ਾਂ ਕਰੇ ਤੇ ਕਿਸ ਸ਼ੈ ਲਈ....."ਪ੍ਰਭ ਦੇਖਦਿਆਂ ਦੁਖ-ਭੁਖ ਗਈ; ਢਾਢੀ ਕਉ ਮੰਗਣੁ ਚਿਤਿ ਨ ਆਵੈ।"

*ਜੋ ਤੈਂਡਾ ਸੋ ਮੈਂਡਾ, ਤਾਂ ਫਿਰ ਕਿਆ ਪਵਾੜਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਕੀ ਹੀਲਾ ਕੀ ਕਾੜ੍ਹਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਕੀ ਤੁਹਾੜਾ ਕੀ ਅਸਾੜਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਕੀ ਚੰਗਾ ਹੈ ਤੇ ਕੀ ਮਾੜਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਫਿਰ ਕੀ [1]ਆਰ-ਪੜਾੜ਼ਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਕੀ ਸੋਕਾ ਤੇ ਕੀ ਸਾੜਾ ਜੀਉ!*
*ਜੋ ਤੈਂਡਾ ਸੋ ਮੈਂਡਾ, ਤਾਂ ਇਕੋ-ਇਕ 'ਏਕੰਕਾਰ' ਜੀਉ!*

ਇਹ ਤਾਂ ਹੋਈ ਪਹਿਲੀ ਦਾਤ, ਵੱਡੀ, ਵਡਮੁੱਲੀ, ਅਮਿਣਵੀਂ ਅਤੋਲਵੀਂ, ਗਹਿਰ ਗੰਭੀਰਤਾ ਦੀ, ਅਖੁੱਟਵੀਂ ਗਿਣਤੀ-ਮਿਣਤੀ ਬਾਹਰੀ.....ਪਰ ਇਸੇ ਦੇ ਹੀ ਅੱਗੋਂ ਹੋਰ ਅੰਗ ਹਨ। ਕੀ ?

(੨) ਜਦ ਉਹ ਅੱਡਰਾ ਸੀ ਤਾਂ ਆਪਣੀ ਬੁੱਧ ਨਾਲ ਸੋਚਦਾ ਸੀ, ਆਪਣੇ ਚਰਨਾਂ ਨਾਲ ਟੁਰਦਾ ਸੀ, ਆਪਣੇ ਬਲ ਨਾਲ ਟੁਰਦਾ ਸੀ, ਆਪਣੀ ਜੀਭ ਨਾਲ ਚੱਖਦਾ ਸੀ, ਆਪਣੀ ਆਸ ਨਾਲ ਤਰਦਾ ਸੀ ਤੇ ਆਪਣੀ ਨਿਰਾਸ ਨਾਲ ਡੁੱਬਦਾ ਸੀ, ਆਪੇ ਭਉਜਲ ਵਿਚ ਤਾਰੀਆਂ ਮਾਰਦਾ ਸੀ, ਆਪੇ ਕੰਢੇ ਉਪਰ ਚੜ੍ਹ ਖੜੋਂਦਾ ਸੀ। ਪਰ ਜਦ ਤੋਂ 'ਸੋਦਰ' 'ਤੇ ਜਾ ਪੁੱਜਾ ਤਦ ਤੋਂ ਇਸ ਦੀ ਕਾਰ ਉਹਦੀ ਕਾਰ ਵਿਚ ਬਦਲ ਗਈ, ਇਹਦੇ ਹੱਥ ਓਹਦੇ ਹੱਥਾਂ ਵਿਚ ਬਦਲ ਗਏ, ਇਹਦੇ ਪੈਰ ਓਹਦੇ ਚਰਨ-ਕਮਲਾਂ ਵਿਚ ਬਦਲ ਗਏ, ਇਹਦੀ ਕਾਨੀ ਉਹਦੀ ਫ਼ਾਊਂਟੇਨ ਪੈੱਨ (Fountain Pen) ਵਿਚ ਬਦਲ ਗਈ, ਇਹਦੀ ਹਸਤੀ 'ਸੂਤਰ ਧਾਰੀ' ਦੀ ਸਰਬੱਗ-ਹਸਤੀ ਵਿਚ ਬਦਲ ਗਈ ! ਹੁਣ ਸੋਚਾਂ ਕਿਧਰ ਗਈਆਂ ? ਹੁਣ ਧੁੱਪ-ਛਾਵਾਂ ਕਿਧਰ ਗਈਆਂ ? ਹੁਣ ਘੁੰਮਣ-ਘੇਰਾਂ ਤੇ ਭਵਾਟਣੀਆਂ ਕਿਧਰ ਗਈਆਂ? ਤਦ ਉਹ ਨਿਰੰਕਾਰੀ ਝਾਕੀ ਨਜ਼ਰ ਆਈ ਜਿੱਥੇ ਜਾਕੇ ਇਹ ਭੁੱਲੜ-ਆਪਾ 'ਆਪਣੇ ਆਪ' ਨੂੰ ਹੀ ਇਉਂ ਮੱਤਾਂ ਦੇਣ ਜੋਗਾ ਹੋ ਉਠਿਆ :—

---

੧. ਆਰ ਪਾਰ।

"ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ॥
ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ॥"

(ਪੰਨਾ ੨੧੬)

* * * *

ਮਾਧਉ ਹਰਿ ਹਰਿ ਹਰਿ ਮੁਖਿ ਕਹੀਐ
ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ॥੧॥ਰਹਾਉ॥
ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥ ਬਿਚਾਰੇ॥
ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ॥੧॥
ਕਰਹੁ ਕ੍ਰਿਪਾ ਸਰਬ ਕੇ ਦਾਤੇ 'ਏਕ-ਰੂਪ' ਲਿਵ ਲਾਵਹੁ॥
ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ 'ਨਾਮੁ' ਜਪਾਵਹੁ॥੨॥

(ਗਉੜੀ ਮ: ੫, ਪੰਨਾ ੨੧੬)

ਹਾਂ ਹਾਂ "ਹਮ ਕੇ ਕਛੂ ਨ ਹੋਵੈ ਸੁਆਮੀ,
ਜਿਉਂ ਰਾਖਹੁ ਤਿਹੁ ਰਹੀਐ!"
ਹਮ ਤੇ ਕਛੂ ਨ ਹੋਵੇ ਸੁਆਮੀ,
ਜਿਉਂ ਪ੍ਰਰਹੁ ਤਿਉਂ ਕਹੀਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਜਿਉਂ ਬੈਸਾਲੋ ਤਿਉਂ ਬਹੀਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਜਿਉਂ ਸਹਾਰੇਂ ਤਿਉਂ ਸਹੀਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਜਿਉਂ ਲੁਭਾਵੇ ਤਿਉਂ ਚਹੀਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਜਿਉਂ ਦਵਾਵੇਂ ਤਿਉਂ ਲਈਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਮਿਲਾਵੈ ਤਾਂ 'ਏਕ-ਰੂਪ' ਲਿਵ-ਲਈਐ!
ਹਮ ਤੇ ਕਛੂ ਨ ਹੋਵੈ ਸੁਆਮੀ,
ਆਪਣ-ਰੂਪ 'ਆਪ' ਹੀ ਗਹੀਐ!

(੩) ਜਦ 'ਇਸ' 'ਉਸ' ਦਾ ਪਰਦਾ ਉਠ ਗਿਆ, ਜਦ ਦੂਈ ਦੀ ਗਾੜ੍ਹ ਦਿਲੋਂ ਉਠ ਗਈ ਤਾਂ ਫਿਰ ਕੀ ਚਿੰਤਾ ਤੇ ਕੀ ਕਾੜ੍ਹੇ ? ਫਿਰ ਕਿਸ ਨੂੰ ਠੱਗੇ ਤੇ ਕਿਸ ਵਾਸਤੇ ਠੱਗੇ ? ਫਿਰ ਕਿਸ ਨੂੰ ਲੁੱਟੇ ਤੇ ਕਿਸ ਨੂੰ ਰੀਝਾਣ ਲਈ ? ਫਿਰ ਕਿਉਂ ਘੱਟ ਵੱਟੇ ਤੋਲੇ ਤੇ ਕੀਹਦੇ ਲਈ ? ਫਿਰ ਦੂਜੇ ਨੂੰ ਵੇਖਕੇ ਕਿਉਂ ਸੜੇ ਤੇ ਕੀਹਦੇ

ਸਾੜੇ ਲਈ। ਇਹ ਰਸ ਪੀ ਪੀ ਜਿਹਵਾ ਨਿਹਾਲ ਹੋ ਗਈ, ਅੱਖਾਂ ਵੇਖ ਕੇ ਰੱਜ ਗਈਆਂ, ਕੰਨ ਸੁਣ ਕੇ ਪ੍ਰਸੰਨ ਹੋ ਗਏ, ਮਨ ਖੀਵਾ ਹੋ ਗਿਆ। ਹੁਣ ਊਰਾ ਪੂਰਾ ਹੋ ਗਿਆ :—

*"ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ*
*ਡੋਲਨ ਤੇ ਅਬ ਚੂਕੇ॥*
*ਅਖੁਟੁ ਖਜਾਨਾ ਸਤਿਗੁਰਿ ਦੀਆ,*
*ਤੋਟਿ ਨਹੀ ਰੇ ਮੂਕੇ॥੨॥*
*ਅਚਰਜੁ ਏਕੁ ਸੁਨਹੁ ਰੇ ਭਾਈ,*
*ਗੁਰ ਐਸੀ ਬੂਝ ਬੁਝਾਈ॥*
*ਲਾਹਿ ਪਰਦਾ ਠਾਕੁਰੁ ਜਉ ਭੇਟਿਓ,*
*ਤਉ ਬਿਸਰੀ ਤਾਤਿ ਪਰਾਈ॥੩॥*
*ਕਹਿਓ ਨ ਜਾਈ ਏਹੁ ਅਚੰਭਉ,*
*ਸੋ ਜਾਨੈ ਜਿਨਿ ਚਾਖਿਆ॥*
*ਕਹੁ ਨਾਨਕ ਸਚ ਭਏ ਬਿਗਾਸਾ*
*ਗੁਰਿ ਨਿਧਾਨੁ ਰਿਦੈ ਲੈ ਰਾਖਿਆ॥'* *(ਪੰਨਾ ੨੧੫)*

ਆਹਾ, ਹਾ ! ਵਾਹ ਵਾਹ ਵਾਹ !! ਧੰਨ ਧੰਨ ਧੰਨ ਅਡੋਲਤਾ !! ਨਵ-ਜੰਮੀ ਅਡੋਲਤਾ ਧੰਨ ਧੰਨ !! ਹੇ ਅਡੋਲਤਾ ਤੂੰ ਸੰਪੂਰਨਤਾ ਦੀ ਸਨਮੁਖ ਪੁੱਤਰੀ ਹੈਂ, ਤੂੰ ਚਿੰਤਾਮਨੀ ਹੈਂ, ਤੂੰ ਕਲਪਤਰੂ ਹੈਂ, ਤੂੰ ਪਾਰਸ ਹੈਂ :—

*ਹਾਂ ਹਾਂ, ਤ੍ਰਿਪਤਿ ਅਘਾਇ ਰਹੇ ਰਿਦ ਅੰਦਰ,*
*ਡੋਲਨ ਤੇ ਅਬ ਚੂਕੇ!*
*ਨਉਂ ਨਿਧਾਂ, ਦਸ-ਅਸ਼ਟਸਿਧਾਂ ਪਾਈਆਂ,*
*ਡੋਲਨ ਤੇ ਅਬ ਮੂਕੇ!*
*ਸਭ ਕਿਛ, ਮੈਂ ਸਭ ਕਿਛ ਪਾਇਆ,*
*ਭਾਲਨ ਤੇ ਅਬ ਰੂਕੇ!*
*ਨਹੀਂ ਕਿਛ, ਨਹੀਂ ਕਿਛ, ਗੁਪਤ ਰਹਈਆ*
*ਪ੍ਰਗਟਿਓ ਅਬ ਪ੍ਰਗਟ ਹੂ ਕੇ।*
*ਅਖੀਂ ਕਾਢ ਧਰੀ ਚਰਨਾਂ ਪਰ,*
*ਜਿਨ ਪਰਵਾਨ ਕੀਨੀ ਸਭ ਕੂਕੇ।*
*ਅਸਚਰਜ ਅਸਚਰਜ ਕਉ ਮਿਲਿਆ,*
*ਸਭ ਖਿਚੋਤਾਣ ਗਵਾ ਕੇ!*
*ਅਖੁਟ ਖਜ਼ਾਨਾ ਸਤਿਗੁਰ ਦੀਆ,*
*ਨੌਨਿਧ-'ਨਾਮ' ਪਰੂ ਕੇ।*

*ਵਾਰ ਵਾਰ ਜਾਉ, ਗੁਰ ਪੂਰੇ ਊਪਰ!*
*ਕਾਸਟ ਹਰਿਆਂ ਜਿਨ ਸੂਕੇ!*

(੪) ਮਨ ਦੀ ਮਤੜੀ ਤਿਆਗ ਕੇ ਉਹ ਗੁਰਮੁਖ ਹੁਣ ਸਹਿਜ-ਸਮਾਧੀ ਵਿਚ ਸਦਾ ਲਿਵ ਲੀਨ ਰਹਿੰਦਾ ਹੈ। ਜੋ ਕਿਛ ਵਰਤੇ ਸੋ ਤੇਰਾ ਭਾਣਾ ! ਵਾਹਿਗੁਰੂ ਜੀ ਦੇ ਮਿਲਣ ਦੀ ਵੱਡੀ ਨਿਸ਼ਾਨੀ ਹੀ ਏਹੋ ਹੈ ਜੁ ਇੱਥੇ ਅੱਪੜ ਕੇ ਪ੍ਰਾਣੀ ਵਾਹਿਗੁਰੂ ਦਾ ਹੁਕਮ ਪਛਾਣ ਕੇ ਸਦਾ ਲਈ ਨਿਰਲੇਪ, ਸਦਾ ਲਈ ਸੰਪੂਰਨ, ਸਦਾ ਲਈ ਤ੍ਰਿਪਤ ਆਨੰਦ-ਰੂਪ ਹੋ ਜਾਂਦਾ ਹੈ। ਜੋ ਅਰਜ਼ ਅਰਜ਼ੋਈ ਫੁੱਲ ਸੀ ਤਾਂ ਅਨੰਦ ਬਸੰਤੀ ਆਨੰਦ-ਫਲ ਬਣ ਲੱਭਾ :

*'ਪ੍ਰਭ ਮਿਲਣੈ ਕੀ ਏਹ ਨੀਸਾਣੀ॥*
*ਮਨਿ ਇਕੋ ਸਚਾ 'ਹੁਕਮੁ' ਪਛਾਣੀ॥*
*ਸਹਜਿ ਸੰਤੋਖਿ ਸਦਾ ਤ੍ਰਿਪਤਾਸੇ,*
*'ਅਨਦੁ' ਖਸਮ ਕੈ ਭਾਣੈ ਜੀਉ॥*
*ਹਥੀ ਦਿਤੀ ਪ੍ਰਭਿ ਦੇਵਣਹਾਰੈ॥*
*ਜਨਮ ਮਰਣ ਰੋਗ ਸਭਿ ਨਿਵਾਰੇ॥*
*ਨਾਨਕ ਦਾਸ ਕੀਏ ਪ੍ਰਭਿ ਅਪੁਨੇ,*
*ਹਰਿ ਕੀਰਤਨਿ ਰੰਗ ਮਾਣੇ ਜੀਉ॥'*

*(ਮਾਝ ਮ: ੫, ਪੰਨਾ ੧੦੬)*

ਇਹ ਦਾਤ ਕਿਹੜੀ ਹੈ ? ਉਹ ਪਾਰਸ ਜੋ ਆਪਣੀ ਛੋਹ ਨਾਲ ਹੀ ਦੂਜੇ ਨੂੰ ਕੰਚਨ ਕਰ ਛੱਡਦਾ ਹੈ, ਉਹ ਚੰਦਨ ਜੋ ਹਰੜ-ਬਹੇੜੇ ਆਮਲੇ ਨੂੰ ਚੰਦਨ ਵਾੜੀ ਵਿਚ ਬਦਲ ਛੱਡਦਾ ਹੈ। ਇਹ ਦਾਤ ਕਿਸ ਦਿੱਤੀ ਹੈ ? ਉਹ ਦਾਤੇ ਨੇ, ਦਾਤਾਰ ਨੇ :—

*ਹਥੀ ਦਿਤੀ ਪ੍ਰਭਿ ਦੇਵਣਹਾਰੇ॥*

ਹਾਂ ਹਾਂ 'ਹੱਥੀਂ-ਦਿੱਤੀ' ਪ੍ਰਗਟ-ਪ੍ਰਗਟੀਵੀਂ, ਸਭੋ-ਸਾਹਮਣੇ, ਅਗੋਣਵੀਂ, ਅਮੋਣਵੀਂ ਅਖੁੱਟ, ਅਮੁੱਕ ਰਸਗੁੱਧੀ, ਹਰਸ਼ਭਿੰਨੀ, ਸਹਿਜ-ਸਮਿਜਈ !

॥ ਪਹਿਲਾ ਭਾਗ ਸੰਪੂਰਣ॥

ਅਗਲੇ ਹਿੱਸੇ ਵਿੱਚ ਆਤਮਾ, ਜੀਵ-ਆਤਮਾ ਤੇ ਪਰਮਾਤਮਾ ਦਾ ਪ੍ਰਸਪਰ ਸੰਬੰਧ ਵਿਚਾਰਾਂਗੇ।

ੴ ਸਤਿਗੁਰ ਪ੍ਰਸਾਦਿ॥

# ਭੂਮਿਕਾ

*'ਨਾਨਕ ਗੁਪਤ ਵਰਤਦਾ ਪਿਆਰਾ, ਗੁਰਮੁਖ ਪ੍ਰਗਟ ਹੋਇ!'*

ਇਸ ਅੰਕ ਵਿੱਚ ਅਸਾਂ ਇੱਕ ਪਾਸੇ 'ਆਤਮਾ' ਅਤੇ 'ਪ੍ਰਮਾਤਮਾ' ਦਾ ਭੇਦ ਅਤੇ ਦੂਜੇ ਪਾਸੇ 'ਆਤਮਾ' ਤੇ 'ਪ੍ਰਕਿਰਤੀ' ਦਾ ਭੇਦ ਵਿਚਾਰਨ ਦੀ ਕੋਸ਼ਿਸ਼ ਕੀਤੀ ਹੈ। ਜੇ 'ਨਾਮ' ਤੇਜ ਦੀ ਇੱਕ ਕਿਰਨ ਹੈ ਤਾਂ ਪਰਮਾਤਮਾ ਤੇਜ-ਪੁੰਜ 'ਸੂਰਜ' ਹੈ ਤੇ ਤੇਜ ਦਾ ਪ੍ਰਛਾਵਾਂ 'ਪ੍ਰਕਿਰਤੀ' ਹੈ! ਇਨ੍ਹਾਂ ਸਭ ਦਾ ਆਪਸ ਵਿੱਚ ਪ੍ਰਸਪਰ ਸੰਬੰਧ ਹੈ।

ਆਤਮਾ ਪੌਣ ਵਾਂਙ ਡਾਢੀ ਸੂਖਮ-ਤਰ ਸੱਤਾ ਹੈ, ਇਸ ਦੇ ਉਲਟ ਪ੍ਰਕਿਰਤੀ ਸਥੂਲ ਸ਼ੈਆਂ ਹੀ ਭਾਸਦੀਆਂ ਹਨ। ਇਸ ਕਰਕੇ (**ਅਸਲ-ਸ਼ੈ 'ਆਤਮਾ' ਅਣਹੋਈ ਜਿਹੀ ਭਾਸਦੀ ਹੈ**), ਤੇ ਇਹ ਨਹੀਂ ਜਾਪਦਾ ਕਿ ਗੁਪਤ-ਆਤਮਾ ਹੀ ਤਾਂ ਅਸਲ 'ਦੇਹੀ' ਹੈ, ਤੇ ਸਥੂਲ-ਸੰਸਾਰ 'ਬਿਦੇਹੀ'। ਪਰ ਜਿਸ ਤਰ੍ਹਾਂ ਫ਼ੋਟੋ ਦੀ ਤਸਵੀਰ ਪਹਿਲੋਂ ਕਾਲੀ ਹੁੰਦੀ ਹੈ ਤੇ ਫਿਰ ਮਸਾਲਿਆਂ ਨਾਲ ਪੁੱਠੀ-ਤਸਵੀਰ (Negative) ਨੂੰ ਸਿੱਧਾ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਹੀ (**ਬ੍ਰਹਮ-ਗਿਆਨ ਨਾਲ ਪੁੱਠੇ ਮਨ ਨੂੰ ਉਲਟਕੇ 'ਉਨਮਨ' ਕਰਨ ਨਾਲ ਅਗਿਆਨ ਦੀ 'ਪੁੱਠ' ਦੂਰ ਹੁੰਦੀ ਹੈ**)। 'ਆਤਮਾ' 'ਨਾਮ' ਪ੍ਰਗਾਸ ਨਾਲ ਹੀ ਲੱਭਦਾ ਹੈ।

ਬ੍ਰਹਮ-ਗਿਆਨ ਵੀ ਦੋ ਪ੍ਰਕਾਰ ਦਾ ਹੈ—ਇੱਕ ਤਾਂ ਉਹ ਜੋ ਸਿਰਫ਼ ਬੁੱਧੀ ਉਪਰ ਹੀ ਨਿਰਭਰ ਹੈ, ਇਹ ਨਰੁੱਚਾ ਹੈ ਤੇ ਹੌਲੀ-ਹੌਲੀ ਮੰਜ਼ਿਲ ਤੈ ਕਰਦਾ ਹੈ, ਦੂਜਾ ਗਿਆਨ ਸੁੱਚਾ ਹੈ ਜੋ 'ਨਾਮ' ਦਾ ਨਿਜ-ਪ੍ਰਕਾਸ਼ ਹੈ ਤੇ ਸਿਮਰਨ ਦੁਆਰਾ ਮਨ ਨੂੰ ਪ੍ਰਜ੍ਵਲਤ ਕਰਨ ਨਾਲ ਉਪਜਦਾ ਹੈ। ਇਹ ਮੰਜ਼ਿਲ ਛੇਤੀ-ਛੇਤੀ ਤੈ ਕਰਦਾ ਹੈ। ਅਸਲ ਗਿਆਨ ਉਹ ਹੈ ਜਿਸ ਵਿੱਚ ਨਿਜ-ਪ੍ਰਕਾਸ਼ ਤੇ ਬੁੱਧੀ ਦੋਵੇਂ ਜੱਫ਼ੀ ਮਾਰਕੇ ਤੇ ਛਾਤੀ ਨਾਲ ਛਾਤੀ ਲਾ ਕੇ ਟੁਰਣ। ਇਸ ਦੂਹਰੇ, ਤੋਲਵੇਂ ਵਿਚਾਰ ਨਾਲ ਸਾਡੇ ਹਿਰਦੇ ਵਿੱਚ ('ਸਹਿਜ') ਦਾ ਸੂਰਜ ਚੜ੍ਹਦਾ ਹੈ ਤੇ ਉਹ ਸਾਨੂੰ ('ਵਾਹਿਗੁਰੂ-ਦਰਸ਼ਨ') ਵੱਲ ਖਿੱਚਦਾ ਹੈ। (**ਆਤਮ-ਦਰਸ਼ਨ**) ਉਸ ਮਹਾਂ-ਮਾਰਗ ਦੇ ਮੱਧ ਵਿੱਚ ਉਹ ਅਦੁੱਤੀ ਸੁੰਦਰ ਝੂਲਾ ਹੈ ਜੋ ਸਾਨੂੰ ਪ੍ਰਕਿਰਤੀ ਦੇ ਉਰਾਰਲੇ ਬੰਨੇ ਤੋਂ ਟਪਾ ਕੇ ਪਾਰਲੇ ਸੱਚ-ਖੰਡੀ ਬੰਨੇ ਵੱਲ ਖੜਦਾ ਹੈ। ਇੱਥੇ ਅੱਪੜਕੇ ਅਸੀਂ 'ਕਾਲ' ਨੂੰ ਛੱਡ 'ਅਕਾਲ' ਅੰਦਰ ਪੈਰ ਰੱਖਦੇ ਹਾਂ ਤੇ ਅੱਗੋਂ 'ਨਾਮ' ਦੇ ਪੈਰਾਂ ਉਪਰ ਉੱਡਦੇ ਹਾਂ। ਹੁਣ ਅੱਗੋਂ ਟੁਰਨ ਵਾਲੇ ਪੈਂਡੇ ਨਹੀਂ, ਸੂਖਮ-ਦੇਸ ਵਿੱਚ **ਉਡਾਰੀਆਂ** ਹਨ!!

'ਨਾਮ', ਅਸੀਂ ਵੇਖ ਆਏ ਹਾਂ, ਸਭ ਤੋਂ ਉਪਰਲੇ ਤੱਤ ਦਾ ਵਾਚਕ ਹੈ ਜਿਸ ਤੋਂ ਇੱਕ ਪਾਸੇ ਪੰਜ ਜੜ੍ਹ-'ਭੂਤ' ਨਿਕਲਦੇ ਹਨ। ਦੂਜੇ ਪਾਸੇ ਸ਼ਕਤੀਆਂ ਤੇ ਚੇਤਨਾ। ਇਸੇ ਕਰਕੇ ਇਸ ਮੁੱਢਲੇ ਤੱਤ ਨੂੰ 'ਪਰਮ ਤੱਤ' ਵੀ ਆਖਦੇ ਹਨ। ਇਸ

ਅੰਕ ਵਿੱਚ ਇਹ ਯਤਨ ਵੀ ਕੀਤਾ ਗਿਆ ਹੈ ਕਿ ਅਸੀਂ ਉਸ 'ਆਦ ਤੱਤ' ਦਾ ਹੋਰਾਂ ਵਿਗਿਆਨਕ ਸ਼ਕਤੀਆਂ (Forms of Energy) ਨਾਲ ਵੀ ਸੰਬੰਧ **ਵੇਖੀਏ** ਕਿਉਂਕਿ ਇੰਜ ਕਰਨ ਨਾਲ ਸਾਨੂੰ ਪਤਾ ਲੱਗਦਾ ਹੈ ਕਿ ਬਿਜਲੀ, ਆਕਰਖਨ ਸ਼ਕਤੀ ਤੇ ਹੋਰ (**ਸਾਇੰਸ ਦੀਆਂ ਅਦਭੁੱਤ ਤਾਕਤਾਂ ਵੀ ਵਾਸਤਵ ਵਿੱਚ ਉਸ ਇੱਕੋ 'ਪਰਮ ਤੱਤ' ਦੇ ਹੀ ਭਿੰਨ-ਭਿੰਨ ਰੂਪ ਹਨ**) ਜਿਸ ਤਰ੍ਹਾਂ ਆਬਸ਼ਾਰਾਂ, ਫਵਾਰੇ ਤੇ ਵਹਿਣ ਉਸੇ ਇੱਕ ਡਿਗਦੇ ਪਾਣੀ ਦੀਆਂ ਹੀ ਵੱਖ-ਵੱਖ ਸ਼ਕਲਾਂ ਹਨ। ਜੇ ਫ਼ਰਕ ਹੈ ਤਾਂ ਸਿਰਫ਼ ਉਨ੍ਹਾਂ ਦੇ ਉੱਚੇ-ਨੀਵੇਂ ਲੈਵਲ (Level) ਜਾਂ ਸਤਹ ਦਾ; ਤੇ ਸਭ ਤੋਂ ਉਤਲੀ ਸਤਹ 'ਪਰਮ ਤੱਤ' ਦੀ ਹੀ ਅਗੰਮਵੀਂ, ਅਰਸ਼-ਚੁੰਮਣੀ ਤੇ ਸਿਖਰ ਚੋਟੀ ਹੈ!

ਮਰਨ ਪਿੱਛੋਂ ਕੀ ਹੁੰਦਾ ਹੈ ਤੇ ਵਾਹਿਗੁਰੂ ਜੀ ਦਾ ਹੁਕਮ ਕਿਸ ਤਰ੍ਹਾਂ ਸਾਡੇ ਅੰਦਰ ਅਚਨਚੇਤ 'ਕਲਾ' ਵਰਤਾਉਂਦਾ ਹੈ, ਇਨ੍ਹਾਂ ਔਖੇ ਅਣਡਿੱਠੇ ਪੈਂਡਿਆਂ ਵੱਲ ਵੀ ਸਾਡੀ ਨਜ਼ਰ ਹੈ, ਕਿਉਂਕਿ ਨੀਝ ਲਾ ਕੇ ਪਹਿਲੋਂ ਹੀ ਤੱਕਣ ਨਾਲ ਆਉਣ ਵਾਲੀਆਂ ਔਕੜਾਂ ਅੱਧੀਆਂ ਸਰ ਹੋ ਜਾਂਦੀਆਂ ਹਨ (Forewarned is Forearmed)। ਤਤ੍ਵ-ਦਰਸ਼ੀ ਆਉਣ ਵਾਲੇ ਹਾਲ ਪਹਿਲੋਂ ਹੀ ਜਾਣ ਲੈਂਦੇ ਹਨ ਤੇ ਇਸ ਕਰਕੇ ਅਡੋਲ, ਸਦਾ-ਸਾਵਧਾਨ ਰਹਿੰਦੇ ਹਨ।

(**ਰਿੱਧੀਆਂ ਸਿੱਧੀਆਂ ਵੀ ਵਾਸਤਵ ਵਿੱਚ 'ਨਾਮ' ਦਾ ਹੀ ਸੱਚਾ ਸੁੱਚਾ, ਚਮਕਦਾ ਤੇ ਨੂਰਾਨੀ ਇਸ਼ਤਿਹਾਰ ਹਨ (Dazzling Propaganda)**! ਇਨ੍ਹਾਂ ਰਾਹੀਂ ਪ੍ਰਾਣੀ ਸਥੂਲ-ਦੇਸ ਤੋਂ ਖਿੱਚਿਆ ਹੋਇਆ ਆਪਣੇ ਆਪ ਸੂਖਮ-ਦੇਸ ਵੱਲ ਆ ਜਾਂਦਾ ਹੈ। (**'ਸਤਯੁਗ' ਵੀ ਵਾਸਤਵ ਵਿੱਚ ਅਟੱਲ ਤੇ ਸੂਖਮ-ਦੇਸ ਨੂੰ ਲੱਭਣ ਦਾ ਹੀ ਦੂਜਾ ਨਾਮ ਹੈ**) ਮਾਨੋ ਕੋਈ ਖੋਣੂ ਖੁਟਦਾ-ਖੁਟਦਾ ਕਿਸੇ ਕਾਰੂੰ ਦੇ ਦਬੇ ਹੋਏ ਖ਼ਜ਼ਾਨੇ ਨੂੰ ਜਾ ਲੱਭੇ। ਪਰ ਇਹ ਖੁੱਟਣਾ ਨਹੀਂ, ਮਨ ਨੂੰ ਸਿਮਰਨ ਦੀ ਵੇਹਣੀ 'ਤੇ ਵਿਚਾਰ ਤੇ ਵਰਮੇ ਨਾਲ ਚੀਰ ਕੇ 'ਉਨਮਨ' ਸਰੋਵਰ ਨੂੰ ਲੱਭਣਾ ਹੈ! (ਹੇਮਕੁੰਟ) ਵੀ ਉੱਧਰ ਹੀ ਕਿਧਰੇ ਹੈ। ਕਿਧਰ? ਇਸ ਨੂੰ ਵੀ ਅਸੀਂ ਨਿਤਾਰਾਂਗੇ।

(**ਖ਼ਾਲਸਾ**) ਕੌਣ ਹੈ? ਜੋ ਹੇਮਕੁੰਟ ਨੂੰ ਅਪੜਕੇ 'ਅੰਮ੍ਰਿਤ' ਪੀਕੇ ਸਾਵਧਾਨ ਹੋ ਜਾਂਦਾ ਹੈ। ਆਤਮ-ਦਰਸ਼ਨ ਦਾ ਤਤ੍ਵ-ਬੋਧ ਕੀ ਹੈ? ਇਹ ਵੀ ਵਿਸਥਾਰ ਨਾਲ ਵਿਚਾਰਾਂਗੇ।

ਇਸ ਵਿਚਾਰ ਵਿੱਚ ਅਸਾਂ ਬ੍ਰਹਮ-ਗਿਆਨ ਨੂੰ ਨਵੇਂ ਨੁਕਤੇ—ਵਿਗਿਆਨ (Science) ਦੀਆਂ ਅੱਖਾਂ ਨਾਲ ਵੇਖਣ ਦੀ ਕੋਸ਼ਿਸ਼ ਕੀਤੀ ਹੈ ਤੇ ਫਿਰ (**ਬ੍ਰਹਮ ਗਿਆਨ ਦੀ ਅਧਿਕਤਾ ਦੱਸਣ ਦਾ ਯਤਨ ਕੀਤਾ ਹੈ**)। ਪੁਰਾਣਾ ਪਿਤਾ-ਪੁਰਖੀ ਤਰੀਕਾ ਬਹੂੰ ਬੇਹਾ ਹੋ ਗਿਆ ਹੈ ਤੇ ਹੁਣ ਵਰਤਣ ਜੋਗਾ ਨਹੀਂ ਰਿਹਾ। ਮੇਰਾ ਮੁਖ ਭਾਵ ਇਹ ਵੀ ਹੈ ਕਿ ਪੜ੍ਹੇ-ਲਿਖੇ ਵੀਰ ਨਾਸਤਕਤਾ ਦੀ ਦਲਦਲ ਤੋਂ ਨਿਕਲਕੇ ਵਾਹਿਗੁਰੂ ਜੀ ਦੇ ਸਾਖਿਆਤ ਦਰਸ਼ਨ ਕਰਨ; ਮੈਂਡਾ—ਆਪਾ ਮੈਂਡੇ ਵੀਰ—ਮਾਪਿਆਂ ਦੇ ਚਰਨ ਚੁੰਮਣ ਵਾਲੀ ਇੱਕ ਨਿੱਕੀ ਜਿਹੀ ਨੌਕਾ ਜਾਂ ਬੇੜੀ ਹੈ!!

## ਗੋਂਡ ਮਹਲਾ ੫ ॥

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥
ਨਾ ਇਹੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥ ੧ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥ ੨ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥ ੩ ॥
ਤੀਨਿ ਗੁਣਾ ਇਕ ਸਕਤਿ ਉਪਾਇਆ ॥
ਮਹਾ ਮਾਇਆ ਤਾ ਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥
ਦੀਨ ਦਇਆਲ ਸਦਾ ਕਿਰਪਾਲ ॥
ਤਾ ਕੀ ਗਤਿ ਮਿਤਿ ਕਛੂ ਨ ਪਾਇ ॥
ਨਾਨਕ ਤਾ ਕੈ ਬਲਿ ਬਲਿ ਜਾਇ ॥ ੪ ॥ ੧੯ ॥ ੨੧ ॥

(ਪੰਨਾ ੮੬੮)

# ਆਤਮ-ਦਰਸ਼ਨ ਭਾਗ ਦੂਜੇ ਦੀ ਪੰਖੀ-ਅੱਖ ਝਾਕੀ

ਦੂਜੇ ਭਾਗ ਵਿੱਚ ਅਸੀਂ ਆਤਮਾ ਤੇ ਜੀਵ-ਆਤਮਾ ਦਾ ਪ੍ਰਸਪਰ ਸੰਬੰਧ ਵਿਚਾਰਾਂਗੇ। ਇਸ ਵਿਚਾਰ ਦੀ ਨੀਂਹ 'ਨਾਮ ਪ੍ਰਗਾਸ' ਹੈ ਜੋ ਪਹਿਲੇ ਭਾਗ ਵਿੱਚ ਵਰਨਣ ਕੀਤੀ ਗਈ ਹੈ, ਪਰ 'ਨਾਮ' ਨੂੰ ਜਦ 'ਵਿਚਾਰਾਂ' ਨਾਲ ਜੋੜੀਏ ਤਾਂ ਇਸ ਪੇਵੰਦ ਨਾਲ 'ਬ੍ਰਹਮ-ਗਿਆਨ' ਦੀ ਸੱਚੀ-ਸੁੱਚੀ ਦੇਵੀ ਪ੍ਰਗਟ ਹੁੰਦੀ ਹੈ।

ਜੀਵ-ਆਤਮਾ ਦੇਸ ਕਾਲ ਦੀ ਚਾਰ-ਦੀਵਾਰੀ ਵਿੱਚ ਕੈਦ ਹੈ; ਆਤਮਾ ਇਨ੍ਹਾਂ ਤੋਂ ਉਪਰ ਹੈ, ਪਰ ਅਜੇ ਆਪਣੇ-ਆਪ ਵਿੱਚ ਸ੍ਵੈ-ਸਥਿਤ ਹੈ। ਜਦ ਇਹ ਹੋਰ ਉਪਰ ਉਡਾਰੀ ਮਾਰਦਾ ਹੈ ਤਾਂ ਪ੍ਰਮਾਤਮਾ ਨਾਲ ਇੱਕ ਹੋ ਜਾਂਦਾ ਹੈ। ਫਿਰ ਭਾਣੇ ਵਿੱਚ ਸਮਾ ਕੇ ਕਰਤਾ-ਪੁਰਖ ਹੋ ਜਾਂਦਾ ਹੈ। ਕਾਂਡ ੧-੨ ਵਿੱਚ ਇਸ ਨਿਜ-ਸੰਬੰਧ ਦਾ ਵਰਨਣ ਹੈ।

ਕਾਂਡ (੩) ਸਾਨੂੰ 'ਪੁਰਖ' (Supreme Male) ਤੇ 'ਪ੍ਰਕਿਰਤੀ' (Supreme Female) ਦਾ ਸੰਬੰਧ ਦੱਸਦਾ ਹੈ। ਧੁਰੇ ਵਾਂਗ ਪੁਰਸ਼ ਇਸਥਿਤ ਹੈ ਤੇ ਪ੍ਰਕਿਰਤੀ ਇਸ ਦੇ ਇਰਦ-ਗਿਰਦ ਵੇਲਣੇ ਵਾਂਗ ਚੱਕਰ ਲਾਉਂਦੀ ਹੈ। 'ਬਦੀ' ਤਦ ਤੱਕ ਹੈ ਜਦ ਤੱਕ ਗੁਪਤ-ਧੁਰਾ ਨਿਜ-ਨੈਣਾਂ ਅੱਗੇ ਨਹੀਂ ਆਇਆ।

ਜਿਸ ਤਰ੍ਹਾਂ ਤਾਰਾ-ਮੰਡਲ (Astronomical World) ਤੇ ਅਣੂ-ਜਗਤ (Infra World) ਵਿੱਚ ਇੱਕੋ ਜਿਹੇ ਨਿਯਮ ਕੰਮ ਕਰ ਰਹੇ ਹਨ, ਤਿਵੇਂ ਸੂਖਮ-ਜਗਤ ਤੇ ਸਥੂਲ-ਜਗਤ ਵਿੱਚ ਵੀ ਇੱਕੋ ਜਿਹੇ ਕਾਨੂੰਨ ਹੀ ਸੰਸਾਰ ਚਲਾ ਰਹੇ ਹਨ। ਇਸ ਗੂੜ੍ਹੀ ਏਕਤਾ ਨੂੰ ਅਸੀਂ ਕਾਂਡ (੪) ਵਿੱਚ ਵਿਚਾਰਾਂਗੇ ਤੇ ਫਿਰ ਇਹ ਵੇਖਾਂਗੇ ਕਿ ਨਿਰੰਕਾਰੀ ਸ਼ਕਤੀਆਂ ਕਿਸ ਤਰ੍ਹਾਂ 'ਦੇਵਤਾ' ਬਣ ਕੇ ਬੇਅੰਤ ਸਮੇਂ ਤੱਕ ਕਾਰੇ ਰੁੱਝੀਆਂ ਰਹਿੰਦੀਆਂ ਹਨ (ਕਾਂਡ ੫)।

ਰਿੱਧੀਆਂ ਸਿੱਧੀਆਂ ਕੀ ਹਨ? ਕੀ ਇਹ ਮਾਨਸਿਕ ਤਾਕਤਾਂ ਹਨ ਜਾਂ ਆਤਮਾ ਦੀਆਂ ਕਲਾਂ ? ਤੇ ਪਰਮ ਤੱਤ (ਨਾਮ) ਦਾ ਵਿਗਿਆਨਕ ਸ਼ਕਤੀਆਂ ਨਾਲ ਕੀ ਸੰਬੰਧ ਹੈ? ਇਹ ਕਾਂਡ ੬-੭ ਵਿੱਚ ਵਰਨਣ ਹੈ।

ਹੋਰ ਉਪਰ ਜਾ ਕੇ ਅਸੀਂ ਵੇਖਾਂਗੇ ਕਿ 'ਕਾਲ' ਦੇ ਅੰਤ ਪਿੱਛੋਂ ਜੀਵ ਨਾਲ ਕੀ ਵਰਤਦਾ ਹੈ। ਕੀ ਮਰਨ ਨਾਲ ਜੀਵ ਮਰ ਜਾਂਦਾ ਹੈ ਜਾਂ ਕੀ ਉਹ ਅਮਰ ਹੈ (Immortality of Soul)? ਸਤਜੁਗ, ਜਿਸ ਉਪਰ ਸਾਡੀਆਂ ਅੱਖਾਂ ਲੱਗੀਆਂ

ਹਨ, ਬੀਤ ਗਿਆ ਹੈ ਕਿ ਆਉਣਾ ਹੈ? ਤੇ ਕਾਲ ਤੇ ਅਕਾਲ ਵਿੱਚ ਕੀ ਫ਼ਰਕ ਹੈ? (ਕਾਂਡ ੯-੧੦-੧੧)। ਇਨ੍ਹਾਂ ਤਿੰਨਾਂ ਕਾਂਡਾਂ ਵਿੱਚ ਅਸੀਂ ਕਾਲ ਦਾ ਵਾਸਤਵਿਕ ਰੂਪ ਵਿਚਾਰਾਂਗੇ, ਨਾਲੇ ਇਹ ਸਮਝਣ ਦਾ ਯਤਨ ਕਰਾਂਗੇ ਕਿ ਖ਼ਾਲਸਈ ਜੈਕਾਰੇ 'ਸਤਿ ਸ੍ਰੀ ਅਕਾਲ' ਦਾ ਕੀ ਭਾਵ ਹੈ?

ਮਰਨ ਵੇਲੇ ਕੀ ਹੁੰਦਾ ਹੈ ? ਇਹ ਵਿਚਾਰ ਕਾਂਡ (੮) ਵਿੱਚ ਹੈ।

ਸਾਡਾ ਅਕਾਲ ਪੁਰਖ ਸਿਰਫ਼ 'ਸਾਖੀ' (Spectator) ਨਹੀਂ ਸਗੋਂ ਕਰਤਾ ਪੁਰਖ ਹੈ, ਕਰਤੇ ਵਾਸਤੇ ਕਾਰਕ-ਸ਼ਕਤੀ (Executive Power) ਭਾਵ 'ਹੁਕਮ' ਦੀ ਲੋੜ ਹੈ, ਜਿਸ ਰਾਹੀਂ ਸਭ ਵਿਸ਼ਵ ਕੰਮ ਕਰਦਾ ਹੈ। ਹੁਕਮ ਕੀ ਹੈ, ਤੇ ਇਸ ਰਾਹੀਂ ਕਵਾਉ ਸੱਤਾ ਕਿਸ ਤਰ੍ਹਾਂ ਪ੍ਰਗਟ ਹੁੰਦੀ ਹੈ ? ਇਹ ਕਾਂਡ (੧੨) ਵਿੱਚ ਆਵੇਗਾ।

ਜੋ 'ਨਾਮ' ਰਾਹੀਂ ਸ੍ਵੱਛ ਹੋ ਕੇ ਹੁਕਮ ਵਿੱਚ ਰੰਗੇ ਜਾਂਦੇ ਹਨ ਉਹ 'ਖ਼ਾਲਸਾ' ਹਨ। 'ਖ਼ਾਲਸਾ' ਪਦਵੀ ਉਪਰ ਵਿਚਾਰ ਕਾਂਡ (੧੩) ਵਿੱਚ ਹੈ।

ਕਾਂਡ (੧੪) ਵਿੱਚ 'ਆਤਮ-ਦਰਸ਼ਨ' ਉਪਰ ਸਮੁੱਚੀ ਨਜ਼ਰ ਹੈ, ਇਹ ਕਾਂਡ ਗੁਰਮਤਿ ਦਾ ਤੱਤ ਜਾਂ ਮੁਖ ਮੰਤਵ ਹੈ।

ਇਸਦੇ ਪਿੱਛੋਂ ਅੰਤਕੇ ਤੇ ਬੇਨਤੀ ਹੈ।

ੴ ਸਤਿਗੁਰ ਪ੍ਰਸਾਦਿ॥

# ੧

# 'ਦੇਹੀ (REAL EXISTENCE) ਕੀ ਹੈ?'
# 'ਬਿਦੇਹੀ (DERIVED OR SECONDARY EXISTENCE) ਕੀ ਹੈ?'

*'ਦੇਹੀ ਗੁਪਤ ਬਿਦੇਹੀ ਦੀਸੈ॥' (ਰਾਮਕਲੀ ਮ: ੫)*

# ਆਤਮਾ ਤੇ ਅਨਾਤਮਾ !

ਮਹਾਂਭਾਰਤ ਵਿੱਚ ਇਕ ਪ੍ਰਸ਼ਨ ਆਉਂਦਾ ਹੈ ਜੋ ਇੱਕ ਯਕਸ਼ ਨੇ ਯੁਧਿਸ਼ਟਰ ਕੋਲੋਂ ਉਸ ਵੇਲੇ ਪੁੱਛਿਆ ਸੀ ਜਦ ਉਸ ਦੇ ਸਾਰੇ ਭਰਾ ਪਾਣੀ ਪੀਣ ਗਏ ਹੋਏ ਮਰ ਗਏ ਸਨ ਕਿ ਇਸ ਸੰਸਾਰ ਵਿੱਚ ਸਭ ਤੋਂ ਅਚੰਭਾ ਗੱਲ ਕੀ ਹੈ? ਤਾਂ ਯੁਧਿਸ਼ਟਰ ਜੀ ਨੇ ਉੱਤਰ ਦਿੱਤਾ ਸੀ ਕਿ ਅਚੰਭਾ ਗੱਲ ਤਾਂ ਇਹ ਹੈ ਕਿ ਅਸੀਂ ਸਾਰੇ ਹੀ ਆਪਣੀਆਂ ਅੱਖਾਂ ਨਾਲ ਰੋਜ਼ ਦੇਖਦੇ ਹਾਂ ਕਿ ਜੀਵ-ਮਾਤ੍ਰ ਵਾਰੋ ਵਾਰੀ ਮਰਦੇ ਜਾਂਦੇ ਹਨ। ਕੋਈ ਵੀ ਸਦਾ ਲਈ ਟਿਕ ਕੇ ਐਥੇ ਨਹੀਂ ਬੈਠ ਸਕਦਾ, ਫਿਰ ਵੀ ਕੰਮਾਂ ਵਲਵਿਆਂ ਵਿੱਚ ਅਸੀਂ ਇਸ ਤਰ੍ਹਾਂ ਜੁਟੇ ਹੋਏ ਹਾਂ ਜਿਸ ਤਰ੍ਹਾਂ ਅਸੀਂ ਇਸ ਸੰਸਾਰ ਵਿਚ ਸਦਾ ਰਹਿਣਾ ਹੈ। ਇਹ ਉੱਤਰ ਦੇਣ 'ਤੇ ਉਸ ਦੇ ਮੋਏ ਹੋਏ ਪਾਂਡੋ-ਭਰਾ ਸੁਰਜੀਤ ਹੋ ਗਏ ਤੇ ਯੁਧਿਸ਼ਟਰ ਨਾਲ ਲੱਗ ਆਪੋ ਆਪਣੇ ਕੰਮਾਂ 'ਤੇ ਗਏ।

ਇਸ ਦਾ ਵਾਸਤਵਿਕ ਭਾਵ ਇਹ ਹੈ ਕਿ ਤਲਾਅ ਇੱਕ ਮਾਇਆ ਦਾ ਜਾਲ ਹੈ ਜਿਸ ਵਿੱਚ ਹੋਰ ਭਰਾ ਤਾਂ ਫਸ ਗਏ, ਸਿਰਫ਼ ਯੁਧਿਸ਼ਟਰ ਜੀ (ਜੋ ਧਰਮ-ਪੁੱਤਰ ਸਨ) ਹੀ ਸਾਵਧਾਨ ਰਹੇ। ਉਹ ਆਪ ਵੀ ਇਸ ਫਾਂਸੀ ਤੋਂ ਬਚੇ ਤੇ ਹੋਰਾਂ ਨੂੰ ਵੀ ਬਚਾਇਆ। ਕੋਈ ਵਿਰਲਾ ਪ੍ਰਾਣੀ ਹੀ ਮਾਇਆ ਰੂਪੀ ਇਸਤ੍ਰੀ ਦੇ ਛਲਾਂ ਤੋਂ ਬਚਦਾ ਹੈ—

*ਐਸੀ ਇਸਤ੍ਰੀ ਇਕ ਰਾਮਿ ਉਪਾਈ॥*
*ਉਨਿ ਸਭੁ ਜਗੁ ਖਾਇਆ*
*ਹਮ ਗੁਰਿ ਰਾਖੇ ਮੇਰੇ ਭਾਈ॥ (ਆਸਾ ਮ: ੫, ਪੰਨਾ ੩੯੪)*

ਯੁਧਿਸ਼ਟਰ ਜੀ ਦਾ ਉੱਤਰ ਸੋਲ੍ਹਾਂ ਆਨੇ ਸੱਚ ਹੈ, ਪਰ ਜੇ ਕੋਈ ਮੇਰੇ ਕੋਲੋਂ ਪੁੱਛੇ ਕਿ ਸੰਸਾਰ ਵਿੱਚ ਸਭ ਤੋਂ ਅਚੰਭਾ ਗੱਲ ਕੀ ਹੈ ਤਾਂ ਮੇਰਾ ਉੱਤਰ ਇਹ ਹੋਵੇਗਾ ਕਿ ਸ੍ਰਿਸ਼ਟੀ ਕਿਸ ਤਰ੍ਹਾਂ ਆਤਮਾ ਵਿੱਚੋਂ ਨਿਕਲਦੀ ਹੈ ਤੇ ਫਿਰ ਉਸੇ ਵਿੱਚ ਲੀਨ ਹੋ ਜਾਂਦੀ ਹੈ—ਸਭ ਤੋਂ ਅਸਚਰਜ ਗੱਲ ਇਹ ਹੈ। ਇਹ ਇੱਕ ਅਤਿਅੰਤ ਔਖੀ

ਅਧਿਆਤਮਿਕ ਘੁੰਡੀ ਹੈ ਤੇ ਜਦ ਤੱਕ ਅਸੀਂ ਇਸ ਨੂੰ ਨਾ ਖੋਲ੍ਹੀਏ ਤਦ ਤੱਕ ਆਤਮਾ ਦੇ ਪੂਰੇ ਲੱਛਣ ਪਤਾ ਨਹੀਂ ਲੱਗ ਸਕਦੇ।

ਆਤਮਾ ਨੂੰ ਕਿਸੇ ਪ੍ਰਾਣੀ ਨੇ ਇਨ੍ਹਾਂ ਬਾਹਰਲੀਆਂ ਅੱਖਾਂ ਨਾਲ ਨਹੀਂ ਦੇਖਿਆ, ਆਤਮ ਦਰਸ਼ਨ ਨਿਜ ਨੇਤ੍ਰਾਂ ਨਾਲ ਹੀ ਹੁੰਦੇ ਹਨ। ਇਸ ਕਰਕੇ ਕਿਸੇ ਅਲੰਕਾਰ ਦੁਆਰਾ ਹੀ ਆਤਮਾ ਤੇ ਸ੍ਰਿਸ਼ਟੀ ਦਾ ਪ੍ਰਸਪਰ ਸੰਬੰਧ ਦੱਸਿਆ ਜਾ ਸਕਦਾ ਹੈ। ਆਓ ਇਸ ਗੂੜ੍ਹ ਫ਼ਲਸਫ਼ੇ ਨੂੰ ਇੱਕ ਅੱਖੀਂ ਡਿੱਠੇ ਉਦਾਹਰਣ ਨਾਲ ਵਿਚਾਰੀਏ। ਜਿਨ੍ਹਾਂ ਸੱਜਣਾਂ ਨੂੰ ਕਸ਼ਮੀਰ ਆਉਣ ਦਾ ਇਤਫ਼ਾਕ ਹੋਇਆ ਹੈ ਉਨ੍ਹਾਂ ਨੇ ਝੀਲਾਂ, ਦਰਿਆਵਾਂ ਤੇ ਬਾਗ਼ਾਂ ਬੂਟਿਆਂ ਤੋਂ ਛੁੱਟ ਕਸ਼ਮੀਰ ਵਿੱਚ ਰੇਸ਼ਮ ਬਣਾਉਣ ਦੇ ਕਾਰਖ਼ਾਨੇ ਵੀ ਦੇਖੇ ਹੋਣਗੇ, ਕਿਉਂਕਿ ਸਾਰੇ ਹਿੰਦੁਸਤਾਨ ਵਿੱਚ ਕਸ਼ਮੀਰ ਰੇਸ਼ਮ ਪੈਦਾ ਕਰਨ ਵਿੱਚ ਅੱਵਲ ਦਰਜੇ 'ਤੇ ਹੈ। ਜੇਕਰ ਅਸੀਂ ਰੇਸ਼ਮਖ਼ਾਨੇ ਵਿੱਚ ਪੈਰ ਪਾਈਏ ਤਾਂ ਉਥੇ ਨਿੱਕੀਆਂ-ਨਿੱਕੀਆਂ ਗੋਲ ਗੁੱਥੀਆਂ (Cocoon) ਨਜ਼ਰ ਆਉਣਗੀਆਂ ਜੋ ਚਿੜੀ ਦੇ ਅੰਡੇ ਵਾਂਗ ਹੁੰਦੀਆਂ ਹਨ। ਇਨ੍ਹਾਂ ਨੂੰ ਉਬਾਲਕੇ ਰੇਸ਼ਮ ਦੀ ਤਾਰ ਕੱਢੀ ਜਾਂਦੀ ਹੈ। ਜੇ ਇਨ੍ਹਾਂ ਗੁੱਥੀਆਂ ਨੂੰ ਗਹੁ ਨਾਲ ਵੇਖੋ ਤਾਂ ਪਤਾ ਲੱਗੇਗਾ ਕਿ ਇਹ ਗੁੱਥੀ ਰੇਸ਼ਮ ਦੇ ਧਾਗੇ ਨਾਲ ਹੀ ਬਣੀ ਹੋਣੀ ਹੈ। ਜਿਉਂ-ਜਿਉਂ ਇਸ ਨੂੰ ਉਧੇੜੋ, ਰੇਸ਼ਮ ਨਿਕਲਦਾ ਆਉਂਦਾ ਹੈ ਤੇ ਅੰਤ ਨੂੰ ਜਾ ਕੇ ਅੰਦਰੋਂ ਰੇਸ਼ਮ ਦਾ ਕੀੜਾ ਨਿਕਲਦਾ ਹੈ ਜਿਸ ਨੂੰ ਪਰੇ ਸੁੱਟ ਦਿੱਤਾ ਜਾਂਦਾ ਹੈ। ਇੰਨੀ ਗੱਲ ਤਾਂ ਬਹੁਤ ਸਾਰੇ ਸੱਜਣਾਂ ਨੇ ਕਈ ਵਾਰ ਆਪਣੀਆਂ ਅੱਖਾਂ ਨਾਲ ਦੇਖੀ ਹੋਵੇਗੀ, ਪਰ ਰੇਸ਼ਮ ਦਾ ਕੀੜਾ ਇਸ ਗੁੱਥੀ ਨੂੰ ਕਿਸ ਤਰ੍ਹਾਂ ਬਣਾਉਂਦਾ ਹੈ ਤੇ ਉਸ ਵਿੱਚ ਆਪ ਕਿਸ ਤਰ੍ਹਾਂ ਫਸ ਜਾਂਦਾ ਹੈ, ਇਹ ਅਦਭੁੱਤ ਘਟਨਾ ਉਹ ਹੀ ਜਾਣਦੇ ਹਨ ਜਿਨ੍ਹਾਂ ਨੇ ਰੇਸ਼ਮ ਦੇ ਕੀੜੇ ਨੂੰ ਪਾਲ ਕੇ ਦੇਖਿਆ ਹੋਵੇ। ਇਸ ਲਈ ਪਾਠਕਾਂ ਦੇ ਲਾਭ ਲਈ ਰੇਸ਼ਮ ਦੇ ਕੀੜੇ ਦਾ ਹਾਲ ਜ਼ਰ੍ਹਾ ਖੋਲ੍ਹਕੇ ਲਿਖਿਆ ਜਾਂਦਾ ਹੈ।

ਗਰਮੀ ਦਾ ਮੌਸਮ ਸ਼ੁਰੂ ਹੋਣ ਵੇਲੇ ਸਰਕਾਰ ਵੱਲੋਂ ਇਸ ਕੀੜੇ ਦਾ (Seed) ਜ਼ਿਮੀਂਦਾਰਾਂ ਵਿੱਚ ਵੰਡਿਆ ਜਾਂਦਾ ਹੈ ਤੇ ਉਹ ਲੋਕ ਗਰਮ ਕਮਰੇ ਵਿੱਚ ਤੂਤਾਂ ਦੇ ਪੱਤਰਾਂ 'ਤੇ ਇਸ ਨੂੰ ਰੱਖ ਛੱਡਦੇ ਹਨ। ਹੌਲੀ-ਹੌਲੀ ਵਿੱਚੋਂ ਕੀੜੇ ਨਿਕਲਦੇ ਹਨ ਜੋ ਪਹਿਲਾਂ ਨਿੱਕੀ ਕੀੜੀ ਜਿੰਨੇ ਹੁੰਦੇ ਹਨ ਤੇ ਮਗਰੋਂ ਪੱਤਰ ਖਾ-ਖਾ ਵਧ ਕੇ ਇਕ ਇੰਚ ਲੰਮੇ ਕੰਨ-ਖਜੂਰੇ ਵਾਂਗੂੰ ਹੋ ਜਾਂਦੇ ਹਨ। ਇਸ ਅਵਸਥਾ ਵਿੱਚ ਉਨ੍ਹਾਂ ਨੂੰ ਬੇਅੰਤ ਭੁੱਖ ਲੱਗਦੀ ਹੈ ਤੇ ਮਣਾਂ-ਮੂੰਹੀ ਪੱਤਰ ਹਜ਼ਮ ਕਰ ਜਾਂਦੇ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਦੀ ਜ਼ਿੰਦਗੀ ਦਾ ਇਹ ਹਿੱਸਾ ਸਿਰਫ਼ ਖਾਣ ਲਈ ਹੀ ਰਿਜ਼ਰਵ ਹੋਇਆ ਹੈ। ਕੀੜੇ ਲਈ ਇਹ ਅਵਸਥਾ ਡਾਢੀ ਦੁਖਦਾਈ ਹੈ ਕਿਉਂਕਿ ਇਸ ਵਕਤ ਉਹ ਸੱਪ ਵਾਂਗ ਪੇਟ ਦੇ ਭਾਰ ਟੁਰਦਾ ਹੈ, ਨਰਮ ਹੁੰਦਾ ਹੈ ਤੇ ਕਿਸੇ ਚੀਜ਼ ਚੁੱਭਣ ਨਾਲ ਜਾਂ ਜ਼ਿਆਦਾ ਗਰਮੀ ਸਰਦੀ ਲੱਗਣ ਨਾਲ ਹੀ ਮਰ ਜਾਂਦਾ ਹੈ। ਪਰ ਇਥੇ ਹੀ ਬੱਸ ਨਹੀਂ, ਜਦ ਖਾ-ਖਾ ਕੇ ਮੋਟਾ ਹੁੰਦਾ ਹੈ ਤਾਂ ਅਗਲੀ ਅਵਸਥਾ

ਵਿੱਚ ਪੈਰ ਰੱਖਦਾ ਹੈ। ਹੁਣ ਉਹ ਆਪਣੇ ਮੂੰਹ ਵਿੱਚੋਂ ਰੇਸ਼ਮ ਦੀ ਤਾਰ ਕੱਢਕੇ ਆਪਣੇ ਇਰਦ-ਗਿਰਦ ਵਲ੍ਹੇਟਦਾ ਜਾਂਦਾ ਹੈ। ਇਹ ਤਾਰ ਅਕਸਰ ਮੀਲ ਤੱਕ ਲੰਬੀ ਹੋ ਜਾਂਦੀ ਹੈ। ਅੰਤ ਨੂੰ ਇਸ ਤਾਰ ਦੇ ਵਲਿੱਸ ਹੀ ਉਸ ਦੀ ਕਬਰ ਬਣ ਜਾਂਦੇ ਹਨ। ਇਹ ਰੇਸ਼ਮ ਦੀਆਂ ਗੁੱਥੀਆਂ ਹਨ ਜਿਨ੍ਹਾਂ ਨੂੰ ਅਸੀਂ ਰੇਸ਼ਮ-ਖ਼ਾਨੇ ਵਿੱਚ ਗਰਮ ਪਾਣੀ ਵਿੱਚ ਉਬਲਦੀਆਂ ਦੇਖਦੇ ਹਾਂ।

ਪਰ ਜੇ ਗੁੱਥੀਆਂ ਨੂੰ ਉਬਾਲੀਏ ਨਾ, ਤਾਂ ਇੱਕ ਹੋਰ ਚਰਿਤ੍ਰ ਵੇਖਣ ਵਿੱਚ ਆਉਂਦਾ ਹੈ। ਇਨ੍ਹਾਂ ਗੁੱਥੀਆਂ ਵਿੱਚੋਂ ਉੱਡਣ ਵਾਲੀਆਂ ਭੰਬੀਰੀਆਂ (ਤਿਤਰੀਆਂ = Moth) ਨਿਕਲਦੀਆਂ ਹਨ ਜਿਨ੍ਹਾਂ ਦੇ ਖੰਭ ਹੁੰਦੇ ਹਨ ਤੇ ਜੋ ਅਕਾਸ਼ ਵਿੱਚ ਉਡਦੀਆਂ ਹਨ। ਇਹ ਭੰਬੀਰੀਆਂ ਬੜੀਆਂ ਹੀ ਸੋਹਣੀਆਂ ਹੁੰਦੀਆਂ ਹਨ ਤੇ ਇਨ੍ਹਾਂ ਨੂੰ ਵੇਖਕੇ ਆਦਮੀ ਨਹੀਂ ਆਖ ਸਕਦਾ ਕਿ ਕਦੀ ਇਹੋ ਕੀੜੇ ਪੇਟ ਦੇ ਭਾਰ ਟੁਰਦੇ ਸਨ ਤੇ ਰੇਸ਼ਮ ਦੀਆਂ ਗੁੱਥੀਆਂ ਵਿੱਚ ਮੁੰਦੇ ਹੋਏ ਸਨ। ਇਨ੍ਹਾਂ ਵਿੱਚ ਨਰ-ਮਾਦਾ ਦਾ ਜੋੜਾ ਹੁੰਦਾ ਹੈ। ਮਾਦਾ ਨਿੱਕੇ-ਨਿੱਕੇ ਅੰਡੇ ਦਿੰਦੀ ਹੈ ਜਿਨ੍ਹਾਂ ਤੋਂ ਫਿਰ ਰੇਸ਼ਮੀ ਕੀੜੇ ਬਣਦੇ ਹਨ। ਇਹ ਜੀਵ ਚੱਕਰ (Life Cycle) ਕੋਈ ਚਾਲੀਆਂ ਦਿਨਾਂ ਦਾ ਹੁੰਦਾ ਹੈ। ਇਨ੍ਹਾਂ ਕੀੜਿਆਂ ਦਾ ਪਾਲਣਾ ਕਸ਼ਮੀਰ ਦੀ ਘਰੋਗੀ-ਕਾਰੀਗਰੀ (Home Industry) ਹੈ, ਇਸ ਲਈ ਇਸ ਮੁਲਕ ਵਿੱਚ ਇਨ੍ਹਾਂ ਗੱਲਾਂ ਦਾ ਤਜਰਬਾ ਚੰਗੀ ਤਰ੍ਹਾਂ ਕੀਤਾ ਜਾ ਸਕਦਾ ਹੈ।

੧. ਆਂਡਾ
੨. ਰੀਂਙਣ ਵਾਲਾ ਕੀੜਾ (Caterpillar)
੩. ਰੇਸ਼ਮ ਦੀ ਗੁੱਥੀ (Cocoon) ਤੇ ਫਿਰ
੪. ਉੱਡਣ ਵਾਲੀ ਭੰਬੀਰੀ

ਇਹ ਚਾਰੇ ਇੱਕੋ ਕੀੜੇ ਦੀਆਂ ਭਿੰਨ-ਭਿੰਨ ਅਵਸਥਾਵਾਂ ਹਨ। ਇਸ ਤਰ੍ਹਾਂ ਸ਼ਕਲ ਬਦਲਣ ਵਾਲਾ ਹੋਰ ਉਦਾਹਰਣ ਘੱਟ ਹੀ ਨਜ਼ਰ ਆਉਂਦਾ ਹੈ। ਮਨੁੱਖ ਤਾਂ ਜੰਮਣ ਤੋਂ ਲੈ ਕੇ ਮਰਨ ਤੱਕ ਇੱਕ ਹੀ ਸ਼ਕਲ ਰੱਖਦਾ ਹੈ ਤੇ ਪੰਛੀ ਦੋ ਸ਼ਕਲਾਂ ਬਦਲਦੇ ਹਨ—ਪਹਿਲੋਂ ਅੰਡਾ ਤੇ ਫਿਰ ਉਡਾਰੂ ਪੰਛੀ, ਪਰ ਰੇਸ਼ਮ ਦੇ ਕੀੜੇ ਨੂੰ ਅਸੀਂ ਚਾਰ ਸ਼ਕਲਾਂ ਵਿੱਚ ਦੇਖਦੇ ਹਾਂ। ਸਭ ਤੋਂ ਵਿਸ਼ੇਸ਼ ਰੂਪ ਇਸ ਕੀੜੇ ਦਾ ਉਹ ਹੈ ਜਦ ਰੇਸ਼ਮ ਦੀਆਂ ਗੁੱਥੀਆਂ ਵਿੱਚ ਕੈਦ ਹੋ ਕੇ ਰੇਸ਼ਮਖ਼ਾਨੇ ਵਿੱਚ ਆਉਂਦਾ ਹੈ। ਤਦ ਮਾਨੋਂ ਇਸ ਕੀੜੇ ਨੇ ਆਪਣੀ ਕਬਰ ਆਪਣੇ ਇਰਦ-ਗਿਰਦ ਆਪ ਬਣਾਈ ਹੈ ਤੇ ਇਸ ਖੱਫਣ ਨੂੰ ਗਰਮ ਕਰਕੇ ਰੇਸ਼ਮ ਕੱਢ ਲਿਆ ਜਾਂਦਾ ਹੈ।

ਜੇ ਅਸੀਂ ਇਸ ਉਦਾਹਰਣ (ਮਸਾਲ) ਨੂੰ ਚੰਗੀ ਤਰ੍ਹਾਂ ਚੇਤੇ ਰੱਖਾਂਗੇ ਤਾਂ ਸਾਨੂੰ ਜਾ ਕੇ ਪਤਾ ਲੱਗੇਗਾ ਕਿ ਸੰਸਾਰ ਤੇ ਆਤਮਾ ਵਿੱਚ ਪਰਸਪਰ ਕੀ ਤਅੱਲੁਕ ਹੈ ਤੇ ਗਿਆਨ ਅਤੇ ਅਗਿਆਨ-ਅਵਸਥਾ ਵਿੱਚ ਕੀ ਫ਼ਰਕ ਹੈ। ਪਹਿਲੋਂ ਅਸੀਂ ਰੇਸ਼ਮ ਦੇ ਕੀੜੇ ਦੀ ਉਹ ਅਵਸਥਾ ਲਵਾਂਗੇ ਜਦ ਕੰਨਖਜੂਰੇ ਵਾਂਗ ਪੇਟ ਭਾਰ ਟੁਰਦਾ ਸੀ, ਜਦ ਇਸ ਨੇ ਆਪਣੇ ਮੂੰਹ ਵਿੱਚੋਂ ਰੇਸ਼ਮ ਦੀ ਤਾਰ ਕੱਢਣੀ ਸ਼ੁਰੂ ਕੀਤੀ ਤੇ ਕੱਢਦੇ-

ਕੱਢਦੇ ਆਪ ਰੇਸ਼ਮ ਦੀ ਗੁੱਥੀ ਵਿੱਚ ਕੈਦ ਹੋ ਗਿਆ! ਬਸ ਇਹੋ ਹਾਲਤ ਹੈ ਮਾਇਆ ਤੇ ਆਤਮਾ ਦੀ। ਆਤਮਾ ਆਪਣੇ ਮੂੰਹੋਂ 'ਤਾਰ' ਕੱਢ ਕੇ ਸ੍ਰਿਸ਼ਟੀ ਦਾ ਜਾਲ ਰਚਦਾ ਹੈ ਤੇ ਫਿਰ ਆਪ ਹੀ ਇਸ ਮਾਇਆ ਵਿੱਚ ਅਲੋਪ ਹੋ ਜਾਂਦਾ ਹੈ, ਮਾਨੋਂ ਕੈਦ ਹੋ ਗਿਆ ਹੈ। ਹੁਣ ਅਸਾਂ ਇਸ ਪ੍ਰਸ਼ਨ ਦਾ ਉੱਤਰ ਦੇਣਾ ਹੈ ਕਿ ਕੀ ਰੇਸ਼ਮ ਦਾ ਕੀੜਾ ਵਿਸ਼ੇਸ਼ ਹੈ ਜਾਂ ਉਸ ਦੀ ਬਣਾਈ ਹੋਈ ਗੁੱਥੀ? ਇਸ ਪ੍ਰਸ਼ਨ ਦਾ ਉੱਤਰ ਇੱਕ ਬੱਚਾ ਵੀ ਝੱਟ ਦੇਵੇਗਾ ਕਿ ਅਸਲ ਚੀਜ਼ ਕੀੜਾ ਹੈ ਜੋ ਗੁੱਥੀ ਅੰਦਰ ਹੈ ਕਿ ਜਿਸ ਨੇ ਆਪਣੇ ਪੇਟ ਵਿੱਚੋਂ ਇਹ ਰੇਸ਼ਮ ਦੀ ਗੁੱਥੀ ਬਣਾਈ। ਗੁੱਥੀ ਮਾਨੋਂ ਧੁੱਪ ਦੇ ਮੁਕਾਬਲੇ ਵਿੱਚ ਸਾਇਆ ਹੈ। ਜਾਂ ਇਉਂ ਆਖੋ ਕਿ ਕੀੜਾ ਹੋਂਦ-ਵਾਲੀ ਚੀਜ਼ ਹੈ (Being) ਤੇ ਮੁਕਾਬਲੇ ਨਾਲ ਰੇਸ਼ਮ ਛਾਂ ਹੋਣ ਕਰਕੇ ਅਣਹੋਂਦ (Non being) ਹੈ, ਕਿਉਂਕਿ ਅਸਲ ਤਾਂ ਉਹ ਚੀਜ਼ ਹੈ ਜਿਸ ਵਿੱਚੋਂ ਦੂਜੀ ਨਿਕਲੀ, ਪਰ ਇਹ ਗੱਲ ਉਨ੍ਹਾਂ ਨੂੰ ਹੀ ਪਤਾ ਹੈ ਜਿਨ੍ਹਾਂ ਨੇ ਰੇਸ਼ਮ ਦੇ ਕੀੜੇ ਦਾ ਸਾਰਾ ਜੀਵਨ-ਚਰਿੱਤਰ ਅੰਦਰ ਵੜ ਕੇ ਤੱਕਿਆ ਹੋਵੇ। ਠੁੱਲ੍ਹੀ-ਨਜ਼ਰ ਵਾਲੇ ਕੀ ਆਖ ਸਕਦੇ ਹਨ? ਉਹ ਤਾਂ ਇਤਨਾ ਹੀ ਆਖ ਸਕਦੇ ਹਨ ਕਿ ਰੇਸ਼ਮ ਦੀ ਗੁੱਥੀ (ਅਣਹੋਂਦ) ਹੀ ਸਭ ਕੁਝ ਹੈ ਤੇ ਅੰਦਰ ਵਾਲਾ ਕੀੜਾ (ਹੋਂਦ ਵਾਲਾ) ਕੁਝ ਨਹੀਂ, ਕਿਉਂਕਿ ਉਹ ਅੱਖਾਂ ਤੋਂ ਓਹਲੇ ਹੈ। ਬਸ ਇਹੋ ਹਾਲਤ ਅਗਿਆਨ ਅਵਸਥਾ ਵਾਲੀ ਹੈ, ਜਿਸ ਭਰਮ ਵਿੱਚ ਕਿ ਸਾਰਾ ਸੰਸਾਰ ਫਸਿਆ ਪਿਆ ਹੈ। ਕ੍ਰਿਪਾਲੂ ਪੰਚਮ-ਪਿਤਾ ਜੀ ਇਸ ਅਗਿਆਨ ਅਵਸਥਾ ਦੀ ਵਚਿੱਤਰ ਫ਼ੋਟੋ ਇਉਂ ਖਿੱਚ ਕੇ ਦੱਸਦੇ ਹਨ, ਜਿਸ ਨੂੰ ਗਹੁ ਨਾਲ ਵਿਚਾਰਨਾ ਲੋੜੀਂਦਾ ਹੈ ਤਾਂਕਿ ਆਤਮ-ਘੁੰਡੀ ਗੁਰਮੁਖਾਂ 'ਤੇ ਖੁੱਲ੍ਹ ਸਕੇ—

*ਭੈ ਤੇ ਨਿਰਭਉ ਡਰਤਾ ਫਿਰੈ॥*
*ਹੋਂਦੀ ਕਉ ਅਣਹੋਂਦੀ ਹਿਰੈ॥੨॥*
*ਦੇਹੀ ਗੁਪਤ ਬਿਦੇਹੀ ਦੀਸੈ॥*
*ਸਗਲੇ ਸਾਜਿ ਕਰਤ ਜਗਦੀਸੈ॥*
*ਠਗਣਹਾਰਾ ਅਣਠਗਦਾ ਠਾਗੈ॥*
*ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ॥੨॥*
*ਸੰਤ ਸਭਾ ਮਿਲਿ ਕਰਹੁ ਬਖਿਆਣ॥*
*ਸਿੰਮ੍ਰਿਤਿ ਸਾਸਤ ਬੇਦ ਪੁਰਾਣ॥*
*ਬ੍ਰਹਮ ਬੀਚਾਰੁ ਬੀਚਾਰੇ ਕੋਇ॥*
*ਨਾਨਕ ਤਾ ਕੀ ਪਰਮ ਗਤਿ ਹੋਇ॥*

*(ਰਾਮਕਲੀ ਮ: ੫, ਪੰਨਾ ੯੦੦)*

ਇਸ ਸ਼ਬਦ ਦਾ ਭਾਵ ਅਤੀ ਗੂੜ੍ਹਾ ਹੈ ਤੇ ਗੁਰੂ ਜੀ ਮਹਾਰਾਜ ਦੱਸਦੇ ਹਨ ਕਿ ਜੋ ਇਸ ਘੁੰਡੀ ਨੂੰ ਵਿਚਾਰ ਕੇ ਅਨੁਭਵ ਕਰੇਗਾ ਉਸ ਦੀ ਮੁਕਤੀ ਹੋਵੇਗੀ (ਨਾਨਕ ਤਾਕੀ ਪਰਮ ਗਤਿ ਹੋਇ) ਕਿਉਂਕਿ ਬ੍ਰਹਮ-ਗਿਆਨ ਦਾ ਸਾਰਾ ਤਤ੍ਹ ਇਸ ਵਿੱਚ

ਆ ਗਿਆ ਹੈ। ਘੁੰਡੀ ਕੀ ਹੈ? ਇਹ ਕਿ ਅਗਿਆਨ ਅਵਸਥਾ ਵਿੱਚ ਅਚੰਭਾ ਉਲਟ ਖੇਡ ਵਰਤ ਰਹੀ ਹੈ-ਅਸਲ ਨੂੰ ਨਕਲ ਦਬਾ ਰਹੀ ਹੈ, ਹੋਂਦੀ (Being=ਆਤਮਾ) ਨੂੰ [1]ਅਣਹੋਂਦੀ (Non Being ਪ੍ਰਕਿਰਤੀ=ਮਾਯਾ) ਕੈਦ ਕਰ ਰਹੀ ਹੈ, ਜਿਸ ਤਰ੍ਹਾਂ ਰੇਸ਼ਮ ਦੇ ਕੀੜੇ ਨੂੰ ਆਪਣੀ ਬਣਾਈ ਗੁੱਥੀ ਕਬਰ ਬਣਕੇ ਚੰਬੜਦੀ ਹੈ। ਅਸਲ ਚੀਜ਼ ਤਾਂ ਆਤਮਾ ਹੈ, ਹੋਂਦ ਇਸੇ ਦੀ ਹੈ, ਪਰ (ਮਹਾਂ-ਮਾਇਆ ਹੈ ਇਸ ਕੀ ਛਾਇਆ), ਭਾਵ ਮਾਇਆ ਵਾਸਤਵ ਵਿੱਚ ਅਣਹੋਂਦੀ ਹੈ, ਕਿਉਂਕਿ ਇਹ ਤਾਂ ਛਾਂ ਹੀ ਹੈ। ਪਰ ਉਹ ਹੁਣ ਰੇਸ਼ਮ ਦੀ ਗੁੱਥੀ ਵਾਂਗ ਠੁੱਲੀ ਤੇ ਅਸਲ ਨਜ਼ਰ ਆਉਂਦੀ ਹੈ-(ਹੋਂਦੀ ਕਉ ਅਨਹੋਂਦੀ ਹਿਰੈ)। ਦੇਹੀ ਵਾਸਤਵ ਵਿੱਚ ਕਿਸ ਦੀ ਹੈ? ਇਹ ਤਾਂ 'ਰੇਸ਼ਮ ਦੇ ਕੀੜੇ (ਆਤਮਾ) ਦੀ ਹੈ। ਪਰ ਹੁਣ ਬਾਹਰ ਕੀ ਨਜ਼ਰ ਆਉਂਦਾ ਹੈ? ਕੀੜਾ (ਦੇਹੀ) ਨਹੀਂ ਦਿਸਦਾ, ਉਸ ਦੇ ਉਲਟ ਪੈਦਾ-ਸ਼ੁਦਾ ਚੀਜ਼ ਭਾਵ ਗੁੱਥੀ ਜੋ ਮੁਕਾਬਲੇ ਵਿੱਚ ਬਿ-ਦੇਹੀ ਹੈ, ਮਾਨੋਂ ਇਕ ਛਾਂ ਹੈ, ਉਹ ਹੁਣ ਅੱਖਾਂ ਦੇ ਸਾਹਮਣੇ ਹੈ ਤੇ ਤਤ੍ਵ-ਵਸਤੂ (ਆਤਮਾ) ਕੀੜੇ ਵਾਂਗ ਅਲੋਪ ਹੈ, (ਦੇਹੀ ਗੁਪਤ, ਬਿ-ਦੇਹੀ ਦੀਸੈ)। ਭਾਵ ਕਿ ਤੰਦ ਨਹੀਂ ਤਾਣੀ ਹੀ ਵਿਗੜ ਗਈ ਹੈ। ਅਗਿਆਨ ਅਵਸਥਾ ਵਿੱਚ ਅਸੀਂ ਚਿੱਟੇ ਨੂੰ ਕਾਲਾ ਸਮਝਣ ਲੱਗ ਪੈਂਦੇ ਹਾਂ, ਛਾਂ ਨੂੰ ਧੁੱਪ ਤੇ ਧੁੱਪ ਨੂੰ ਛਾਂ, ਬਿ-ਦੇਹੀ (ਮਾਇਆ) ਨੂੰ ਦੇਹੀ (ਆਤਮਾ) ਤੇ ਆਤਮਾ ਨੂੰ ਮਾਇਆ। ਆਹ! ਇਹ ਕਿਹਾ ਭਿਆਨਕ ਦ੍ਰਿਸ਼ ਹੈ, ਕਿਹੀ ਦੁਰਘਟਨਾ ਹੈ, ਕਿਹਾ ਹਨ੍ਹੇਰਾ ਹੈ, ਘੋੜੇ ਅੱਗੇ ਬੱਘੀ ਜੋਤੀ ਹੈ, ਜੁੱਤੀ ਨੂੰ ਸਿਰ ਉਪਰ ਤੇ ਪਗੜੀ ਨੂੰ ਪੈਰਾਂ ਹੇਠ ਰੱਖਿਆ ਹੈ!

*"ਈਧਨ ਤੇ ਬੈਸੰਤਰੁ ਭਾਗੈ॥*
*ਮਾਟੀ ਕਉ ਜਲੁ ਦਹ ਦਿਸ ਤਿਆਗੈ॥*
*ਊਪਰਿ ਚਰਨ ਤਲੈ ਆਕਾਸੁ॥*
*ਘਟ ਮਹਿ ਸਿੰਧੁ ਕੀਓ ਪਰਗਾਸ॥੧॥....*
*ਪ੍ਰਥਮੇ ਮਾਖਨੁ ਪਾਛੈ ਦੂਧੁ॥*
*ਮੈਲੂ ਕੀਨੋ ਸਾਬੁਨੁ ਸੂਧੁ॥"* *(ਪੰਨਾ ੯੦੦)*

ਹਾਏ ਹਾਏ! ਹਾੜ੍ਹਾ! ਅਗਿਆਨ ਵਿੱਚ ਕਿਹਾ ਅਨਰਥ ਹੋ ਰਿਹਾ ਹੈ? ਆਤਮਾ ਮਾਇਆ ਦੇ ਇੰਨੇ ਵੱਸ ਹੋ ਗਿਆ ਹੈ ਜਿਸ ਤਰ੍ਹਾਂ ਰੇਸ਼ਮ ਦਾ ਕੀੜਾ ਰੇਸ਼ਮ ਦੀ

---

੧. ਇੱਥੇ ਅਣਹੋਂਦੀ ਦਾ ਭਾਵ ਇਹ ਨਹੀਂ ਜੁ ਮਾਇਆ ਹੈ ਹੀ ਨਹੀਂ। ਹੈ ਤਾਂ ਜ਼ਰੂਰ ਪਰ ਮੁਕਾਬਲੇ ਵਿਚ ਘੱਟ ਹੈ, ਮਾਨੋਂ ਨਹੀਂ ਹੈ; ਜੀਕਣ ਸ਼ੀਸ਼ੇ ਵਿਚ ਸਾਡਾ ਮੂੰਹ ਹੈ ਤਾਂ ਜ਼ਰੂਰ, ਪਰ ਅਸਲ ਮੂੰਹ ਦੇ ਮੁਕਾਬਲੇ ਵਿਚ ਮਾਨੋਂ ਨਹੀਂ ਹੈ। 'ਆਪ ਸਤਿ ਕੀਆ ਸਭ ਸਤਿ' ਦੇ ਮਹਾਂਵਾਕ ਮੁਤਾਬਕ ਹੈ ਤਾਂ ਸਭ ਕੁਝ ਸਤਿ, ਪਰ ਦਰਜਾ ਆਪੋ ਆਪਣਾ ਹੈ। ਗਿਲਟ ਗਿਲਟ ਹੀ ਹੈ, ਤੇ ਸੋਨੇ ਦੇ ਸਾਹਮਣੇ ਮਾਨੋਂ ਹੈ ਹੀ ਨਹੀਂ। ਇਸ ਕਰਕੇ ਮਾਇਆ ਨੂੰ ਆਤਮਾ ਦੇ ਮੁਕਾਬਲੇ ਵਿਚ ਅਣਹੋਂਦੀ ਆਖਿਆ ਹੈ।

ਗੁੱਥੀ ਦੇ ਵਸ। ਹਾਂ ਜੀ, ਉਹੋ ਕੀੜਾ ਜੋ ਟੁਰਦਾ ਫਿਰਦਾ ਸੀ, ਅੱਜ ਕੈਦ ਹੋ ਕੇ ਕਬਰ ਵਿੱਚ ਦਫ਼ਨ ਹੋ ਗਿਆ ਹੈ! ਉਹ ਅੱਗ ਜੋ ਜੰਗਲ ਨੂੰ ਭਸਮ ਕਰ ਸਕਦੀ ਸੀ ਹੁਣ ਲੱਕੜੀ ਤੋਂ ਡਰਦੀ ਹੈ-(ਈਧਨ ਤੇ ਬੈਸੰਤਰੁ ਭਾਗੈ), ਜਲ ਸਾਰੇ ਸੰਸਾਰ ਵਿੱਚ ਤਿੰਨ ਹਿੱਸੇ ਹੈ ਤੇ ਮਿੱਟੀ ਸਿਰਫ਼ ਇੱਕ ਹਿੱਸਾ, ਤੇ ਇਸ ਜਲ ਤੋਂ ਹੀ ਮਿੱਟੀ ਬਣੀ ਹੈ, ਪਰ ਹੁਣ ਇਹੋ ਜਲ ਮਿੱਟੀ ਕੋਲੋਂ ਡਰ ਕੇ ਇਧਰ-ਉਧਰ ਨੱਸਦਾ ਹੈ—(ਮਾਟੀ ਕਉ ਜਲ ਦਹ ਦਿਸ ਤਿਆਗੈ)। ਫਿਰ ਹੋਰ ਕੀ ਲੋਹੜਾ ਵਰਤਿਆ ਹੈ ? ਇਹ ਕਿ ਇਸ ਅਗਿਆਨ ਅਵਸਥਾ ਵਿੱਚ ਅਸੀਂ ਐਡੇ ਗਿਰ ਗਏ ਹਾਂ ਕਿ ਆਤਮਾ ਜਿਹੀ ਪਵਿੱਤਰ ਚੀਜ਼ ਤਾਂ ਪੈਰਾਂ ਵਿੱਚ ਰੁਲਾ ਰਹੇ ਹਾਂ ਤੇ ਮਾਇਆ ਡਾਇਣ ਨੂੰ ਸਿਰ ਉਪਰ ਚੁੱਕੀ ਬੈਠੇ ਹਾਂ—(ਊਪਰਿ ਚਰਨ ਤਲੈ ਆਕਾਸੁ), ਮਾਨੋਂ ਅਕਾਸ਼ (ਆਤਮਾ) ਨੂੰ ਅਸੀਂ ਪੈਰਾਂ ਤਲੇ ਲਤਾੜਦੇ ਹਾਂ ਤੇ ਚਰਨਾਂ ਵਾਲੀ ਪ੍ਰਿਥਵੀ ਸਿਰ ਉਪਰ ਓਢੀ ਬੈਠੇ ਹਾਂ! ਹਾਏ ਹਨ੍ਹੇਰ! ਸਾਬਣ ਤਾਂ ਮੈਲੇ ਕੱਪੜੇ ਨੂੰ ਸਾਫ਼ ਕਰਦਾ ਹੈ, ਪਰ ਇੱਥੇ ਮਾਇਆ ਰੂਪੀ ਅੰਜਨ (ਕਾਲਖ਼) ਸ਼ੁੱਧ ਪਾਰਬ੍ਰਹਮ, ਨਿਰੰਜਨ ਵਾਹਿਗੁਰੂ ਨੂੰ ਸ਼ਫ਼ਾ ਕਰਨ ਉਪਰ ਲਾਇਆ ਹੋਇਆ ਹੈ-(ਮੈਲੂ ਕੀਨੋ ਸਾਬੂਨੁ ਸੂਧੁ)! ਹੋਰ ਤੱਕੋ, ਮੱਖਣ ਤਾਂ ਦੁੱਧ ਨੂੰ ਰਿੜਕਣ ਨਾਲ ਨਿਕਲਦਾ ਹੈ, ਭਾਵ ਜੋ ਦੁੱਧ ਮਾਂ ਹੈ ਤਾਂ ਮੱਖਣ ਪੁੱਤਰ ਹੈ, ਪਰ ਹੁਣ ਅਸਾਂ ਇਸ ਪੁੱਤਰ (ਮਾਇਆ) ਨੂੰ ਪ੍ਰਤਿਪਾਲਕ ਮਾਂ (ਆਤਮਾ) ਦੇ ਅੱਗੇ ਕੀਤਾ ਹੋਇਆ ਹੈ—(ਪ੍ਰਿਥਮੈ ਮਾਖਨੁ ਪਾਛੈ ਦੂਧੁ)! ਇਸ ਤਰ੍ਹਾਂ ਆਤਮਾ ਜਿਸ ਨੇ ਠਗਉਰੀ ਪਾਈ ਸੀ ਉਹ ਅਣਠਗ ਆਪ ਮਾਇਆ ਠਗਣੀ ਕੋਲੋਂ ਠਗਿਆ ਗਿਆ (ਠਗਣਹਾਰ ਅਣਠਗਣ ਲਾਗੇ)। ਇਹ ਡਾਢੀ ਦੁਰਘਟਨਾ ਹੈ, ਮਾਨੋਂ ਰੇਸ਼ਮ ਦਾ ਕੀੜਾ ਆਪਣੀ ਮਾਇਆ ਵਿੱਚ ਫਸਿਆ ਪਿਆ ਹੈ, ਮਾਨੋਂ ਸਮੁੰਦਰ ਇੱਕ ਕੁੱਜੇ ਵਿੱਚ ਫਸ ਗਿਆ ਹੈ (ਘਟ ਮਹਿ ਸਿੰਧੁ ਕੀਓ ਪਰਗਾਸ)। ਹਾਂ, ਹਾਂ! ਇਸ ਕੈਦ, ਇਸ ਕਬਰ, ਸਿੱਧ-ਪੁੱਠ (Topsy-turvy), ਇਸ ਫਾਹੀ ਤੋਂ ਕਿਸ ਤਰ੍ਹਾਂ ਨਿਕਲੀਏ? ਇਸ ਗੱਲ ਦਾ ਉੱਤਰ ਅਸੀਂ ਰੇਸ਼ਮ ਦੇ ਕੀੜੇ ਕੋਲੋਂ ਹੀ ਪੁੱਛਾਂਗੇ।

ਉਪਰ ਅਸਾਂ ਲੂੰ-ਕੰਡੇ ਖੜੇ ਕਰਨ ਵਾਲੀ ਅਗਿਆਨ ਦੀ ਅੰਧਕੂਪ ਅਵਸਥਾ ਦੇਖੀ ਹੈ। ਕੀ ਸਾਡਾ ਅੰਤ ਇਉਂ ਹੀ ਹੈ ? ਮਾਇਆ ਦੇ (ਸਾਕਤ) ਤਾਂ ਇੱਥੋਂ ਤੋੜੀ ਹੀ ਰਹਿੰਦੇ ਹਨ। ਉਹ ਉਸ ਕੀੜੇ ਵਾਂਗ ਹਨ ਜੋ ਕੈਦ ਕੀਤਾ ਹੋਇਆ ਰੇਸ਼ਮਖ਼ਾਨੇ ਪਹੁੰਚ ਜਾਵੇ, ਜਿੱਥੇ ਉਸਦੀ ਖਲੜੀ ਉਧੇੜੀ ਜਾਂਦੀ ਹੈ ਤੇ ਜਿੱਥੇ ਉਸ ਨੂੰ ਤੱਤੇ ਕੜਾਹੇ ਵਿੱਚ ਤਪਾਇਆ ਜਾਂਦਾ ਹੈ। ਪਰ ਗੁਰਮੁਖ ਉਸ ਰੇਸ਼ਮ ਦੇ ਕੀੜੇ ਵਾਂਗ ਹਨ ਜੋ ਅੱਧ ਵਿੱਚ ਹੀ ਨਹੀਂ ਫੜੇ ਜਾਂਦੇ, ਜੋ ਆਪਣਾ ਸਾਰਾ ਜੀਵਨ-ਚੱਕਰ ਪੂਰਾ ਕਰਦੇ ਹੋਏ ਭੰਬੀਰੀ ਬਣਕੇ ਇਸ ਰੇਸ਼ਮ ਦੀ ਕਬਰ ਵਿੱਚੋਂ ਨਿਕਲ ਜਾਂਦੇ ਹਨ ਤੇ ਉਡਕੇ ਫ਼ਰਸ਼ ਛੱਡ ਅਰਸ਼ ਦੀ ਸੈਰ ਕਰਦੇ ਹਨ। ਇਹ ਅਵਸਥਾ ਗਿਆਨ ਦੇ ਪ੍ਰਭਾਵ ਨਾਲ ਆਉਂਦੀ ਹੈ, 'ਨਾਮ' ਦੀ ਚਲੂਲੀ-ਲਾਲੀ ਨਾਲ ਪ੍ਰਾਪਤ ਹੁੰਦੀ ਹੈ। ਇਥੇ ਪਹੁੰਚਕੇ ਗੁਰਮੁਖ ਬਾਰਾਂ-ਵਨੀ ਸ਼ੁੱਧ ਕੁੰਦਨ ਹੋ ਜਾਂਦਾ ਹੈ ਤੇ ਸ਼ੁੱਧ ਹੋ ਕੇ

ਪ੍ਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ। ਇਹ ਪਲਟਾ, ਇਹ ਤਬਦੀਲੀ, ਇਹ ਹੁਲਾਰਾ, ਇਹ ਹੁਲਾਸ, ਇਹ ਵਿਗਾਸ ਕਥਨੀ ਬਦਨੀ ਤੋਂ ਬਾਹਰ ਹੈ। ਹਾਂ ਜੀ, ਜ਼ਿਮੀਂ ਅਸਮਾਨ ਦਾ ਫ਼ਰਕ ਹੈ। ਕਿੱਥੇ ਜ਼ਮੀਨ ਉਪਰ ਢਿੱਡ ਦੇ ਭਾਰ ਟੁਰਨਾ, ਕਿੱਥੇ ਹੁਣ ਭੰਬੀਰੀ ਬਣ ਅਰਸ਼ ਵਿੱਚ ਮੌਜਾਂ ਮਾਣਨਾ! ਜੇ ਪ੍ਰਾਣੀ ਪਹਿਲਾਂ ਕੱਚੀ ਕੌਡੀ ਸੀ ਤਾਂ ਮਾਨੋਂ ਕਰੋੜਾਂਪਤੀ ਹੋ ਗਿਆ, ਜੇ ਪਹਿਲਾਂ ਕੱਖ ਦਾ ਸੀ ਤਾਂ ਹੁਣ ਲੱਖ ਦਾ ਹੋ ਗਿਆ। ਪੰਚਮ ਪਿਤਾ ਜੀ ਨੇ ਇਸ ਅਵਸਥਾ ਨੂੰ ਰਾਮਕਲੀ ਰਾਗ ਵਿੱਚ ਇਉਂ ਖੋਲ੍ਹਕੇ ਦੱਸਿਆ ਹੈ—

*"ਗਊ ਕਉ ਚਾਰੇ ਸਾਰਦੂਲੁ॥*
*ਕਉਡੀ ਕਾ ਲਖ ਹੂਆ ਮੂਲੁ॥*
*ਬਕਰੀ ਕਉ ਹਸਤੀ ਪ੍ਰਤਿਪਾਲੇ॥*
*ਅਪਨਾ ਪ੍ਰਭੁ ਨਦਰਿ ਨਿਹਾਲੇ॥੧॥*
*ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ॥*
*ਬਰਨਿ ਨ ਸਾਕਉ ਬਹੁ ਗੁਨ ਤੇਰੇ॥੧॥ਰਹਾਉ॥"*

*(ਪੰਨਾ ੮੯੮)*

ਭਾਵ ਇਸ ਅਵਸਥਾ ਵਿੱਚ ਮਨਮੁਖ ਕੌਡੀ ਤੋਂ ਬਦਲਕੇ ਗੁਰਮੁਖ ਲੱਖਾਂ ਦਾ ਹੋ ਗਿਆ। ਹੁਣ ਆਤਮਾ ਸਾਵਧਾਨ ਹੋ ਕੇ ਇੰਦਰੀਆਂ ਨੂੰ ਚਾਰਦਾ ਹੈ, ਉਨ੍ਹਾਂ ਵਿੱਚ ਗ੍ਰਸਿਆ ਹੋਇਆ ਨਹੀਂ, ਨਾ ਹੀ ਉਨ੍ਹਾਂ ਨੂੰ ਦੁਰਕਾਰਦਾ ਹੈ-(ਗਊ ਕਉ ਚਾਰੇ ਸਾਰਦੂਲੁ) ਅੱਗੇ ਮਨ ਰੂਪੀ ਹਾਥੀ ਕਿਧਰੇ ਤੇ ਬੁੱਧੀ ਰੂਪੀ ਬਕਰੀ ਕਿਧਰੇ ਦੋਵੇਂ ਔਝੜ ਪੰਥ ਉਪਰ ਟੁਰਦੇ ਸਨ, ਦੋਵੇਂ ਰਸਤਾ ਛੱਡ ਕੁਰਸਤੇ ਪਏ ਹੋਏ ਸਨ ਤੇ ਕੰਡੇ ਜਾਂ ਹੋਰ ਜੜ੍ਹੀਆਂ ਬੂਟੀਆਂ ਖਾਂਦੇ ਸਨ। ਪਰ ਹੁਣ ਦੋਹਾਂ ਦੀ ਦੋਸਤੀ ਹੋ ਗਈ ਹੈ ਤੇ ਕੁਰਸਤਾ ਛੱਡ ਸਿੱਧੇ ਰਸਤੇ ਉਪਰ ਆ ਗਏ ਹਨ, ਮਾਨੋਂ ਬਕਰੀ (ਬੁੱਧੀ) ਨੂੰ ਹਾਥੀ (ਮਨ) ਪਾਲ ਰਿਹਾ ਹੈ—(ਬਕਰੀ ਕਉ ਹਸਤੀ ਪ੍ਰਤਿਪਾਲੇ)। ਪਰ ਕਦ ? ਜਦ ਕ੍ਰਿਪਾਲੂ ਪਿਤਾ ਜੀ ਦੀ ਮਿਹਰ ਹੋਈ ਤੇ ਨਾਮ ਦੀ ਅਟੁੱਟ ਧੁਨੀ ਰੋਮ-ਰੋਮ ਵਿੱਚੋਂ ਵਗ ਟੁਰੀ, ਮਾਇਆ ਦੀ ਧੁਨੀ ਵਿੱਚੋਂ ਨਿਕਲ ਅਰਸ਼ਾਂ ਦੀ ਉਡਾਰੀ ਲਈ ਭਨੋ-ਭਾਉ ਦੇ ਪਰ ਲੱਗੇ। ਹਾਂ ਜੀ, ਤਦ ਫਿਰ ਕੀ ਹੋਇਆ—

*ਦੀਸਤ ਮਾਸੁ ਨ ਖਾਇ ਬਿਲਾਈ॥*
*ਮਹਾ-ਕਸਾਬਿ ਛੁਰੀ ਸਟਿ ਪਾਈ॥*
*ਕਰਣਹਾਰ ਪ੍ਰਭੁ ਹਿਰਦੈ ਵੂਠਾ॥*
*ਫਾਥੀ ਮਛੁਲੀ ਕਾ ਜਾਲਾ ਤੂਟਾ॥੨॥*
*ਸੂਕੇ ਕਾਸਟ ਹਰੇ ਚਲੂਲ॥*
*ਊਚੈ ਥਲਿ ਫੂਲੇ ਕਮਲ ਅਨੂਪ॥*
*ਅਗਨਿ ਨਿਵਾਰੀ ਸਤਿਗੁਰ ਦੇਵ॥*
*ਸੇਵਕੁ ਅਪਨੀ ਲਾਇਓ ਸੇਵ॥੩॥*

*ਅਕਿਰਤਘਣਾ ਕਾ ਕਰੇ ਉਧਾਰੁ॥*
*ਪ੍ਰਭੁ ਮੇਰਾ ਹੈ ਸਦਾ ਦਇਆਰੁ॥*
*ਸੰਤ ਜਨਾ ਕਾ ਸਦਾ ਸਹਾਈ॥*
*ਚਰਨ ਕਮਲ ਨਾਨਕ ਸਰਣਾਈ॥੪॥੩੯॥੫੦॥*

*(ਰਾਮਕਲੀ ਮ: ੫, ਪੰਨਾ ੯੯੮)*

ਆਹਾ! ਓਹੋ ਮਨਮੁਖ ਰੂਪੀ ਬਿੱਲੀ ਜੋ ਮਾਇਆ ਦੇ ਛਿੱਛੋੜੇ ਦੇਖ ਕੇ ਦੂਰੋਂ ਟਪੂਸੀਆਂ ਮਾਰਦੀ ਸੀ, ਅੱਜ ਗੁਰਮੁਖ ਅਵਸਥਾ ਵਿੱਚ ਮਾਸ (ਕੁਕਰਮ) ਸਾਹਮਣੇ ਵੇਖਕੇ ਹੀ ਨਹੀਂ ਖਾਂਦੀ-(ਦੀਸਤ ਮਾਸੁ ਨ ਖਾਇ ਬਿਲਾਈ); ਤੇ ਉਹ ਪ੍ਰਾਣੀ ਜੋ ਲੋਕਾਂ ਦਾ ਹ.ਲਾ ਬਿਉਪਾਰ ਤੇ ਹਰ ਗੱਲ ਵਿੱਚ ਇੰਜ ਕੱਟਦਾ ਸੀ ਜਿਸ ਤਰ੍ਹਾਂ ਵੱਡਾ ਕਸਾਈ ਹੁੰਦਾ ਹੈ, ਉਸ ਦੁਸ਼ਟ ਨੇ ਸੁਰਤੀ ਆਉਣ 'ਤੇ ਅਪਰਾਧ ਰੂਪੀ ਛੁਰੀ ਸੁੱਟ ਦਿੱਤੀ—(ਮਹਾਂ-ਕਸਾਬਿ ਛੁਰੀ ਸਟਿ ਪਾਈ)। ਵਾਹ! ਵਾਹ! ਹੇ ਕਰਤਾਰ, ਕਰਨਹਾਰ, ਤੇਰੇ ਕੌਤਕ ਬੇਅੰਤ ਹਨ। ਜਦੋਂ ਦੇ ਆਪ ਜੀ ਦੇ ਚਰਨ ਕਮਲ ਇਸ ਹਿਰਦੇ ਵਿੱਚ ਵਸੇ ਹਨ ਤਦ ਦਾ ਮਨੋਂ ਅਹੰਕਾਰ ਰੂਪੀ ਜਾਲਾ ਸਭ ਦੂਰ ਹੋ ਗਿਆ ਹੈ ਤੇ ਜੋ ਜੀਵ ਰੂਪ ਮੱਛੀ ਇਸ ਜਾਲੇ ਵਿੱਚ ਫਸੀ ਹੋਈ ਸੀ ਉਹ ਆਜ਼ਾਦ, ਸੁਤੰਤਰ ਹੋ ਗਈ ਹੈ-(ਫਾਥੀ ਮਛੁਲੀ ਕਾ ਜਾਲਾ ਤੂਟਾ)! ਵਾਹ! ਵਾਹ! ਸੁੱਕੇ ਕਾਠ ਵਿੱਚੋਂ ਹੁਣ ਨਾਮ ਦੀਆਂ ਸਾਵੀਆਂ ਹਰੀਆਂ ਕੋਂਪਲਾਂ ਫੁੱਟ ਪਈਆਂ ਹਨ ਤੇ ਹੰਕਾਰੀ ਦੇ ਸੁੱਕੇ, ਰੋਡ ਮਰੋਡੇ ਹਿਰਦੇ ਰੂਪੀ ਟਿੱਬੇ ਉਪਰ ਅੱਜ ਨਾਮ ਰੂਪੀ ਅੰਮ੍ਰਿਤਸਰ ਆ ਬਣਿਆ ਹੈ ਜਿਸ ਵਿੱਚ ਬ੍ਰਹਮ-ਗਿਆਨ ਦਾ ਅਨੂਪ ਕੰਵਲ ਖਿੜਿਆ ਹੈ। ਉਹ ਉੱਚੇ ਸੱਖਣੇ ਟਿੱਬੇ ਜਿੱਥੇ ਪਹਿਲੋਂ ਰੱਕੜ ਤੇ ਹੰਕਾਰ ਦਾ ਉਸਾਰਾ ਸੀ, ਹੁਣ ਨਹੀਂ ਰਹੇ; ਉਹ ਤਪਤ ਹਿਰਦਾ, ਉਹ ਤੱਤਾ ਕੜਾਹਾ ਅੱਜ ਠੰਡਾ ਹੋ ਗਿਆ ਹੈ—(ਅਗਨਿ ਨਿਵਾਰੀ ਸਤਿਗੁਰ ਦੇਵਾ)। ਹੁਣ ਗੁਰਮੁਖ ਹਉਮੈਂ ਛੱਡ ਹੁਕਮ ਦੀ ਕਾਰ ਕਰਨ ਲੱਗ ਪਿਆ ਹੈ, ਹੁਣ ਸੇਵਾ ਦਾ ਮੇਵਾ ਖਾਣ ਲੱਗਾ ਹੈ। ਚੋਜੀ ਪਿਤਾ ਜੀ! ਆਪ ਜੀ ਦੇ ਕੌਤਕ ਘਨੇਰੇ ਹਨ। ਆਪ ਜੀ ਕਾਇਰਾਂ ਨੂੰ ਮਾਹਰ ਬਣਾਉਂਦੇ ਤੇ ਸਾਕਤਾਂ ਨੂੰ ਤਾਕਤਾਂ ਬਖ਼ਸ਼ਦੇ ਹੋ, ਅਕ੍ਰਿਤਘਣਾਂ ਨੂੰ ਗਲ ਲਾਂਦੇ ਹੋ। ਮੇਰਾ ਗੋਬਿੰਦ ਡਾਢਾ ਚੋਜੀ ਹੈ। ਉਹ ਆਪ ਪਹਿਲੋਂ ਰੇਸ਼ਮ ਦੀ ਗੁੱਥੀ ਵਿੱਚ ਕੈਦ ਕਰਦਾ ਹੈ, ਫਿਰ ਆਪੇ ਨਾਮ ਰੂਪ ਖੰਭ ਦੇ ਕੇ ਉਸ ਨੂੰ ਅਰਸ਼ ਦੇ ਚੱਕਰ ਲਗਾਉਂਦਾ ਹੈ। ਪਹਿਲੋਂ ਆਪ ਮਸਤ-ਮਨ ਨੂੰ ਹਾਥੀ ਵਾਂਗ ਕਦਲੀ-ਬਣ ਵਿੱਚ ਗੇੜੇ ਲਵਾਉਂਦਾ ਹੈ, ਫਿਰ ਹਾਥੀ ਨੂੰ ਬ੍ਰਹਮ-ਬ੍ਰਿਤੀ ਰੂਪ ਬਕਰੀ ਦੇ ਸੰਗ ਕਰਦਾ ਹੈ। ਪਹਿਲੋਂ ਆਪ ਸਾਰੇ ਰੰਗ ਭੋਗਦਾ ਹੈ, ਫਿਰ ਬਿੱਲੀ ਰੂਪੀ ਮਨਮੁਖ ਨੂੰ ਉਹ ਗ੍ਯਾਨ ਦਿੰਦਾ ਹੈ ਕਿ ਬਿੱਲੀ-ਮਨ ਦੇਖਦਾ ਹੋਇਆ ਵੀ ਕੁਕਰਮ ਛਿਛੜੇ ਨਹੀਂ ਖਾਂਦਾ। ਹੇ ਵਾਹਿਗੁਰੂ ਜੀ, ਤੁਸੀਂ ਆਪੇ ਇਕ ਰੰਗ ਤੇ ਆਪੇ ਬਹੁ-ਰੰਗੀ ਹੋ—

*ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ,*
*ਹਰਿ ਪ੍ਰਭੁ ਮੇਰਾ ਚੋਜੀ ਜੀਉ॥*

*ਹਰਿ ਆਪੇ [1]ਕਾਨੁ ਉਪਾਇਦਾ ਮੇਰੇ ਗੋਵਿਦਾ,*
*ਹਰਿ [2]ਆਪੇ ਗੋਪੀ ਖੋਜੀ ਜੀਉ॥*
*ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ,*
*ਆਪੇ ਰਸੀਆ ਭੋਗੀ ਜੀਉ॥*
*ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ,*
*ਆਪੇ ਸਤਿਗੁਰੁ ਜੋਗੀ ਜੀਉ॥੧॥*
*ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ,*
*ਹਰਿ ਆਪਿ ਖੇਲੈ ਬਹੁ ਰੰਗੀ ਜੀਉ॥*
*ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ,*
*ਇਕਿ ਨਗਨ ਫਿਰਹਿ ਨੰਗ ਨੰਗੀ ਜੀਉ॥....*
*ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ,*
*ਹਰਿ ਆਪਿ ਵਜਾਏ ਤਿਉ ਵਾਜੈ ਜੀਉ॥*
*ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ,*
*'ਗੁਰ' ਸਬਦੀ ਹਰਿ ਪ੍ਰਭੁ 'ਗਾਜੈ' ਜੀਉ॥*

*(ਗਉੜੀ ਮਾਝ ਮ: ੪, ਪੰਨਾ ੧੭੪)*

ਆਓ ਜ਼ਰਾ ਹੁਣ ਪਿੱਛੇ ਨਜ਼ਰ ਮਾਰੀਏ ਤੇ ਤੱਕੀਏ ਕਿ ਅਸੀਂ ਕਿੰਨਾ ਕੁ ਫ਼ਾਸਲਾ ਤੈ ਕਰ ਆਏ ਹਾਂ, ਅਸੀਂ ਕੀ ਸਾਂ ਤੇ ਕੀ ਹੋ ਗਏ ਤੇ ਕਿਉਂ? ਅਸਾਂ ਦੇਖਿਆ ਹੈ ਕਿ ਨਾਮ-ਹੀਣ ਪ੍ਰਾਣੀ ਉਸ ਕੀੜੇ ਵਾਂਗ ਸੀ ਜੋ ਆਪਣੀ ਕਬਰ ਆਪ ਬਣਾਕੇ ਆਪ ਕੈਦ ਹੋ ਜਾਂਦਾ ਹੈ ਤੇ ਨਾਮ ਪ੍ਰਬੀਨ ਪ੍ਰਾਣੀ ਭੰਬੀਰੀ ਵਾਂਗ ਹੈ ਜੋ ਫ਼ਰਸ਼ ਤੋਂ ਉਡ ਅਰਸ਼ ਉਪਰ ਚਲੀ ਗਈ। ਫ਼ਰਕ ਕਿਸ ਨੇ ਪਾਇਆ? ਆਤਮਾ ਦੀ ਸੋਝੀ ਨੇ। ਆਤਮਾ ਦਾ ਪ੍ਰਗਾਸ ਕਿਸ ਤਰ੍ਹਾਂ ਅਨੁਭਵ ਹੋਇਆ? 'ਸ਼ਬਦ' ਰੂਪ ਨਾਮ ਜੋ ਸਦੀਵ-ਗੁਰੂ ਹੈ ਉਸ ਦੇ ਅੰਦਰ ਜਗਣ ਨਾਲ (ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ)। ਹਾਂ ਜੀ, ਤਾਂ ਨਿਸ਼ਚਾ ਹੋਇਆ ਜੋ ਨਾਮ-ਹੀਣ ਤੇ ਨਾਮ-ਪ੍ਰਬੀਣ ਪ੍ਰਾਣੀ ਵਿੱਚ ਜ਼ਮੀਨ ਅਸਮਾਨ ਜਿੰਨਾ ਫ਼ਰਕ ਨਾਮ ਦੀ ਅਨੁਭਵਤਾ (God-consciousness) ਕਰਕੇ ਹੈ। ਜੋ ਨਾਮ ਨਾਲ ਅਭੇਦ ਹਨ ਉਹ ਵਾਹਿਗੁਰੂ ਰੂਪ ਹਨ, ਹੋਰ ਪ੍ਰਾਣੀ ਮੱਛੀ ਵਾਂਗ ਮਾਇਆ-ਜਾਲ ਵਿੱਚ ਫਸੇ ਹਨ।

ਜਿਨ੍ਹਾਂ ਦੇ ਨਾਮ ਨੇਤ੍ਰ, ਗਿਆਨ-ਚਖ਼ਸ਼ੂ ਖੁੱਲ੍ਹ ਗਏ ਉਨ੍ਹਾਂ ਨੇ ਕੀ ਵੇਖਿਆ? ਇਹ ਕਿ ਆਦਿ, ਅੰਤ ਤੇ ਮੱਧ ਵਿੱਚ ਆਤਮਾ (ਨਾਮ) ਹੀ ਹੈ; ਇਹ ਸ੍ਰਿਸ਼ਟੀ ਆਤਮਾ ਵਿੱਚੋਂ ਇਸ ਤਰ੍ਹਾਂ ਪੈਦਾ ਹੋਈ ਹੈ ਜਿਸ ਤਰ੍ਹਾਂ ਰੇਸ਼ਮ ਦਾ ਕੀੜਾ ਆਪਣੇ ਮੂੰਹ ਵਿੱਚੋਂ ਰੇਸ਼ਮ ਦੀ ਤਾਰ ਕੱਢਦਾ ਹੈ। ਭਾਵ ਮਾਇਆ ਦਾ ਆਕਾਰ ਨਿਰਾਕਾਰ

---

੧. ਆਤਮਾ।

੨. ਇੰਦਰੇ।

ਰੂਪ ਨਾਮ ਤੋਂ ਪੈਦਾ ਹੁੰਦਾ ਹੈ, ਨਾਮ-ਤੰਦ ਨੇ ਸ੍ਰਿਸ਼ਟੀ ਦਾ ਪ੍ਰਪੰਚ ਬੁਣਿਆ ਹੈ। ਨਾਮ ਰੂਪੀ ਚੀਚੀ ਉਂਗਲ ਨੇ ਸੰਸਾਰ ਰੂਪੀ ਗੋਵਰਧਨ ਚੁਕਿਆ ਹੋਇਆ ਹੈ ਤੇ 'ਕ੍ਰਿਸ਼ਨ' ਕਰਖਣ-ਵਾਲੀ ਆਤਮ ਸ਼ਕਤੀ ਹੈ, ਨਾ ਕਿ ਕੋਈ ਖ਼ਾਸ ਪ੍ਰਾਣੀ। ਗੁਰਮਤਿ ਰੂਪੀ ਦੀਪਕ ਨੇ ਅਗਿਆਨ ਅੰਧੇਰੇ ਨੂੰ ਗਵਾ ਕੇ ਇਹ ਸੋਝੀ ਦਿੱਤੀ ਕਿ ਨਾਮ ਸੱਤਾ ਨੇ ਪ੍ਰਪੰਚ ਪਹਿਲੋਂ ਰਚਿਆ ਤੇ ਫਿਰ ਚੁੱਕਿਆ ਹੋਇਆ ਹੈ—

*"ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ॥*
*ਗੁਰਮਤਿ ਸਾਇਰਿ ਪਾਹਣ ਤਾਰੇ.....॥*
*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥*
*ਗੁਰਮੁਖਿ ਬੂਝਹੁ 'ਸਬਦਿ' ਪਛਾਣਹੁ॥'*

*(ਮਾਰੂ ਮ: ੫, ਪੰਨਾ ੧੦੪੧)*

ਭਾਵ ਇਸ ਨਾਮ-ਚਾਨਣ ਨੇ ਸੋਝੀ ਦਿੱਤੀ ਜੋ ਕੀਕਣ ਕ੍ਰਿਸ਼ਨ ਆਤਮਾ ਸਭ ਸੰਸਾਰ (ਗੋਵਰਧਨ) ਨੂੰ ਆਪਣੇ ਤ੍ਰਾਣ ਨਾਲ ਧਾਰਦਾ ਹੈ, ਤੇ ਕੀਕਣ ਸੰਸਾਰ ਸਮੁੰਦਰ ਵਿੱਚ ਪੱਥਰ-ਰੂਪੀ ਮਨਮੁਖ ਨਾਮ-ਬੋਹਿਥ ਉਪਰ ਚੜ੍ਹ ਟੁਰਦਾ ਹੈ, ਕਿਉਂਕਿ ਜੋ ਸੱਤਾ ਬ੍ਰਹਿਮੰਡ ਨੂੰ ਖੜਾ ਕਰ ਰਹੀ ਹੈ, ਉਹੋ ਸਾਡੇ ਪਿੰਡ ਨੂੰ ਵੀ ਸੁਰਜੀਤ ਕਰ ਰਹੀ ਹੈ। ਇਹ ਤ੍ਰਾਣ ਤੇ ਪ੍ਰਾਣ ਨਾਮ ਰੂਪੀ ਸ਼ਬਦ ਦਾ ਹੈ, ਜਿਸ ਤੋਂ ਸ੍ਰਿਸ਼ਟੀ ਨਿਕਲਦੀ ਤੇ ਫਿਰ ਉਸੇ ਵਿੱਚ ਲੀਨ ਹੁੰਦੀ ਹੈ। ਭਾਵ ਜੇ ਉਂਜ ਤਪਤਿ ਹੁੰਦੀ ਹੈ ਤਾਂ ਆਤਮਾ ਰਾਮ ਰੇਸ਼ਮ ਦੇ ਕੀੜੇ ਵਾਂਗ ਨਾਮ ਦੀ ਤਾਰ ਅੰਦਰੋਂ ਕੱਢਦਾ ਹੈ, ਤੇ ਪਰਲੋ ਵੇਲੇ ਉਰੜ-ਬਰੂਈ (ਮੱਖੀ-ਮਾਰ) ਵਾਂਗ ਆਪ ਹੀ ਖਾ ਜਾਂਦਾ ਹੈ—

*"ਏਕੋ 'ਸਬਦੁ' ਏਕੋ ਪ੍ਰਭੁ ਵਰਤੈ*
*ਸਭ 'ਏਕਸੁ' ਤੇ ਉਤਪਤਿ ਚਲੈ॥"*

*(ਪ੍ਰਭਾਤੀ ਮ: ੩, ਪੰਨਾ ੧੩੩੪)*

ਜਦ ਪ੍ਰਾਣੀ ਇਸ ਮੁੱਢਲੀ ਆਦਿ-ਸੱਤਾ (ਨਾਮ=ਸ਼ਬਦ) ਨੂੰ ਅੱਪੜਦਾ ਹੈ ਤਾਂ ਕੀ ਹੁੰਦਾ ਹੈ? ਹੁਣ ਮਾਨੋਂ ਉਸ ਨੇ ਸਥੂਲ-ਸ਼ਾਖ਼ਾ ਛੱਡ ਸਥੂਲ-ਮੁੱਢ ਪਕੜ ਲਿਆ, ਜਿੱਥੇ ਏਕਤਾ ਹੀ ਏਕਤਾ ਹੈ, ਮਾਨੋਂ ਉਸ ਨੇ ਪਹੀਏ ਦੇ ਖਲਾਰ ਨੂੰ ਛੱਡ ਵਿਚਕਾਰਲਾ ਧੁਰਾ ਪਕੜ ਲਿਆ ਹੈ ਜਿਸ ਵਿੱਚ ਬੇਅੰਤ ਅਰੇ ਫਸੇ ਸਨ। ਬਾਹਰ ਤਾਂ ਅਨੇਕਤਾ ਹੈ ਪਰ ਅੰਦਰਲੇ ਧੁਰੇ ਵਿੱਚ ਏਕਤਾ ਹੈ, ਮਾਨੋਂ ਗੁਰਮੁਖ ਨੇ ਸੰਸਾਰ-ਚੱਕਰ ਵਿੱਚ ਕੇਂਦਰ-ਰੂਪੀ ਸਰਵ-ਵਿਆਪਕ ਨਿਰੰਕਾਰ ਢੂੰਡ ਲਿਆ! ਇਹ ਕੇਂਦਰ ਮੇਰੇ ਵਿੱਚ ਵੀ ਓਹਾ ਹੈ, ਦੂਜੇ ਵਿੱਚ ਵੀ ਓਹਾ, ਤੀਜੇ ਵਿੱਚ ਵੀ ਓਹਾ, ਵਣ ਵਿੱਚ ਵੀ ਓਹਾ, ਤ੍ਰਿਣ ਵਿੱਚ ਵੀ ਓਹਾ, ਜਲ ਵਿੱਚ ਵੀ ਓਹਾ ਤੇ ਥਲ ਵਿੱਚ ਵੀ ਓਹਾ, ਕਿਉਂਕਿ ਇਹੋ ਤਾਂ ਸੰਸਾਰ ਦਾ ਅੰਦਰਲਾ-ਤੱਤ (Central Essence) ਹੈ! ਹੁਣ ਅਸੀਂ ਜਾਣਦੇ ਹਾਂ ਕਿ ਜੋ ਚੀਜ਼ਾਂ ਕਿਸੇ ਖ਼ਾਸ ਚੀਜ਼ ਨਾਲ ਇੱਕ ਹਨ ਉਹ ਆਪਸ ਵਿੱਚ ਵੀ ਇੱਕ ਹਨ (Things which are equal to the same thing are equal to one another-axiom)। ਤਾਂ ਕੀ ਸਾਬਤ ਹੋਇਆ? ਇਸ ਨੂੰ ਜ਼ਰਾ ਗਹੁ ਨਾਲ

ਵੀਚਾਰਨਾਂ। ਅਸੀਂ ਉਪਰ ਦੱਸ ਆਏ ਹਾਂ ਕਿ ਸਾਨੂੰ ਅੰਦਰਲੀ ਖੋਜ ਨਾਲ ਇਹ ਲੱਭਾ ਸੀ ਕਿ ਮੈਂ ਤਾਂ ਨਾਮ (ਸ਼ਬਦ) ਰੂਪ ਹਾਂ ਤੇ ਉਹ ਵੀ ਨਾਮ (ਸ਼ਬਦ) ਰੂਪ ਹੈ ਤੇ ਜਲ-ਥਲ, ਵਣ-ਤ੍ਰਿਣ, ਦਿਸ਼ਾ-ਵਿਸ਼ਾ, ਆਦਿ-ਅੰਤ, ਅਰਸ਼, ਸੱਭੇ ਨਾਮ (ਸ਼ਬਦ) ਰੂਪ ਹਨ। ਤਾਂ ਇਹ ਸਿੱਟਾ ਨਿਕਲਿਆ ਕਿ "ਅਸੀਂ ਸਭੋ ਇਕ ਹਾਂ ਤੇ ਸਾਡਾ ਤਤ੍ਰ-ਰੂਪ 'ਨਾਮ' ਜਾਂ ਨਿਰੰਕਾਰ ਹੈ। ਕਿਉਂਕਿ ਸਭੋ ਅੰਤ ਨੂੰ 'ਨਾਮ' ਵ੍ਰਿੱਚ ਹੀ ਲੀਨ ਹੋ ਜਾਂਦੇ ਹਨ—(All things are equal to it)। ਤਾਂ ਨਿਸ਼ਚਾ ਹੋਇਆ ਕਿ ਸਾਡੀ ਏਕਤਾ ਕੋਈ ਫ਼ਲਾਸਫ਼ੀ ਵਾਲੀ ਖਿੱਚ ਨਹੀਂ ਸਗੋਂ ਗਿਣੀ-ਮਿਣੀ ਸੱਚਾਈ (Mathematical Certainty) ਹੈ! ਜੋ ਪ੍ਰਾਣੀ ਇਸ 'ਮੁੱਢ' ਨੂੰ ਪਕੜਦੇ ਹਨ ਉਹ ਸਾਰੇ ਸੰਸਾਰ ਨੂੰ ਆਪਣੀ ਮੁੱਠੀ ਵਿੱਚ ਲੈ ਲੈਂਦੇ ਹਨ, ਉਹ ਵਾਹਿਗੁਰੂ ਨਾਲ ਅਭੇਦ ਹੋ ਜਾਂਦੇ ਹਨ। ਇਸ ਏਕਤਾ, ਇਸ ਦ੍ਰਿੜ੍ਹਤਾ ਵਿੱਚ ਹੀ ਏਕੰਕਾਰ ਦਰਸ਼ਨ ਹਨ, ਪਰ ਭਾਈ ਘਨੱਈਏ ਵਾਂਗ ਵਿਰਲੇ ਨੂੰ ਇਹ ਸੋਝੀ ਹੁੰਦੀ ਹੈ। ਇਸੇ ਅਭੇਦਤਾ ਦਾ ਭੇਦ ਸ਼ਬਦ-ਰੂਪ ਨਾਮ ਹੈ—

*"ਮੇਰੈ ਮਨਿ 'ਸਬਦੁ' ਲਗੋ ਗੁਰ ਮੀਠਾ॥*
*ਖੁਲ੍ਹਿਓ ਕਰਮੁ ਭਇਓ 'ਪਰਗਾਸਾ'*
*ਘਟਿ ਘਟਿ ਹਰਿ ਹਰਿ ਡੀਠਾ॥ ੧॥ ਰਹਾਉ॥*
*ਪਾਰਬ੍ਰਹਮ ਆਜੋਨੀ ਸੰਭਉ*
*ਸਰਬ-ਥਾਨ ਘਟ [1]ਬੀਠਾ॥*
*ਭਇਓ ਪਰਾਪਤਿ ਅੰਮ੍ਰਿਤ ਨਾਮਾ*
*ਬਲਿ ਬਲਿ ਪ੍ਰਭ ਚਰਣੀਠਾ॥ ੧॥*
*ਸਤਸੰਗਤਿ ਕੀ ਰੇਣੁ ਮੁਖਿ ਲਾਗੀ*
*ਕੀਏ ਸਗਲ ਤੀਰਥ [2]ਮਜਨੀਠਾ॥*
*ਕਹੁ ਨਾਨਕ ਰੰਗਿ ਚਲੂਲ ਭਏ ਹੈ*
*'ਹਰਿ ਰੰਗੁ' ਨ ਲਹੈ ਮਜੀਠਾ॥'*

*(ਸਾਰੰਗ ਮ: ੫, ਪੰਨਾ ੧੨੧੨)*

ਇਹ ਮਜੀਠਾ ਰੰਗ, ਚਲੂਲਾ-ਰੰਗ ਕਦ ਚੜ੍ਹਿਆ ? ਜਦ ਅਨੇਕਤਾ ਛੱਡ ਏਕਤਾ ਦੇ ਘਰ 'ਨਿਰੰਕਾਰ-ਰੂਪੀ' ਨਾਮ ਨੂੰ ਪਾਇਆ। ਇਥੇ ਆ ਕੇ ਪਤਾ ਲੱਗਾ ਕਿ ਉਤਪਤ-ਪਰਲੋ 'ਨਾਮ' ਤੋਂ ਹੈ ਤੇ ਮੁਕਤੀ-ਜੁਗਤੀ ਦਾ ਦਰ ਵੀ ਇਹ ਹੈ। ਇਸ ਸੂਖਮ ਨਾਮ ਨੇ, ਜੋ ਭਾਵੇਂ ਸੂਈ ਵਾਂਗ ਹੈ, ਹਾਥੀ ਰੂਪੀ ਸੰਸਾਰ ਨੂੰ ਚੁੱਕਿਆ ਹੋਇਆ ਹੈ। 'ਏਹੋ' ਨਾਮ ਹੀ ਉਹ 'ਬਲਦ' ਹੈ ਜਿਸ ਨੇ ਪੁਰਾਣਿਕ ਕਥਾਵਾਂ ਅਨੁਸਾਰ ਪ੍ਰਿਥਵੀ ਚੁਕੀ ਹੋਈ ਹੈ, ਇਹੋ ਨਾਮ ਹੀ ਕੱਦੂ ਦੀ ਪਤਲੀ ਵੇਲ ਹੈ ਜਿਸ ਨੇ ਕੱਦੂ ਦਾ ਮਣਾਂ-ਮੂੰਹੀ ਭਾਰ ਤੰਦ ਦੁਆਰਾ ਚੁੱਕਿਆ ਹੋਇਆ ਹੈ—

---

੧. ਇਹ ਨਾਮ ਸਾਰੇ ਹਿਰਦਿਆਂ ਵਿੱਚ ਬੈਠਾ ਹੋਇਆ ਹੈ।

੨. ਇਸ਼ਨਾਨ।

*"ਨਿਰੰਕਾਰਿ ਆਕਾਰੁ ਉਪਾਇਆ॥*
*ਮਾਇਆ ਮੋਹੁ ਹੁਕਮਿ ਬਣਾਇਆ॥" (ਪੰਨਾ ੧੦੬੬)*

ਤਾਂ ਨਿਸ਼ਚਾ ਹੋਇਆ ਕਿ ਮੋਟੀ ਚੀਜ਼ ਨੂੰ ਪਤਲੀ ਨੇ ਰਚਿਆ ਹੈ, ਆਕਾਰ ਨਿਰੰਕਾਰ ਨੇ ਬਣਾਇਆ ਹੈ, ਜੜ੍ਹ ਮਾਇਆ ਨੂੰ ਚੇਤਨ-ਸੱਤਾ ਨਾਮ ਨੇ ਰਚਿਆ ਹੈ, ਇਸ ਗੁਪਤ-ਨਾਮ ਨੇ ਦਿੱਸਣ ਵਾਲੀ ਮਾਇਆ ਰਚੀ ਹੈ। ਇਸ ਗੁਹਜ-ਗੱਲ 'ਤੇ ਨਿਸ਼ਚਾ ਹੀ ਨਹੀਂ ਸਗੋਂ ਇਸ ਨੂੰ ਆਪਣੇ ਉਪਰ ਆਪ ਅਜ਼ਮਾ ਕੇ ਨਾਮ ਦੁਆਰਾ ਵੇਖਣਾ ਇਕ ਵੱਡੀ ਉੱਚੀ ਮੰਜ਼ਿਲ ਹੈ, ਕਿਉਂਕਿ ਇਸ ਸਿਖਰ ਚੋਟੀ, ਇਸ ਮੁਨਾਰੇ ਉਪਰ ਚੜ੍ਹਕੇ ਆਪਣੇ ਪਿੰਡ ਦੀ ਹੀ ਸੋਝੀ ਨਹੀਂ ਹੁੰਦੀ ਸਗੋਂ ਸਾਰੇ ਪ੍ਰਪੰਚ ਦੀ, ਸਾਰੇ ਬ੍ਰਹਿਮੰਡ ਦੀ ਰਚਨਾ ਦੀ ਸੋਝੀ ਪੈ ਜਾਂਦੀ ਹੈ। ਇਹ ਉਹ ਗੁਹਜ-ਗੱਲ ਹੈ ਜਿਸ ਨੂੰ ਸਾਇੰਸ ਵੀ ਲੱਭ-ਲੱਭ ਕੇ ਥੱਕ ਰਹੀ ਹੈ ਪਰ ਨਹੀਂ ਲੱਭ ਸਕੀ। ਲੱਭੇ ਕਿਸ ਤਰ੍ਹਾਂ! ਸਾਇੰਸ ਤਾਂ ਦੂਰਬੀਨ ਤੇ ਖ਼ੁਰਦਬੀਨ ਨਾਲ ਵੇਖਦੀ ਹੈ, ਭਾਵ ਬਾਹਰਲੀਆਂ ਅੱਖਾਂ ਨਾਲ ਵੇਖਦੀ ਹੈ ਤੇ ਇਹ ਦ੍ਰਿਸ਼, ਇਹ ਮਹਾਂ-ਦ੍ਰਿਸ਼ ਨਿਜ-ਨੇਤ੍ਰਾਂ ਨਾਲ, ਨਾਮ-ਨੇਤ੍ਰਾਂ ਨਾਲ ਨਜ਼ਰੀਂ ਆਉਂਦਾ ਹੈ। ਗੁਰਸਿੱਖੀ ਦੀ ਪਹੁੰਚ ਉੱਚੀ ਹੈ, ਗੁਰਸਿੱਖੀ ਦੀ ਟੇਕ ਉੱਚੀ ਹੈ, ਗੁਰਸਿੱਖੀ ਦੀ ਮਾਰ ਉੱਚੀ ਹੈ, ਕਿਉਂਕਿ ਸਾਡੇ ਕੋਲ ਅਲਾਦੀਨ ਦੀ 'ਸਿਮ ਸਿਮ' ਵਾਲੀ ਗੁਹਜ-ਕੁੰਜੀ ਹੈ ਜੋ ਸੰਸਾਰ ਦੀ ਕਲਾ ਖੋਲ੍ਹਕੇ ਸਾਡੀਆਂ ਅੱਖਾਂ ਦੇ ਸਾਹਮਣੇ ਰੱਖ ਦਿੰਦੀ ਹੈ। ਇਹ ਸਿਧ-ਗੋਸ਼ਟ, ਇਹ ਆਪੋ ਵਿੱਚ ਗੱਲਾਂ, ਚੌਥੀ ਅਵਸਥਾ ਭਾਵ ਸਹਿਜ-ਅਵਸਥਾ ਵਾਲੀਆਂ ਹਨ। ਜੋ ਇਥੋਂ ਤੱਕ ਨਹੀਂ ਪਹੁੰਚਦੇ ਉਹ ਭੁੱਲੇ ਹੋਏ ਹਨ, ਉਹ ਨਹੀਂ ਜਾਣਦੇ ਕਿ ਸ੍ਰਿਸ਼ਟੀ ਦਾ ਮੂਲ ਕੀ ਹੈ ਤੇ ਅੰਤ ਕੀ ਹੈ। ਉਹ ਤਾਂ ਇੰਨਾ ਹੀ ਆਖਦੇ ਹਨ ਕਿ ਸ੍ਰਿਸ਼ਟੀ ਪ੍ਰਮਾਣੂਆਂ (Atoms or Electrons) ਤੋਂ ਬਣੀ ਹੈ। ਉਹ ਇਹ ਨਹੀਂ ਜਾਣਦੇ ਕਿ ਇਨ੍ਹਾਂ ਪ੍ਰਮਾਣੂਆਂ ਨੂੰ ਕਿਸ ਨੇ ਹਰਕਤ ਦਿੱਤੀ। ਉਹ ਤਾਂ ਮੁੱਢਹੁੰ ਭੁੱਲੇ ਹਨ—

*ਪੜੀਐ ਗੁਣੀਐ ਕਿਆ ਕਥੀਐ, ਜਾ ਮੁੰਢਹੁ ਘੁਥਾ ਜਾਇ॥*
*ਚਉਥੇ-ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ॥*

ਨਾਮ ਦੇ ਵਪਾਰੀਓ, ਨਾਮ ਰੂਪੀ ਦੂਰਬੀਨ ਲਾਉਣ ਵਾਲੇ ਗੁਰਮੁਖੋ, ਆਓ ਇੱਕ ਵਾਰੀ ਦਿਲੋਂ ਮਨੋਂ ਸੋਝੀ ਕਰਨ ਵਾਲੀ ਬਾਣੀ ਇਉਂ ਉਚਾਰੀਏ ਕਿ 'ਨਾਮ' ਹੀ ਦੀਪਕ ਹੈ, ਨਾਮ ਦਾ ਹੀ ਚਾਨਣ ਹੈ, ਨਾਮ ਦੀ ਹੀ ਸੱਤਾ ਹੈ ਜੋ ਸੰਸਾਰ-ਭੰਬੀਰੀ ਨੂੰ ਫੇਰ ਰਹੀ ਹੈ। ਕਿਹੜਾ ਨਾਮ? ਨਿਰੰਕਾਰੀ-ਨਾਮ, ਨਿਰਗੁਣ-ਨਾਮ :—

*'ਨਿਰਗੁਣ-ਨਾਮੁ ਨਿਧਾਨੁ ਹੈ ਸਹਜੇ 'ਸੋਝੀ' ਹੋਇ॥*

*(ਸਿਰੀਰਾਗ ਮ: ੩, ਪੰਨਾ ੬੮)*

ਵਾਹ! ਵਾਹ! 'ਸੋਝੀ' ਵਾਹ! ਵਾਹ!
ਵਾਹ! ਵਾਹ! 'ਨਿਰਗੁਣ-ਨਾਮ' ਵਾਹ! ਵਾਹ!
ਵਾਹ! ਵਾਹ! 'ਉਤਪਤ-ਪਰਲੋ ਕਰਨ ਵਾਲੇ ਨਾਮ' ਵਾਹ ਵਾਹ!!

## ੨

# ੧. ਆਤਮਾ ਤੇ ਪ੍ਰਮਾਤਮਾ ਦਾ ਪ੍ਰਸਪਰ ਸੰਬੰਧ
# ੨. ਮਨੁੱਖ ਦੇਵਤਿਆਂ ਕੋਲੋਂ ਕਿੰਨਾ ਉੱਚਾ ਜਾ ਸਕਦਾ ਹੈ?

*(ੳ) ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥*
*(ਪੰਨਾ ੧੧੫੩)*

*(ਅ) ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥*
*(ਪੰਨਾ ੧੦੩੦)*

*(ੲ) ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮਾਰਾ॥ (ਪੰਨਾ ੭੬੪)*

'ਆਤਮਾ ਕੀ ਹੈ', ਇਹ ਅਸੀਂ ਪਿੱਛੇ ਵੇਖ ਆਏ ਹਾਂ। ਇਥੇ ਅਸਾਂ ਆਤਮਾ ਤੇ ਪ੍ਰਮਾਤਮਾ ਦਾ ਪ੍ਰਸਪਰ ਸੰਬੰਧ ਜਾਂ ਤਅੱਲੁਕ ਦੇਖਣਾ ਹੈ। ਆਤਮਾ ਦੇ ਅੱਖਰੀ ਅਰਥ ਇਉਂ ਨਿਕਲਦੇ ਹਨ :'ਆ'+[੧]'ਤਮ', ਭਾਵ ਜਿਸ ਵਿੱਚ 'ਤਮ' (ਹਨੇਰਾ) ਨਾ (ਆ) ਹੋਵੇ। ਇਸ ਕਰਕੇ ਆਤਮਾ ਪੂਰਨ ਪ੍ਰਗਾਸ ਜਾਂ 'ਜੋਤਿ' ਦਾ ਵਾਚਕ ਹੈ, ਪਰ ਇਸ 'ਜੋਤ' ਦਾ ਭਾਵ ਸੂਰਜ ਜਾਂ ਚੰਦਰਮਾ ਦੀ ਰੌਸ਼ਨੀ ਨਹੀਂ, ਕਿਉਂਕਿ ਵਾਹਿਗੁਰੂ ਦੀ ਜੋਤਿ ਸੂਖਮ ਹੈ ਤੇ ਸੂਰਜ ਚੰਨ ਦੀ ਰੌਸ਼ਨੀ ਉਸ 'ਜੋਤੀ' ਦੇ ਮੁਕਾਬਲੇ ਵਿੱਚ ਇੰਨੀ ਠੁੱਲ੍ਹੀ ਹੈ ਜਿਸ ਤਰ੍ਹਾਂ ਰੇਤ ਦੇ ਮੁਕਾਬਲੇ ਵਿੱਚ ਪਹਾੜ ਠੁਲ੍ਹਾ ਹੈ। ਪਰ ਇਸ ਰੌਸ਼ਨੀ ਨੂੰ ਮੁੱਖ ਰੱਖ ਕੇ ਅਸੀਂ ਉਸ ਰੌਸ਼ਨੀ (ਜੋਤੀ) ਦਾ ਅਨੁਮਾਨ ਲਾ ਸਕਦੇ ਹਾਂ, ਜਿਸ

---

੧. 'ਆਤਮ' ਅੱਖਰ ਕਿੱਥੋਂ ਨਿਕਲਿਆ ਹੈ? ਇਹ ਦੱਸਣਾ ਮੁਸ਼ਕਲ ਹੈ, ਮੈਕਸਮੂਲਰ ਲਿਖਦਾ ਹੈ ਕਿ ਇਹ ਅੱਖਰ ਸੰਸਕ੍ਰਿਤ ਤੋਂ ਵੀ ਪਹਿਲੋਂ ਦਾ ਜਾਪਦਾ ਹੈ, ਇਸ ਕਰਕੇ ਇਸ ਦਾ ਮੁੱਢ ਦੱਸਣਾ ਮੁਸ਼ਕਲ ਹੈ। ਇਸਦਾ ਭਾਵ ਹੈ : 'ਜੀਵ', 'ਰਾਹ', 'ਜਿੰਦ', 'ਮੈਂ', 'ਪ੍ਰਮਾਤਮਾ' ਇਤਿਆਦਿ। ਹੇਠ ਲਿਖੇ ਨੋਟ ਤੋਂ ਇਸ ਦੀ ਵਧੇਰੇ ਵਾਕਫ਼ੀਅਤ ਹੋਵੇਗੀ—

Extract from Max Muller's The Six Systems of India Philosphy' p.71&112 :-

"The etymology of Atman is extermely obscure 'probable because it belongs to a pra-Sanskrit' though Aryan stratum of Indian Speech. However, there can be little doubt that in the Veda, atman, in several places, still means breath; it then came to mean vital breath, life, and like the spirit of breath, was frequently used in the sense of what we call Soul.........The word is next importance to Brahman

(ਬਾਕੀ ਫ਼ੁਟਨੋਟ ਅਗਲੇ ਸਫ਼ੇ 'ਤੇ)

ਤਰ੍ਹਾਂ ਇੱਕ ਗਜ਼ ਨੂੰ ਲੈ ਕੇ ਮੀਲਾਂ ਦੇ ਮੀਲ ਮਿਣ ਲਈਦੇ ਹਨ। ਜਿਸ ਤਰ੍ਹਾਂ ਸੂਰਜ ਦੇ ਅਸਤ ਹੋਣ ਪਿੱਛੋਂ ਹਨੇਰਾ ਹੋ ਜਾਂਦਾ ਹੈ, ਜਿਸ ਨੂੰ ਅਸੀਂ ਰਾਤ ਆਖਦੇ ਹਾਂ, ਜਿਸ ਤਰ੍ਹਾਂ 'ਨਾਮ' ਉਹ ਸੂਰਜ ਹੈ ਜਿਸ ਦੀ ਸਦਾ ਸੰਸਾਰ ਰੌਸ਼ਨੀ ਆਤਮਾ ਅਖਵਾਂਦੀ ਹੈ ਤੇ ਜਿਸ ਦੇ ਡੁੱਬਣ ਉਪਰ ਮਾਇਆ ਰੂਪੀ ਧੁੰਧੂਕਾਰ ਪੈ ਜਾਂਦਾ ਹੈ। ਮਾਇਆ ਦਾ ਘੁੱਪ ਹਨੇਰ ਮੱਸਿਆ ਦੀ ਕਾਲੀ ਬੋਲੀ ਰਾਤ ਵਾਂਗ ਹੈ, ਕਿਉਂਕਿ ਇਹ ਮੱਸਿਆ ਨਾਮ ਰੂਪੀ ਚੰਦਰਮਾ ਦੇ ਐਨ ਉਲਟ ਹੈ ਤੇ ਜਿਸ ਤਰ੍ਹਾਂ ਚੰਦ੍ਰਮਾ ਇੱਕ-ਇੱਕ ਕਲਾ ਵੱਧਦਾ ਹੈ ਓਦਾਂ ਹੀ 'ਨਾਮ' ਦੀ ਰੌਸ਼ਨੀ ਹੌਲੀ-ਹੌਲੀ ਅੰਦਰ ਫੈਲਦੀ ਹੈ, ਤੇ ਅੰਤ ਨੂੰ ਪੂਰਨ 'ਪ੍ਰਗਾਸ' ਪੁੰਨਿਆ ਵਾਲਾ ਹੋ ਜਾਂਦਾ ਹੈ। ਇਸ ਸੋਲਾਂ ਕਲਾਂ ਪੂਰਨ ਪ੍ਰਗਾਸ ਨੂੰ ਅਸੀਂ 'ਆਤਮਾ' ਆਖਦੇ ਹਾਂ। ਪਰ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਦਾਤ ਦੀ ਅਕਾਲੀ ਖੋਜ ਇਸ ਪ੍ਰਗਾਸ ਨੂੰ ਆਪਣੇ ਆਪ ਨਹੀਂ ਪਹੁੰਚ ਸਕਦੀ; ਇਹ ਤਾਂ ਸਿਮਰਨ ਦੀ ਕਮਾਈ ਨਾਲ ਪ੍ਰਪੱਕ ਹੁੰਦੀ ਹੈ ਤੇ ਅੰਤ ਨੂੰ ਹੱਦਾਂ ਨੂੰ ਚੀਰ ਕੇ ਅਨਹਦ ਸੱਤ 'ਨਾਮ' ਦੁਆਰਾ ਸਾਡੇ ਅੰਦਰ ਗੱਜਦੀ ਹੈ। ਥਰਕੰਬਣੀ (Vibration) ਇਸ ਦਾ ਮੂਲ ਹੈ, ਪਰ ਜਿਸ ਤਰ੍ਹਾਂ ਬਰਫ਼ ਵਿੱਚ ਨਾਲੇ ਸਰਦੀ

---

(ਪਿਛਲੇ ਸਫ਼ੇ ਦੇ ਫ਼ੁਟਨੋਟ ਦਾ ਬਾਕੀ ਹਿੱਸਾ)

only, and the two together may be called the two pilars on which rests nearly the whole of the edifice of Indian Philosophy....Atam Signifies simply the inmosst natrue of anything, and more particulary of man, so that in the end it means much the quiddity, or Indian philosopphers the Idanta of things."

ਹੁਣ 'ਤਮੋ' ਅੱਖਰ ਵੀ 'ਆਤਮਾ' ਵਾਂਗ ਪੁਰਾਣਾ ਹੈ, ਤੇ ਇਹ ਹਨੇਰੇ ਦਾ ਵਾਚਕ ਹੈ; ਉਪਨਿਸ਼ਦਾਂ ਵਿੱਚ 'ਤਮੋ' ਤੇ 'ਆਤਮਾ' ਕੋਲ ਕੋਲ ਦਰਸਾਂਦੇ ਹਨ। ਯਥਾ—

Maitraryana Upnished V2 :-

"This word was in the beginning Tamas (ਤਮੋ = darkness) indeed. That Tamas stood in the highest. Moved by the highest, it became uneven.In that form it was Rajas (ਰਜੋ)"

ਇਸ ਕਰਕੇ ਅਸਾਂ 'ਆਤਮਾ' ਨੂੰ 'ਤਮੋ' ਤੋਂ ਹੀ ਕੱਢਣਾ ਲਾਭਦਾਇਕ ਸਮਝਿਆ ਹੈ, ਕਿਉਂਕਿ ਦੋਵੇਂ ਆਪਸ ਵਿੱਚ ਉਲਟ ਹਨ-ਪਰ ਜੇ 'ਆਤਮਾ' 'ਤਮੋ' ਅੱਖਰ ਤੋਂ ਨਹੀਂ ਵੀ ਨਿਕਲਿਆ ਤਾਂ ਵੀ ਸਾਡਾ ਮਤਲਬ ਅਧਿਆਤਮਿਕ ਭਾਵ ਤੋਂ ਠੀਕ ਹੈ ਕਿਉਂਕਿ 'ਤਮੋ' ਵਿੱਚ ਹਨੇਰਾ ਹੈ ਤੇ 'ਆਤਮਾ' ਪੂਰਣ-ਪ੍ਰਗਾਸ ਜੋ 'ਨਾਮ' ਨਾਲ ਹਿਰਦੇ ਅੰਦਰ ਹੁੰਦਾ ਹੈ ਉਸ ਦਾ ਵਾਚਕ ਹੈ। 'ਆਤਮਾ', ਤੇ 'ਅਨਾਤਮਾ' (ਤਮੋ) ਵਿੱਚ ਪੜਦਾ 'ਅਵਿਵੇਕ' ਦਾ ਹੈ, ਜਿਸ ਨੂੰ 'ਅਵਿਦਿਆ' ਵੀ ਆਖਦੇ ਹਨ। 'ਆਤਮਾ' ਆਪ ਨਿਰਲੇਪ ਹੈ, ਪਰ 'ਆਤਮਾ' ਵਾਸਤਵ ਵਿੱਚ ਦੇ ਬਲ ਨਾਲ ਸਾਰੀ ਪ੍ਰਕਿਰਤੀ ਚੱਕਰ ਖਾਂਦੀ ਹੈ। 'ਆਤਮਾ' ਅੱਖਰ ਇਸ ਕਰਕੇ 'ਤਮੋ' ਦਾ ਉਲਟ ਜਾਪਦਾ ਹੈ ਤੇ 'ਤਮੋ' 'ਆਤਮਾ' ਦਾ।

ਨਾਲੇ ਸਫੇਦੀ ਹੈ, ਉਸੇ ਤਰ੍ਹਾਂ ਹੀ ਚੇਤੰਨਤਾ ਜਾਂ 'ਆਤਮਾ-ਪ੍ਰਗਾਸ' ਜਾਂ 'ਜੋਤਿ' ਇਸੇ ਥਰਕੰਬਣੀ ਦੀ ਪਿਛਲਗ ਖ਼ੂਬੀ ਹੈ, ਦੋਵੇਂ ਭੈਣਾਂ ਗੰਗਾ-ਜਮਨਾ ਵਾਂਗੂ ਇਕੱਠੀਆਂ ਹੀ ਮਾਨ-ਸਰੋਵਰ ਤੋਂ ਨਿਕਲਦੀਆਂ ਹਨ ਤੇ ਅੰਤ ਨੂੰ ਇੱਕ ਹੋ ਕੇ ਸਾਗਰ ਵਿੱਚ ਜਾ ਪੈਂਦੀਆਂ ਹਨ। ਪਰ ਫਿਰ ਵੀ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਆਦਿ ਤੇ ਮੁੱਢ ਤਾਂ ਥਰਕੰਬਣੀ (Vibration=ਸ਼ਬਦ) ਤੇ 'ਜੋਤਿ-ਪ੍ਰਕਾਸ਼' ਇਸ ਨਾਲ ਇਉਂ ਸੰਮਿਲਤ ਹੈ ਜਿਉਂ ਚੰਨ ਨਾਲ ਚਾਨਣੀ, ਚੰਦਨ ਨਾਲ ਸੁੰਗਧਿ, ਪਹੁ ਨਾਲ ਲਾਲੀ!

ਇਸ ਮੁੱਢਲੀ ਬੇਨਤੀ ਮਗਰੋਂ ਆਓ ਅਸੀਂ ਆਤਮਾ ਤੇ ਪ੍ਰਮਾਤਮਾ ਦੀ ਏਕਤਾ ਅਤੇ ਅਨੇਕਤਾ ਨੂੰ ਵਿਚਾਰੀਏ। ਪ੍ਰਮਾਤਮਾ ਵਿੱਚੋਂ ਆਤਮਾ ਦੀਆਂ ਅਨਿਕ ਕਿਰਨਾਂ ਇਉਂ ਨਿਕਲਦੀਆਂ ਹਨ ਜਿਸ ਤਰ੍ਹਾਂ ਸੂਰਜ ਵਿੱਚੋਂ ਜੋਤੀ ਦੀਆਂ ਰਿਸ਼ਮਾਂ। ਸੂਰਜ ਇੱਕ ਹੈ, ਕਿਰਨਾਂ ਬੇਅੰਤ। ਫਿਰ ਪ੍ਰਮਾਤਮਾ ਵਿੱਚੋਂ ਆਤਮਾ ਦੀਆਂ ਕਿਰਨਾਂ ਇੰਝ ਨਿਕਲਦੀਆਂ ਹਨ ਜਿਸ ਤਰ੍ਹਾਂ ਮੇਘ ਵਿੱਚੋਂ ਅਨਿਕ ਬੂੰਦਾਂ। ਮੇਘ ਇੱਕ ਹੈ ਪਰ ਬੂੰਦਾਂ ਬੇਅੰਤ। ਜਾਂ ਇਉਂ ਆਖੋ ਕਿ ਜੇ ਪ੍ਰਮਾਤਮਾ ਸਮੂਹ ਸਮੁੰਦਰ ਹੈ ਤਾਂ ਆਤਮਾ ਭਾਫ਼ ਦੀਆਂ ਉਹ ਬੂੰਦਾਂ ਹਨ ਜੋ ਅਨੇਕ ਹੋ ਕੇ ਬੱਦਲ ਬਣਦੀਆਂ ਹਨ। ਸਮੁੰਦਰ ਇੱਕ ਹੈ ਪਰ ਬੂੰਦਾਂ ਬੇਅੰਤ। ਇਸੇ ਤਰ੍ਹਾਂ ਇੱਕ ਪ੍ਰਮਾਤਮਾ ਵਿੱਚੋਂ ਅਗਿਣਤ, ਬੇਅੰਤ, ਬੇਅੰਦਾਜ਼ ਕਿਰਨਾਂ ਨਿਕਲਦੀਆਂ ਹਨ ਤੇ ਇੱਕ-ਇੱਕ ਕਿਰਨ ਇੱਕ-ਇੱਕ ਘਟ ਨੂੰ ਮੱਲ ਲੈਂਦੀ ਹੈ। ਇਨ੍ਹਾਂ ਕਿਰਨਾਂ ਦਾ ਆਦਿ ਅਤੇ ਅੰਤ ਪਾਰਬ੍ਰਹਮ ਰੂਪੀ ਸੂਰਜ ਹੈ; ਇਥੋਂ ਹੀ ਨਿਕਲਦੀਆਂ ਹਨ, ਇੱਥੇ ਹੀ ਉਨ੍ਹਾਂ ਆ ਸਮਾਣਾ ਹੈ, ਪਰ ਇੱਕ ਪਾਸੇ ਏਕਤਾ ਹੈ ਤੇ ਦੂਜੇ ਪਾਸੇ ਅਨੇਕਤਾ। ਜੇ ਅਸੀਂ ਵਾਹਿਗੁਰੂ ਜੀ ਨੂੰ ਕਿਸੇ ਦਰਿਆ ਦਾ ਇਕ ਬੰਨਾ ਆਖੀਏ ਤਾਂ ਦੂਜਾ ਬੰਨਾ ਅਨੇਕਤਾ ਦਾ ਹੈ ਤੇ ਵਿਚਕਾਰਲੇ ਦਰਿਆ ਨੂੰ ਮਾਇਆ ਆਖਾਂਗੇ। ਇੱਥੇ 'ਮਾਇਆ' ਅੱਖਰ ਨੂੰ ਅਸੀਂ ਭੈੜੇ ਭਾਵ ਵਿੱਚ ਨਹੀਂ ਲੈ ਰਹੇ। ਮਾਇਆ ਉਹ ਜੁਗਤੀ ਹੈ ਜੋ ਏਕਤਾ ਨੂੰ ਅਨੇਕਤਾ ਵਿੱਚ ਖਿੰਡਾਉਂਦੀ ਹੈ। ਸੂਰਜ ਦੀ ਚਿੱਟੀ ਰੌਸ਼ਨੀ ਇਕਰੰਗੀ ਹੈ, ਪਰ ਜੇ ਉਸ ਦੇ ਅੱਗੇ ਤ੍ਰੈਕੋਣ ਸ਼ੀਸ਼ਾ ਰੱਖੀਏ ਤਾਂ ਇਹੋ ਚਿੱਟੀ ਰੌਸ਼ਨੀ ਸੱਤਾਂ ਰੰਗਾਂ ਵਿੱਚ ਬਦਲ ਜਾਂਦੀ ਹੈ। ਇਸ ਅਨੇਕਤਾ ਨੂੰ ਪ੍ਰਗਟ ਕਰਨ ਵਾਲਾ ਉਪਰੋਕਤ ਸ਼ੀਸ਼ਾ ਹੈ। ਇਉਂ ਹੀ 'ਮਾਇਆ' ਹੈ। ਮਾਇਆ ਦਾ ਕੰਮ ਹੈ ਏਕਤਾ ਨੂੰ ਖਿੰਡਾਉਣਾ, ਅਨੇਕਤਾ ਵਿੱਚ ਬਦਲਣਾ। ਕੱਪੜੇ ਤੇ ਜਾਲ ਵਿੱਚ ਇਹੋ ਫ਼ਰਕ ਹੈ। ਕੱਪੜਾ ਇੱਕ ਚੀਜ਼ ਪਰ ਜਾਲ ਵਿੱਚ ਮੋਰੀਆਂ ਹੋਣ ਕਰਕੇ ਅੱਡ-ਅੱਡ (ਖਿੰਡਾਉ) ਭਾਸਦਾ ਹੈ। ਇਸੇ ਤਰ੍ਹਾਂ ਮਾਇਆ ਏਕਤਾ ਵਿੱਚ ਮੋਰੀਆਂ ਪਾ ਕੇ ਉਸ ਨੂੰ ਭਿੰਨਤਾ ਵਿੱਚ ਬਦਲਦੀ ਹੈ; ਜਿੰਨੀਆਂ ਮੋਰੀਆਂ ਹਨ ਉਨੇ ਹੀ ਭਿੰਨ ਆਤਮਾ ਹਨ ਤੇ ਸਰਬ ਸੰਮਿਲਤ ਸੱਤਾ ਪ੍ਰਮਾਤਮਾ ਹੈ। ਇਸ ਪ੍ਰਮਾਤਮਾ ਵਿੱਚ ਬੇਅੰਤ ਆਤਮਾ ਇੰਝ ਪਏ ਹੋਏ ਹਨ ਜਿਸ ਤਰ੍ਹਾਂ ਇਕ ਅਨਾਰ ਦੇ ਦਾਣੇ ਭਿੰਨ-ਭਿੰਨ ਹਨ, ਪਰ ਮਿਲਕੇ ਇੱਕ ਅਨਾਰ ਬਣਦਾ ਹੈ। ਤਿਵੇਂ

ਹੀ ਆਤਮਾ ਦੀਆਂ ਬੇਅੰਤ ਕਿਰਨਾਂ ਮਿਲ ਕੇ ਇੱਕ ਪ੍ਰਮਾਤਮਾ ਬਣਦਾ ਹੈ। ਜਿਸ ਤਰ੍ਹਾਂ ਇੱਕ ਅੰਜੀਰ ਵਿੱਚ ਬੀਜ ਹਨ ਉਸੇ ਤਰ੍ਹਾਂ ਵਾਹਿਗੁਰੂ ਜੀ ਵਿੱਚ ਅਨੇਕਾਂ ਬ੍ਰਹਿਮੰਡ ਤੇ ਸੱਭੇ ਮਿਲਕੇ ਇੱਕੋ-ਇੱਕ ਏਕੰਕਾਰ ਬਣਦੇ ਹਨ। ਵਾਹਿਗੁਰੂ ਜੀ ਜਦ ਏਕੰਕਾਰ ਹਨ ਤਾਂ ਸੂਰਜ ਵਾਂਝ ਹਨ; ਜਦ ਓਅੰਕਾਰ ਬਣ ਸਭ ਵਿੱਚ ਪਸਰ ਗਏ ਤਾਂ ਜੋਤ ਖਿੰਡਰ ਕੇ ਅਸੰਖਾਂ, ਬੇਅੰਤ ਤਾਰਿਆਂ ਅਤੇ ਨਖੱਤਰਾਂ ਵਿੱਚ ਵੱਖ-ਵੱਖ ਹੋ ਕੇ ਚਮਕਦੀ ਹੈ। ਜੇ ਕੋਈ ਪੁੱਛੇ ਕਿ ਕਿੰਨੀਆਂ ਵੱਖ-ਵੱਖ ਰੌਸ਼ਨੀਆਂ ਹਨ ਤਾਂ ਉੱਤਰ ਇਹ ਹੈ ਕਿ ਸਿਰ ਦੇ ਵਾਲ ਤਾਂ ਫਿਰ ਗਿਣੇ ਜਾਂਦੇ ਹਨ ਪਰ ਆਕਾਸ਼-ਗੰਗਾ (Milky Way) ਦੇ ਤਾਰੇ ਕੌਣ ਗਿਣ ਸਕਦਾ ਹੈ ? ਫਿਰ ਇਹ ਅਕਾਸ਼-ਗੰਗਾ ਸਾਡੇ ਬ੍ਰਹਿਮੰਡ ਵਿੱਚ ਹੈ ਤੇ ਇਸ ਦੇ ਪਿੱਛੇ ਇੱਕ ਹੋਰ ਬ੍ਰਹਿਮੰਡ ਹੈ, ਉਸ ਦੇ ਪਿੱਛੇ ਹੋਰ, ਫਿਰ ਹੋਰ, ਇਤਿਆਦਿ—

*"ਧਰਤੀ ਹੋਰੁ ਪਰੈ ਹੋਰੁ ਹੋਰੁ ॥"*

ਇਸ ਖਿੰਡਰੀ ਹੋਈ ਬੇਅੰਤ ਰੌਸ਼ਨੀ ਦੀਆਂ ਕਣੀਆਂ ਨੂੰ ਕੌਣ ਉਂਗਲਾਂ ਉਪਰ ਗਿਣ ਸਕਦਾ ਹੈ ?.....ਕੀ ਫਿਰ ਅਸੀਂ ਨਹੀਂ ਗਿਣ ਸਕਦੇ ? ਕੀ ਅਸੀਂ ਫਿਰ ਸੂਰਜ ਨੂੰ ਆਪਣੇ ਅਸਲ ਰੂਪ ਵਿੱਚ ਨਹੀਂ ਵੇਖ ਸਕਦੇ ? ਉੱਤਰ ਇਹ ਹੈ ਕਿ ਜਦ ਰਾਤ ਹੈ ਤਦ ਤਾਂ ਸੂਰਜ ਅਨੇਕਾਂ ਚੰਨ ਤਾਰਿਆਂ ਵਿੱਚ ਖਿੰਡ-ਪੁੰਡ ਕੇ ਬੇਅੰਤ ਅਤੇ ਅਨੇਕਾਂ ਰੂਪਾਂ ਵਿੱਚ ਹੈ; ਤਦ ਅਸੀਂ ਸੱਚਮੁੱਚ ਇਸ ਨੂੰ ਪੂਰਨ ਤੌਰ 'ਤੇ ਨਹੀਂ ਗਿਣ-ਮਿਣ ਸਕਦੇ ਪਰ ਦੇਖੋ ਜਦ ਦਿਨ ਚੜ੍ਹਦਾ ਹੈ ਤਾਂ ਕੀ ਅਸਚਰਜ ਕਲਾ ਵਰਤਦੀ ਹੈ! ਸੂਰਜ ਗੋਲ ਟਿਕੀ ਬਣਕੇ ਸਾਡੀਆਂ ਅੱਖਾਂ ਅੱਗੇ ਆ ਜਾਂਦਾ ਹੈ। ਹੁਣ ਓਹੋ ਸੂਰਜ ਏਕ ਹੈ, ਅਨੇਕ ਨਹੀਂ। ਇਹ ਕਿਸ ਵੇਲੇ ਹੈ ? ਦਿਨ ਵੇਲੇ। ਅਨੇਕ ਕਿਸ ਵੇਲੇ ਸੀ ? ਰਾਤ ਵੇਲੇ। ਇਸੇ ਤਰ੍ਹਾਂ ਜਦ ਮਾਇਆ ਦੀ ਕਾਲੀ ਬੋਲੀ ਰਾਤ ਹੈ ਤਦ ਇਕ ਪ੍ਰਮਾਤਮਾ ਅਨੇਕ ਆਤਮਾ ਬਣਕੇ ਘਟਾਂ-ਘਟਾਂ ਵਿੱਚ ਭਿੰਨ-ਭਿੰਨ ਹੋ ਕੇ ਸਮਾਇਆ ਹੈ, ਜਿਸ ਨੂੰ ਅਸੀਂ ਨਹੀਂ ਗਿਣ ਸਕਦੇ। ਪਰ ਜਦ ਸਿਮਰਨ ਤੇ ਪਵਿੱਤਰਤਾ ਦੁਆਰਾ 'ਨਾਮ' ਦਾ ਸੂਰਜ ਸਾਡੇ ਅੰਦਰ ਉਗਮਦਾ ਹੈ ਤਦ ਉਹ ਸੂਰਜ ਦਿਨ ਦੇ ਸੂਰਜ ਵਾਂਝ ਇੱਕ ਹੈ, ਇੱਕੋ-ਇੱਕ, ਜਿਸ ਨੂੰ 'ਏਕੰਕਾਰ' ਆਖਦੇ ਹਨ। ਬਸ ਓਹੋ ਏਕੰਕਾਰ ਮਾਇਆ ਵਿੱਚ ਖਿੰਡਰਕੇ ਅਨਿਕ ਆਤਮੇ ਬਣਾਉਂਦਾ ਹੈ, ਤੇ ਫਿਰ ਇਹ ਆਤਮਾ ਜੀਵ ਬਣਕੇ ਅਨਿਕ ਬ੍ਰਹਿਮੰਡ ਰਚਦੇ ਹਨ। ਇਸ ਲਈ ਇੱਕ ਪਾਸੇ ਪ੍ਰਮਾਤਮਾ ਆਪਣੇ 'ਏਕੇ' ਦੇ ਰੂਪ ਵਿੱਚ ਹੈ ਤੇ ਦੂਜੇ ਪਾਸੇ ਮਾਇਆ ਵਿੱਚ ਅਨੇਕਤਾ ਵਿੱਚ ਡੁਲ੍ਹਿਆ ਹੋਇਆ ਹੈ। ਉਸ ਪਰਲੇ ਪਾਸੇ 'ਅਕਾਲ' ਹੈ, ਮਾਇਆ ਰੂਪੀ ਦਰਿਆ ਦੇ ਬੰਨੇ ਉਰਾਰ 'ਕਾਲ' ਹੈ। ਜਿਸ ਤਰ੍ਹਾਂ ਦਿਨ ਅਤੇ ਰਾਤ ਦੋਵੇਂ ਅਟੱਲ ਹਨ, ਉਸੇ ਤਰ੍ਹਾਂ ਪਰਲੋ ਦੇ ਸਮੇਂ ਤੋੜੀ 'ਏਕੰਕਾਰ' ਤੇ ਓਅੰਕਾਰ ਭਿੰਨ ਹਨ। ਇਧਰ ਏਕਤਾ ਹੈ, ਉਧਰ ਅਨੇਕਤਾ, ਇਧਰ ਇੱਕੋ ਇੱਕ ਸੂਰਜ ਰੂਪੀ ਵਾਹਿਗੁਰੂ

ਹੈ, ਉਧਰ ਬੇਅੰਤ ਕਣੀਆਂ ਤਾਰੇ ਬਣਕੇ ਘਟਾਂ ਵਿੱਚ ਆਤਮਾ ਹੋ ਕੇ ਸਮਾਈਆਂ ਹਨ।

ਇੱਕ ਪ੍ਰਮਾਤਮਾ ਵਿੱਚੋਂ ਅਨੇਕ ਆਤਮਾ ਕਿਸ ਤਰ੍ਹਾਂ ਬਣਦੇ ਹਨ? ਉੱਤਰ ਹੈ ਜਿਸ ਤਰ੍ਹਾਂ ਇਕ ਸੂਰਜ ਵਿੱਚੋਂ ਅਨੇਕ ਕਿਰਨਾਂ ਨਿਕਲਦੀਆਂ ਹਨ, ਪਰ ਸ਼ਾਇਦ ਅਸੀਂ ਸੂਰਜ ਕਿਰਨਾਂ ਤੋਂ ਅਲੱਗ ਵੇਖੀਏ, ਇਸ ਲਈ ਆਓ ਇਕ ਹੋਰ ਉਦਾਹਰਣ ਰਾਹੀਂ ਇਸ ਗੁੱਝੇ ਭੇਦ ਨੂੰ ਖੋਲ੍ਹਕੇ ਵੇਖੀਏ। ਦੇਖੋ ਜਦ ਚੰਦਰਮਾ ਜਾਂ ਸੂਰਜ ਕਿਸੇ ਪਾਣੀ ਦੀ ਸਤਹ 'ਤੇ ਲਿਸ਼ਕਦਾ ਹੈ ਤਦ ਇਸ ਦਾ ਅਕਸ, ਪਤਿਬਿੰਬ ਇੱਕ ਹੈ, ਜਦ ਉਸੇ ਝੀਲ ਵਿੱਚ ਲਹਿਰਾਂ ਆਉਂਦੀਆਂ ਹਨ ਤਦ ਇੰਨੇ ਅਕਸ ਭਾਸਦੇ ਹਨ ਜਿੰਨੇ ਲਹਿਰਾਂ ਦੇ ਰੁਖ਼ ਜਾਂ ਮੂੰਹ ਹੋਣ ਤੇ ਸਾਰੇ ਅਕਸ ਮਿਲ ਕੇ ਇਕ ਲਕੀਰ ਬਣ ਜਾਂਦੀ ਹੈ। ਹੋਰ ਲਓ, ਇਕ ਵੱਡੇ ਸ਼ੀਸ਼ੇ ਵਿੱਚੋਂ ਆਪਣਾ ਮੂੰਹ ਦੇਖੋ ਤਾਂ ਪੂਰਾ ਕੱਦ ਬੁਤ ਦੇ ਬਰਾਬਰ ਨਜ਼ਰ ਆਵੇਗਾ। ਤੁਸੀਂ ਵੱਟਾ ਮਾਰਕੇ ਉਸ ਸ਼ੀਸ਼ੇ ਨੂੰ ਹਜ਼ਾਰਾਂ ਟੋਟਿਆਂ ਵਿੱਚ ਤੋੜ ਦਿਓ, ਤਾਂ ਵੇਖੋ ਕੀ ਹੁੰਦਾ ਹੈ! ਤੁਸੀਂ ਦੇਖਕੇ ਹੈਰਾਨ ਹੋਵੋਗੇ ਕਿ ਇਕ ਮੂੰਹ ਦੀ ਬਜਾਏ ਹੁਣ ਇੰਨੇ ਮੂੰਹ ਨਜ਼ਰ ਆਉਂਦੇ ਹਨ ਜਿੰਨੇ ਸ਼ੀਸ਼ੇ ਦੇ ਟੋਟੇ ਹੋ ਗਏ ਸਨ! ਨਾਲ ਤੁਸੀਂ ਦੇਖੋਗੇ ਕਿ ਮੂੰਹਾਂ ਦੇ ਅਕਸ ਵੀ ਉਸੀ ਹਿਸਾਬ ਨਾਲ ਛੋਟੇ ਹੋ ਗਏ ਹਨ, ਜਿੰਨਾ ਕੋਈ ਟੋਟਾ ਘਟ ਗਿਆ ਹੈ। ਫਿਰ ਜੇ ਕਿਸੇ ਛੂ-ਮੰਤਰ ਨਾਲ ਸਾਰੇ ਟੋਟੇ ਜੋੜ ਲਓ ਤਾਂ ਫਿਰ ਇਕ ਸਮੁੱਚੇ ਸ਼ੀਸ਼ੇ ਵਿੱਚੋਂ ਇੱਕੋ ਇੱਕ ਅਕਸ ਨਜ਼ਰ ਆਵੇਗਾ, ਨਾਲੇ ਅਕਸ ਵੀ ਛੋਟਾ ਨਹੀਂ ਵੱਡਾ ਹੋ ਜਾਵੇਗਾ। ਇਸੇ ਤਰ੍ਹਾਂ ਇੱਕ 'ਵਾਹਿਗੁਰੂ' ਜੀ ਦੀ ਜੋਤੀ ਅਨਿਕ ਘਟਾਂ ਵਿੱਚ ਜਾ ਕੇ ਅਨਿਕ ਆਤਮਾ ਬਣ ਗਈ। ਜਿਸ ਤਰ੍ਹਾਂ ਕਿਸੇ ਸ਼ੀਸ਼ ਮਹਲ ਵਿੱਚ ਹਜ਼ਾਰਾਂ ਸ਼ੀਸ਼ੇ ਹੋਣ ਤੇ ਵਿਚਕਾਰ ਇੱਕ ਮੋਮਬੱਤੀ ਲਿਆਕੇ ਰੱਖੀਏ ਤਾਂ ਇਸ ਮੋਮਬੱਤੀ ਦੇ ਹਜ਼ਾਰਾਂ ਅਕਸ ਨਜ਼ਰ ਆਉਣਗੇ, ਇਸੇ ਤਰ੍ਹਾਂ 'ਪ੍ਰਮਾਤਮਾ' ਦੀ ਸੱਚੀ ਤੇ ਸੁੱਚੀ 'ਜੋਤ' ਇੱਕ ਹੈ, ਤੇ ਉਸ ਦੇ ਪ੍ਰਤਿਬਿੰਬ ਹਜ਼ਾਰਾਂ 'ਆਤਮਾ' ਹਨ। ਜਦ ਕੋਈ ਪ੍ਰਾਣੀ ਇਸ ਸ਼ੀਸ਼ ਮਹੱਲ ਵਿੱਚ ਬਾਹਰੋਂ ਆਉਂਦਾ ਹੈ ਤਾਂ ਉਸ ਨੂੰ ਪਹਿਲਾਂ ਹਜ਼ਾਰਾਂ ਮੋਮਬੱਤੀਆਂ ਜਲਦੀਆਂ ਨਜ਼ਰ ਆਉਂਦੀਆਂ ਹਨ, ਫਿਰ ਜਦ ਉਹ ਮੂੰਹ ਮੋੜ ਕੇ ਵਿਚਕਾਰਲੀ ਮੋਮਬੱਤੀ ਵੱਲ ਵੇਖਦਾ ਹੈ ਤਾਂ ਅਨੇਕਾਂ ਨਹੀਂ ਸਗੋਂ ਇਕ ਬੱਤੀ ਹੀ ਨਜ਼ਰ ਆਉਂਦੀ ਹੈ। ਤਿਵੇਂ ਹੀ ਵਾਹਿਗੁਰੂ ਜੀ ਦੀ ਪਰਮਾਤਮ-ਬੱਤੀ ਇਕ ਹੈ, ਪਰ ਹਰ ਇਕ ਘਟ ਵਿੱਚ ਇਹੋ ਭਿੰਨ-ਭਿੰਨ ਹੋ ਕੇ ਬਲਦੀ ਹੈ। ਜੇ ਵਿਚਕਾਰਲੀ ਅਸਲੀ-ਬੱਤੀ ਪ੍ਰਮਾਤਮਾ ਦੀ ਜੋਤਿ ਹੈ ਤਾਂ ਹਜ਼ਾਰਾਂ ਸ਼ੀਸ਼ਿਆਂ ਵਿੱਚ ਬਲਦੀਆਂ-ਬੱਤੀਆਂ ਭਿੰਨ-ਭਿੰਨ ਜੀਵ-ਆਤਮਾ ਹਨ। ਇਹ ਸੰਬੰਧ ਆਤਮਾ ਅਤੇ ਪ੍ਰਮਾਤਮਾ ਵਿੱਚ ਹੈ। ਕੀ ? ਆਤਮਾ ਅਨਿਕ ਸ਼ੀਸ਼ਿਆਂ ਵਿੱਚ ਅਨਿਕ ਅਕਸਾਂ ਵਾਂਗੂ ਹਨ ਤੇ 'ਪ੍ਰਮਾਤਮਾ' ਇੱਕੋ ਇੱਕ ਅਸਲੀ ਜੋਤਿ ਹੈ ਜਿਸ ਦੇ ਪ੍ਰਤੀਬਿੰਬ ਇੰਨੇ ਹਨ ਜਿੰਨੇ ਵੱਖਰੇ-ਵੱਖਰੇ ਮਾਇਆ ਦੇ

ਟੋਟੇ ਹਨ। ਜੇ ਅਸੀਂ ਇਸ ਸ਼ੀਸ਼ ਮਹੱਲ ਦੀ ਮਸਾਲ ਨੂੰ ਚੇਤੇ ਰੱਖੀਏ ਤਾਂ ਸਾਨੂੰ ਪ੍ਰਮਾਤਮਾ ਦੀ ਏਕਤਾ ਤੇ ਜੀਵ-ਆਤਮਾ ਦੀ ਅਨੇਕਤਾ ਕਦੀ ਵੀ ਨਹੀਂ ਭੁੱਲ ਸਕਦੀ। ਇੱਕ ਵਾਹਿਗੁਰੂ ਜੀ ਵਿੱਚੋਂ ਜੀਵ ਇੰਝ ਨਿਕਲਦੇ ਹਨ ਜਿਸ ਤਰ੍ਹਾਂ ਅੱਗ ਵਿੱਚੋਂ ਚਿੰਗਾੜੀਆਂ, ਆਬਸ਼ਾਰਾਂ ਵਿੱਚੋਂ ਪਾਣੀ ਦੀਆਂ ਬੂੰਦਾਂ, ਖਰਾਦ ਵਿੱਚੋਂ ਬੁਰਾਦਾ, ਪਿੰਜਣ ਵੇਲੇ ਰੂੰ ਦੇ ਗੋਹੜੇ ਇਤਿਆਦਿ। ਪਰ ਸ਼ੀਸ਼-ਮਹਿਲ ਵਾਲੀ ਮਸਾਲ ਵਿੱਚ ਇੱਕ ਖ਼ੂਬੀ ਇਹ ਹੈ ਕਿ ਇਸ ਵਿੱਚ ਆਤਮਾ ਦੀਆਂ ਜੋਤਾਂ ਆਪਣੇ ਪ੍ਰਕਾਸ਼ ਵਾਲੇ ਰੂਪ ਵਿੱਚ ਦਿੱਸਦੀਆਂ ਹਨ।

ਹੁਣ ਇਹ ਗੱਲ ਹੋਰ ਵੇਖਣੀ ਹੈ ਕਿ ਭਿੰਨ-ਭਿੰਨ ਜੀਆਂ ਜੰਤਾਂ ਵਿੱਚ ਆਤਮਾ ਦਾ ਪ੍ਰਕਾਸ਼ ਭਿੰਨ-ਭਿੰਨ ਕਿਉਂ ਹੈ? ਇਸ ਦੇ ਉੱਤਰ ਲਈ ਉਹੋ ਸ਼ੀਸ਼ ਮਹੱਲ ਵਾਲੀ ਮਿਸਾਲ ਚੇਤੇ ਕਰੋ। ਜੇ ਅਸੀਂ ਕਿਸੇ ਨਿੱਕੇ ਸ਼ੀਸ਼ੇ ਦੇ ਮੂੰਹ 'ਤੇ ਅੱਧ ਪਚੱਧੀ ਕਾਲਖ਼ ਮਲ ਦੇਈਏ ਤਾਂ ਵੇਖੋ ਅਕਸ ਕਿਹਾ ਧੁੰਧਲਾ ਹੋ ਜਾਵੇਗਾ। ਫਿਰ ਜੇ ਕਿਸੇ ਸ਼ੀਸ਼ੇ ਨੂੰ ਰੇਤੇ ਨਾਲ ਰਗੜ ਕੇ ਉਸ ਦੀ ਚਮਕ ਨੂੰ ਮਾਰ ਛੱਡੀਏ ਤਾਂ ਵੇਖੋ ਉਸ ਵਿੱਚੋਂ ਮੂੰਹ ਨਜ਼ਰ ਹੀ ਨਹੀਂ ਆਵੇਗਾ। ਕਿਉਂ? ਇਸ ਲਈ ਕਿ ਹੁਣ ਉਸ ਸ਼ੀਸ਼ੇ ਉਪਰ ਮਲੀਨਤਾ ਜਾਂ ਮੋਤੀਆ ਬਿੰਦ ਵਾਂਙ ਪੜਦਾ ਆ ਰਿਹਾ ਹੈ ਜਿਸ ਕਰਕੇ ਰੌਸ਼ਨੀ ਦੀਆਂ ਕਿਰਨਾਂ ਉਲਟ ਕੇ ਨਹੀਂ ਆ ਸਕਦੀਆਂ। ਬਸ ਇਹੋ ਹਾਲਤ ਭਿੰਨ-ਭਿੰਨ ਜੀਵਾਂ ਉਪਰ ਆਈ ਹੋਈ ਹੈ। ਭਾਵ ਕਿਸੇ ਉਪਰ ਮਾਇਆ ਦਾ ਘਣਾ ਢਕਣਾ ਹੈ ਤਾਂ ਕਿਸੇ ਉਪਰ ਪਤਲਾ ਜਾਲਾ। ਪੱਥਰ ਜੂਨਾਂ ਵਿੱਚ ਮੋਤੀਆ ਬਿੰਦ ਪੂਰਨ ਹੈ, ਇਸ ਕਰਕੇ ਇਹ ਜੜ੍ਹ ਹਨ, ਚੇਤੰਨ ਨਹੀਂ। ਬੂਟਿਆਂ ਵਿੱਚ ਮੋਤੀਆ ਬਿੰਦ ਪੱਥਰਾਂ ਤੋਂ ਘੱਟ ਹੈ, ਇਸ ਕਰਕੇ ਇਹ ਉਗਦੇ ਹਨ, ਫੁਲਦੇ ਹਨ, ਫਲਦੇ ਹਨ, ਪਰ ਅਜੇ ਚੇਤਨ ਨਹੀਂ। ਪਸ਼ੂਆਂ ਵਿੱਚ ਜਾਲਾ ਹੈ, ਪਰ ਬਹੁੰ ਧੁੰਧਲਾ ਨਹੀਂ, ਇਸ ਕਰਕੇ ਇਨ੍ਹਾਂ ਵਿੱਚ ਚੇਤਨਤਾ ਵੀ ਹੈ, ਪਰ ਚੇਤਨਤਾ ਹੋ ਕੇ ਵੀ ਉਹ 'ਆਪਣੇ-ਆਪੇ' ਨੂੰ ਨਹੀਂ ਜਾਣਦੇ। ਫਿਰ ਮਨੁੱਖ ਜੂਨ ਵਿੱਚ ਜਾ ਕੇ ਧੁੰਧ ਹੋਰ ਘੱਟ ਜਾਂਦੀ ਹੈ, ਇਸ ਕਰਕੇ ਆਤਮਾ ਦੀ ਜੋਤ ਬਹੁੰ ਲਿਸ਼ਕਦੀ ਹੈ। ਇਥੇ ਆਕੇ 'ਆਪੇ' ਦਾ ਪ੍ਰਭਾਵ ਪੈਂਦਾ ਹੈ ਤੇ 'ਮੈਂ' 'ਤੂੰ' ਉਪਜਦੀ ਹੈ। ਮਨੁੱਖਾ-ਜਨਮ ਵਿੱਚ ਵੀ ਪੜਦਾ ਭਾਵੇਂ ਪਤਲਾ ਹੈ ਪਰ ਹੈ ਜ਼ਰੂਰ। ਜਦ ਪ੍ਰੇਮ ਅਤੇ ਸਿਮਰਨ ਨਾਲ ਮਨ ਦੀ ਆਰਸੀ ਨੂੰ ਚੰਗੀ ਤਰ੍ਹਾਂ ਘਸਾਇਆ ਜਾਵੇ ਤਾਂ ਇਹ ਆਰਸੀ ਚਮਕ ਪੈਂਦੀ ਹੈ ਤੇ ਫਿਰ ਪ੍ਰਮਾਤਮਾ ਦੀ ਜੋਤਿ ਦਾ ਅਕਸ ਪੂਰੀ ਤਰ੍ਹਾਂ ਅੰਦਰ ਪੈਂਦਾ ਹੈ, ਜਿਸ ਤਰ੍ਹਾਂ ਸਾਫ਼ ਸ਼ੀਸ਼ਿਆਂ ਵਿੱਚ ਪੈਂਦਾ ਸੀ ਤੇ ਕਾਲਿਆਂ ਵਿੱਚ ਨਹੀਂ। ਇਸ ਕਰਕੇ ਅਸੀਂ ਆਖ ਸਕਦੇ ਹਾਂ ਕਿ ਮਾਇਆ ਇਕ ਕਿਸਮ ਦੀ ਮੈਲ ਜਾਂ ਮੋਤੀਆ-ਬਿੰਦ ਹੈ, ਜਿਤਨੀ ਇਹ ਉੱਪਰ ਆਉਂਦੀ ਹੈ ਉਤਨੀ ਹੀ ਚੇਤਨਤਾ ਘਟਦੀ ਹੈ ਤੇ ਜੜ੍ਹਤਾ ਵਧਦੀ ਹੈ। ਜਾਂ ਇੰਝ ਆਖੋ ਕਿ ਮਾਇਆ ਇਕ ਕਿਸਮ ਦਾ ਗ੍ਰਹਿਣ ਹੈ ਜੋ ਆਤਮਾ ਦੀ ਜੋਤ ਨੂੰ ਢਕਦਾ ਹੈ। ਭਗਤਾਂ ਵਿੱਚ ਵਾਹਿਗੁਰੂ ਜੀ ਦੀ ਜੋਤ ਸੋਲਾਂ ਆਨੇ ਪੂਰਨ

ਚਮਕਦੀ ਹੈ, ਹੋਰ ਮਨੁੱਖਾਂ ਵਿੱਚ ਬਾਰ੍ਹਾਂ ਆਨੇ ਭਰ, ਬੂਟਿਆਂ ਵਿੱਚ ਚਾਰ ਆਨੇ ਭਰ ਰੁਪਏ ਵਿੱਚੋਂ। ਪਰ ਪੱਥਰਾਂ ਵਿੱਚ ਵੀ ਇਹੋ ਜੋਤ ਹੈ, ਭਾਵੇਂ ਉਥੇ ਪੰਦਰਾਂ ਆਨੇ ਭਰ ਕਾਲਾ ਪੜਦਾ ਆ ਗਿਆ ਹੈ, ਇਸੇ ਕਰਕੇ ਆਖਦੇ ਹਨ ਕਿ ਪੱਥਰਾਂ ਵਿੱਚ ਵਾਹਿਗੁਰੂ ਅਜੇ ਸੁੱਤਾ ਹੈ, ਬ੍ਰਿਛਾਂ ਵਿੱਚ ਆ ਕੇ ਉਬਾਸੀਆਂ ਲੈਂਦਾ ਹੈ, ਪਸ਼ੂਆਂ ਵਿੱਚ ਅੱਖਾਂ ਖੋਲ੍ਹੀ ਬੈਠਾ ਹੈ, ਪਰ ਅਜੇ ਮੰਜੀ ਉਪਰ ਹੀ ਹੈ। ਮਨੁੱਖ ਜੂਨੀ ਵਿੱਚ ਛਲਾਂਗ ਮਾਰ ਹੇਠਾਂ ਆ ਗਿਆ ਹੈ ਤੇ ਭਗਤਾਂ ਵਿੱਚ ਚੜ੍ਹਦੀ ਕਲਾ ਵਿੱਚ ਹੈ, ਕਿਉਂਕਿ ਕੰਮਾਂ ਵਿੱਚ ਜੁਟਿਆ ਹੈ। ਪਰ ਭਾਵੇਂ ਅਸੀਂ ਕਿਸੇ ਤਰ੍ਹਾਂ ਸ੍ਰਿਸ਼ਟੀ ਨੂੰ ਵੇਖੀਏ, ਇਹ ਗੱਲ ਮੰਨਣੀ ਪਵੇਗੀ ਕਿ ਇਸ ਵਿੱਚ ਤਾਣੇ ਪੇਟੇ ਪ੍ਰਮਾਤਮਾ ਦੀ ਜੋਤਿ ਹੈ ਜਿਸ ਉਪਰ ਕਿਧਰੇ ਪੜਦਾ ਹੈ, ਕਿਧਰੇ ਘੱਟ ਵੱਧ ਨੰਗੀ ਹੈ, ਪਰ ਕੋਈ ਕਣੀ ਵੀ ਆਤਮਾ ਦੀ ਜੋਤਿ ਬਿਨਾਂ ਨਹੀਂ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਵਾਕ ਹੈ :—

*"ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮਾਰਾ॥"*

ਭਾਵ ਸੰਸਾਰ ਨੂੰ ਜੜ੍ਹ ਮਾਦਾ (Matter) ਆਖਣਾ ਭੁੱਲ ਹੈ। ਤਾਂ ਚੇਤਨ-ਆਤਮਾ ਹੈ; ਹਾਂ ਕਿਧਰੇ-ਕਿਧਰੇ ਭਿੰਨਤਾ ਜਾਂ ਅਡਰੀਅਤ ਹੈ ; ਨਹੀਂ ਤਾਂ ਕੋਈ ਵੀ ਕੋਨਾ ਜਾਂ ਨੁੱਕਰ ਅਜਿਹੀ ਨਹੀਂ ਜਿੱਥੇ ਵਾਹਿਗੁਰੂ ਜੀ ਆਪ ਨਾ ਹੋਣ। ਪਰ ਇਸ ਸਰਬੱਤ ਰਮਣ ਦਾ ਪਤਾ ਤਦ ਲੱਗਦਾ ਹੈ ਜਦ 'ਸਬਦ' ਦੀ ਝੁਨਕਾਰ ਗੁਰਮੁਖ ਦੇ ਹਿਰਦੇ ਵਿੱਚੋਂ ਪ੍ਰਗਟ ਹੋ ਉਠਦੀ ਹੈ। ਪਹਿਲੋਂ ਮਾਨੋਂ ਉਹ ਸੁੱਤਾ ਸੀ, ਹੁਣ ਜਨਮ ਜਨਮਾਂਤ੍ਰਾਂ ਦਾ ਸੁੱਤਾ ਜਾਗ ਪਿਆ। ਕਦ ? ਜਦ ਸ਼ਬਦ ਦੀ ਧੁਨੀ ਅਨੁਭਵ ਕੀਤੀ—

*ਪੂਰਬ ਕਰਮ ਅੰਕੁਰ ਜਬ ਪ੍ਰਗਟੇ*<br>
*ਭੇਟਿਓ ਪੁਰਖੁ ਰਸਿਕ ਬੈਰਾਗੀ॥*<br>
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ*<br>
*ਜਨਮ ਜਨਮ ਕੀ ਸੋਈ ਜਾਗੀ॥* *(ਪੰਨਾ ੨੦੪)*

ਫਿਰ ਦੇਖਿਆ ਕਿ ਉਹ ਸਾਰੇ ਪਾਸੇ ਤਾਣੇ ਪੇਟੇ ਵਾਂਗ ਹੈ, ਸੰਸਾਰ ਰੂਪੀ ਸ਼ੀਸ਼-ਮਹੱਲ ਵਿੱਚ ਹਰ ਇੱਕ ਸ਼ੀਸ਼ੇ ਦੀ ਟੁਕੜੀ ਵਿੱਚ ਹੈ। ਦਿੱਸਦਾ ਇਸ ਕਰਕੇ ਨਹੀਂ ਸੀ ਕਿ ਮਾਇਆ ਨੇ ਆਰਸੀ ਦੀ ਟਿੱਕੀ ਨੂੰ ਮਿੱਟੀ ਮਲੀ ਹੋਈ ਸੀ ਜਾਂ ਘਿਉ ਨਾਲ ਲਿੰਬੀ ਹੋਈ ਸੀ। ਇਸ ਮਾਇਆ ਰੂਪੀ ਮੈਲ ਨੂੰ ਸਿਮਰਨ ਨਾਲ ਧੋਵੋ, ਇਸ ਘਿਉ ਨੂੰ ਗਿਆਨ ਦੇ ਪੈਟਰੋਲ ਨਾਲ ਸਾਫ਼ ਕਰੋ ਤਾਂ ਫਿਰ ਆਰਸੀ ਚਮਕੇਗੀ, ਤੇ ਜੋਤੀ ਹੂ-ਬਹੂ ਪਹਿਲੋਂ ਵਾਂਗ ਚਮਕੇਗੀ। ਭਗਤਾਂ ਦੇ ਮਨ ਦੀ ਆਰਸੀ ਲਿਸ਼ਕੀ ਹੋਈ ਹੁੰਦੀ ਹੈ, ਇਸ ਲਈ ਪ੍ਰਮਾਤਮਾ ਦਾ ਪੂਰਨ ਪ੍ਰਤਿਬਿੰਬ ਉਨ੍ਹਾਂ ਦੇ ਹਿਰਦੇ ਵਿੱਚ ਪੈਂਦਾ ਹੈ। ਹੋਰਾਂ ਵਿੱਚ ਧੁੰਧ ਹੋਣ ਕਰਕੇ ਜੜ੍ਹਤਾ ਹੈ, ਪਰ ਇਸ ਮੈਲ ਨੂੰ ਅਸੀਂ ਸਿਮਰਨ ਨਾਲ ਦੂਰ ਕਰ ਸਕਦੇ ਹਾਂ ਤੇ ਫਿਰ ਸ੍ਵਛ ਜੋਤੀ ਰੂਪ ਬਣ ਸਕਦੇ ਹਾਂ।

ਸੂਖਮ ਨੇ ਸਥੂਲ ਰੂਪ ਕਿਸ ਤਰ੍ਹਾਂ ਧਾਰਿਆ, ਇਹ ਗੱਲ ਇਸ ਪ੍ਰਕਾਰ ਕੁਝ ਸਮਝ ਵਿੱਚ ਬੈਠ ਸਕਦੀ ਹੈ—

(ੳ) ਪਹਿਲਾਂ 'ਨਿਰੰਕਾਰੀ ਜੋਤਿ' ਵਿੱਚ ਨਿਰੋਲ ਪਰਮਾਤਮ-ਸੱਤਾ ਹੈ। ਇਸ ਕਰਕੇ ਬਿਆਨ ਕਰਨ ਲਈ ਇਸ ਨੂੰ ਪੂਰਣ ਪ੍ਰਕਾਸ਼ ਕਰਨ ਵਾਲਾ ਚਿੱਟਾ ਚੱਕਰ ਕਿਹਾ ਜਾ ਸਕਦਾ ਹੈ ਜਿਸ ਵਿੱਚ ਪੂਰਨ ਏਕਤਾ ਹੈ=(ਬੇਹੱਦ ਪ੍ਰਕਾਸ਼ ਚੱਕ੍ਰ)

(ਅ) ਇਸ ਦੇ ਪਿੱਛੋਂ ਏਕਤਾ ਨੇ ਦੂਈ ਵਿੱਚ ਖਿੰਡਣਾ ਹੈ। ਇਸ ਦਾ ਚਿੰਨ੍ਹ ਹੋਵੇਗਾ ਪ੍ਰਕਾਸ਼-ਚੱਕਰ ਵਿੱਚ ਮਾਇਆ ਦੀ ਇਕ ਗੋਲ ਬਿੰਦੀ=0

ਮਾਇਆ ਦੇ ਵਾਸਤਵ ਵਿੱਚ ਦੋ ਅੰਗ ਹਨ-(੧) ਦੇਸ਼ ਤੇ (੨) ਕਾਲ। ਇਸ ਲਈ ਮਾਇਆ ਨੂੰ ਬਰਾਬਰ-ਬਰਾਬਰ ਇਕ ਦੀ ਥਾਂ ਦੋ ਬਿੰਦੀਆਂ ਨਾਲ ਦਰਸਾਉਣਾ ਠੀਕ ਹੋਵੇਗਾ=੦੦।

(ੲ) ਅਜੇ ਤੱਕ ਮਾਇਆ ਸੂਖਮ ਓਅੰਕਾਰ ਰੂਪ ਵਿੱਚ ਹੈ, ਇਸ ਕਰਕੇ ਪੂਰਨ ਚੇਤਨ ਹੈ। ਇਸ ਵਿੱਚ ਜੜ੍ਹਤਾ (Objectivity) ਰਲਣ ਨਾਲ ਹੌਲੀ-ਹੌਲੀ ਮਾਦੀ ਦੁਨੀਆਂ ਬਣਦੀ ਹੈ। [੧]ਪਹਿਲਾਂ ਅਕਾਸ਼ ਆਵੇਗਾ ਜੋ 'ਨਾਮ' ਤੋਂ ਘੱਟ ਸੂਖਮ ਪਰ ਤੇਜ਼ (Light) ਤੋਂ ਠੁੱਲ੍ਹਾ ਹੈ। ਇਸ ਨੂੰ ਅਸੀਂ ਬੇਹੱਦ ਪ੍ਰਕਾਸ਼ ਵਿੱਚ ਦੇਸ਼ ਕਾਲ ਦੀਆਂ ਬਿੰਦੀਆਂ ਦੇ ਵਿਚਕਾਰ ਇੱਕ ਲਕੀਰ ਨਾਲ ਦੱਸਾਂਗੇ=੦|੦

(ਸ) ਆਕਾਸ਼ ਦੇ ਮਗਰੋਂ ਵਾਯੂ ਹੋਈ ਜੋ ਦੂਸਰਾ ਤੱਤ ਹੈ। ਇਸ ਕਰਕੇ ਇਸ ਨੂੰ ਦੋ ਲਕੀਰਾਂ ਨਾਲ ਜ਼ਾਹਰ ਕਰਾਂਗੇ =੦||੦; ਫਿਰ ਤੀਸਰਾ ਤੱਤ ਅਗਨੀ =੦||੦, ਚੌਥਾ ਤੱਤ ਜਲ = ੦|||੦ ਤੇ ਪੰਜਵਾਂ ਤੱਤ ਧਰਤੀ =੦||||੦

ਇਸ ਤਰ੍ਹਾਂ ਸੂਖਮਤਾ ਤੋਂ ਸਥੂਲ ਚੀਜ਼ਾਂ ਬਣੀਆਂ—ਪਤਲੀਆਂ ਤੇ ਮੋਟੀਆਂ। ਪਰ ਸਾਰੀ ਸੂਖਮ ਸੱਤਾ ਦੁੱਧ ਵਾਂਗ ਜਮ ਕੇ ਦਹੀਂ ਨਹੀਂ ਬਣ ਗਈ, ਸਗੋਂ ਫਿੱਟੇ ਹੋਏ ਦੁੱਧ ਵਾਂਙ ਕਿਧਰੇ ਕਿਧਰੇ ਫੁੱਟੀਆਂ ਬਣੀਆਂ ਤੇ ਕਿਧਰੇ ਸੂਖਮਤਾ ਉਸ ਤਰ੍ਹਾਂ ਰਹੀ। ਹੁਣ ਵੀ ਜੇ ਗਹੁ ਨਾਲ ਦੇਖੀਏ ਤਾਂ ਘੱਟ ਤੋਂ ਘੱਟ ਤਿੰਨ ਚੌਥਾਈ ਸੂਖਮਤਾ ਅਸਲ ਰੂਪ ਵਿੱਚ ਵਿਆਪਕ ਹੈ ਤੇ ਬਾਕੀ ਚੌਥਾ ਹਿੱਸਾ ਸਥੂਲਤਾ ਹੈ।

| | | | |
|---|---|---|---|
| | | | |
| | | | |
| | | | |

੧. ਇਹ ਅਸੀਂ ਠੁੱਲੀ ਵਿਚਾਰ ਕਰ ਰਹੇ ਹਾਂ, ਕਿਉਂਕਿ ਵਾਸਤਵ ਵਿੱਚ 'ਕਾਲ' ਤਦ ਹੁੰਦਾ ਹੈ ਜਦ 'ਸੂਰਜ' ਜਾਂ 'ਮਹਾਂ ਸੂਰਜ' ਬਣਦਾ ਹੈ ਫਿਰ ਉਸ ਦੇ ਇਰਦ ਗਿਰਦ ਚੱਕਰ ਲਾਉਣ ਵਾਲੇ ਗ੍ਰਹਿ ਤੇ ਤਾਰੇ। ਇਸੇ ਚੱਕਰ ਦਾ ਨਾਮ 'ਕਾਲ' ਹੈ; ਆਕਾਸ਼-ਤੱਤ ਵਿੱਚ ਅਜੇ 'ਚੱਕਰ' ਨਹੀਂ ਕਿਉਂਕਿ ਸੂਰਜ ਨਹੀਂ, ਇਸ ਕਰਕੇ 'ਕਾਲ' ਜੀ ਨਿਰਾ-ਦੇਸ (Space) ਹੈ ਜੋ ਬੇਅੰਤ ਹੈ!

ਫਿਰ ਉਪਰੋਕਤ ਪੰਜ ਤੱਤਾਂ ਦੇ ਮੇਲ ਜੋਲ ਨਾਲ ਵੱਖ-ਵੱਖ ਜੀਆ ਜੰਤ ਬਣੇ ਜਿਸ ਤਰ੍ਹਾਂ ਇੱਕ ਧਾਗੇ ਨਾਲ ਜਾਲ ਬੁਣਿਆ ਜਾਂਦਾ ਹੈ—

ਇਨ੍ਹਾਂ ਵਿੱਚੋਂ ਹਰ ਇੱਕ ਮੋਰੀ ਵੱਖ-ਵੱਖ 'ਜੀਵ-ਆਤਮਾ' ਹੈ ਤੇ ਸਾਰੀ ਹੀ ਸਮੁੱਚੀ ਜੋਤ, ਜੋ ਸਭ ਵਿੱਚ ਇੱਕ ਹੈ, ਪ੍ਰਮਾਤਮਾ ਹੈ। ਇਹ ਸਮੁੱਚੀ ਜੋਤ ਤਦ ਭਾਸਦੀ ਹੈ ਜਦ ਮਾਇਆ ਦਾ ਜਾਲ ਜਾਂ ਅਵਰਨ ਦੂਰ ਹੋ ਜਾਵੇ। ਇਹ ਜਾਲ 'ਨਾਮ' ਨੂੰ ਅਨੁਭਵ (Realize) ਕਰਨ ਨਾਲ ਦੂਰ ਹੁੰਦਾ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਕੀ ਪ੍ਰਮਤਮਾ ਸਾਡੇ ਤੋਂ ਭਿੰਨ ਦੂਰ ਹੈ, ਕੀ ਉਹ ਇੰਜ ਪਰੇ ਹੈ ਜਿਸ ਤਰ੍ਹਾਂ ਸੂਰਜ ਸਾਡੇ ਕੋਲੋਂ ਪਰੇ ਹੈ। ਉੱਤਰ ਹੈ ਕਿ ਸਾਡੇ ਸਰੀਰ ਦੀ ਬਣਾਵਟ ਡਾਢੀ ਅਜੀਬ ਹੈ; ਸਾਡਾ ਸਰੀਰ ਇੰਜ ਬਣਿਆ ਹੋਇਆ ਹੈ ਜਿਸ ਤਰ੍ਹਾਂ ਮਦਾਰੀ ਦੇ ਡੱਬੇ ਹੁੰਦੇ ਹਨ: ਨਿੱਕਾ ਵੱਡੇ ਵਿੱਚ, ਵੱਡਾ ਉਸ ਤੋਂ ਵੱਡੇ ਵਿੱਚ ਤੇ ਉਹ ਅੱਗੇ ਹੋਰ ਵੱਡੇ ਵਿੱਚ......ਜਿਸ ਤਰ੍ਹਾਂ ਤਸਵੀਰਾਂ ਖਿੱਚਣ ਵਾਲੇ ਕੈਮਰੇ ਦੀਆਂ ਟੰਗਾਂ ਹੁੰਦੀਆਂ ਹਨ-ਪਹਿਲੋਂ ਤਾਂ ਨਿੱਕੀਆਂ ਹੁੰਦੀਆਂ ਹਨ, ਪਰ ਖਿੱਚਣ 'ਤੇ ਇਸ ਵਿੱਚੋਂ ਤਿੰਨ ਭਾਗ ਨਿਕਲ ਆਉਂਦੇ ਹਨ, ਜਿਸ ਤਰ੍ਹਾਂ ਇਹ ਤਸਵੀਰ ਹੈ—




ਜਦ ਇਹ ਟੰਗ ਬੰਦ ਸੀ ਤਾਂ (ਸ) ਵਾਂਙ ਤਿੰਨੇ ਮਿਲਕੇ ਇਕ ਸਨ। ਖੋਲ੍ਹੋ ਤਾਂ ਵੱਡਾ ਟੋਟਾ (ੳ) ਹੈ, ਇਸ ਵਿੱਚੋਂ (ਅ) ਨਿਕਲੇਗਾ, ਤੇ ਫਿਰ (ੲ)। ਹੁਣ ਇਸੇ ਤਰ੍ਹਾਂ ਸਾਡੇ ਆਤਮਾ ਦੀ ਤ੍ਰਿਬਿਧ ਬਣਤਰ ਹੈ। ਆਤਮਾ ਜਦ ਮਾਇਆ ਵਿੱਚ ਖਚਤ ਹੈ ਤਾਂ ਫੁਰਨੇ ਜੋੜਦਾ-ਤੋੜਦਾ ਹੈ, ਸੰਕਲਪਾਂ ਵਿਕਲਪਾਂ ਵਿੱਚ ਹੈ, ਤਦ ਇਹ 'ਜੀਵ-ਆਤਮਾ' ਹੈ (ੲ)। ਇਸ ਹਾਲਤ ਲਈ ਆਵਾਗਵਨ ਹੈ, ਮਰਨ-ਜੀਵਣ ਹੈ, ਆਉਣ-ਜਾਣ ਹੈ। ਸਾਰਾ ਸੰਸਾਰ ਪਹਿਲੋਂ ਇਸ ਹਾਲਤ ਵਿੱਚ ਹੁੰਦਾ ਹੈ, ਇਹ ਅਗਿਆਨ ਅਵਸਥਾ ਹੈ।

ਪਰ ਜਦ ਸਾਡਾ ਆਤਮਾ ਸ਼ੁੱਧ ਹੋ ਜਾਂਦਾ ਹੈ ਤੇ 'ਨਾਮ' ਰੂਪੀ ਰੇਤ ਨਾਲ ਸਾਡੇ ਮਨ ਦਾ ਪਤੀਲਾ ਮਾਂਜਿਆ ਜਾਂਦਾ ਹੈ ਤਾਂ ਇਸ ਵਿੱਚੋਂ ਹਉਮੈਂ ਦੀ ਮੈਲ ਲਹਿ ਜਾਂਦੀ ਹੈ। ਹੁਣ ਇਹ ਜੀਵ-ਆਤਮਾ ਨਹੀਂ ਰਹਿੰਦਾ, ਸਗੋਂ ਨਿਰੋਲ 'ਆਤਮਾ' ਬਣ

ਜਾਂਦਾ ਹੈ। ਇਸ ਹਾਲਤ ਵਿੱਚ ਨਾ ਇਹ ਮਰਦਾ ਹੈ ਨਾ ਜੰਮਦਾ, ਨਾ ਬੁੱਢਾ ਹੈ ਨਾ ਬਾਲਾ, ਨਾ ਵਧਦਾ ਹੈ ਨਾ ਘਟਦਾ, ਤੇ ਨਾ ਸੌਂਦਾ ਹੈ ਨਾ ਜਾਗਦਾ, ਕਿਉਂਕਿ ਇਹ ਸਦਾ-ਸਥਿਰ, ਆਪਣੀ ਸੈਭੰ ਸੱਤਾ ਵਿੱਚ ਸਾਵਧਾਨ ਹੈ। ਇਥੇ ਪਹੁੰਚ ਕੇ ਪ੍ਰਾਣੀ ਦੀ ਜੀਵ-ਮਈ ਅਨੇਕਤਾ ਟੁੱਟਕੇ ਏਕੰਕਾਰ ਵਾਲੀ ਏਕਤਾ ਰਹਿ ਜਾਂਦੀ ਹੈ। ਇਹ ਅਵਸਥਾ (ਅ) ਵਾਲੀ ਹੈ।

ਹੁਣ ਜ਼ਰਾ ਹੋਰ ਵਧੇਰੇ ਉਪਰ ਜਾਓ। ਅਸੀਂ ਵੇਖ ਆਏ ਹਾਂ ਕਿ ਸਾਡੀਆਂ ਆਤਮਾਵਾਂ ਤਾਂ ਇੰਞ ਭਿੰਨ ਹਨ ਜਿਸ ਤਰ੍ਹਾਂ ਸੂਰਜ ਦੀਆਂ ਕਿਰਨਾਂ ਭਿੰਨ-ਭਿੰਨ ਹਨ, ਪਰ ਸਭੇ ਕਿਰਨਾਂ ਮਿਲਕੇ ਸੂਰਜ ਵਿੱਚ ਆ ਜਾਂਦੀਆਂ ਹਨ। ਇਸੇ ਤਰ੍ਹਾਂ ਸਭੇ ਆਤਮਾਵਾਂ ਮਿਲਕੇ ਇੱਕ ਪਰੀਪੂਰਨ ਸੱਤਾ ਵਿੱਚ ਆ ਜਾਂਦੇ ਹਨ, ਜਿਸ ਨੂੰ ਪ੍ਰਮਾਤਮਾ ਆਖਦੇ ਹਨ। ਆਤਮਾ ਵਿੱਚ ਅਨੇਕਤਾ ਸੀ, ਪ੍ਰਮਾਤਮਾ ਵਿੱਚ ਏਕਤਾ ਹੈ। ਏਕਤਾ ਹੀ ਨਹੀਂ, ਇੱਥੇ ਆ ਕੇ 'ਇੱਕ' ਲਫ਼ਜ਼ ਵੀ ਪਿੱਛੇ ਰਹਿ ਜਾਂਦਾ ਹੈ ਤੇ ਨੇਤਿ ਨੇਤਿ ਭਾਵ ਨਿਰੰਕਾਰ ਹੀ ਰਹਿ ਜਾਂਦਾ ਹੈ ਜਿਸ ਦਾ ਆਕਾਰ ਕੋਈ ਨਹੀਂ। ਇਹ ਅਵਸਥਾ ਅਤੀ-ਉੱਤਮ, ਸਰਬਵਿਆਪਕ, ਸੈਭੰ ਹੈ ਤੇ ਇਸ ਨੂੰ (ੳ) ਜਾਂ ਪ੍ਰਮਾਤਮਾ-ਅਵਸਥਾ ਆਖਦੇ ਹਨ।

ਹੁਣ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਇਹ ਤਿੰਨ ਭਾਗ (ੳ), (ਅ) ਤੇ (ੲ) ਸਾਡੇ ਕੋਲੋਂ ਭਿੰਨ ਨਹੀਂ, ਸਾਡੇ ਅੰਦਰ ਹੀ ਹਨ, ਜਿਸ ਤਰ੍ਹਾਂ ਕੈਮਰੇ ਦੀ ਟੰਗ ਸਾਡੇ ਮਨ ਦੇ ਕੇਂਦਰ ਵਿੱਚ ਛੁਪੀ ਹੋਈ ਹੋਵੇ ਤੇ ਖੁੱਲ੍ਹੀ ਹੋਈ ਹੋਵੇ। ਇਸ ਖੁੱਲ੍ਹੀ ਹੋਈ ਟੰਗ ਦਾ ਜੀਵ ਅੰਗ (ੲ) ਤਾਂ ਸਭ ਦੇ ਹੱਥ ਵਿੱਚ ਹੈ, ਪਰ (ੳ) ਤੇ (ਅ) ਸਿਰੇ ਅਗਿਆਨ ਕਰਕੇ ਨਹੀਂ ਦਿੱਸਦੇ। ਜਦ ਗਿਆਨ ਦੁਆਰਾ ਆਤਮਾ (ਅ) ਦੀ ਲਿਸ਼ਕ ਆਉਂਦੀ ਹੈ ਤਾਂ ਭਿੰਨਤਾ ਦੂਰ ਹੋ ਜਾਂਦੀ ਹੈ। ਤਦ ਪ੍ਰਾਣੀ ਆਪਣੇ ਆਪ ਨੂੰ ਅਟੱਲ, ਅਮਰ, ਵਿਚਕਾਰਲੇ (ਅ) ਵਾਲੇ ਖ਼ਾਨੇ ਵਿੱਚ ਵੇਖਦਾ ਹੈ। ਫਿਰ ਜਦ ਇੱਥੋਂ 'ਨਾਮ' ਦੇ ਖੰਭਾਂ ਉਪਰ ਹੋਰ ਅੰਦਰ ਉਡਾਰੀ ਮਾਰਦਾ ਹੈ ਤਾਂ (ੳ) ਵਾਲੇ ਹਿੱਸੇ ਵਿੱਚ ਆਉਂਦਾ ਹੈ ਜਿੱਥੇ ਜਾ ਕੇ ਉਹ ਆਪਣੇ ਆਪ ਨੂੰ ਨਿਰੰਕਾਰ, ਕਰਤਾ ਪੁਰਖ ਜਾਣਦਾ ਹੋਇਆ ਮਾਇਆ ਨੂੰ ਆਪਣੇ ਵਿੱਚ ਹੀ ਲੀਨ ਕਰਕੇ ਮਹਾਂਕਾਲ-ਜੀਵ ਆਤਮਾ, ਆਤਮਾ ਤੇ ਪ੍ਰਮਾਤਮਾ-ਸਾਡੇ ਹੀ ਅੰਦਰ ਧੁਰ ਅੰਦਰ ਹਨ, ਜਿਸ ਤਰ੍ਹਾਂ ਖੁੱਲ੍ਹੀ ਹੋਈ ਦੂਰਬੀਨ (Telescope) ਹੁੰਦੀ ਹੈ ਪਰ ਜਿਉਂ-ਜਿਉਂ ਗਿਆਨ ਦੁਆਰਾ ਇਸ ਦੂਰਬੀਨ ਦੇ ਤਿੰਨੇ ਭਾਗ ਠੱਪੀਏ, ਭਾਵ (ੲ) ਨੂੰ (ਅ) ਵਿੱਚ ਪਾਈਏ ਤੇ ਸਭ ਨੂੰ (ਅ) 'ਪ੍ਰਮਾਤਮਾ' ਵਿੱਚ, ਤਾਂ ਇੱਕੋ-ਇੱਕ ਨਿਰੰਕਾਰ ਹੀ ਰਹਿ ਜਾਂਦਾ ਹੈ। ਇਸ ਕਰਕੇ ਮਨ ਦੀ ਬਨਾਵਟ ਕਿਸ ਵਾਂਙ ਹੈ ? ਖੁੱਲ੍ਹੀ ਹੋਈ ਦੂਰਬੀਨ ਵਾਂਙ। ਪਹਿਲੋਂ ਸਥੂਲ-ਮਨ ਹੈ, ਇਸ ਅੰਦਰ ਸੂਖਮ ਜੀਵ-ਆਤਮਾ, ਇਸਦੇ ਧੁਰ-ਅੰਦਰ ਨਿਰੋਲ ਆਤਮਾ ਤੇ ਪਰ੍ਹਾਂ ਤੋਂ ਪਰ੍ਹਾਂ, ਅੰਦਰ ਤੋਂ ਅੰਦਰ ਹੈ ਪ੍ਰਮਾਤਮਾ! ਕਾਲ ਬਾਹਰ-ਬਾਹਰ ਹੈ। ਕਿੱਥੋਂ ਤੱਕ ? ਜਿੱਥੋਂ ਤੱਕ ਜੀਵ-ਆਤਮਾ (ੲ) ਹੈ। ਅਕਾਲ ਦਾ ਦੇਸ ਕਿੱਥੋਂ ਸ਼ੁਰੂ

ਹੈ ? ਜਿੱਥੇ ਆਤਮਾ (ਅ) ਹੈ। ਨਿਰੰਕਾਰ ਦਾ ਦੇਸ ਕਿੱਥੋਂ ਸ਼ੁਰੂ ਹੈ ? ਜਿੱਥੋਂ ਆਤਮਾ ਵੀ ਆਪਣੇ ਵੱਖਰੇ ਰੂਪ ਨੂੰ ਛੱਡ ਇੱਕੋ-ਇੱਕ ਪ੍ਰਮਾਤਮਾ ਵਿੱਚ ਲੀਨ ਹੋ ਜਾਂਦਾ ਹੈ, ਭਾਵ (ੳ) ਵਿੱਚ। ਪਰ ਕੀ (ਅ) ਤੇ (ੲ), ਭਾਵ ਜੀਵ ਤੇ ਆਤਮਾ ਪ੍ਰਮਾਤਮਾ ਕੋਲੋਂ ਭਿੰਨ ਹਨ ? ਨਹੀਂ, ਉਹ (ੳ) ਪ੍ਰਮਾਤਮਾ ਵਿੱਚੋਂ ਹੀ ਨਿਕਲੇ ਹਨ ਤੇ ਫਿਰ ਉਸ ਵਿੱਚ ਇੰਞ ਸਮਾ ਜਾਂਦੇ ਹਨ ਜਿਸ ਤਰ੍ਹਾਂ ਠੱਪੀ ਹੋਈ ਦੂਰਬੀਨ ਵਿੱਚ ਤਿੰਨੇ ਭਾਗ ਸਮਾ ਕੇ (ਸ) ਬਣ ਜਾਂਦੇ ਹਨ। ਇਹ ਤਿੰਨ ਦੇਸ ਸਾਡੇ ਹੀ ਅੰਦਰ ਹਨ, ਪਰ ਧੁਰ ਅੰਦਰ ਦਾ ਭਾਵ ਇਹ ਨਹੀਂ ਕਿ ਇਸ ਅੰਦਰ ਕੋਈ ਗੁਫ਼ਾ ਹੈ ਜਿਸ ਵਿੱਚ ਵੜਨਾ ਹੈ; ਨਹੀਂ, ਸਾਡੇ ਮਨ ਵਿੱਚ ਖੁੰਦਰ ਨਹੀਂ ਸਗੋਂ ਖੁੱਲ੍ਹਾ ਮੈਦਾਨ ਹੈ, ਪਰ ਇਹ ਅਤੀ ਸੂਖਮ ਹੈ। ਇੱਥੇ ਪਹੁੰਚ ਕੇ ਕਲਾ ਦਾ ਕੜ ਪਾਟ ਕੇ ਅਕਾਲ ਦਾ ਅਗੰਮ ਪ੍ਰਭਾਵ ਲੱਭਦਾ ਹੈ, ਜਿਸ ਤਰ੍ਹਾਂ ਗੋਇੰਦਵਾਲ ਜੀ ਦੀ ਬਾਵਲੀ ਦੇ ਕੜ ਪਾਟਣ ਉਪਰ ਬੇਅੰਤ ਜਲ ਦੀ ਪ੍ਰਾਪਤੀ ਹੋਈ ਸੀ। ਉਹ ਅਗਮਪੁਰਾ, ਉਹ ਬੇਗਮਪੁਰਾ, ਉਹ ਸੱਚਖੰਡ ਸਾਡੇ ਅੰਦਰ ਹੀ ਹੈ, ਪਰ ਸਾਨੂੰ ਲੋੜ ਹੈ 'ਨਾਮ' ਰੂਪੀ ਲੋਅ ਦੀ, ਤਾਂਕਿ ਅਸੀਂ ਹਨ੍ਹੇਰੇ ਨੂੰ ਚੀਰਕੇ ਅੰਦਰ ਵੜੀਏ! ਜਦ ਤੱਕ ਇਹ ਲੋਅ ਨਹੀਂ ਤਦ ਤੱਕ ਮਾਇਆ ਦੀ ਕੱਜਲ-ਕੋਠੜੀ ਹੈ, ਘੁੱਪ ਹਨ੍ਹੇਰ ਹੈ। ਇਸ ਨਵੀਂ ਦੁਨੀਆ (New World) ਦੀ ਸੋਝੀ ਤਦ ਹੋਵੇ ਜੇ ਅਸੀਂ ਸਿੱਧੇ ਰਾਹ ਨੂੰ ਛੱਡ ਕੋਲੰਬਸ (Columbus) ਵਾਂਙ ਪੁੱਠੇ ਪਾਸੇ ਭਾਵ ਆਪਣੇ ਅੰਦਰ ਹੀ ਟੁਰ ਪਈਏ। ਇਹ ਪੁੱਠੀ ਤਾਰੀ ਵਗਦੀ ਸ਼ਕਤੀ ਨੂੰ ਰੋਕਦੇ ਹੋਏ ਸਿਮਰਨ ਦੁਆਰਾ ਹੀ ਤਰੀਦੀ ਹੈ। ਇਸ ਨੂੰ ਗੁਰੂ ਮਹਾਰਾਜ ਜੀ ਨੇ 'ਮੀਨ ਕੀ ਚਪਲ ਸਿਉ ਜੁਗਤਿ ਮਨ ਰਾਖੀਐ' ਕਰਕੇ ਦੱਸਿਆ ਹੈ।

ਅਸਾਂ ਹੁਣ ਆਤਮਾ ਤੇ ਪ੍ਰਮਾਤਮਾ ਦਾ ਪ੍ਰਸਪਰ ਸੰਬੰਧ ਤਾਂ ਦੇਖ ਲਿਆ, ਅਜੇ ਜੀਵ-ਆਤਮਾ ਦੇ ਸੰਕਲਪ ਤੇ ਵਿਕਲਪਾਂ ਦੀ ਕਾਰ ਵੇਖਣੀ ਹੈ। ਅਸੀਂ ਵੇਖ ਆਏ ਹਾਂ ਕਿ ਆਤਮਾ ਜਦ ਅਫੁਰ ਹੈ ਤਦ ਪ੍ਰਮਾਤਮਾ-ਰੂਪ ਹੈ, ਜਦ ਫੁਰਨਿਆਂ ਵਿੱਚ ਬੱਧਾ ਹੈ ਤਾਂ 'ਜੀਵ' ਹੈ। ਇਹ ਸਭ ਸੰਸਾਰ ਵਾਹਿਗੁਰੂ ਜੀ ਦੇ ਇਕ ਫੁਰਨੇ ਦਾ ਨਤੀਜਾ ਹੈ : "ਕੀਤਾ ਪਸਾਉ ਏਕੋ ਕਵਾਉ"! ਉਸ ਫੁਰਨੇ ਨਾਲ ਲੱਖਾਂ ਹੀ ਦਰਿਆ, ਲੱਖਾਂ ਪਰਬਤ, ਲੱਖਾਂ ਤਾਰੇ, ਲੱਖਾਂ ਹੀ ਜੀਆ-ਜੰਤ ਬਣ ਗਏ। ਇਸੇ ਤਰ੍ਹਾਂ ਇੱਕ 'ਬ੍ਰਹਿਮੰਡ' ਬਣ ਗਿਆ। ਬ੍ਰਹਿਮੰਡ ਦਾ ਕੀ ਭਾਵ ਹੈ ? ਚੂਚਾ ਅੰਡੇ ਤੋਂ ਉਗਦਾ ਹੈ, ਇਸੇ ਤਰ੍ਹਾਂ ਸਾਰਾ ਸੰਸਾਰ ਮਾਨੋਂ ਬ੍ਰਹਮਾ (ਕਰਤਾ ਪੁਰਖ) ਦੇ 'ਨਾਮ' ਰੂਪ ਅੰਡੇ ਵਿੱਚੋਂ ਨਿਕਲਦਾ ਹੈ। ਇਸ ਕਰਕੇ ਇਸ ਨੂੰ 'ਬ੍ਰਹਮ+ਅੰਡ' ਆਖਦੇ ਹਨ।

ਇੱਕ-ਇੱਕ ਬ੍ਰਹਿਮੰਡ ਵਿੱਚ ਮਿਥਦੇ ਹਨ ਕਿ ਇੱਕ-ਇੱਕ ਸੂਰਜ ਹੈ, ਪਰ ਕੀ ਸੂਰਜਾਂ ਦਾ ਕੋਈ ਅੰਤ ਹੈ! ਨਹੀਂ, ਮੂਲੋਂ ਨਹੀਂ; ਕਿਉਂਕਿ ਅਸੀਂ ਵੇਖ ਆਏ ਹਾਂ ਕਿ ਵਾਹਿਗੁਰੂ ਜੀ ਦੀ ਮਾਇਆ ਭਾਵ ਕਾਲ ਅਤੇ ਦੇਸ ਦੋਵੇਂ ਬੇਅੰਤ ਹਨ। ਜੇ ਸੂਰਜ ਇੱਕ ਹੀ ਹੈ ਤਾਂ ਹੋਰ ਗੁਪਤ ਦੇਸਾਂ ਨੂੰ ਰੌਸ਼ਨੀ ਕੌਣ ਪੁਚਾਉਂਦਾ ਹੈ ? ਉੱਤਰ ਇਹ ਹੈ ਕਿ ਸੂਰਜ ਇੱਕ ਨਹੀਂ, ਦੋ ਨਹੀਂ, ਤਿੰਨ ਨਹੀਂ, ਬੇਅੰਤ ਸੂਰਜ ਹਨ, ਧ੍ਰੂ-ਤਾਰੇ ਇੱਕ

ਨਹੀਂ ਬੇਅੰਤ ਹਨ, ਹਰ ਇੱਕ ਬ੍ਰਹਿਮੰਡ ਵਿੱਚ ਇੱਕ-ਇੱਕ ਸੂਰਜ ਤੇ ਇੱਕ ਧ੍ਰੂ-ਤਾਰਾ ਤੇ ਬ੍ਰਹਿਮੰਡਾਂ ਦਾ ਕੋਈ ਓੜਕ ਨਹੀਂ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਫ਼ੁਰਮਾਇਆ ਹੈ :—

*"ਅਨਿਕ ਬ੍ਰਹਮੇ[1] ਜਾ ਕੇ ਬੇਦ ਧੁਨਿ ਕਰਹਿ॥*
*ਅਨਿਕ ਮਹੇਸ[2] ਬੈਸਿ ਧਿਆਨੁ ਧਰਹਿ॥*
*ਅਨਿਕ ਪੁਰਖ ਅੰਸਾ[3] ਅਵਤਾਰ॥*
*ਅਨਿਕ ਇੰਦ੍ਰ[4] ਊਭੇ ਦਰਬਾਰ॥੩॥*
*ਅਨਿਕ ਪਵਨ ਪਾਵਕ ਅਰੁ ਨੀਰ॥*
*ਅਨਿਕ ਰਤਨ ਸਾਗਰ ਦਧਿ ਖੀਰ॥*
*ਅਨਿਕ ਸੂਰ ਸਸੀਅਰ [5]ਨਖਿਆਤ॥*
*ਅਨਿਕ ਦੇਵੀ [6]ਦੇਵਾ ਬਹੁ ਭਾਂਤਿ॥੪॥*
*ਅਨਿਕ ਬਸੁਧਾ ਅਨਿਕ ਕਾਮਧੇਨ॥*
*ਅਨਿਕ ਪਾਰਜਾਤ ਅਨਿਕ ਮੁਖਿ-ਬੇਨ॥*
*ਅਨਿਕ ਅਕਾਸ ਅਨਿਕ ਪਾਤਾਲ॥*
*ਅਨਿਕ ਮੁਖੀ ਜਪੀਐ ਗੋਪਾਲ॥੫॥*
*ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥*
*ਅਨਿਕ ਜੁਗਤ ਹੋਵਤ ਬਖਿਆਨ॥*
*ਅਨਿਕ ਸਰੋਤੇ ਸੁਨਹਿ[7] ਨਿਧਾਨ॥*
*ਸਰਬ ਜੀਅ ਪੂਰਨ ਭਗਵਾਨ॥੬॥*
*ਅਨਿਕ ਧਰਮ ਅਨਿਕ ਕਨਿਕ ਕੁਮੇਰ॥*
*ਅਨਿਕ ਬਰਨ ਅਨਿਕ ਸੁਮੇਰ॥*
*ਅਨਿਕ [8]ਸੇਖ ਨਵਤਨ ਨਾਮੁ ਲੇਹਿ॥*
*ਪਾਰਬ੍ਰਹਮ ਕਾ ਅੰਤੁ ਨ ਤੇਹਿ॥੭॥*

---

੧. ਕਰਤਾ ਸ਼ਕਤੀਆਂ।
੨. ਪਰਲੋ ਸ਼ਕਤੀਆਂ।
੩. ਜਿਨ੍ਹਾਂ ਵਿੱਚ ਸੋਲਾਂ ਕਲਾਂ ਸੰਪੂਰਨ ਨਹੀਂ, ਕੁਝ-ਕੁਝ ਕਲਾਂ ਹਨ; ਉਹ ਅਵਤਾਰ।
੪. ਮੀਂਹ ਵਸਾਣ ਵਾਲੀਆਂ ਸ਼ਕਤੀਆਂ।
੫. ਕ੍ਰੋੜਾਂ ਸੂਰਜ ਚੰਦ੍ਰਮਾ ਤੇ ਤਾਰੇ।
੬. ਹੋਰ ਪ੍ਰਕਾਰ ਦੀਆਂ ਸ਼ਕਤੀਆਂ।
੭. 'ਨਾਮ' ਦੀ ਧੁਨੀ ਸੁਣਦੇ ਹਨ।
੮. ਕਾਲ ਰੂਪੀ ਸੱਪ ਹਮੇਸ਼ਾ (ਨਵਤਨ) ਗਾਂਦੇ ਹਨ ਜਸ ਵਾਹਿਗੁਰੂ ਜੀ ਦਾ।

*ਅਨਿਕ ਪੁਰੀਆ ਅਨਿਕ ਤਹ ਖੰਡ॥*
*ਅਨਿਕ ਰੂਪ ਰੰਗ ਬ੍ਰਹਮੰਡ॥*
*ਅਨਿਕ ਬਨਾ ਅਨਿਕ ਫਲ ਮੂਲ॥*
*ਆਪਹਿ ਸੂਖਮ ਆਪਹਿ ਅਸਥੂਲ॥੮॥* *(ਪੰਨਾ ੧੨੩੫)*

ਭਾਵ ਵਿਸ਼ਵ ਰੂਪ ਸੰਸਾਰ ਵਿੱਚ ਅਨੇਕ ਚੰਦ ਤੇ ਸੂਰਜ, ਅਨੇਕ ਬੈਕੁੰਠ ਤੇ ਪਾਤਾਲ, ਅਨੇਕ ਧ੍ਰੂ ਅਤੇ ਹੋਰ ਨਛੱਤਰ, ਅਨੇਕ ਦੇਵੀ ਦੇਵਤੇ ਭਾਵ ਚੇਤਨ ਸ਼ਕਤੀਆਂ, ਅਨੇਕ ਖੰਡ ਤੇ ਬ੍ਰਹਿਮੰਡ ਹਨ। ਜਿਧਰ ਦੇਖੋ ਵਾਹਿਗੁਰੂ ਜੀ ਦਾ ਖਿਲਾਰਾ ਬੇਅੰਤ ਹੈ। ਪੂਰਬ ਵੱਲ ਉਹ ਬੇਅੰਤ ਹਨ; ਪੱਛਮ ਵੱਲ ਉਨ੍ਹਾਂ ਦਾ ਅੰਤ ਕੋਈ ਨਹੀਂ, ਉੱਤਰ ਵੱਲ ਉਨ੍ਹਾਂ ਦਾ ਖ਼ਾਤਮਾ ਨਹੀਂ, ਦੱਖਣ ਵੱਲ ਉਹ ਬਿਨਾਂ ਅੰਤ ਦੇ ਹਨ, ਕਿਉਂਕਿ ਉਹ ਹਰ ਪਾਸਿਓਂ ਅਗੰਮ, ਅਥਾਹ, ਬੇਅੰਤ (Infinite) ਹਨ। ਫਿਰ ਉਹ ਆਪੇ ਸੂਖਮ ਤੇ ਆਪੇ ਸਥੂਲ ਹਨ, ਆਪੇ ਗੁਪਤਾ ਆਪੇ ਪ੍ਰਗਟ ਹਨ। ਜਿਸ ਤਰ੍ਹਾਂ ਇਸ ਸੰਸਾਰ ਵਿੱਚ ਦਿਨ-ਰਾਤ ਪਲਟਾ ਖਾਂਦੇ ਹਨ, ਉਸੇ ਤਰ੍ਹਾਂ ਬ੍ਰਹਿਮੰਡ ਵਿੱਚ ਪਰਲੋ ਤੇ ਉਤਪਤੀ ਪਲਸੇਟੇ ਖਾਂਦੀਆਂ ਹਨ—

*ਅਨਿਕ ਜੁਗਾਦਿ ਦਿਨਸ ਅਰੁ ਰਾਤਿ॥*
*ਅਨਿਕ ਪਰਲਉ ਅਨਿਕ ਉਤਪਾਤਿ॥*
*ਅਨਿਕ ਜੀਅ ਜਾ ਕੇ ਗ੍ਰਿਹ ਮਾਹਿ॥*
*ਰਮਤ-ਰਾਮ ਪੂਰਨ ਸ੍ਰਬ ਠਾਂਇ॥੯॥* *(ਪੰਨਾ ੧੨੩੬)*

ਇਹ ਸਾਰੀ ਬੇਅੰਤ ਬੇਅੰਦਾਜ਼ ਮਾਇਆ ਵਿੱਚ ਵਾਹਿਗੁਰੂ ਤਾਣੇ ਪੇਟੇ ਬਣਾ ਰਿਹਾ ਹੈ। ਪਰ ਕੀ ਮਾਇਆ ਰੂਪੀ ਲਖਮੀ ਇਕੋ ਇਕ ਹੈ—

*ਅਨਿਕ ਮਾਇਆ ਜਾ ਕੀ ਲਖੀ ਨ ਜਾਇ॥*
*ਅਨਿਕ ਕਲਾ ਖੇਲੈ ਹਰਿ ਰਾਇ॥* *(ਪੰਨਾ ੧੨੩੬)*

ਨਹੀਂ ਨਹੀਂ, ਵਾਹਿਗੁਰੂ ਜੀ ਦੀ ਮਾਇਆ ਵੀ ਬੇਅੰਤ ਭਾਂਤਾਂ ਦੀ ਹੈ ਜੋ ਇਸ ਸਥੂਲ ਸੰਸਾਰ ਨੂੰ ਹੀ ਨਹੀਂ ਸਗੋਂ ਸੂਖਮ, ਅਤੀ ਸੂਖਮ ਸਾਰੇ ਕੋਨਿਆਂ ਨੂੰ ਘੇਰਦੀ ਹੈ। ਵਾਹਿਗੁਰੂ ਜੀ ਦੀ ਕਲਾ ਸਭ ਨੁੱਕਰਾਂ ਵਿੱਚ ਸਮਾਈ ਹੈ ਜਿਸ ਤਰ੍ਹਾਂ ਮੱਸਿਆ ਵਾਲੀ ਰਾਤ ਵੀ ਸੂਰਜ ਦੀ ਰੌਸ਼ਨੀ ਤਾਰਿਆਂ ਵਿੱਚ ਬੈਠ ਕੇ ਅੱਖਾਂ ਮਾਰਦੀ ਹੈ।

ਹੁਣ ਪ੍ਰਸ਼ਨ ਉਠਦਾ ਹੈ ਕਿ ਕੀ 'ਨਾਮ' ਦੀ ਧੁਨੀ ਸਿਰਫ਼ ਪੰਜਾਂ ਹੀ ਕਿਸਮਾਂ ਦੀ ਹੈ, ਭਾਵ ਤਤ, ਤੰਤੀ, ਘੜਾ ਆਦਿ ਪੰਜ ਕਿਸਮਾਂ ਦੀ ਜਾਂ ਬੇਅੰਤ ਕਿਸਮਾਂ ਦੀ। ਉੱਤਰ ਹੈ ਕਿ ਪੰਜ ਨਹੀਂ, ਪੰਜਾਹ ਨਹੀਂ, ਸਗੋਂ ਬੇਅੰਦਾਜ਼ ਕਿਸਮਾਂ ਦੀ ਧੁਨੀ ਹੈ :—

*ਅਨਿਕ ਧੁਨਿਤ[੧] ਲਲਤਿ ਸੰਗੀਤ॥*
*ਅਨਿਕ ਗੁਪਤ ਪ੍ਰਗਟੇ ਤਹ ਚੀਤ.....॥੧੦॥*

---

੧. ਨਾਮ ਦੀ ਧੁਨੀ।

*ਅਨਿਕ ਅਨਾਹਦ ਆਨੰਦ ਝੁਨਕਾਰ॥*
*ਉਆ ਰਸ ਕਾ ਕਛੁ ਅੰਤੁ ਨ ਪਾਰ॥* *(ਪੰਨਾ ੧੨੩੬)*

ਭਾਵ ਅਨੇਕ ਪ੍ਰਕਾਰ ਦੀ ਧੁਨੀ ਉਥੇ ਉਠਦੀ ਹੈ ਜੋ ਟੁੱਟਣ ਵਾਲੀ ਅੰਤਕੀ ਨਹੀਂ, 'ਅਨਹਦ, ਅਨਹਤ' ਹੈ, ਪਰ ਸਥੂਲ ਦੁਨੀਆਂ ਦੀ ਧੁਨੀ ਵੀ ਸਥੂਲ ਹੈ ਤੇ ਸਥੂਲ ਧੁਨੀਆਂ ਸੈਂਕੜੇ ਕਿਸਮਾਂ ਦੀਆਂ ਹਨ, ਜਿਸ ਤਰ੍ਹਾਂ ਹਾਰਮੋਨੀਅਮ, ਤਬਲਾ, ਸਾਰੰਗੀ, ਬੀਨਾ, ਘੁੰਗਰੂ ਇਤਿਆਦਿ। ਪਰ ਇਹ ਧੁਨੀਆਂ ਮਾਦੀ ਦੁਨੀਆਂ ਦੀਆਂ ਹਨ। ਸੂਖਮ ਦੁਨੀਆ ਵੱਲ ਜਾਓ ਤਾਂ ਇਥੇ ਪਹੁੰਚਕੇ ਧੁਨੀ ਸੂਖਮ ਹੈ। ਇਸ ਕਰਕੇ ਹੋਰ ਮਨੋਹਰ, ਮਨਹਰਨ, ਚਿਤ-ਚੋਰ ਹੈ; ਜਿਤਨੀ ਸੂਖਮ ਉਤਨੀ ਹੋਰ ਲੁਭਾਵੀਂ, ਪਰ ਕੀ ਇੱਕੋ ਆਕਾਸ਼ ਹੈ ? ਕੀ ਸੱਤ ਆਕਾਸ਼ ਜਾਂ ਬੈਕੁੰਠ ਹਨ? ਨਹੀਂ, ਅਨੇਕ ਬੈਕੁੰਠ, ਬੇਗਿਣਤ ਬੈਕੁੰਠ ਹਨ ਤੇ ਜਿਉਂ-ਜਿਉਂ ਗੁਰਮੁਖ ਸਿਮਰਨ ਦੁਆਰਾ ਇੱਕ ਆਕਾਸ਼ ਨੂੰ ਚੀਰਕੇ ਉੱਪਰ ਚੜ੍ਹਦਾ ਹੈ ਤਾਂ ਦੂਜਾ ਔਡਿਆ ਹੋਇਆ ਆਕਾਸ਼ ਨਜ਼ਰ ਆਉਂਦਾ ਹੈ। ਫਿਰ ਉਹ ਆਕਾਸ਼ ਪੈਰਾਂ ਦੀ ਚੌਂਕੀ ਬਣ ਜਾਂਦਾ ਹੈ ਤੇ ਉੱਤੇ ਹੋਰ ਦੂਜਾ ਦਿਸਦਾ ਹੈ। ਦੂਜੇ 'ਤੇ ਪਹੁੰਚਿਆ ਤੀਜਾ, ਫਿਰ ਚੌਥਾ ਤੇ ਇਸੇ ਤਰ੍ਹਾਂ ਸੱਤਵਾਂ, ਸਤਾਰਵਾਂ, ਹਜ਼ਾਰਵਾਂ....ਕੱਲ ਜੋ ਸਾਡੇ ਸਿਰ ਉਪਰ ਬੈਕੁੰਠ ਜਾਂ ਅਸਮਾਨ ਸੀ, ਉਹ ਅੱਜ ਪੈਰਾਂ ਹੇਠ ਹੈ, ਪਰਸੋਂ ਉਹ ਵੀ ਪਿੱਛੇ ਰਹਿ ਜਾਵੇਗਾ......ਜਿਨ੍ਹਾਂ ਦਾ ਕੋਈ ਅੰਤ ਨਹੀਂ। ਹਰ ਇੱਕ ਆਕਾਸ਼ ਦੇ ਉੱਪਰ ਜਾਣ 'ਤੇ ਹੇਠਲਾ ਪੈਰਾਂ ਦੀ ਪਉੜੀ ਬਣ ਜਾਂਦਾ ਹੈ ਤੇ ਅੱਗੇ ਬੇਅੰਤ ਵਿਸ਼ਵ ਸੰਸਾਰ ਹੋਰ ਫੈਲਿਆ ਹੀ ਭਾਸਦਾ ਹੈ। ਇਹ ਆਕਾਸ਼ ਨਵੇਂ ਖ਼ਿਆਲਾਂ (Ideas) ਦੇ ਹੁੰਦੇ ਹਨ ਜੋ ਇੱਕ ਤੋਂ ਇੱਕ ਸੂਖਮ ਹੁੰਦੇ ਹਨ। ਹਰ ਇੱਕ ਆਕਾਸ਼ ਜਾਂ ਪਾਤਾਲ ਦੇ ਹਿੱਸੇ ਵਿੱਚ ਕੋਈ ਨਾ ਕੋਈ ਵਾਹਿਗੁਰੂ ਜੀ ਦੀ ਸ਼ਕਤੀ ਕੰਮ ਕਰ ਰਹੀ ਹੈ ਜਿਸ ਨੂੰ ਅਸੀਂ 'ਦੇਵੀ' ਜਾਂ 'ਦੇਵਤਾ' ਆਖਦੇ ਹਾਂ, ਜਿਸ ਤਰ੍ਹਾਂ 'ਇੰਦਰ' ਮੀਂਹ ਵਸਾਉਣ ਵਾਲੀ ਸ਼ਕਤੀ ਦਾ ਨਾਮ ਹੈ, ਬ੍ਰਹਮਾ ਕਰਤਾ-ਪੁਰਖ ਸ਼ਕਤੀ ਦਾ ਨਾਮ ਹੈ; ਸ਼ਿਵ ਧਿਆਨ ਦੁਆਰਾ ਸੰਕੋਚਣ ਜਾਂ ਪਰਲੋ ਵਾਲੀ ਸ਼ਕਤੀ ਦਾ ਨਾਮ ਹੈ, 'ਕਾਮ' ਕਾਮਨਾ ਪੈਦਾ ਕਰਨ ਵਾਲੀ ਸ਼ਕਤੀ ਦਾ ਨਾਮ ਹੈ। ਇਨ੍ਹਾਂ ਦੇ ਕੰਮ ਗਿਣੇ ਮਿਥੇ ਹਨ। ਬਲਿ ਰਾਜਾ ਪਾਤਾਲ ਵਿੱਚ ਸਥੂਲ ਦੇਸਾਂ ਨੂੰ ਮਲੀ ਬੈਠਾ ਹੈ, ਇੰਦਰ ਰਾਜਾ ਸੂਖਮ ਦੇਸ ਦਾ ਵਾਲੀ ਹੈ, ਪਰ ਇੰਦਰ ਹੇਠਾਂ ਨਹੀਂ ਜਾ ਸਕਦਾ, ਬਲਿ ਰਾਜਾ ਉਪਰ ਨਹੀਂ ਆ ਸਕਦਾ। ਪਰ ਦੇਖੋ ਵਾਹਿਗੁਰੂ ਜੀ ਦੀ ਅਸਚਰਜ ਕਿਰਪਾ! ਵਾਹਿਗੁਰੂ ਜੀ ਦਾ ਭਗਤ ਦੇਵੀ-ਦੇਵਤਿਆਂ ਤੋਂ ਵੀ ਉਤਾਹਾਂ ਹੈ, ਕਿਉਂਕਿ ਇਹ ਸੱਤਵੇਂ ਪਾਤਾਲ ਤੋਂ ਸੱਤਵੇਂ ਆਕਾਸ਼ ਤੱਕ ਬਿਨਾਂ ਭੈ ਦੇ ਜਾਂਦਾ ਹੈ—ਉੱਥੇ ਹੀ ਨਹੀਂ ਸਗੋਂ ਹੋਰ ਵੀ ਅਗਾਹਾਂ। ਇਸ ਕਰਕੇ ਭਗਤ ਸਭ 'ਦੇਵੀ-ਦੇਵਤਿਆਂ' ਭਾਵ ਵੱਖ-ਵੱਖ ਸ਼ਕਤੀਆਂ ਤੋਂ ਵੀ ਉਪਰ ਹਨ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਫ਼ੁਰਮਾਇਆ ਹੈ—

*"ਸਭ ਤੇ ਊਚ ਭਗਤ ਜਾ ਕੈ ਸੰਗਿ[1] ॥*
*ਆਠ ਪਹਰ ਗੁਨ ਗਾਵਹਿ ਰੰਗਿ ॥"* *(ਪੰਨਾ ੧੨੩੬)*

ਹਾਂ ਜੀ, ਵਾਹਿਗੁਰੂ ਜੀ ਦੇ ਭਗਤ ਸਭ ਤੋਂ ਉੱਤੇ, ਸਭ ਤੋਂ ਉੱਤਮ, ਸਭ ਤੋਂ ਨਿਰਮਲ ਸੰਤ ਹਨ, ਕਿਉਂਕਿ ਉਹ ਵਾਹਿਗੁਰੂ ਜੀ ਦਾ ਹੀ ਰੂਪ ਹਨ। ਇਸ ਕਰਕੇ ਮਨੁੱਖੀ ਜੂਨ ਸਭ ਤੋਂ ਵਿਸ਼ੇਸ਼ ਹੈ ਤੇ ਦੇਵੀ-ਦੇਵਤੇ ਵੀ ਇਸ ਨੂੰ ਤਰਸਦੇ ਹਨ। ਕਿਉਂ ? ਇਸ ਕਰਕੇ ਕਿ ਪਾਣੀ ਦੇਵਤਾ ਜੇ ਅਗਨੀ ਬਣਨਾ ਚਾਹੇ ਤਾਂ ਨਹੀਂ ਬਣ ਸਕਦਾ, ਪਾਣੀ ਦੀ ਦੁਨੀਆ ਵਿੱਚ ਉਹ ਰਾਜਾ ਹੈ, ਪਰ ਅਗਨੀ ਆਪਣੇ ਕੰਮ ਵਿੱਚ ਪ੍ਰਬਲ ਹੈ। ਪਰ ਵਾਹਿਗੁਰੂ ਜੀ ਦੇ ਭਗਤ ਇਹ, ਔਹ, ਸਭ ਕੁਝ ਹਨ, ਉਨ੍ਹਾਂ ਵਿੱਚ ੩੩ ਦੇਵਤਿਆਂ ਦਾ ਸਤਿ ਹੈ, ੩੩ ਦਾ ਹੀ ਨਹੀਂ, ਤੇਤੀ ਕਰੋੜ ਦੇਵਤਿਆਂ ਦਾ।

*ਧੰਨ! ਧੰਨ! ਮਨੁੱਖਾ ਦੇਹੀ! ਧੰਨ ਧੰਨ!*

ਪਰ ਅਤੀ ਧੰਨ ਧੰਨ ਸਭ ਤੋਂ ਊਚ ਭਗਤ! ਅਤੀ ਧੰਨ ਧੰਨ ਹਰਿ ਜਨ!! ਪਰ ਹੋਰ ਪਰ੍ਹਾਂ ਅਤਿਅੰਤ ਧੰਨ ਧੰਨ ਹਨ ਵਾਹਿਗੁਰੂ ਜੀ! ਕਿਉਂਕਿ ਉਹ ਸਚਖੰਡ ਵਿੱਚ ਵਸਦੇ ਹਨ ਤੇ ਉਨ੍ਹਾਂ ਦਾ ਆਸਣ ਸਦਾ-ਸਥਿਰ, ਧ੍ਰੂ ਮੰਡਲਾਂ ਤੋਂ ਵੀ ਪਰ੍ਹਾਂ 'ਸਤਿ ਅਸਥਾਨ' ਉਪਰ ਹੈ ਜਿਸ ਦਾ ਆਦਿ ਅੰਤ ਕੋਈ ਨਹੀਂ—

*"ਸਤਿ ਪੁਰਖੁ ਸਤਿ ਅਸਥਾਨੁ ॥*
*ਊਚ ਤੇ ਊਚ ਨਿਰਮਲ ਨਿਰਬਾਨੁ ॥"*

*(ਸਾਰੰਗ ਮ: ੫, ਪੰਨਾ ੧੨੩੬)*

ਵਾਹਿਗੁਰੂ ਜੀ ਦੀਆਂ ਕਰਨੀਆਂ ਵੱਲ ਦੇਖੋ। ਇਧਰ ਏਕਤਾ ਹੈ ਉਧਰ ਅਨੇਕਤਾ ਹੈ। ਇਧਰ ਆਤਮਾ ਬਣਕੇ ਨਿਰਲੇਪ ਹਨ, ਉਧਰ ਜੀਵ-ਆਤਮਾ ਬਣ ਕੇ ਕਰਮ-ਬੱਧ ਹਨ। ਇਧਰ ਨਿਰੰਕਾਰ ਬਣਕੇ ਸੂਖਮ, ਅਤੀ ਸੂਖਮ ਹਨ, ਉਧਰ ਵਿਸ਼ਵ ਰੂਪ ਜਗਤ ਬਣ ਸਥੂਲ ਹਨ। ਇਧਰ ਅਕਾਲ ਬਣਕੇ ਘਟਾਂ-ਘਟਾਂ ਵਿੱਚ ਰਮਦੇ ਹਨ, ਉਧਰ ਕਾਲ ਦਾ ਰੂਪ ਧਾਰ ਕੇ ਬੇਅੰਤ (Infinite) ਫੈਲਾਉ ਵਿੱਚ ਸਮਾਏ ਹੋਏ ਹਨ। ਇਧਰ ਅਗਮ, ਅਥਾਹ ਡੂੰਘਾਈ ਹੈ, ਉਧਰ ਬੇਅੰਦਾਜ਼ ਉਚਾਈ। ਪਰ ਕੀ ਸਾਨੂੰ ਪਤਾ ਨਹੀਂ ਕਿ ਇਹ ਦੋਵੇਂ ਰੂਪ ਇੱਕੋ ਹੀ ਜਗ-ਜੀਵਨ ਦੇ ਹਨ, ਜਿਸ ਤਰ੍ਹਾਂ 'ਜੀਉ ਪਿੰਡ' ਸਾਡੇ ਦੋਵੇਂ ਅੰਗ ਹਨ—

*"ਤੂੰ ਪੇਡੁ[2] ਸਾਖ ਤੇਰੀ ਫੂਲੀ ॥*
*ਤੂੰ ਸੂਖਮੁ ਹੋਆ ਅਸਥੂਲੀ ॥*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ*
*ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥ ੧ ॥*

---

੧. ਵਾਹਿਗੁਰੂ।
੨. ਤਣਾ, ਬੂਟਾ।

*ਤੂੰ ਸੂਤੁ ਮਣੀਏ ਭੀ ਤੂੰਹੈ।*
*ਤੂੰ ਗੰਠੀ ਮੇਰੁ ਸਿਰਿ ਤੂੰਹੈ॥*
*ਆਦਿ ਮਧਿ ਅੰਤਿ ਪ੍ਰਭੁ ਸੋਈ,*
*ਅਵਰੁ ਨ ਕੋਇ ਦਿਖਾਲੀਐ ਜੀਉ॥੨॥*
*ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥*
*ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥"*

*(ਮਾਝ ਮ: ੫, ਪੰਨਾ ੧੦੨)*

ਹਾਂ ਜੀ, ਉਹੋ ਵਾਹਿਗੁਰੂ ਨਿਰਗੁਣ ਬਣਕੇ ਮਾਲਾ ਦਾ ਸੂਤ ਹੈ ਤੇ ਸਰਗੁਣ ਬਣ ਕੇ ਬ੍ਰਹਿਮੰਡਾਂ ਵਿੱਚ ਸਮਾਇਆ ਹੈ। ਬ੍ਰਹਿਮੰਡ ਮਾਲਾ ਦੇ ਮਣਕੇ ਹਨ। ਉਹੋ ਨਿਰੰਕਾਰ ਸੂਖਮ ਬਣਕੇ ਸੰਸਾਰ ਰੂਪੀ ਬੂਟੇ ਦੀ ਜੜ੍ਹ ਹੈ, ਫਿਰ ਸਰਗੁਣ ਬਣ ਕੇ ਪੱਤਿਆਂ ਵਿੱਚ ਰਮਦਾ ਹੈ। ਹਾਂ ਜੀ, ਰਮਦਾ ਹੈ, ਗੁਪਤ ਤੋਂ ਪ੍ਰਗਟ ਹੁੰਦਾ ਹੈ, ਪਰ ਉਸ ਦਾ ਨਿੱਜ ਰੂਪ ਨਿਰੰਕਾਰ ਹੈ, ਉਹ ਸਰਗੁਣ ਬਣ ਕੇ ਮੁਕਦਾ ਘਟਦਾ ਨਹੀਂ, ਕਿਉਂਕਿ ਉਹ ਅਗਿਣਤ, ਅਥਾਹ, ਅਕਾਲ, ਅਦੇਸ ਹੈ ; ਮਾਇਆ ਤਾਂ ਉਸ ਦਾ ਪ੍ਰਛਾਵਾਂ ਹੀ ਹੈ-'ਮਹਾ-ਮਾਇਆ ਤਾਕੀ ਹੈ ਛਾਇਆ॥'

ਇਹ ਵਿਸ਼ਵ, ਇਹ ਵੈਰਾਟ, ਇਹ ਫੈਲਿਆ ਹੋਇਆ ਬੇਅੰਤ ਸੰਸਾਰ ਜੀਵ-ਆਤਮਾ ਦਾ ਅਡੰਬਰ ਹੈ, ਭਾਵ ਆਤਮਾ ਦੇ ਇੱਕ ਫੁਰਨੇ ਦਾ ਨਤੀਜਾ ਹੈ, ਇੱਕ 'ਕਵਾਉ' ਦਾ ਮਾਦੀ ਅਕਸ (Objective Image) ਹੈ, ਕਿਉਂਕਿ 'ਕਵਾਉ' ਤਾਂ ਆਪ ਚੇਤਨ ਫੁਰਨਾ (Idea) ਹੈ। ਇਹ ਫੁਰਨੇ ਸਾਨੂੰ ਇੱਥੇ-ਉੱਥੇ ਖੜਦੇ ਹਨ, ਪਾਤਾਲ ਤੇ ਬੈਕੁੰਠ ਵਿੱਚ ਫਿਰਾਂਦੇ ਹਨ। ਇਹ ਹੇਠਲੀ ਮਾਦੀ ਦੁਨੀਆਂ ਹੈ। ਧੁਰ ਪਰੇ ਕਾਲ ਤੇ ਮਾਇਆ ਦੇ ਦੇਸ ਤੋਂ ਵੱਖ ਅਕਾਲ ਦਾ ਦੇਸ ਹੈ, ਜਿੱਥੇ 'ਪ੍ਰਮਾਤਮਾ' ਜੀ ਆਪਣੇ ਪਰੀਪੂਰਣ ਵਿੱਚ ਸਵਿਸਥਾਰ ਵਸਦੇ ਹਨ। ਇੱਥੇ ਪਹੁੰਚਣਾ ਮੁਕਤੀ ਹੈ। ਇਨ੍ਹਾਂ ਦੋਹਾਂ ਦੇ ਵਿਚਕਾਰ ਮਾਇਆ ਦਾ ਬੇਅੰਤ ਸਮੁੰਦਰ ਹੈ; ਜੋੜਨ ਵਾਲਾ ਪੁਲ 'ਨਾਮ' ਰੂਪੀ ਆਤਮਾ ਦਾ ਹੈ। ਇਸ ਕਰਕੇ ਆਤਮਾ ਕੀ ਹੈ? ਇਹ ਉਹ ਪੁਲ ਹੈ ਜੋ ਗੁਰਮੁਖ ਨੂੰ ਇਸ ਸਥੂਲ ਸੰਸਾਰ ਤੋਂ ਚੁੱਕ ਅਦ੍ਰਿਸ਼ਟ ਪਾਰਬ੍ਰਹਮ ਨਾਲ ਜੋੜਦਾ ਹੈ।

(੩)

ਆਤਮਾ, ਜੀਵ-ਆਤਮਾ ਤੇ ਪ੍ਰਮਾਤਮਾ ਦੇ ਮੁੱਢਲੇ ਜੋੜ ਤਾਂ ਅਸੀਂ ਵੇਖ ਆਏ ਹਾਂ; ਪਰ ਇੰਝ ਜਿਸ ਤਰ੍ਹਾਂ ਅਸੀਂ ਘੜੀ ਨੂੰ ਜਾਂ ਕਿਸੇ ਹੋਰ ਕੱਲ੍ਹ ਨੂੰ ਬਾਹਰੋਂ ਵੇਖਦੇ ਹਾਂ। ਵੇਖਣ ਉਪਰ ਸਾਨੂੰ ਬਹੁੂ ਸਾਰੇ ਪੁਰਜ਼ੇ ਨਜ਼ਰ ਆਉਂਦੇ ਹਨ-ਵੱਡੇ, ਛੋਟੇ, ਦਰਮਿਆਨੇ! ਅਸੀਂ ਆਖ ਸਕਦੇ ਹਾਂ ਕਿ ਉਹ ਵੱਡੀ ਭੰਬੀਰੀ (Main Spring) ਪ੍ਰਮਾਤਮਾ ਹੈ, ਛੋਟੀ ਜੀਵ-ਆਤਮਾ ਹੈ ਤੇ ਵਿਚਕਾਰਲੇ ਮੇਲ ਆਤਮਾ। ਪਰ ਅਸਾਂ ਅਜੇ ਪੁਰਜ਼ੇ ਤੇ ਪਹੀਏ ਹੀ ਵੇਖੇ ਹਨ। ਜਾਂ ਇਉਂ ਸਮਝੋ ਕਿ ਅਸੀਂ ਕਿਸੇ ਮਹੱਲ ਵਿੱਚ ਜਾਂਦੇ ਹਾਂ, ਉਥੇ ਰੰਗ-ਬਰੰਗੇ, ਵੱਡੇ-ਛੋਟੇ ਲਾਟੂ ਬਿਜਲੀ ਦੇ (Electric

Lamp) ਜਗਦੇ ਵੇਖਦੇ ਹਾਂ। ਇਨ੍ਹਾਂ ਜੋਤਾਂ ਦਾ ਫਿਰ ਅਸੀਂ ਉਪਰਲੀਆਂ ਇਨ੍ਹਾਂ ਆਤਮਿਕ ਸ਼ਕਤੀਆਂ ਨਾਲ ਮੁਕਾਬਲਾ ਕਰ ਸਕਦੇ ਹਾਂ, ਪਰ ਅਣਜਾਣ ਵੀ ਜਾਣਦੇ ਹਨ ਕਿ ਇਹ ਲੈਂਪ ਆਪਣੇ ਆਪ ਨਹੀਂ ਜਲ ਰਹੇ। ਭਾਵੇਂ ਤਾਰਾਂ ਮੋਟੀਆਂ ਹੋਣ ਭਾਵੇਂ ਪਤਲੀਆਂ, ਪਰ ਕਿਸੇ ਹੋਰ ਚੀਜ਼ ਦੀ ਲੋੜ ਹੈ ਜੋ ਲੈਂਪਾਂ ਨੂੰ ਬਾਲਦੀ ਹੈ—ਭਾਵ ਬਿਜਲੀ (Electricity) ਅਦ੍ਰਿਸ਼ਟ ਹੈ, ਨਜ਼ਰ ਨਹੀਂ ਆਉਂਦੀ, ਪਰ ਇਸੇ ਦੇ ਬਲ ਨਾਲ ਸਾਰੇ ਲਾਟੂ ਜਲ ਰਹੇ ਹਨ। ਇਹ ਬਿਜਲੀ ਜ਼ਰੂਰੀ ਨਹੀਂ ਕਿ ਉਥੇ ਹੀ ਬਣੇ ਜਿੱਥੇ ਲਾਟੂ ਹਨ; ਇਹ ਢੇਰ ਮੀਲ ਦੂਰ ਬਣਕੇ ਵੀ ਆਪਣਾ ਕੰਮ ਕਰ ਸਕਦੀ ਹੈ; ਜਿਸ ਤਰ੍ਹਾਂ 'ਮਹੋਰੇ' ਵਿੱਚ ਬਿਜਲੀ ਦੇ ਪਹੀਏ ਚਲਦੇ ਹਨ, ਪਰ ਉੱਥੋਂ ਸੈਂਕੜੇ ਕੋਹਾਂ ਉਪਰ ਬਿਜਲੀ ਤਾਰਾਂ ਦੇ ਜ਼ਰੀਏ ਕਸ਼ਮੀਰ ਜਾਂਦੀ ਹੈ, ਇਸ ਤਰ੍ਹਾਂ ਪ੍ਰਮਾਤਮਾ ਦੀ ਸ਼ਕਤੀ ਜਿਸ ਨੂੰ 'ਭਾਣਾ' ਜਾਂ 'ਹੁਕਮ' ਆਖਦੇ ਹਾਂ, ਉਹ ਮੁੱਢਲੀ ਸੱਤਾ ਹੈ ਜੋ ਜੀਵ-ਆਤਮਾ ਰੂਪ ਭਿੰਨ-ਭਿੰਨ ਲੈਂਪਾਂ ਨੂੰ ਜਾ ਕੇ ਬਾਲਦੀ ਹੈ। ਹੋ ਸਕਦਾ ਹੈ ਕਿ ਵਾਹਿਗੁਰੂ ਦੂਰ, ਅਸਾਂ ਤੋਂ ਪਰੇ ਕਿਸੇ ਸੂਖਮ ਦੇਸ ਵਿੱਚ ਹੋਵੇ, ਪਰ ਉਹ ਹੈ ਜ਼ਰੂਰ, ਜਿਸ ਤਰ੍ਹਾਂ ਮਹੋਰਾ (Mohora Power House) ਕਸ਼ਮੀਰੀਆਂ ਦੀਆਂ ਅੱਖਾਂ ਤੋਂ ਪਰੇ ਹੈ, ਪਰ ਬਿਜਲੀ ਦਾ ਖੰਭਾ (Source) ਇਹੋ ਹੈ। ਗੱਲ ਕੀ ਮੁੱਢਲਾ ਤ੍ਰਾਣ ਭਾਵੇਂ ਦੂਰ ਹੈ, ਪਰ ਇਹੋ ਹੀ ਤਾਂ ਪਹਿਲਾ ਬਲ ਹੈ ਜੋ ਖਿੰਡਰ ਕੇ ਹੋਰ ਸ਼ਕਤੀਆਂ ਵਿੱਚ ਗਿਆ ਹੋਇਆ ਹੈ। ਇਹ ਤ੍ਰਾਣ ਅਕਾਲ-ਪੁਰਖ ਜੀ ਦਾ 'ਸਤਿਨਾਮ' ਹੈ, ਭਾਵ ਉਹ ਅਗੰਮਵੀ ਸੱਤਾ ਜੋ ਤਾਣੇ ਪੇਟੇ ਰਮ ਰਹੀ ਹੈ ਤੇ ਆਪਣੀ ਰੁਣਝੁਣ, ਥਰਥਰਾਹਟ (Vibration=Sabad=ਸਬਦ) ਨਾਲ ਸੰਸਾਰ ਨੂੰ ਚੁੰਬਕ ਪੱਥਰ ਵਾਂਙੂ ਫੜੀ ਖੜੋਤੀ ਹੈ। ਇਹ ਮੁੱਢਲਾ 'ਹੁਕਮ' ਹੀ ਉਹ 'ਮਹੋਰਾ' ਹੈ ਜਿੱਥੋਂ ਹੋਰ ਦੇਵੀ ਦੇਵਤੇ ਨਿੱਕੀਆਂ ਸ਼ਕਤੀਆਂ ਬਣਕੇ ਨਿਕਲਦੇ ਹਨ ਤੇ ਤੇਤੀਸ ਕਰੋੜ ਰੂਪ ਵਿੱਚ ਖਿੰਡ-ਪੁੰਡ ਜਾਂ ਡੁਲ੍ਹ ਕੇ ਸੰਸਾਰ ਦੀ ਵਾੜੀ ਨੂੰ ਪ੍ਰਫੁੱਲਿਤ ਕਰਦੇ ਹਨ। ਇਹੋ 'ਹੁਕਮ' ਹੀ ਉਹ ਵੈਰੀ-ਨਾਗ ਦਾ ਚਸ਼ਮਾ ਹੈ ਜਿੱਥੋਂ ਵਿਤਸਤਾ (ਜਿਹਲਮ) ਰੂਪੀ ਦਰਿਆ ਨਿਕਲਦਾ ਹੈ ਤੇ ਕੂਲਾਂ ਰਾਹੀਂ ਕਸ਼ਮੀਰ ਅਤੇ ਪੰਜਾਬ ਦੇ ਮੱਧ ਭਾਗ ਨੂੰ ਹਰਾ-ਭਰਾ ਕਰਦਾ ਹੈ। ਗੱਲ ਕੀ ਮੁੱਢਲੀ ਆਦ ਸੱਤਾ 'ਹੁਕਮ' ਹੈ; ਇਹੋ ਪਹਿਲਾ ਫੁਰਨਾ ਜਾਂ 'ਕਵਾਉ' ਹੈ—Primal Will । ਇਸ ਨੂੰ 'ਭਾਣਾ' ਇਸ ਕਰਕੇ ਆਖਦੇ ਹਨ ਕਿ ਇੱਥੇ ਆ ਕੇ ਹੁਣ ਕਿਉਂ (Why) ਨਹੀਂ। ਹੇਠਾਂ-ਹੇਠਾਂ ਤਾਂ ਹਰ ਗੱਲ ਵਾਸਤੇ 'ਕਿਉਂ' ਸੀ—ਪਾਣੀ ਹੇਠਾਂ ਕਿਉਂ ਰੁੜ੍ਹਦਾ ਹੈ ? ਕਿਉਂ ਧਰਤੀ ਇਸ ਨੂੰ ਖਿਚਦੀ ਹੈ? ਸੂਰਜ ਕਿਉਂ ਗ੍ਰਹਿਣ ਨਾਲ ਕਾਲਾ ਹੁੰਦਾ ਹੈ ? ਕਿਉਂ ਇਸ ਅੱਗੇ ਪੜਦਾ ਆ ਗਿਆ ਹੈ ਇਤਿਆਦਿਕ। ਪਰ 'ਹੁਕਮ' ਉਪਰ ਪਹੁੰਚ ਕੇ ਹੁਣ 'ਕਿਉਂ' ਰਹਿ ਗਈ, ਕਿਉਂਕਿ ਇੱਥੋਂ ਹੀ ਤਾਂ ਕਿਉਂ (First Cause) ਪਹਿਲੋਂ-ਪਹਿਲ ਸ਼ੁਰੂ ਹੋਈ ਸੀ।

ਹੁਣ ਅਸਾਂ ਵੇਖਣਾ ਹੈ ਕਿ ਪ੍ਰਮਾਤਮਾ ਤੇ ਜੀਵ-ਆਤਮਾ ਵਿੱਚ ਫੁਰਨੇ

(Will) ਵੱਲੋਂ ਕੀ ਸੰਬੰਧ ਹੈ। ਅਸੀਂ ਦੇਖ ਆਏ ਹਾਂ ਕਿ ਜੀਵ ਵਾਹਿਗੁਰੂ ਜੀ ਵਿੱਚੋਂ ਹੀ ਨਿਕਲਦਾ ਹੈ, ਪਰ ਫਿਰ ਆਪਣੀ ਰਚਨਾ ਆਪ ਰਚ ਲੈਂਦਾ ਹੈ; ਆਪਣੀ ਮਸੀਤ ਇੱਟਾਂ ਦੀ ਆਪ ਬਣਾ ਲੈਂਦਾ ਹੈ; ਆਪਣੇ ਨਰਕ ਬੈਕੁੰਠ ਆਪ ਘੜਦਾ ਹੈ। ਜਿਸ ਤਰ੍ਹਾਂ ਤ੍ਰੈਸ਼ੰਕੂ ਲਈ ਵਿਸ਼ਵਾਮਿੱਤਰ ਨੇ ਕੀਤਾ ਸੀ, ਪਰ ਆਓ ਜ਼ਰਾ ਇਨ੍ਹਾਂ ਦਾ ਮੇਲ ਜੋੜ ਹੋਰ ਗਹੁ ਨਾਲ ਵੇਖੀਏ। ਕਿਸੇ ਰੁੜ੍ਹਦੇ ਦਰਿਆ ਨੂੰ ਦੇਖੋ, ਤੁਹਾਨੂੰ ਨਜ਼ਰ ਆਵੇਗਾ ਕਿ ਦਰਿਆ ਦੇ ਮੱਧ ਵਿੱਚ ਪਾਣੀ ਬੜੇ ਤੂਫ਼ਾਣ ਨਾਲ ਵਗ ਰਿਹਾ ਹੈ। ਇਹ ਦਰਿਆ ਦਾ ਕਰੰਟ (Current) ਪ੍ਰਭਾਵ ਹੈ; ਪਰ ਕੰਢੇ ਉਪਰ ਵੇਖੋ ਤੁਹਾਨੂੰ ਕਈ ਜਗ੍ਹਾ ਪਾਣੀ ਖੜੋਤਾ ਹੋਇਆ ਘੁੰਮਣ-ਘੇਰਾਂ ਵਿੱਚ ਪਿਆ ਦਿਸੇਗਾ। ਜੇ ਇਥੇ ਕੋਈ ਤੀਲਾ ਘੁੰਮਣਘੇਰ ਵਿੱਚ ਆ ਜਾਵੇ ਤਾਂ ਉਹ ਤੀਲਾ ਚੱਕਰਾਂ ਵਿੱਚ ਫਸ ਜਾਵੇਗਾ। ਵੱਡੇ-ਵੱਡੇ ਦਰਿਆਵਾਂ ਦੇ ਕੰਢੇ, ਜਿੱਥੇ ਗੇਲੀਆਂ ਜਾਂ ਸਲੀਪਰ ਰੁੜ੍ਹਕੇ ਆਉਂਦੇ ਹਨ, ਜਦ ਘੁੰਮਣ ਘੇਰ ਹੋਵੇ ਉਥੇ ਫਸਿਆ ਸਲੀਪਰ ਇਉਂ ਪਲਸੇਟੇ ਖਾਂਦਾ ਹੈ ਜਿਸ ਤਰ੍ਹਾਂ ਕੋਈ ਭੰਬੀਰੀ ਉਸ ਨੂੰ ਮਰੋੜ ਰਹੀ ਹੈ। ਫਿਰ ਮੱਧ ਵਿੱਚ ਵਹਿ ਰਹੀ ਸਾਫ਼ ਲਹਿਰ ਦਾ ਜ਼ੋਰ ਆਕੇ ਘੁੰਮਣਘੇਰ ਦੇ ਪਾਣੀ ਨੂੰ ਆਪਣੇ ਨਾਲ ਮਿਲਾਕੇ ਅੱਗੇ ਤੋਰਦਾ ਹੈ।

ਆਓ ਹਉਮੈਂ ਦੇ ਅਨੇਕਾਂ ਵੱਖ-ਵੱਖ ਰੂਪਾਂ ਨੂੰ ਇਕ ਹੋਰ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਰੀਏ। ਜੇ ਅਸੀਂ ਹਉਮੈਂ ਨੂੰ ਘੜੀ ਦਾ ਇਕ ਪੁਰਜ਼ਾ ਆਖੀਏ ਤਾਂ ਘੜੀ ਵਿੱਚ ਇਕ ਨਹੀਂ; ਅਨੇਕ ਪੁਰਜ਼ੇ ਹਨ। ਨਿੱਕੀ ਭੰਬੀਰੀ ਜੀਵ ਹੈ। ਉਸ ਤੋਂ ਵੱਡਾ ਪੁਰਜ਼ਾ ਘਰੋਗੀ ਹਉਮੈਂ (Family Ego) ਹੈ, ਉਸ ਤੋਂ ਹੋਰ ਵੱਡਾ ਭਾਈਚਾਰਕ ਹਉਮੈਂ (Social Ego), ਉਸ ਤੋਂ ਹੋਰ ਵੱਡਾ ਸ਼ਹਿਰੀ ਜਾਂ ਰਾਜਨੀਤਿਕ ਹਉਮੈਂ (Political Ego), ਪਰ ਸਭ ਹੀ ਘੁੰਮਣਘੇਰ ਵਿੱਚ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜਿੰਨੀ ਭੰਬੀਰੀ ਵੱਡੀ ਹੋਈ ਉਤਨੇ ਚੱਕਰ ਘੱਟ ਹੁੰਦੇ ਹਨ, ਇਸ ਤਰ੍ਹਾਂ ਇਕ ਘੰਟੇ ਵਿੱਚ ਵੱਡੇ ਪਹੀਏ ਵਾਲੀ ਸੂਈ ਤਾਂ ਇੱਕ ਘਰ ਚਲਦੀ ਹੈ, ਪਰ ਨਿੱਕੇ ਪਹੀਏ (ਮਿੰਟਾਂ) ਵਾਲੀ ਸੂਈ ਸੱਠ ਘਰ ਟੁਰ ਜਾਂਦੀ ਹੈ ਤੇ ਸਕਿੰਟਾਂ ਵਾਲੀ ਹੋਰ ਨਿੱਕੀ ਭੰਬੀਰੀ, ਕਿੰਨੇ ਹੀ ਚੱਕਰ ਲਾਂਦੀ ਹੈ। ਇਸ ਤਰ੍ਹਾਂ ਸੂਰਜ ਦੇ ਇਰਦ-ਗਿਰਦ ਪ੍ਰਿਥਵੀ ਜੋ ਵੱਡੀ ਹੈ, ਸਾਲ ਵਿੱਚ ਇੱਕ ਚੱਕਰ ਲਗਾਉਂਦੀ ਹੈ, ਪਰ ਚੰਨ ਬਾਰਾਂ ਚੱਕਰ ਲਾਉਂਦਾ ਹੈ ਕਿਉਂਕਿ ਉਹ ਛੋਟਾ ਹੈ। ਇਸ ਤਰ੍ਹਾਂ ਜਿੰਨਾ ਹਉਮੈਂ ਦਾ ਦਾਇਰਾ ਵੱਧ ਜਾਵੇ ਉਤਨਾ ਚੱਕਰ ਘੱਟ ਆਉਂਦਾ ਹੈ। ਆਪਣੀ ਹਉਮੈਂ (ਖ਼ੁਦੀ) ਨੂੰ ਕੌਮ ਵਿੱਚ ਮਿਲਾਓ ਤਾਂ ਵਧੇਰਾ ਆਨੰਦ ਹੈ ਤੇ ਆਵਾਗਵਨ ਦਾ ਗੇੜ ਘੱਟ ਹੈ; ਫਿਰ ਇਸ ਕੌਮਾਂਤਰੀ (National Ego) ਨੂੰ ਸਰਬ ਸੰਸਾਰਕ ਹਉਮੈਂ (Cosmopolitan Ego) ਵਿੱਚ ਰਲਾਓ ਤਾਂ ਸੁਖ-ਦੁਖ ਹੋਰ ਘੱਟ ਜਾਪੇਗਾ ਤੇ ਆਨੰਦ ਵਧੇਰਾ ਆਵੇਗਾ। ਭਾਵੇਂ ਹੁਣ ਘੁੰਮਣਘੇਰ ਵੱਡਾ ਹੈ ਤੇ ਹੌਲੇ-ਹੌਲੇ ਟੁਰਦਾ ਹੈ, ਪਰ ਘੁੰਮਦਾ ਜ਼ਰੂਰ ਹੈ—ਜਿਸ ਤਰ੍ਹਾਂ ਪ੍ਰਿਥਵੀ ਵੀ ਹੌਲੇ-ਹੌਲੇ ਘੁੰਮਦੀ ਹੈ। ਮੁਕਤੀ ਕਦ

ਹੋਵੇਗੀ ? ਜਦ ਪ੍ਰਾਣੀ ਘੁੰਮਣਘੇਰੀ ਤੋਂ ਨਿਕਲ ਕੇ ਅਕਾਲੀ ਭਾਣੇ ਦੇ ਪ੍ਰਭਾਵ ਵਿੱਚ ਸਿੱਧਾ ਆ ਜਾਵੇ, ਜਦ ਦਰਿਆ ਦੀ ਗੋਦੀ ਵਿੱਚ ਆ ਜਾਵੇ, ਕੰਢੇ ਛੱਡ ਕੇ ਨਿਹੰਗ ਹੋ ਜਾਵੇ। ਇਥੇ ਆ ਕੇ ਭਾਣੇ ਨਾਲ ਟੁਰਦਾ ਹੈ ਤੇ ਬਹਿੰਦਾ ਹੈ, ਭਾਣੇ ਨਾਲ ਖਾਂਦਾ ਤੇ ਪੀਂਦਾ ਹੈ, ਭਾਣੇ ਨਾਲ ਹਸਦਾ ਹੈ, ਭਾਣੇ ਨਾਲ ਕੰਮ-ਕਾਜ ਤੇ ਸੇਵਾ ਕਰਦਾ ਹੈ। ਇਹ ਮਹਾਂ-ਉੱਚੀ, ਅਤੀ-ਸਰੇਸ਼ਟ, ਮਿਠੜੀ ਅਵਸਥਾ ਹੈ। ਇਸੇ ਨੂੰ 'ਨਿਰਬਾਣ-ਪਦਵੀ' ਜਾਂ 'ਸਹਿਜ-ਰਸ' ਆਖਦੇ ਹਨ, ਜਿਸ ਦਾ ਵਰਣਨ ਅਸੀਂ ਪਿੱਛੇ ਕਰ ਆਏ ਹਾਂ।

ਇਸ ਟਿੱਲੇ ਉਪਰ ਪਹੁੰਚ ਕੇ ਹਉਮੈਂ, ਨਿੱਕੀ ਜਾਂ ਵੱਡੀ, ਸਥੂਲ ਜਾਂ ਸੂਖਮ ਇੰਝ ਪਿੱਛੇ ਰਹਿ ਜਾਂਦੀਆਂ ਹਨ ਜਿਸ ਤਰ੍ਹਾਂ ਕੈਲਾਸ਼ ਪਰਬਤ 'ਤੇ ਵੇਖਿਆਂ ਸ਼ੁਆਲਕ ਦੀਆਂ ਪਹਾੜੀਆਂ। ਇਸ ਉਪਰਲੀ ਚੋਟੀ ਉਪਰ ਹਵਾ ਡਾਢੀ ਨਿਰਮਲ ਤੇ ਸੂਖਮ ਹੈ, ਕੋਈ-ਕੋਈ ਇਥੇ ਪਹੁੰਚਦਾ ਹੈ ਜਾਂ ਪਹੁੰਚਕੇ ਸਾਵਧਾਨ ਰਹਿੰਦਾ ਹੈ, ਪਰ ਜੋ ਅੱਪੜਦਾ ਹੈ ਉਹੋ ਹੀ ਤਾਂ 'ਖ਼ਾਲਸਾ' ਹੈ! ਬਾਕੀ ਸਭ ਨਾਖਾਲਸ ਹਨ।

ਇਸ ਉਪਰਲੇ ਹਵਾ ਦੇ ਤਬਕੇ ਵਿੱਚ ਹਨ੍ਹੇਰੀਆਂ, ਵਾਵਰੋਲੇ ਤੇ ਘੁੰਮਣ-ਘੇਰੀਆਂ ਨਹੀਂ, ਕਿਉਂਕਿ ਇਥੇ ਗਰਮੀ ਸਰਦੀ ਇਕ ਸਮਾਨ ਹੈ; ਇਸ ਕਰਕੇ ਇਥੇ ਸੀਤਲਤਾ ਤੇ ਅਨੰਦ ਹੈ। ਹੇਠਾਂ-ਹੇਠਾਂ ਗਰਮੀ ਚੱਲ ਰਹੀ ਹੈ। ਇਹੋ ਹਾਲ ਪ੍ਰਮਾਤਮਾ ਤੇ ਜੀਵ-ਆਤਮਾ ਦਾ ਹੈ। ਪ੍ਰਮਾਤਮਾ ਤਾਂ ਵੱਡਾ ਦਰਿਆ ਦਾ ਰੋੜ੍ਹ ਹੈ ਤੇ ਜੀਵ-ਆਤਮਾ ਉਹ ਘੁੰਮਣ-ਘੇਰ ਹੈ ਜਿਨ੍ਹਾਂ ਵਿੱਚ ਜੀਵ ਫਸੇ ਹੋਏ ਹਨ। ਉਨ੍ਹਾਂ ਦੇ ਚੱਕਰ ਉਹ ਚੌਰਾਸੀ ਦੇ ਗੇੜ੍ਹ ਹਨ ਜੋ ਗੇੜੂ ਖੂਹ ਵਾਂਗ ਮੁੜ-ਮੁੜ ਉਥੇ ਹੀ ਰਹਿੰਦੇ ਹਨ, ਜਿਸ ਤਰ੍ਹਾਂ ਤੇਲੀ ਦਾ ਬਲਦ ਮੁੜ-ਮੁੜ ਉਥੇ ਹੀ ਰਹਿੰਦਾ ਹੈ। ਜਿੰਨੇ ਜੀਵ ਹਨ ਉਨੇ ਹੀ ਨਿੱਕੇ-ਨਿੱਕੇ ਘੁੰਮਣ-ਘੇਰ ਹਨ, ਪਰ ਅਕਾਲ ਪੁਰਖ ਜੀ ਦਾ ਹੁਕਮ-ਰੂਪੀ ਦਰਿਆ ਇਨ੍ਹਾਂ ਤੋਂ ਭਿੰਨ ਆਪਣੇ ਪ੍ਰਭਾਵ ਨਾਲ ਵਗ ਰਿਹਾ ਹੈ। ਹੋਰ ਵੇਖੋ। ਜੇ ਕਦੀ ਹਨ੍ਹੇਰੀ ਆਵੇ ਤਾਂ ਵੇਖਣ ਵਿੱਚ ਆਇਆ ਹੈ ਕਿ ਦਰਿਆ ਦਾ ਕਰੰਟ ਤਾਂ ਸੁਖੈਨ ਹੀ ਵਗਦਾ ਜਾਂਦਾ ਹੈ, ਉਥੇ ਹਵਾ ਪਾਣੀ ਦੇ ਰੁੜ੍ਹਾਉ ਨੂੰ ਇਧਰ-ਉਧਰ ਨਹੀਂ ਕਰ ਸਕਦੀ ਕਿਉਂਕਿ ਹਵਾ ਕੋਲੋਂ ਪਾਣੀ ਦਾ ਜ਼ੋਰ ਬੜਾ ਜ਼ਿਆਦਾ ਹੈ, ਪਰ ਜਦ ਉਹੋ ਹਵਾ ਕੰਢਿਆਂ ਦੇ ਖੜ੍ਹੋਤੇ ਪਾਣੀ ਨੂੰ ਪਹੁੰਚਦੀ ਹੈ ਤਾਂ ਪਾਣੀ ਵਿੱਚ ਜਿੱਥੇ ਘੁੰਮਣਘੇਰ ਨਹੀਂ ਵੀ ਸਨ ਉਥੇ ਵੀ ਨਿੱਕੀਆਂ ਲਹਿਰਾਂ ਤੇ ਥ੍ਰਾਟਾਂ ਉਠਦੀਆਂ ਹਨ। ਇਸ ਦਾ ਭਾਵ ਕੀ ਹੈ ? ਉੱਤਰ ਇਹ ਹੈ ਕਿ ਜੋ 'ਭਾਣੇ' ਵਿੱਚ ਪ੍ਰਪੱਕ ਹਨ ਉਹ ਤਾਂ ਅਡੋਲ ਰਹਿੰਦੇ ਹਨ, ਜਿਸ ਤਰ੍ਹਾਂ ਦਰਿਆ ਦਾ ਵਿਚਕਾਰਲਾ ਪਾਣੀ ਅਡੋਲ ਹੈ, ਪਰ ਜੋ 'ਹੁਕਮ-ਰੂਪੀ' ਪ੍ਰਭਾਵ ਛੱਡ ਪਰ੍ਹਾਂ ਹੋ ਜਾਂਦੇ ਹਨ ਉਨ੍ਹਾਂ ਉਪਰ ਬਾਹਰ ਦੀਆਂ ਔਕੜਾਂ ਚੰਗੀ ਤਰ੍ਹਾਂ ਝੁਲਦੀਆਂ ਹਨ। ਭਾਣੇ ਵਿੱਚ ਆਉਣ ਨਾਲ ਸੁੱਖ ਹੈ, ਅਡੋਲਤਾ ਹੈ। ਇਸ ਦਾ ਭਾਵ ਇਹ ਨਹੀਂ ਕਿ ਇਥੇ ਪਹੁੰਚ ਕੇ ਔਕੜਾਂ ਅਲੋਪ ਹੋ ਜਾਂਦੀਆਂ ਹਨ ਜਾਂ ਆਉਂਦੀਆਂ ਹੀ ਨਹੀਂ। ਨਹੀਂ, ਆਉਂਦੀਆਂ ਹਨ, ਪਰ ਕਿੱਥੇ

ਹਵਾ ਦਾ ਝੋਲਾ ਤੇ ਕਿਥੇ ਪਾਣੀ ਦਾ ਹੜ੍ਹ। ਕਿਥੇ ਤੇਲੀ ਤੇ ਕਿਥੇ ਰਾਜਾ ਭੋਜ! ਕਿਥੇ ਕੀੜੀ ਤੇ ਕਿਥੇ ਪਹਾੜ! ਇੱਕ ਕੀੜੀ ਪਹਾੜ ਨੂੰ ਨਹੀਂ ਹਿਲਾ ਸਕਦੀ। ਜਦ ਜੀਵ ਆਪਣੇ ਘੁੰਮਣਘੇਰ ਵਿੱਚੋਂ ਨਿਕਲ ਕੇ ਅਕਾਲ ਰੂਪੀ ਦਰਿਆ ਦੇ ਹੜ੍ਹ ਵਿੱਚ ਹੋ ਰੁੜ੍ਹਦੇ ਹਨ ਤਾਂ ਉਨ੍ਹਾਂ ਨੂੰ ਹਵਾ ਦੇ ਝੋਲੇ ਕੁਝ ਨਹੀਂ ਆਖ ਸਕਦੇ!

ਤੁਸੀਂ ਹੁਣ ਪੁੱਛੋਗੇ ਕਿ ਇਹ ਘੁੰਮਣਘੇਰ ਕੀ ਹਨ ? ਉੱਤਰ ਹੈ ਕਿ ਅਕਾਲ ਪੁਰਖ ਦੀ ਨਾਮ ਸੱਤਾ ਤਾਂ ਏਕਤਾ ਵਿੱਚ ਹੈ, ਜਿਸ ਤਰ੍ਹਾਂ ਸ਼ਾਂਤ-ਚਿੱਤ ਹਵਾ ਹੋਵੇ। ਫਿਰ ਦੇਖੋ, ਜੇ ਗਰਮੀ ਨਾਲ ਕੋਈ ਵਾ-ਵਰੋਲਾ ਉਸ ਹਵਾ ਵਿੱਚ ਬਣੇ ਤਾਂ ਜੀਕੂੰ ਤੀਲੇ ਘੁੰਮਣਘੇਰ ਹਨ ਤੇ ਹਵਾ ਵਿੱਚ ਅਫੜਾ-ਦਫੜੀ ਪੈ ਜਾਂਦੀ ਹੈ ਉਸੇ ਤਰ੍ਹਾਂ ਨਾਮ-ਸੱਤਾ ਤਾਂ ਇੱਕ ਸੀ ਤੇ ਪ੍ਰਮਾਤਮਾ-ਰੂਪੀ ਸੀ, ਭਾਵ ਏਕਤਾ ਤੇ ਅਭੇਦਤਾ; ਪਰ ਜਿਤਨੇ ਇਸ ਵਿੱਚ ਵਾ-ਵਰੋਲੇ ਉਠਦੇ ਹਨ ਉਤਨੇ ਹੀ ਜੀਵ- ਆਤਮਾਵਾਂ ਹਨ। ਵਾਵਰੋਲੇ ਦਾ ਭਾਵ ਕੀ ਹੈ ? ਹਉਮੈਂ! ਹਰ ਜੀਵ ਦੀ ਆਪਣੀ ਵੱਖਰੀ ਹਉਮੈਂ ਇਕ ਵਾਵਰੋਲਾ ਹੈ ਜੋ ਅਕਾਲੀ-ਦਰਿਆ ਵਿੱਚੋਂ ਕੁਝ ਪਾਣੀ ਲੈ ਕੇ ਥੋੜ੍ਹੀ ਦੇਰ ਲਈ ਵੱਖਰਾ ਹੋ ਜਾਂਦਾ ਹੈ। ਜਿੰਨੀ ਦੇਰ ਇਹ ਪਾਣੀ ਵੱਖਰਾ ਹੈ ਉਨੀ ਦੇਰ ਇਥੇ ਘੁੰਮਣਘੇਰ ਹੈ ਤੇ ਇਸ ਕਰਕੇ ਆਵਾਗਵਨ ਦਾ ਚੱਕਰ ਹੈ। ਉਸੇ ਪਾਣੀ ਨੂੰ ਦਰਿਆ ਦੇ ਵਿੱਚ ਕਰੋ; ਤਾਂ ਫਿਰ ਉਹ ਅਭੇਦ ਹੋ ਕੇ ਦਰਿਆ ਦੇ ਪ੍ਰਭਾਵ ਨਾਲ ਸ਼ਾਂ ਸ਼ਾਂ ਕਰਦਾ ਟੁਰਦਾ ਹੈ। ਗੱਲ ਕੀ, ਸਾਡੀ ਹਉਮੈਂ ਅਕਾਲੀ-ਭਾਣੇ ਰੂਪੀ ਦਰਿਆ ਵਿੱਚ ਘੁੰਮਣਘੇਰ ਹੈ। ਅਡੋਲਤਾ ਵਿੱਚ ਸਰਦੀ-ਠੰਡ, ਘੁੰਮਣਘੇਰ ਸਭ ਕੁਝ ਸੀ, ਪਰ ਉਪਰ ਆਪੇ ਆਪ ਪਾਰਬ੍ਰਹਮ ਪ੍ਰਮਾਤਮਾ ਹੈ।

ਇਹ ਅਵਸਥਾ ਸਾਡੇ ਹੀ ਅੰਦਰ ਹੈ, ਬਾਹਰ ਨਹੀਂ; ਇਸੇ ਦੁਨੀਆਂ ਵਿੱਚ ਹੈ, ਬਾਹਰ ਨਹੀਂ। ਪਰਲੋ ਦੇ ਪਿੱਛੇ ਅਸਾਂ ਇਥੇ ਨਹੀਂ ਅੱਪੜਨਾ, ਕਿਉਂਕਿ ਪਰਲੋ ਵਿੱਚ ਤਾਂ ਸਭ ਨੇ ਮਰ ਹੀ ਜਾਣਾ ਹੈ। ਨਹੀਂ ਨਹੀਂ, ਭਗਤ ਤਾਂ ਸਦਾ-ਸਥਿਰ ਹਨ, ਉਹ ਪਰਲੋ ਵਿੱਚ ਵੀ ਸਾਵਧਾਨ ਰਹਿੰਦੇ ਹਨ। ਦੇਖੋ 'ਕਾਂਗ-ਭਸੁੰਡ' ਇਕ ਭੂਤ ਵੀ ਪਰਲੋ ਵੇਲੇ ਦੂਜਾ ਰੂਪ ਬਣਾ ਲੈਂਦਾ ਹੈ—ਜਲ ਵੀ ਪਰਲੋ ਵੇਲੇ ਜਲ ਬਣ ਜਾਂਦਾ ਹੈ, ਅਗਨੀ ਵੇਲੇ ਅਗਨੀ ਇਤਿਆਦੀ। ਪਰ 'ਕਾਗ-ਭਸੁੰਡ' ਭਾਵੇਂ ਬਹੁੰ ਉੱਚਾ ਹੈ ਪਰ ਅਜੇ ਕਾਂ ਹੀ ਹੈ। ਉਸ ਵਿੱਚ ਥੋੜ੍ਹੀ ਜਿਹੀ ਅਗਿਆਨਤਾ ਦੀ ਕਾਲਖ਼ ਹੈ, ਇਸ ਕਰਕੇ ਉਸ ਨੂੰ 'ਕਾਗ' (ਕਾਂ) ਆਖਦੇ ਹਨ। ਪਰ ਗੁਰਮੁਖ ਤਾਂ ਸਭ ਕਾਲਖ਼ ਨੂੰ ਪਿਛਾਹਾਂ ਛੱਡ ਕੇ ਨਿਰੋਲ ਆਤਮਾ ਨੂੰ ਪਕੜਦੇ ਹੋਏ, ਨਿਰੋਲ ਵਾਹਿਗੁਰੂ ਰੂਪ ਹੋ ਜਾਂਦੇ ਹਨ। ਪਰ ਕੀਕਣ ? ਸਿੱਧੇ ਅਕਾਲੀ-ਗਿਆਨ ਨਾਲ ਨਹੀਂ, ਸਗੋਂ ਗਿਆਨ-ਖੰਡ ਤੋਂ ਪਰ੍ਹਾਂ ਸਰਮ-ਖੰਡ ਵਿੱਚ ਜਾ ਕੇ। ਫਿਰ ਕਰਮ-ਖੰਡ ਵਿੱਚ ਅੱਪੜ ਕੇ 'ਨਾਮ' ਦੀ ਮਧੁਰ ਸੱਤਾ ਉਨ੍ਹਾਂ ਨੂੰ ਆਪਣੇ ਪੀਅਰ-ਸੋਪ (Pear-Soap) ਨਾਲ ਨ੍ਹਵਾਲਦੀ ਹੈ ਤੇ 'ਕਾਗ' ਨੂੰ 'ਹੰਸ' ਵਿੱਚ ਬਦਲਦੀ ਹੈ। ਜਦ ਉਹ ਪੂਰਨ ਸ਼ੁੱਧ ਹੋ ਜਾਂਦੇ ਹਨ ਤਦ ਉਹ 'ਸੱਚਖੰਡ' ਅੰਦਰ ਵੜ ਸਕਦੇ ਹਨ; ਪਹਿਲੋਂ ਨਹੀਂ।

ਪਰ ਕੀ ਉਹ ਇਸ ਉੱਚੀ ਅਵਸਥਾ ਵਿੱਚ ਪਹੁੰਚ ਕੇ ਕੰਮ ਛੱਡ ਦਿੰਦੇ ਹਨ ? ਨਹੀਂ, ਉਹ ਸਿਰਫ਼ ਘੁੰਮਣਘੇਰੀ ਨੂੰ ਛੱਡਦੇ ਹਨ, ਉਹ ਤੇਲੀ ਦੇ ਬਲਦ ਨਹੀਂ ਰਹਿੰਦੇ ਸਗੋਂ ਤਿਆਰ-ਬਰ-ਤਿਆਰ ਹੋ ਕੇ ਹੜ੍ਹ ਦੇ ਐਨ ਮੱਧ ਵਿੱਚ ਆ ਕੇ ਕਰਮ-ਜੋਧੇ ਬਣ ਜਾਂਦੇ ਹਨ, ਕਿਉਂਕਿ ਕਰਮਖੰਡ ਤੋਂ ਹੀ ਅੱਗੇ ਸੱਚਖੰਡ ਹੈ। ਦਰਿਆ ਦੇ ਮੱਧ ਵਿੱਚ ਪਾਣੀ ਖੜੋਤਾ ਨਹੀਂ, ਚੱਲਦਾ ਹੈ, ਰੁੜ੍ਹਦਾ ਹੈ, ਅਥੱਕ ਕੰਮ ਕਰਦਾ ਹੈ। ਹਾਂ, ਪਰ ਉਨ੍ਹਾਂ ਇੱਕ ਗੱਲ ਪਰ੍ਹਾਂ ਛੱਡ ਦਿੱਤੀ ਹੈ। ਕੀ ? ਉਹ ਕਰਮਾਂ ਦੀ ਗੰਢੜੀ ਜੋ ਉਨ੍ਹਾਂ ਪਹਿਲੋਂ ਹਉਮੈਂ ਰੂਪੀ ਕੱਪੜੇ ਨਾਲ ਬੱਧੀ ਸੀ, ਉਹ ਬੁਚਕੀ ਤਦ ਤੱਕ ਸੀ ਜਦ ਤੱਕ ਹਉਮੈਂ ਸਾਨੂੰ ਆਪਣੇ ਵੱਲ ਤੇ ਪ੍ਰਮਾਤਮਾ ਰੂਪੀ ਪ੍ਰਭਾਵ ਮੋੜਕੇ ਪਿਛਾਂਹ ਖਿੱਚਦਾ ਸੀ। ਇਨ੍ਹਾਂ ਦੋਹਾਂ ਅੰਦਰਲੀਆਂ ਤੇ ਬਾਹਰਲੀਆਂ ਖਿੱਚਾਂ (Centrifugal & Centrepetal Forces) ਨਾਲ ਹੀ ਤਾਂ ਘੁੰਮਣਘੇਰੀ ਬਣਦੀ ਸੀ, ਜਿਸ ਤਰ੍ਹਾਂ ਸਾਡੇ ਅੰਦਰ ਕੋਈ ਮਧਾਣੀ ਰਿੜਕ ਰਿਹਾ ਹੈ। ਪਰ ਜਦ ਨਿੱਕੀ ਅਪਣੱਤ ਨੂੰ ਛੱਡ ਦਿੱਤਾ ਤੇ ਘੁੰਮਣਘੇਰੀ ਖੋਲ੍ਹ ਵੱਡੇ ਹੜ੍ਹ ਵਿੱਚ ਰਲ ਇੱਕ ਹੋ ਗਏ ਤਾਂ ਹੁਣ ਵੱਖਰਾ ਕਰਮਾਂ ਦਾ ਝੰਬੇਲਾ ਕੀ? ਹੁਣ ਤਾਂ ਇੱਕੋ ਕਰਮ ਹੈ। ਕੀ? ਜੋ ਵਾਹਿਗੁਰੂ ਜੀ ਦਾ ਹੁਕਮ ਹੈ, ਜੋ ਹੜ੍ਹ ਬਣ ਕੇ ਰਿੜ੍ਹ ਰਿਹਾ ਹੈ, ਜੋ ਸੰਸਾਰ ਤੇ ਬ੍ਰਹਿਮੰਡਾਂ ਨੂੰ ਬਿਨਾਂ ਥੰਮ੍ਹਾਂ ਥੰਮ੍ਹ ਰਿਹਾ ਹੈ। ਇਥੇ ਅੱਪੜ ਕੇ ਕਰਮਾਂ ਦਾ ਬੁਚਕਾ ਪਰ੍ਹਾਂ ਰਹਿ ਜਾਂਦਾ ਹੈ। ਇਥੇ ਨੰਗੇ ਹੋ ਕੱਪੜੇ ਲਾਹ ਦਰਿਆ ਵਿੱਚ ਘੜੰਮ ਛਾਲ ਮਾਰ ਕੇ ਉਹੋ ਰੂਪ ਹੋ ਜਾਈਦਾ ਹੈ। ਫਿਰ ਜੋ ਕਾਰ ਹੈ ਉਹ ਉਪਕਾਰ ਹੈ, ਸ਼ਖ਼ਸੀ ਨਹੀਂ; ਫਿਰ ਜੋ ਕਰਤੱਵ ਹੈ ਉਹ ਸੇਵਾ ਹੈ, ਪਹਿਲੋਂ ਚੌਧਰੀ ਬਣਨ ਲਈ ਸੀ। ਪਹਿਲੋਂ ਸੇਵਾ ਵਿੱਚ ਮੇਵੇ ਦੀ ਰਲਾਵਟ ਸੀ, ਮਾਨੋਂ ਦਾਖ਼ ਵਿੱਚ ਬੀ ਹੈ, ਹੁਣ ਅੰਗੂਰ, ਬਿਦਾਣਾ ਅੰਗੂਰ ਬਣ ਗਿਆ। ਇਸ ਤੋਂ ਪਰ੍ਹਾਂ ਹੋਰ ਕੋਈ ਵੀਚਾਰ ਨਹੀਂ, ਕਿਉਂਕਿ ਸੱਚਖੰਡ ਵਿੱਚ ਵੀ ਵਾਹਿਗੁਰੂ ਜੀ ਕਾਰੇ ਲਗੇ ਹੋਏ ਹਨ, ਸਾਖੀ ਹੀ ਨਹੀਂ, ਕਰਤਾ ਪੁਰਖ ਹਨ—

*ਸਚਿ ਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*

ਹਾਂ ਜੀ, 'ਕਰ' 'ਕਰ' ਵਿੱਚ ਹੀ ਤਾਂ ਆਤਮ-ਵੀਚਾਰ ਹੈ। ਇਹੋ ਤਾਂ 'ਹੁਕਮ' ਰੂਪੀ ਦਰਿਆ ਹੈ ਜਿਸ ਵਿੱਚ ਸੇਵਕ ਜਾ ਕੇ ਰਲ ਜਾਂਦਾ ਹੈ—

*ਸੇਵਕ ਕਉ ਸੇਵਾ ਬਨਿ ਆਈ॥*
*'ਹੁਕਮੁ' ਬੂਝਿ 'ਪਰਮ ਪਦੁ' ਪਾਈ॥*
*ਇਸ ਤੇ ਊਪਰਿ ਨਹੀ ਬੀਚਾਰੁ॥*
*ਜਾ ਕੈ ਮਨਿ ਬਸਿਆ ਨਿਰੰਕਾਰੁ॥*
*ਬੰਧਨ ਤੋਰਿ ਭਏ ਨਿਰਵੈਰ॥*
*ਅਨਦਿਨੁ ਪੂਜਹਿ ਗੁਰ ਕੇ ਪੈਰ॥*

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥*
*ਨਾਨਕ ਹਰਿ ਪ੍ਰਭਿ ਆਪਹਿ ਮੇਲੇ॥* (ਪੰਨਾ ੨੯੨)

ਹਾਂ ਜੀ, ਹਰੀ ਜੀ ਦਾ ਸੇਵਕ ਤੇ ਹਰੀ ਇੱਕੋ ਰੂਪ ਹਨ, 'ਏਕ ਜੋਤਿ ਦੋਇ ਮੂਰਤੀ' ਹਨ :—

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ*
*ਫਿਰਿ ਸਲਲੈ [1]ਸਲਲ ਸਮਾਇਦਾ॥* (ਪੰਨਾ ੧੦੭੬)

ਗੱਲ ਕੀ, ਸਾਡੇ ਖ਼ਾਲਸਾ ਜੀ ਵੀ ਕਾਰ ਵਿੱਚ ਪ੍ਰਬੀਨ ਹਨ, ਸਾਡੇ ਵਾਹਿਗੁਰੂ ਜੀ ਸਚਖੰਡੀ ਹੋਕੇ ਵੀ 'ਕਰ ਕਰ' ਵਿੱਚ ਮਸਤ ਹਨ; ਉਨ੍ਹਾਂ ਨੂੰ ਇੰਜ ਕਰਨ ਵਿੱਚ ਖੇਚਲ ਨਹੀਂ, ਜਿਸ ਤਰ੍ਹਾਂ ਸੂਰਜ ਨੂੰ ਚਮਕ ਵਿੱਚ ਕੋਈ ਖੇਚਲ ਨਹੀਂ।

ਅੰਤਿਮ ਸਿੱਟਾ ਵੀਚਾਰ ਦਾ ਇਹ ਹੈ ਕਿ ਜਿਸ ਤਰ੍ਹਾਂ ਸਾਡੇ ਅੰਦਰ ਕੋਈ ਕੰਮ ਕਰਨ ਦੀ ਖ਼ਾਹਿਸ਼ ਉਠਦੀ ਹੈ, ਉਸੇ ਤਰ੍ਹਾਂ ਹੀ ਵਾਹਿਗੁਰੂ ਜੀ ਵਿੱਚ 'ਹੁਕਮ' (Primal Will) ਰੂਪੀ 'ਕਵਾਉ' ਸਦਾ ਉਠਦੀ ਹੈ; ਜਿਸ ਤਰ੍ਹਾਂ ਚੰਨ ਵਿੱਚੋਂ ਸੀਤਲਤਾ ਦੀਆਂ ਕਿਰਨਾਂ। ਇਸੇ 'ਹੁਕਮ' ਨਾਲ ਸਭ ਸੰਸਾਰ ਚਲ ਰਿਹਾ ਹੈ, ਸਭੇ ਬ੍ਰਹਿਮੰਡ ਟੁਰ ਰਹੇ ਹਨ, ਪਸ਼ੂ, ਪੰਛੀ ਕਾਰੇ ਲਗੇ ਹਨ, ਬੂਟੇ ਫਲਦੇ ਫੁਲਦੇ ਹਨ, ਚੰਨ ਤਾਰੇ ਚੱਕਰਾਂ ਵਿੱਚ ਹਨ ਸੂਰਜ ਦੁਆਲੇ ਤੇ ਸੂਰਜ ਹੋਰ ਵੱਡੇ ਸੂਰਜ ਦੁਆਲੇ, ਪਰ ਸਿਰਫ਼ ਮਨੁੱਖ ਜਾਤੀ ਵਿੱਚ ਆ ਕੇ ਹਉਮੈਂ ਰੂਪੀ ਘੁੰਮਣਘੇਰ ਪੈਣ ਲੱਗ ਪਏ ਹਨ। ਇਨ੍ਹਾਂ ਘੁੰਮਣਘੇਰਾਂ ਵਿੱਚ ਹੀ ਤਾਂ ਆਵਾਗਵਣ ਹੈ। ਮੁਕਤੀ ਇਸ ਵਿੱਚ ਹੈ ਕਿ ਅਸੀਂ ਆਪਣੀ ਵੱਖਰੀ 'ਨੈਂ' ਨੂੰ ਛੱਡ ਕੇ ਅਕਾਲੀ ਹਉਮੈਂ ਦੇ ਹੜ੍ਹ ਵਿੱਚ ਆਪਣੇ ਆਪ ਨੂੰ ਲੀਨ ਕਰਕੇ ਫਿਰ 'ਭਾਣੇ' ਵਿੱਚ ਕਾਰ ਕਰੀਏ। ਇਹ ਅੰਤਿਮ-ਅੰਤ, ਇਹ ਆਦਿ ਤੇ ਅੰਤ ਕੀ ਹੈ ? 'ਹੁਕਮ' ਹੈ—

*'ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥.....* (ਜਪੁਜੀ)

ਇਹ 'ਹੁਕਮ' ਆਖਣ ਵੇਖਣ ਨਾਲ ਨਹੀਂ ਲੱਭਦਾ, ਨਾਮ ਦੀ ਡੋਰੀ ਵਧਾਉਣ ਨਾਲ ਲੱਭਦਾ ਹੈ। 'ਨਾਮ' ਬਿਨਾਂ ਹੁਕਮ ਨਹੀਂ ਲੱਭਦਾ :—

*ਰਾਗੈ ਨਾਦੈ [2] ਬਾਹਰਾ ਹੁਕਮੁ ਨ ਪਾਵੈ ਕੋਇ॥*

ਇਥੇ ਅੱਪੜ ਕੇ ਦੁੱਖ-ਸੁੱਖ ਭਾਣੇ ਵਿੱਚ ਲੀਨ ਹੋ ਜਾਂਦੇ ਹਨ, ਕਰਮਾਂ ਦੀ ਪੋਟਲੀ ਸਿਰ ਤੋਂ ਗਿਰ ਕੇ ਸਾਵਧਾਨਤਾ ਆ ਜਾਂਦੀ ਹੈ, ਆਵਾਗਵਣ ਦਾ ਘੁੰਮਣਘੇਰ ਹੁਕਮ ਤੋਂ ਹੜ੍ਹ ਲੀਨ ਹੋ ਕੇ ਸਦਾ ਲਈ ਮੁਕਤੀ ਮਿਲ ਜਾਂਦੀ ਹੈ—

---

੧. ਪਾਣੀ ਵਿੱਚ ਪਾਣੀ।

੨. 'ਨਾਦ'=ਸ਼ਬਦ=Logos, ਨਾਕਿ ਕੰਨਾਂ ਦੀ ਘੂੰ-ਘੂੰ।

*ਪਾਰਬ੍ਰਹਮ ਪੂਰਨ ਪਰਮੇਸੁਰ*
*ਮਨ ਤਾ ਕੀ ਓਟ ਗਹੀਜੈ ਰੇ॥*
*ਜਿਨਿ ਧਾਰੇ ਬ੍ਰਹਿਮੰਡ ਖੰਡ ਹਰਿ*
*ਤਾ ਕੋ 'ਨਾਮੁ' ਜਪੀਜੈ ਰੇ॥੧॥ਰਹਾਉ॥*
*ਮਨ ਕੀ ਮਤਿ ਤਿਆਗਹੁ ਹਰਿ ਜਨ*
*ਹੁਕਮੁ ਬੂਝਿ ਸੁਖੁ ਪਾਈਐ ਰੇ॥*
*ਜੋ ਪ੍ਰਭੁ ਕਰੈ ਸੋਈ ਭਲ ਮਾਨਹੁ*
*ਸੁਖਿ ਦੁਖਿ ਓਹੀ ਧਿਆਈਐ ਰੇ॥੧॥*

*(ਗਉੜੀ ਮ: ੫, ਪੰਨਾ ੨੦੯)*

ਅੰਤ ਨੂੰ ਅਸੀਂ ਇਸ ਗੱਲ ਦੀ ਵਿਚਾਰ ਕਰਨੀ ਹੈ ਕਿ ਪ੍ਰਮਾਤਮਾ ਤੇ ਆਤਮਾ ਵਿੱਚ ਪ੍ਰਸਪਰ ਸੰਬੰਧ ਕੀ ਹੈ, ਕਿਉਂਕਿ ਇਹੋ ਹੀ ਤਾਂ ਮੁੱਢਲਾ ਪ੍ਰਸ਼ਨ ਸੀ। ਪਹਿਲੋਂ ਅਸੀਂ ਜੀਵ-ਆਤਮਾ ਦੀ ਫੁਹਾਰ ਪ੍ਰਮਾਤਮਾ ਵਿੱਚੋਂ ਨਿਕਲਦੀ ਵੇਖੀ ਸੀ, ਜਿਸ ਤਰ੍ਹਾਂ ਇੱਕ ਫੁਹਾਰੇ ਵਿੱਚੋਂ ਅਨੇਕਾਂ ਬੂੰਦਾਂ ਨਿਕਲਦੀਆਂ, ਉਠਦੀਆਂ ਤੇ ਬੈਠਦੀਆਂ ਹਨ। ਫਿਰ ਅਸੀਂ ਦੇਖਿਆ ਸੀ ਕਿ ਪ੍ਰਮਾਤਮਾ ਤੇ ਜੀਵ-ਆਤਮਾ ਵਿੱਚ ਆਤਮਾ ਦੀ ਗੰਢ ਹੈ ਤੇ ਤਿੰਨਾਂ ਵਿੱਚ ਉਹੋ ਮਤਭੇਦ ਹੈ, ਜਿਹਾ ਕਿ ਕੈਮਰੇ ਦੀਆਂ ਟੰਗਾਂ ਵਿੱਚ, ਜਿਸ ਦੇ ਤਿੰਨ ਅੰਕ ਸਨ। ਤੇ ਫਿਰ ਅਸੀਂ ਦੇਖਿਆ ਸੀ ਕਿ ਇੱਕੋ 'ਹੁਕਮ' ਰੂਪੀ ਹੜ੍ਹ ਸਭ ਨੂੰ ਪ੍ਰਫੁੱਲਿਤ ਕਰਦਾ ਹੈ, ਪਰ ਅਜੇ ਅਸੀਂ ਇੱਕ ਗੱਲ ਨੂੰ ਹੋਰ ਦੇਖਣਾ ਹੈ। ਇਹ ਕਿ ਸੱਭੇ ਜੀਵ-ਆਤਮਾ ਸਚਮੁੱਚ ਇੱਕੋ ਮੋਮਬੱਤੀ ਦੇ ਪ੍ਰਤਿਬਿੰਬ ਹਨ ਜੋ ਸੰਸਾਰ ਰੂਪੀ ਸ਼ੀਸ਼-ਮਹਿਲ ਵਿੱਚ ਪੈਂਦੇ ਹਨ ਭਾਵ (ਏਕਤਾ) ਵੀ ਹੈ ਤੇ (ਅਨੇਕਤਾ) ਵੀ। ਤੁਸੀਂ ਪੁੱਛੋਗੇ ਏਕਤਾ ਕਿਸ ਤਰ੍ਹਾਂ ? ਦੇਖੋ, ਇੱਕ ਕੋਹਿਨੂਰ ਹੀਰੇ ਦਾ ਇੱਕ ਮੂੰਹ ਨਹੀਂ, ਹਜ਼ਾਰਾਂ ਸਨ। ਇਸੇ ਤਰ੍ਹਾਂ ਇਕ ਵਾਹਿਗੁਰੂ ਰੂਪੀ ਹੀਰੇ ਦੇ ਅਨੇਕ ਮੁਖ ਵੱਖ-ਵੱਖ ਜੀਵ ਹਨ; ਜਾਂ ਜਿਸ ਤਰ੍ਹਾਂ ਇੱਕ ਡਾਇਮੰਡ ਕਟ (Diamond-cut) ਗਹਿਣੇ ਦੇ ਅਨੇਕ ਮੁੱਖ ਹੁੰਦੇ ਹਨ, ਪਰ ਪਿੱਛੇ ਸੋਨਾ ਇੱਕ ਹੈ, ਓਦਾਂ ਹੀ ਅਨੇਕ ਜੀਵ ਇੱਕ ਵਾਹਿਗੁਰੂ ਜੀ ਦੇ ਮੂੰਹ ਹਨ। ਇਹ ਜੀਵ-ਆਤਮਾਵਾਂ ਵਾਹਿਗੁਰੂ ਜੀ ਉਪਰ ਇੰਜ ਹਨ ਜਿਸ ਤਰ੍ਹਾਂ ਇੱਕ ਛੱਲੀ ਉਪਰ ਦਾਣੇ ਜਾਂ ਜਿਸ ਤਰ੍ਹਾਂ ਅਕਾਸ਼ ਗੰਗਾ ਉਪਰ ਤਾਰੇ ਜਾਂ ਜਿਸ ਤਰ੍ਹਾਂ ਇਕ ਮੂੰਹ ਵਿੱਚ ਬੱਤੀ ਦੰਦ ਹਨ। ਪਰ ਵੱਖ ਹੋ ਕੇ ਵੀ ਸਾਰੇ ਜੀਭ ਰੂਪੀ ਦੰਦ ਇੱਕੋ ਹੀ ਮੂੰਹ ਵਿੱਚ ਹਨ। ਇਸੇ ਤਰ੍ਹਾਂ ਹੀ ਸਭ ਜੀਵ-ਆਤਮਾ ਇੱਕ ਹੀ ਵਾਹਿਗੁਰੂ ਜੀ ਦੇ ਮੂੰਹ ਜਾਂ ਅਕਾਰ ਵਿੱਚ ਹਨ। ਇਨ੍ਹਾਂ ਮਸਾਲਾਂ ਨਾਲ ਪਤਾ ਲੱਗਦਾ ਹੈ ਕਿ ਜੀਵ-ਆਤਮਾ ਅਨੇਕ ਹੁੰਦੇ ਹੋਏ ਵੀ ਅਸਲ 'ਇੱਕ' ਹੀ ਹੈ, ਕਿਉਂਕਿ ਸਭ ਵਿੱਚ ਚੇਤਨਤਾ ਦੀ ਹੀ ਚਿੰਗਾਰੀ ਹੈ ਜੋ 'ਆਤਮਾ' ਦਾ ਮੁੱਖ ਭਾਵ ਹੈ।

ਪਰ ਫਿਰ ਤੁਸੀਂ ਆਖੋਗੇ ਕਿ ਇਨ੍ਹਾਂ ਹੀ ਜੀਵਾਂ ਉਪਰ ਅਨੇਕਤਾ ਕਿਸ ਤਰ੍ਹਾਂ ਲੱਗਦੀ ਹੈ। ਉੱਤਰ ਇਹ ਹੈ ਕਿ ਇੱਕ ਹਾੜੀ ਜਾਂ ਸਾੜੀ ਦੇ ਬੂਟੇ ਉਪਰ ਅਨੇਕਾਂ

ਪੱਤਰ ਹਨ। ਹੁਣ ਇਸ ਦੇ ਪੱਤਰ ਪਿੱਪਲ ਦੇ ਪੱਤਰਾਂ ਤੋਂ ਭਿੰਨ ਹਨ, ਪਿੱਪਲ ਦੇ ਪੱਤਰ ਕੇਲੇ ਕੋਲੋਂ ਭਿੰਨ ਹਨ, ਕੇਲੇ ਦੇ ਪੱਤਰ ਖਜੂਰ ਦੇ ਪੱਤਰਾਂ ਤੋਂ ਭਿੰਨ ਹਨ, ਇਤਿਆਦਿ। ਇਹੋ ਹੀ ਨਹੀਂ, ਜੇ ਤੁਸੀਂ ਉਸੇ ਬੂਟੇ ਦੇ ਪੱਤਰ ਗਹੁ ਨਾਲ ਦੇਖੋ ਤਾਂ ਕੋਈ ਇੱਕ ਦੂਜੇ ਨਾਲ ਨਹੀਂ ਮਿਲਦਾ—ਕੋਈ ਵੱਧ, ਕੋਈ ਘੱਟ, ਕੋਈ ਸੋਹਣਾ, ਕੋਈ ਸੜਿਆ ਹੋਇਆ। ਗੱਲ ਕੀ, ਹਰ ਇੱਕ ਪੱਤਰ ਵਾਸਤਵ ਵਿੱਚ ਦੂਜੇ ਕੋਲੋਂ ਭਿੰਨ ਹੈ। ਆਪਣੇ ੩੨ ਦੰਦ ਹੀ ਦੇਖੋ, ਉਹ ਵੀ ਇੱਕ-ਦੂਜੇ ਕੋਲੋਂ ਅੱਡ ਹਨ। ਸਾਡੇ ਆਕਾਸ਼ ਉਪਰ ਤਾਰੇ ਭਾਵੇਂ ਇੱਕੋ ਕਿਸਮ ਦੇ ਭਾਸਦੇ ਹਨ ਪਰ ਦੂਰਬੀਨਾਂ ਨਾਲ ਦੇਖਿਆਂ ਉਹ ਸਭ ਇੱਕ-ਦੂਜੇ ਕੋਲੋਂ ਵੱਖਰੇ ਹਨ। ਫਿਰ ਦੇਖੋ, ਇੱਕ ਆਦਮੀ ਦੀ ਸ਼ਕਲ ਦੂਜੇ ਨਾਲ ਨਹੀਂ ਮਿਲਦੀ, ਹੋਰ ਤਾਂ ਹੋਰ ਸਕੇ ਭਰਾਵਾਂ ਦੀ ਸ਼ਕਲ ਵਿੱਚ ਵੀ ਕਈ ਵਾਰੀ ਰਾਤ-ਦਿਨ ਦਾ ਫ਼ਰਕ ਹੁੰਦਾ ਹੈ, ਤੇ ਜੋਟੜੇ ਜੰਮੇ ਹੋਏ ਵੀ ਰਤਾ ਕੁ ਭਿੰਨ ਹੁੰਦੇ ਹਨ। ਗੱਲ ਕੀ, ਤੁਸੀਂ ਕਿਸੇ ਪਾਸੇ ਸੰਸਾਰ ਵੱਲ ਦੇਖੋ—ਕਾਵਾਂ ਦੀ ਡਾਰ ਜਾਂ ਬੱਕਰੀਆਂ ਦਾ ਇੱਜੜ ਜਾਂ ਬਲਦਾਂ ਦੇ ਵਗ ਜਾਂ ਰੇਤ ਦੇ ਦਾਣੇ, ਜਾਂ ਕੋਈ ਹੋਰ ਸੰਗ੍ਰਹਿ-ਇੱਕ ਚੀਜ਼ ਦੂਜੀ ਕੋਲੋਂ ਭਿੰਨ ਨਜ਼ਰ ਆਵੇਗੀ। ਕੋਈ ਇੱਕ ਚੀਜ਼ ਦੂਜੇ ਨਾਲ ਨਹੀਂ ਮਿਲਦੀ। ਇਸ ਕਰਕੇ ਹਰ ਇੱਕ ਜੀਵ-ਆਤਮਾ ਦੂਜੇ ਕੋਲੋਂ ਭਿੰਨ ਹੈ—ਇਸ ਦੀ ਚੇਤੰਨਤਾ ਦੀ ਲਿਸ਼ਕ ਹੋਰ ਹੈ, ਜਿਸ ਤਰ੍ਹਾਂ ਇੱਕ ਮੋਤੀ ਦੂਜੇ ਨਾਲ ਨਹੀਂ ਮਿਲਦਾ।

ਹੁਣ ਸੰਸਾਰ ਨੂੰ ਦੇਖੋ। ਜਿਧਰ ਤੱਕੋ ਤੁਹਾਨੂੰ ਵੱਖੋ-ਵੱਖਰੇ ਰੂਪ ਦਿੱਸਣਗੇ। ਹਰ ਇੱਕ ਭਿੰਨ-ਭਿੰਨ ਚੀਜ਼ ਵੱਖ-ਵੱਖ ਕੰਮ ਉਪਰ ਜੁਟੀ ਹੋਈ ਹੈ। ਜੋ ਉਹ ਕਰ ਸਕਦਾ ਹੈ, ਮੈਂ ਨਹੀਂ ਕਰ ਸਕਦਾ, ਜੋ ਮੈਂ ਕਰ ਸਕਦਾ ਹਾਂ, ਉਹ ਨਹੀਂ ਕਰ ਸਕਦਾ। ਜੋ ਮੇਰਾ ਭੰਗੀ ਕੰਮ ਕਰ ਸਕਦਾ ਹੈ, ਉਹ ਮੈਂ ਨਹੀਂ ਕਰ ਸਕਦਾ। ਜੋ ਮੇਰਾ ਅਫ਼ਸਰ ਕਰਦਾ ਹੈ, ਉਹ ਮੈਂ ਨਹੀਂ ਕਰ ਸਕਦਾ, ਇਤਿਆਦਿ। ਇਸ ਗੱਲ ਨੂੰ ਡੂੰਘੀ ਦ੍ਰਿਸ਼ਟੀ ਨਾਲ ਦੇਖੋ ਤਾਂ ਦੋ ਗੱਲਾਂ ਤੁਹਾਡੇ ਚਿੱਤ ਵਿੱਚ ਘਰ ਕਰ ਜਾਣਗੀਆਂ—(੧) ਹਰ ਇੱਕ ਚੀਜ਼ ਆਪਣਾ ਕੰਮ ਆਪ ਹੀ ਕਰ ਸਕਦੀ ਹੈ, ਦੂਜੀ ਉਸ ਦਾ ਕੰਮ ਪੂਰਾ ਨਹੀਂ ਕਰ ਸਕਦੀ—ਹੱਥ ਦਾ ਕੰਮ ਪੈਰ ਨਹੀਂ ਕਰ ਸਕਦੇ, ਅੱਖਾਂ ਦੇ ਕੰਮ ਕੰਨ ਨਹੀਂ ਕਰ ਸਕਦੇ; ਘਾਹ ਦਾ ਕੰਮ ਦਿਆਰ ਨਹੀਂ ਦੇ ਸਕਦਾ। (੨) ਦੂਜੀ ਗੱਲ ਇਹ ਹੈ ਕਿ ਸੱਭੋ ਰਲ ਮਿਲਕੇ ਇੱਕੋ ਕੰਮ ਸੰਪੂਰਨ ਕਰਦੇ ਹਨ। ਕੀ? ਸੰਸਾਰ ਦੀ ਨਿੱਤ ਨਵੀਂ ਤਰੱਕੀ ਵਾਲਾ। ਪੰਜੇ ਉਂਗਲਾਂ ਮਿਲਕੇ ਪੁਸਤਕ ਚੁੱਕਦੀਆਂ ਹਨ, ਅੱਖਾਂ-ਪੈਰ ਮਿਲਕੇ ਟੁਰਦੇ ਹਨ; ਫ਼ੌਜ ਦਾ ਜਰਨੈਲ ਤੇ ਸਿਪਾਹੀ ਰਲ ਮਿਲਕੇ ਮਾਰਚ ਕਰਦੇ ਹਨ। ਇਸ ਤਰ੍ਹਾਂ ਦੇਖਿਆਂ ਹਰ ਇਕ ਚੀਜ਼ ਆਪਣੀ ਥਾਂ ਆਪਣੇ ਆਪ ਅੱਡ (Unique) ਹੈ, ਪਰ ਰਲ ਮਿਲ ਕੇ ਸਭ ਸੰਪੂਰਨ ਹਨ—Co-Partnership। ਜੇ ਪੈਰ ਨਾ ਹੋਣ ਤਾਂ ਸਿਰ ਕਿਸ ਤਰ੍ਹਾਂ ਚੱਲੇ ? ਜੇ ਇਸਤਰੀਆਂ ਪੁੱਤਰ ਨਾ ਜੰਮਣ ਤਾਂ ਸੰਸਾਰ ਕਿਸ ਤਰ੍ਹਾਂ ਵੱਸੇ ? ਜੇ ਬੱਚੇ ਨਾ ਹੋਣ ਤਾਂ ਬੁੱਢੇ ਕਿਸ ਤਰ੍ਹਾਂ ਹੋਣ ? ਜੇ

ਬੀਮਾਰ ਨਾ ਹੋਣ ਤਾਂ ਤੰਦਰੁਸਤ ਰਹਿਣ ਦੀ ਖ਼ੂਬੀ ਕਿਸ ਤਰ੍ਹਾਂ ਜਾਪੇ ? ਜੇ ਦੁੱਖ ਨਾ ਹੋਵੇ ਤਾਂ ਸੁੱਖ ਸਫਲਤਾ ਕਿਸ ਤਰ੍ਹਾਂ ਜਾਪੇ ? ਜੇ ਰਾਤ ਨਾ ਹੋਵੇ ਤਾਂ ਦਿਨ ਦੀ ਵਡਿਆਈ ਕੀ ਜਾਪੇ ? ਜੇ ਗ਼ਰੀਬ ਨਾ ਹੋਣ ਤਾਂ ਰੁਪੈ ਦੇ ਸੰਜਮ ਦਾ ਇਸਤੇਮਾਲ ਕਿਸ ਤਰ੍ਹਾਂ ਪਤਾ ਲੱਗੇ ? ਭੁੱਖ ਤ੍ਰੇਹ ਨਾ ਹੋਵੇ ਤਾਂ 'ਤ੍ਰਿਪਤ-ਅਘਾਇ' ਅਵਸਥਾ ਦਾ ਕੀ ਰਸ ਆਵੇ ? ਗੱਲ ਕੀ, ਹਰ ਇੱਕ ਚੀਜ਼ ਦੀ ਲੋੜ ਹੈ-ਥੋੜ ਦੀ ਵੀ ਲੋੜ ਹੈ, ਔਕੜਾਂ ਦੀ ਵੀ ਲੋੜ ਹੈ, ਤੀਲੇ-ਤੀਲੇ ਦੀ ਲੋੜ ਹੈ; ਮੂਰਖਾਂ, ਬੀਮਾਰਾਂ ਦੀ ਵੀ ਲੋੜ ਹੈ-ਸੱਭੇ ਭਾਣੇ ਵਿੱਚ ਹਨ। ਸਭ ਰੱਬੀ-ਕੰਮ ਕਰਨ ਵਿੱਚ ਜੁੱਟੇ ਹਨ :—

*"ਭਾਣੈ ਉਝੜ ਭਾਣੈ ਰਾਹਾ॥*
*ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥"*
*ਭਾਣੈ ਭਰਮਿ ਭਵੈ ਬਹੁ ਜੂਨੀ,*
*ਸਭ ਕਿਛੁ ਤਿਸੈ ਰਜਾਈ ਜੀਉ॥*
*ਨਾ ਕੋ ਮੂਰਖੁ ਨਾ ਕੋ ਸਿਆਣਾ॥*
*ਵਰਤੈ ਸਭ ਕਿਛੁ ਤੇਰਾ ਭਾਣਾ॥" (ਪੰਨਾ ੯੮)*

ਹਾਂ ਜੀ, 'ਸਭ ਕਿਛੁ ਤਿਸੈ ਰਜਾਈ ਜੀਉ' ਸਭ ਕਿਛ ਭਾਣੇ ਵਿੱਚ ਹੈ। ਮੂਰਖ ਪੁੱਛਦੇ ਹਨ ਕਿ ਸੰਸਾਰ ਵਿੱਚ ਦੁੱਖ ਕਿਉਂ ਹੈ ? ਜੇ ਦੁੱਖ ਨਾ ਹੋਵੇ ਤਾਂ ਅਸੀਂ ਅਸਤਿ ਨੂੰ ਕਿਸ ਤਰ੍ਹਾਂ ਛੱਡੀਏ? 'ਦੁਖੁ ਦਾਰੂ ਸੁਖੁ ਰੋਗੁ ਭਇਆ'। ਜੇ ਔਕੜਾਂ ਨਾ ਹੋਣ ਤਾਂ ਸਾਡੀ ਜਿੰਦ ਖ਼ਾਲਸ ਨਾ ਬਣੇ, ਜਿਸ ਤਰ੍ਹਾਂ ਸੋਨਾ ਭੱਠੀ ਵਿੱਚ ਪਿਘਲੇ ਬਗ਼ੈਰ ਖ਼ਾਲਸ ਨਹੀਂ ਬਣਦਾ। ਗੱਲ ਕੀ ਸਭ ਕੁਝ ਲੋੜਵੰਦਾ ਹੈ। ਇਕੱਲਾ ਵਾਹਿਗੁਰੂ ਵੀ ਇਕੱਲਾ ਹੈ; ਉਨ੍ਹਾਂ ਨੂੰ ਲੋੜ ਹੈ ਮਾਇਆ ਦੀ; ਸੂਖਮ ਨੂੰ ਲੋੜ ਹੈ ਸਥੂਲ ਦੀ, ਕਿਉਂਕਿ ਜੇ ਸੂਖਮ ਸਾਡੇ ਸਿਰ ਦਾ ਛਤਰ ਹੈ ਤਾਂ ਸਥੂਲ ਪ੍ਰਿਥਵੀ ਸਾਡੇ ਬਹਿਣ ਦਾ ਮੂੜਾ, ਗ਼ਲੀਚਾ ਹੈ। ਪਿਆਰੇ ਵੀਰੋ ! ਲੋੜ ਹੈ ਸਭ ਚੀਜ਼ਾਂ ਦੀ; ਜੋ ਕੁਝ ਹੈ ਠੀਕ ਹੈ, ਸੱਚ ਹੈ, ਸੋਹਣਾ ਹੈ, ਮਨਮੋਹਣਾ ਹੈ, ਜਗ ਮੋਹਣਾ ਹੈ ! ਜੋ ਇੰਜ ਵੇਖਦੇ ਹਨ ਉਹ 'ਵਿਸਮਾਦ' ਵਿੱਚ ਵਸਦੇ ਹਨ—ਧਰਤੀ ਉਪਰ ਨਹੀਂ, ਅਕਾਸ਼ ਉਪਰ ਨਹੀਂ, ਵਾਹਿਗੁਰੂ ਜੀ ਦੇ ਵਿੱਚ ! ਪਰ ਵਾਹਿਗੁਰੂ ਜੀ ਜ਼ੱਰੇ-ਜ਼ੱਰੇ ਵਿੱਚ ਹਨ, ਕਣੀ-ਕਣੀ ਵਿੱਚ ਹਨ, ਦਾਣੇ-ਦਾਣੇ ਵਿੱਚ ਹਨ, ਫਿਰ ਉਹ ਵਿਸਮਾਦ ਵਿੱਚ ਹੋ ਕੇ ਵੀ ਕੱਜਲ-ਕੋਠੜੀਆਂ ਵਿੱਚ ਵੜਦੇ, ਗ਼ਰੀਬਾਂ ਲਈ ਆਟਾ ਪੀਂਹਦੇ, ਦਾਲਾਂ ਵੰਡਦੇ, ਪੱਖਾ ਫੇਰਦੇ, ਮਲ੍ਹ ਲਾਉਂਦੇ ਹਨ। ਕੱਜਲ ਕੋਠੜੀ ਵਿੱਚ ਵੜ ਕੇ ਵੀ ਉਹ ਸਾਫ਼ੋ-ਸਾਫ਼, ਪਾਕੋ-ਪਾਕ, ਰੱਬੀ ਨੂਰ ਹਨ; ਉਹ ਜਨਮ ਮਰਣ ਦੇ ਗੇੜੇ ਤੋਂ ਉੱਪਰ ਹਨ—

*"ਮਰੈ ਨਾਹੀ ਸਦ ਸਦ ਹੀ ਜੀਵੈ॥*
*ਅਮਰੁ ਭਇਆ ਅਬਿਨਾਸੀ ਥੀਵੈ॥*
*ਨਾ ਕੋ ਆਵੈ ਨਾ ਕੋ ਜਾਵੈ,*
*ਗੁਰਿ ਦੂਰਿ ਕੀਆ ਭਰਮੀਜਾ ਹੇ॥" (ਪੰਨਾ ੧੦੭੪)*

ਜਦ ਚਾਰੇ ਪਾਸੇ ਵੇਖਕੇ 'ਸਭ ਕੁਝ ਚੰਗਾ ਹੈ, ਭਲਾ ਹੈ' ਆਖੀਏ ਤਦ ਹੀ ਵਿਸਮਾਦ ਦੇ ਰਸ ਨੂੰ ਚੂਸ ਸਕੀਦਾ ਹੈ—

*ਭਲਾ ਭਲਾ ਭਲਾ ਤੇਰਾ ਰੂਪ॥*
*ਅਤਿ ਸੁੰਦਰ ਅਪਾਰ ਅਨੂਪ॥*
*ਨਿਰਮਲ ਨਿਰਮਲ ਨਿਰਮਲ ਤੇਰੀ[੧] ਬਾਣੀ॥*
*ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ॥*
*ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥*
*ਨਾਮੁ ਜਪੈ ਨਾਨਕ ਮਨਿ ਪ੍ਰੀਤਿ॥*

*(ਸੁਖਮਨੀ ਜੀ, ਪੰਨਾ ੨੭੮)*

*ਧੰਨ ਧੰਨ ਧੰਨ! ਪਵਿਤ੍ਰ ਪਾਰਬ੍ਰਹਮ!*
*ਭਲੋ ਭਲੋ ਭਲੋ! ਤੇਰੋ ਰੂਪ!*
*ਸੁੰਦਰ ਸੁੰਦਰ ਸੁੰਦਰ! ਤੇਰੋ ਸਰੂਪ!*
*ਨਿਰਮਲ ਨਿਰਮਲ ਨਿਰਮਲ! ਤੇਰੀ ਬਾਣੀ!*
*ਧੰਨ ਧੰਨ! ਜੀਵ ਤੇ ਆਤਮ ਦੀ ਗੁੰਝਲੀ ਕਹਾਣੀ!!*
*ਧੰਨ ਧੰਨ! 'ਨਾਮ' ਜਾਂ ਥੋਂ ਇਹ ਅਕਥ-ਕਥਾ ਜਾਣੀ!!*

---

੧. 'ਨਾਮ'=ਸ਼ਬਦ=Logos

## ੩

# ੧. ਪੁਰਖ ਤੇ ਪ੍ਰਕਿਰਤੀ; 'ਹੋਂਦ' ਤੇ 'ਬਣਨ'!
# ੨. ਬਦੀ (Evil) ਕੀ ਹੈ?
# ਇਸ ਦੀ ਲੋੜ ਤੇ ਨੇਕੀ ਨਾਲ ਸੰਬੰਧ!

ਕੀ ਬ੍ਰਹਿਮੰਡ ਤੇ ਕੀ ਆਦ੍ਰਿਸ਼ਟ (Infra-world) ਦੋਹਾਂ ਵਿੱਚ ਦੋ ਤਾਕਤਾਂ ਕੰਮ ਕਰ ਰਹੀਆਂ ਹਨ—ਇੱਕ ਸਿੱਧੀ, ਦੂਜੀ ਪੁੱਠੀ, ਇੱਕ ਸੁੱਚੀ, ਦੂਜੀ ਜੂਠੀ, ਜਿਨ੍ਹਾਂ ਨੂੰ ਜਮਾ ਤੇ ਨਫ਼ੀ ਬਲ (Positive and Negative Forces) ਆਖਦੇ ਹਨ। ਜਮਾ (+) ਬਲ ਸਥਿਤ ਹੈ, ਨਫ਼ੀ (−) ਬਲ ਇਧਰ-ਉਧਰ ਦੌੜਦਾ ਤੇ ਘੁੰਮਣ ਘੇਰੇ ਲੈਂਦਾ ਹੈ। ਜੇ ਉਸ ਵਿੱਚ ਅਟੱਲਤਾ ਹੈ ਤਾਂ ਇਸ ਵਿੱਚ ਚੰਚਲਤਾ। ਹੁਣ ਅਸੀਂ ਇਹ ਦੇਖਣਾ ਹੈ ਕਿ ਇਹ ਦੋ ਵੱਖ-ਵੱਖ ਪੱਖ ਕਿਉਂ ਹਨ, ਕਿਉਂਕਿ ਫਿਰ ਇਹੋ ਪੱਖ ਨੇਕੀ ਤੇ ਬੁਰਿਆਈ ਦੀ ਸ਼ਕਲ ਧਾਰਨ ਕਰਕੇ ਪ੍ਰਾਣੀ ਵਿੱਚ ਆ ਜਾਂਦੇ ਹਨ। 'ਨਾਮ' ਸੱਤਾ ਤਾਂ ਇੱਕ ਹੈ, ਫਿਰ ਦੋਵੱਲੀ ਕਿਉਂ ਹੁੰਦੀ ਹੈ? ਇਸ ਦਾ ਉੱਤਰ ਅਸੀਂ ਤਿੰਨ-ਚਾਰ ਭਿੰਨ-ਭਿੰਨ ਨੁਕਤਿਆਂ ਤੋਂ ਵੇਖਾਂਗੇ।

ਪਹਿਲਾਂ ਫੁਹਾਰੇ ਨੂੰ ਲਓ। ਵੇਖੋ ਇਸ ਵਿੱਚ ਦੋ ਅੰਗ ਹਨ—ਇੱਕ ਤਾਂ ਪਾਣੀ ਦਾ ਥੰਭ ਜਿਸ ਰਾਹੀਂ ਪਾਣੀ ਛਲਾਂਗ ਮਾਰਕੇ ਉਪਰ ਚੜ੍ਹਦਾ ਹੈ ਤੇ ਚੋਟੀ 'ਤੇ ਅੱਪੜ ਜਾਂਦਾ ਹੈ, ਦੂਜਾ ਜਦ ਪਾਣੀ ਬੂੰਦਾਂ ਬਣਕੇ ਸੱਜੇ-ਖੱਬੇ ਢਹਿੰਦਾ ਹੈ। ਹੁਣ ਸੋਚੋ ਕਿ ਵਿਚਕਾਰਲਾ ਪਾਣੀ ਗਿਰਨ ਵਾਲੇ ਪਾਣੀ ਤੋਂ ਕਿਹਾ ਭਿੰਨ ਹੈ। ਜੋ ਪਾਣੀ ਥੰਭ ਵਰਗਾ ਹੈ ਉਹ ਤਾਂ ਮਾਨੋਂ ਸਥਿਰ ਡੰਡਾ ਹੈ ਪਰ ਜਦ ਇਹ ਕਿਸੇ ਹੱਦ ਤੱਕ ਅੱਪੜਕੇ ਅਨੇਕਾਂ ਬੂੰਦਾਂ ਬਣਕੇ ਗਿਰ ਜਾਂਦਾ ਹੈ ਤਾਂ ਖਿੰਡਾਉ ਵਿੱਚ ਆ ਗਿਆ ਹੈ। ਗੱਲ ਕੀ, ਜਦ ਅੰਦਰ ਸੀ ਤਾਂ ਇਹ ਇਸ ਸਮੇਂ ਲਈ ਹੋਂਦ ਵਿੱਚ ਸਥਿਰ ਸੀ, ਹੁਣ ਬੂੰਦਾਂ ਵਿੱਚ ਚੱਕਰ ਲਾਉਂਦਾ ਹੈ ਤੇ ਇੱਕ ਤੋਂ ਅਨੇਕ ਬਣ ਜਾਂਦਾ ਹੈ! ਦੂਜਾ ਫ਼ਰਕ ਇਹ ਹੈ ਕਿ ਅੰਦਰਲੇ ਪਾਣੀ ਦਾ ਰੁਖ਼ ਉਪਰ ਵੱਲ ਹੈ, ਜਿੱਥੇ ਇਹ ਕੋਸ਼ਸ਼ ਨਾਲ ਜ਼ਮੀਨ ਤੋਂ ਉਪਰ ਉਠਦਾ ਹੈ ਤੇ ਬੂੰਦਾਂ ਦਾ ਰੁਖ਼ ਹੇਠਲੇ ਪਾਸੇ ਹੈ ਜਿੱਥੇ ਇਹ ਛੇਤੀ ਨਾਲ ਹੇਠਾਂ ਭੱਜਦੀਆਂ ਹਨ। ਤਾਂ ਪਤਾ ਲੱਗਾ ਕਿ ਫੁਹਾਰੇ ਵਿੱਚ ਵੀ ਦੋ-ਤ੍ਰਾਣ ਹਨ—ਇੱਕ ਉਪਰ ਜਾਣ ਵਾਲਾ ਤੇ ਦੂਜਾ ਹੇਠਾਂ ਆਉਣ ਵਾਲਾ। ਸਿੱਧਾ ਪਾਣੀ ਸਥਿਰ ਹੈ, ਪੁੱਠਾ ਬੂੰਦਾਂ ਦੇ ਬਣਨ ਵਿੱਚ ਲੱਗਾ ਹੈ।

ਹੁਣ ਇੱਕ ਪਹੀਏ ਜਾਂ ਚੱਕਰ ਨੂੰ ਲਓ। ਬਾਹਰਲਾ ਹਿੱਸਾ ਤਾਂ ਚੱਕਰਾਂ ਵਿੱਚ ਹੈ

ਪਰ ਧੁਰਾ ਆਪਣੀ ਥਾਂ ਸਥਿਰ ਹੈ। ਇਥੇ ਧੁਰਾ ਉੱਚਾ ਨਹੀਂ ਉਠਦਾ ਜਿਹਾ ਕਿ ਫੁਹਾਰੇ ਵਿੱਚ ਉੱਠਦਾ ਸੀ ਪਰ ਫਿਰ ਵੀ ਅੰਦਰਲੇ ਤੇ ਬਾਹਰਲੇ ਹਿੱਸੇ ਵਿੱਚ ਉਹੋ ਜਿਹਾ ਫ਼ਰਕ ਹੈ ਜਿਹਾ ਕਿ ਫੁਹਾਰ ਵਿੱਚ ਸੀ।

ਹੁਣ ਅਖ਼ੀਰ ਵਿੱਚ ਮੋਮਬੱਤੀ ਨੂੰ ਲਓ ਤੇ ਇਸ ਦੀ ਦੀਵਟ ਨੂੰ ਬਾਲੋ। ਜਦ ਬੱਤੀ ਬਲਦੀ ਹੈ ਤਾਂ ਜੋਤ ਨਿਕਲਦੀ ਹੈ ਤੇ ਜਦ ਤੱਕ ਸਾਰੀ ਬਤੀ ਖ਼ਤਮ ਨਹੀਂ ਹੁੰਦੀ ਤਦ ਤੱਕ ਜੋਤ ਉਸੇ ਤਰ੍ਹਾਂ ਹੀ ਰਹਿੰਦੀ ਹੈ। ਪਰ ਹੁਣ ਸੋਚਣ ਦੀ ਗੱਲ ਹੈ ਕਿ ਜੋਤ ਉਹ ਹੈ ਜੋ ਬੱਤੀ ਬਾਲਣ ਵੇਲੇ ਸੀ ਜਾਂ ਹਰ ਖਿਨ ਬਦਲ ਰਹੀ ਹੈ। ਉੱਤਰ ਸਾਫ਼ ਸਪੱਸ਼ਟ ਹੈ ਕਿ ਹਰ ਖਿਣ ਵਿੱਚ ਨਵਾਂ ਮੋਮ ਗਲ ਕੇ ਅੰਦਰ ਜਾਂਦਾ ਹੈ ਤੇ ਅਗਲੀ ਜੋਤੀ ਬਦਲ ਨਵੀਂ ਜੋਤ ਬਲ ਜਾਂਦੀ ਹੈ। ਉੱਤੋਂ ਨਜ਼ਰ ਆਉਂਦਾ ਹੈ ਕਿ ਜੋਤ ਉਹ ਹੀ ਜਗ ਰਹੀ ਹੈ, ਪਰ ਵਿੱਚੋਂ ਖਿਣ-ਖਿਣ ਬਦਲਦੀ ਹੈ। ਕੀ ਇਸ ਮੋਮਬੱਤੀ ਵਾਲੀ ਜੋਤ ਵਿੱਚ ਉਹ ਸਥਿਰ-ਡੰਡਾ (Fixed Column) ਨਹੀਂ ਜਿਹਾ ਕਿ ਫੁਹਾਰੇ ਵਿੱਚ ਸੀ? ਉੱਤਰ ਹੈ ਕਿ ਉਹ ਸਥਿਰ ਡੰਡਾ ਤਾਂ ਜ਼ਰੂਰ ਹੈ, ਪਰ ਇਹ ਉਹ ਅਣਡਿਠ ਗੈਸ ਹੈ ਜੋ ਮੋਮਬੱਤੀ ਤੋਂ ਨਿਕਲ ਕੇ ਜਲਦੀ ਹੈ। ਜਦ ਇਹ ਜਲਦੀ ਹੈ ਤਾਂ ਖਿੰਡਦੀ ਹੈ ਤੇ ਜੋਤ ਉਸ ਖਿੰਡੀ ਹੋਈ ਰੌਸ਼ਨੀ ਦਾ ਨਾਮ ਹੈ। ਫੁਹਾਰੇ ਵਿੱਚ ਤਾਂ ਦੋਵੇਂ ਹਿੱਸੇ ਪ੍ਰਤੱਖ ਸਨ, ਪਰ ਜੋਤ ਵਿੱਚ ਭਾਵੇਂ ਹਨ ਜ਼ਰੂਰ ਪਰ ਇਹ ਹਿੱਸਾ ਅੱਖਾਂ ਤੋਂ ਓਹਲੇ ਹੈ। ਇਸ ਵਿਚਾਰ ਤੋਂ ਇੰਨਾ ਸਪੱਸ਼ਟ ਜ਼ਰੂਰ ਹੈ ਕਿ ਸੰਸਾਰ ਵਿੱਚ ਦੋ ਤਾਕਤਾਂ ਕੰਮ ਕਰਦੀਆਂ ਹਨ—ਸਿੱਧੀ ਤੇ ਪੁੱਠੀ, ਇੱਕ ਸੁੱਚੀ ਤੇ ਦੂਜੀ ਕੁੱਚੀ। ਜੋ ਤਾਕਤ ਸਥਿਰ ਹੈ ਉਸ ਨੂੰ 'ਹੋਂਦ' (Being) ਆਖਦੇ ਹਨ, ਜੋ ਖਿੰਡ ਕੇ ਡਿਗਦੀ ਹੈ ਉਸ ਨੂੰ 'ਬਣਨ' (Becoming) ਆਖਦੇ ਹਨ। ਫੁਹਾਰੇ ਵਿੱਚ ਦੋ ਅੰਗ ਇਹ ਸਨ—ਡੰਡਾ ਹੋਂਦ ਵਿੱਚ, ਬੂੰਦਾ-ਬਾਂਦੀ 'ਬਣਨ' ਵਿੱਚ। ਚੱਕਰ ਵਿੱਚ ਬਾਹਰਲਾ ਹਿੱਸਾ 'ਬਣਨ' ਵਿੱਚ ਹੈ ਤੇ ਅੰਦਰਲਾ ਧੁਰਾ ਹੋਂਦ ਵਿੱਚ। ਇਸੇ ਤਰ੍ਹਾਂ ਜੋਤ ਵਿੱਚ ਅਣਡਿਠ ਗੈਸ ਤਾਂ ਹੋਂਦ ਵਿੱਚ ਹੈ ਤੇ ਬਲਦੀ ਗੈਸ 'ਬਣਨ' ਵਿੱਚ। ਗੱਲ ਕੀ, ਇਹ ਦੋ ਪਹੀਏ ਹਨ ਜਿਨ੍ਹਾਂ ਉਪਰ ਸਭ ਸੰਸਾਰ ਦੀ ਕਲਾ ਚਲਦੀ ਹੈ—(੧) ਸਥਿਰ-ਹੋਂਦ (Fixed Being) ਜੋ ਮਾਨੋਂ ਅੰਦਰਲਾ ਥੰਮ੍ਹ ਹੈ ਤੇ (੨) ਉਸ ਦੇ ਚਾਰ-ਚੁਫੇਰੇ ਸਦਾ ਬਦਲਵੀਂ 'ਬਣਨ' (Ever Changing Becoming) ਜੋ ਆਪਣਾ ਰੰਗ-ਰੂਪ, ਸੂਟ-ਬੂਟ, ਦਿਸਪੁਸ ਹਮੇਸ਼ਾ ਬਦਲਦੀ ਰਹਿੰਦੀ ਹੈ। ਯਥਾ ਸ੍ਰੀ ਗੁਰ ਵਾਕ—

*"ਦ੍ਰਿਸਟਿਮਾਨ ਅਖਰ ਹੈ ਜੇਤਾ॥*
*ਨਾਨਕ ਪਾਰਬ੍ਰਹਮ ਨਿਰਲੇਪਾ॥"*

*(ਗਉੜੀ ਮ: ੫, ਪੰਨਾ ੨੬੧)*

*ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥*
*ਓਹ ਬਿਨਸੈ ਉਹੁ ਮਨਿ ਪਛੁਤਾਵੈ॥*
*ਜੋ ਦੀਸੈ ਸੋ ਚਾਲਨਹਾਰੁ॥*
*ਲਪਟਿ ਰਹਿਓ ਤਹ ਅੰਧ ਅੰਧਾਰੁ॥ (ਸੁਖਮਨੀ, ਪੰਨਾ ੨੬੮)*

ਇਸ ਵਿਚਾਰ ਦਾ ਸੰਬੰਧ ਸਾਡੀ ਸਰੀਰਕ ਬਣਤਰ ਨਾਲ ਕੀ ਹੈ ? ਉੱਤਰ ਹੈ ਕਿ ਸਾਡੇ ਸਰੀਰ ਦੇ ਵੀ ਦੋ ਅੰਗ ਹਨ—(੧) ਇੱਕ ਤਾਂ ਸਥਿਰ ਹੋਂਦ (Being) ਜੋ ਭਾਵੇਂ ਅਣਡਿਠ ਹੈ ਪਰ ਹੈ ਜ਼ਰੂਰ; ਇਸ ਸਥਿਰ-ਥੰਭ ਨੂੰ 'ਨਾਮ' ਜਾਂ 'ਆਤਮਾ' ਆਖਦੇ ਹਨ, (੨) ਦੂਜਾ ਹਿੱਸਾ ਮਨ ਜਾਂ ਤਨ ਕਹਾਉਂਦਾ ਹੈ। ਮਨ ਤੇ ਤਨ ਤਾਂ ਹਮੇਸ਼ਾ ਬਦਲਦੇ ਰਹਿੰਦੇ ਹਨ—ਜੋ ਕੱਲ੍ਹ ਸਨ ਸੋ ਅੱਜ ਨਹੀਂ, ਜੋ ਅੱਜ ਹਨ ਸੋ ਪਰਸੋਂ ਨਹੀਂ, ਇਤਨਾ ਹੀ ਨਹੀਂ, ਇੱਕ ਖਿਣ-ਖਿਣ ਵਿੱਚ ਫ਼ਰਕ ਹੋ ਰਿਹਾ ਹੈ। ਗੱਲ ਕੀ, ਹਿੱਸਾ 'ਬਣਨ' (Becoming) ਵਿੱਚ ਹੈ। ਪਹਿਲੇ ਹਿੱਸੇ ਨੂੰ 'ਪੁਰਸ਼' ਵੀ ਆਖਦੇ ਹਨ ਤੇ ਦੂਜੇ ਨੂੰ 'ਪ੍ਰਕਿਰਤੀ'। ਪਹਿਲਾ ਹਿੱਸਾ ਸਦਾ ਇੱਕਮਿੱਕ ਹੈ, ਨਾ ਵੱਧਦਾ ਹੈ, ਨਾ ਘੱਟਦਾ ਹੈ। ਪਰ 'ਪ੍ਰਕਿਰਤੀ' ਵਿੱਚ ਘੁੰਮਣਘੇਰ, ਹੇਰ-ਫੇਰ, ਵਾਧਾ-ਘਾਟਾ ਹੈ, ਇਸੇ ਕਰਕੇ ਇਸ ਦਾ ਨਾਮ ਪ੍ਰਕਿਰਤੀ ਹੈ, ਭਾਵ ਜੋ 'ਨਾਮ' ਦੇ ਇਰਦ-ਗਿਰਦ 'ਪ੍ਰਕਰਮਾ' ਕਰਦੀ ਰਹਿੰਦੀ ਹੈ, ਚੱਕਰ ਲਗਾਉਂਦੀ ਰਹਿੰਦੀ ਹੈ। ਜੇ ਅੰਦਰਲੀ ਹੋਂਦ ਇਸਥਿਤ ਨਾ ਰਹੇ ਤਾਂ ਸਾਡਾ ਸਰੀਰ ਇੱਕ ਖਿਣ ਵਿੱਚ ਖੇਰੂੰ ਖੇਰੂੰ ਹੋ ਜਾਵੇ, ਸਾਨੂੰ ਕੀਤਾ ਹੋਇਆ ਕੰਮ ਭੁੱਲ ਜਾਵੇ, ਅਸੀਂ ਅੱਜ, ਕੱਲ੍ਹ ਤੇ ਪਰਸੋਂ ਵਿੱਚ ਸੰਬੰਧ ਨਾ ਵੇਖ ਸਕੀਏ। ਉਹ 'ਆਤਮਾ' (ਨਾਮ) ਹੀ ਸੂਤਰ ਹੈ ਜਿਸ ਵਿੱਚ ਸਾਡੇ ਸਾਰੇ ਖ਼ਿਆਲ ਤੇ ਵਿਚਾਰ ਹਾਰ ਵਾਂਙ ਪ੍ਰੋਏ ਹੋਏ ਹਨ। ਜੇ 'ਸੂਤਰ' ਟੁੱਟ ਜਾਵੇ ਤਾਂ ਪ੍ਰਾਣੀ ਢਹਿ ਕੇ ਢੇਰੀ ਹੋ ਜਾਵੇ। ਸਾਡੇ ਹਜ਼ਾਰਾਂ ਖ਼ਿਆਲਾਂ ਨੂੰ ਜੋੜਨ ਵਾਲੀ ਸੂਤਰੀ 'ਨਾਮ' ਹੈ ਯਥਾ ਸ੍ਰੀ ਗੁਰੂ ਵਾਕ—

*ਸੂਤੁ ਏਕੁ ਮਣਿ ਸਤ ਸਹੰਸਿ ਜੈਸੇ*
*ਓਤਿ ਪੋਤਿ ਪ੍ਰਭੁ ਸੋਈ॥*

*ਆਸਾ ਨਾਮਦੇਵ ਜੀ, ਪੰਨਾ ੪੮੫)*

ਜੇ ਇਹ 'ਨਾਮ' ਰੂਪੀ ਸੂਤ ਨਾ ਹੋਵੇ ਤਾਂ ਕਿਸ ਤਰ੍ਹਾਂ ਖ਼ਿਆਲਾਂ ਦਾ ਹਾਰ ਪ੍ਰੋਇਆ ਜਾ ਸਕਦਾ ਹੈ—

*ਜੈਸੇ ਹਲਹਰ ਬਿਨਾ ਜਿਮੀ ਨਹੀਂ ਬੋਈਐ॥*
*'ਸੂਤ' ਬਿਨਾਂ ਕੈਸੇ ਮਣੀਂ ਪਰੋਈਐ॥*

*(ਗੋਂਡ ਕਬੀਰ ਜੀ, ਪੰਨਾ ੮੭੨)*

ਗੱਲ ਕੀ, ਗੁਰਸਿੱਖੀ ਵਿੱਚ ਦੋ ਧਿਰਾਂ ਮੰਨੀਆਂ ਹਨ—(੧) ਸਦਾ-ਸਥਿਰ ਹੋਂਦ ਜਿਸ ਨੂੰ 'ਨਾਮ' ਆਖਦੇ ਹਨ ਤੇ (੨) 'ਓਣਨ' ਵਾਲੀ ਖੱਡੀ 'ਪ੍ਰਕਿਰਤੀ'। ਪਰ ਬੋਧੀ (Budhists) ਲੋਕ ਇਸੇ ਭੁਲੇਖੇ ਵਿੱਚ ਪੈਂਦੇ ਹਨ। ਉਹ ਆਖਦੇ ਹਨ ਕਿ ਸਾਡਾ 'ਆਤਮ' ਕੋਈ ਨਹੀਂ, ਸਾਡਾ ਸਰੀਰ ਦੀਵੇ ਦੀ ਜੋਤ ਵਾਂਗ ਸਦਾ-ਸਦਾ ਬਲਦਾ ਹੈ; ਜੋ ਕੱਲ੍ਹ ਸੀ ਉਹ ਅੱਜ ਨਹੀਂ। ਇਸ ਕਰਕੇ ਉਹ ਆਖਦੇ ਹਨ ਕਿ ਸਾਡੀ 'ਮੈਂ' ਵਾਸਤਵ ਵਿੱਚ ਇੱਕ ਚੀਜ਼ ਹੀ ਨਹੀਂ, ਪਰ ਬੋਧੀ ਲੋਕ ਉਸੇ ਭੁਲੇਖੇ ਵਿੱਚ ਹੀ ਹਨ ਜਿਸ ਵਿੱਚ ਆਮ ਜਨਤਾ ਪੈਂਦੀ ਹੈ, ਜਦ ਉਹ ਸਮਝਦੀ ਹੈ ਕਿ ਇੱਕੋ ਇੱਕ ਅੰਗ ਹੈ। ਅਸੀਂ ਉੱਪਰ ਦੱਸ ਆਏ ਹਾਂ ਕਿ 'ਜੋਤ' ਦੇ ਵੀ ਦੋ ਅੰਗ ਹਨ ਜਿਹਾ ਕਿ

ਫੁਹਾਰੇ ਦੇ ਹਨ; ਸਿਰਫ਼ ਇੱਕ ਅੰਗ ਜ਼ਰਾ ਅੱਖਾਂ ਤੋਂ ਓਹਲੇ ਹੈ, ਪਰ ਸਾਇੰਸਦਾਨ ਜਾਣਦੇ ਹਨ ਕਿ ਇਸ ਹਿੱਸੇ ਵਿੱਚ ਕਦੀ ਤੀਲੀ ਬਾਲਕੇ ਰੱਖੀਏ ਤੇ ਉਹ ਨਹੀਂ ਜਲਦੀ, ਜਿਸ ਤੋਂ ਪਤਾ ਲੱਗਦਾ ਹੈ ਕਿ ਜੋਤ ਦਾ ਵਿਚਕਾਰਲਾ ਹਿੱਸਾ ਸਥਿਰ ਹੋਂਦ ਵਾਲਾ ਹੈ ਨਾ ਕਿ ਬਲਦੀ-'ਜੋਤ'। ਇਸ ਤਰ੍ਹਾਂ ਸਾਡਾ 'ਆਤਮਾ' (=ਨਾਮ=Logos) ਭਾਵੇਂ ਅੱਖਾਂ ਤੋਂ ਓਹਲੇ ਹੈ ਪਰ ਹੈ ਉਹ ਜ਼ਰੂਰ। ਉਹੋ ਪੁਰਸ਼ ਹੈ, ਉਹੋ ਸੂਤ ਹੈ ਜਿਸ ਵਿੱਚ ਖ਼ਿਆਲ ਰੂਪੀ ਦਾਣੇ ਪ੍ਰੋਏ ਹੋਏ ਹਨ ਜੋ ਇਸ ਹੋਂਦ ਨੂੰ ਨਹੀਂ ਮੰਨਦੇ। ਉਹ ਵਾਹਿਗੁਰੂ ਜੀ ਦੀ ਹੋਂਦ ਤੋਂ ਇਨਕਾਰੀ ਹਨ, ਉਹ ਚਾਰ-ਵਾਕੀਏ (Atheists) ਹਨ। ਹੋਰ ਲੋਕ ਤਾਂ ਆਪਣੇ ਖ਼ਿਆਲਾਂ ਦੁਆਰਾ ਇਸ ਹਸਤੀ ਉਪਰ ਅੱਪੜਦੇ ਹਨ, ਪਰ ਗੁਰਮੁਖ 'ਆਤਮਾ' ਨੂੰ 'ਨਾਮ' ਦੁਆਰਾ ਪ੍ਰਤੱਖ ਕਰਦੇ ਹਨ ਤੇ 'ਨਾਮ' ਦੀ ਥ੍ਰਾਟ ਨੂੰ ਆਪਣੇ ਰੋਮ-ਰੋਮ ਵਿੱਚ ਅਨੁਭਵ ਕਰਦੇ ਹਨ। ਇਸ ਕਰਕੇ ਉਹ ਕਦੀ ਵੀ 'ਆਤਮਾ' ਤੋਂ ਮੁਨਕਿਰ ਨਹੀਂ ਹੋ ਸਕਦੇ। ਬੋਧੀ ਧਰਮ ਵਾਸਤਵ ਵਿੱਚ ਨਾਸਤਕ ਮਤ ਸੀ। ਇਸੇ ਕਰਕੇ ਹਿੰਦੁਸਤਾਨ ਪਵਿੱਤਰ ਹਸਤੀ ਤੋਂ ਝਟ ਪਟ ਉਡ ਗਿਆ।

ਹੁਣ ਅਸੀਂ ਇਸ ਗੱਲ ਦੀ ਵਿਚਾਰ ਕਰਨੀ ਹੈ ਕਿ 'ਪੁਰਸ਼' ਨੂੰ 'ਪ੍ਰਕਿਰਤੀ' ਬਣਾਉਣ ਦੀ ਕੀ ਲੋੜ ਹੈ। ਅਸੀਂ ਦੇਖ ਆਏ ਹਾਂ ਕਿ ਪੁਰਸ਼ ਕੋਈ ਆਦਮੀ ਜਾਂ ਵਿਅਕਤੀ ਨਹੀਂ। ਇਹ ਤਾਂ ਉਹ ਹੋਂਦ ਹੈ ਜੋ ਫੁਹਾਰੇ ਦੇ ਥੰਭ ਵਾਂਙ ਉਠਦੀ ਹੈ ਤੇ ਸਥਿਰ ਰਹਿੰਦੀ ਹੈ, ਪਰ ਹੁਣ ਸੋਚੋ ਕਿ ਜੇ ਫੁਹਾਰੇ ਦੇ ਪਾਣੀ ਨੂੰ ਜੋੜਨ ਲਈ ਕੋਈ ਥਾਂ ਨਾ ਹੋਵੇ ਤਾਂ ਉਹ ਪਾਣੀ ਕਿੱਥੇ ਜਾਵੇ ? ਇਸ ਫੁਹਾਰੇ ਦਾ ਪਾਣੀ ਥੜਾ-ਥਿਗੜਾ ਵੀ ਨਹੀਂ, ਸਦਾ-ਸਦਾ ਹੀ ਵਗਣ ਵਾਲਾ ਹੈ। ਇਸ ਕਰਕੇ ਲੋੜੀਂਦਾ ਹੈ ਕਿ 'ਨਾਮ-ਰਸ' ਨੂੰ ਜੋੜਨ ਲਈ 'ਸੰਸਾਰ' ਵੀ ਹੋਵੇ, ਜਿਹਾ ਕਿ ਫੁਹਾਰੇ ਦਾ ਪਾਣੀ ਜੋੜਨ ਲਈ ਕਨੱਸਤਰ ਦੀ ਲੋੜ ਹੈ।

'ਨਾਮ-ਰਸ' ਅਟੁੱਟ ਹੈ, ਇਸ ਦਾ ਪ੍ਰਭਾਵ ਨਿਰੰਤਰ ਹੈ। ਸੋ ਇਸ ਰਸ ਨੂੰ ਜੋੜਨ ਲਈ ਕੋਈ ਹੱਦਬੰਦੀ ਵਾਲਾ ਭਾਂਡਾ ਕਾਫ਼ੀ ਨਹੀਂ, ਕਿਉਂਕਿ ਇੱਕ ਖੂਹ ਕਿਸ ਤਰ੍ਹਾਂ ਕੌਲੀ ਵਿੱਚ ਸਮਾ ਸਕਦਾ ਹੈ। ਇਸ ਤੋਂ ਪ੍ਰਤੱਖ ਹੈ ਕਿ ਨਿਰੰਤਰ ਨਾਮ ਨੂੰ ਸੰਭਾਲਣ ਲਈ ਛੋਟੇ-ਮੋਟੇ ਸੰਸਾਰ ਦੀ ਨਹੀਂ, ਬੇਅੰਤ-ਸੰਸਾਰ (Eternal-World) ਦੀ ਲੋੜ ਹੈ। ਜੇ 'ਨਾਮ' ਨੂੰ ਅਸੀਂ ਅਸਲ ਆਖੀਏ ਜਿਹਾ ਕਿ ਇਹ ਵਾਸਤਵ ਵਿੱਚ ਹੈ ਤਾਂ ਸੰਸਾਰ ਇਸ ਅਸਲ ਦਾ ਸ਼ੀਸ਼ੇ ਵਿੱਚ ਪ੍ਰਤਿਬਿੰਬ ਹੈ। ਹੁਣ ਜਿੰਨਾ ਵੱਡਾ ਮੂੰਹ ਹੋਵੇ ਓਨਾ ਹੀ ਉਸਦਾ ਪ੍ਰਤਿਬਿੰਬ ਹੁੰਦਾ ਹੈ। ਇਸ ਕਰਕੇ ਬੇਅੰਤ 'ਨਾਮ' ਦਾ ਪ੍ਰਤਿਬਿੰਬ ਵੀ ਬੇਅੰਤ ਹੈ।

ਪਰ 'ਨਾਮ' ਤਾਂ ਚਰਖੇ ਦੀ ਬਾਹੀ ਵਾਂਗੂ ਸਥਿਰ ਹੈ ਤੇ ਸੰਸਾਰ ਹੇਰ-ਫੇਰਾਂ ਵਿੱਚ; ਜਿਸ ਤਰ੍ਹਾਂ ਅੱਠ-ਖੰਭੀਆ ਚਰਖਾ ਹੈ। ਉਹ ਪਾਣੀ ਦੇ ਖੰਭ ਵਾਂਗ ਹੈ, ਜਗਤ ਬੂੰਦਾਂ ਵਾਂਙਣ ਹੈ ਜੋ ਵੱਧਦੀਆਂ-ਘੱਟਦੀਆਂ ਹਨ। ਸੰਸਾਰ ਸਾਰਾ 'ਬਣਨ' (Becoming) ਅੰਕ ਵਿੱਚ ਹੈ, ਬਣਾਉਣ ਵਾਲੀ ਹੋਂਦ ਅਣਡਿਠ 'ਨਾਮ' ਹੈ। ਸੰਸਾਰ ਦਾ ਬਣਨਾ ਇੰਨਾ ਹੀ ਲਾਜ਼ਮੀ ਹੈ ਜਿੰਨਾ ਕਿ ਫੁਹਾਰੇ ਦੇ ਪਾਣੀ ਦਾ ਬੂੰਦਾਂ

ਵਿੱਚ ਬਦਲਣਾ ਜ਼ਰੂਰੀ ਹੈ ਜਾਂ ਜਿਸ ਤਰ੍ਹਾਂ ਧੁੱਪ ਵਿੱਚ ਸਾਡਾ ਪ੍ਰਛਾਵਾਂ ਜ਼ਰੂਰੀ ਬਣਦਾ ਹੈ। ਇਹ ਦੋਵੇਂ ਲਾਜ਼ਮ ਮਲਜ਼ੂਮ ਹੋ ਜਾਂਦੇ ਹਨ, ਜਿਹਾ ਕਿ ਦਿਨ-ਰਾਤ, ਉਤਪਤ-ਪਰਲੋ। ਉਤੋਂ ਭਾਵੇਂ ਸੰਸਾਰ-ਚੱਕਰ ਸਦਾ-ਸਦਾ ਬਦਲਦਾ ਹੈ, ਪਰ ਇਸ ਵਿੱਚ 'ਨਾਮ' ਦਾ ਧੁਰਾ ਸਦਾ-ਸਦਾ ਅਟੱਲ ਹੈ। ਇਹੋ 'ਵਾਹਿਗੁਰੂ' ਜੀ ਹਨ, ਜਿਨ੍ਹਾਂ ਤੋਂ ਪ੍ਰਕਿਰਤੀ ਇੰਜ ਨਿਕਲਦੀ ਹੈ ਜਿਸ ਤਰ੍ਹਾਂ ਸੂਰਜ ਵਿੱਚੋਂ ਨਿਤ-ਨਵੀਆਂ ਰਿਸ਼ਮਾਂ ਜਾਂ ਜਿਸ ਤਰ੍ਹਾਂ ਸਾਡੇ ਸਿਰ ਵਿੱਚੋਂ ਕੇਸ ਜਾਂ ਜਿਸ ਤਰ੍ਹਾਂ ਮਕੜੀ ਦੇ ਢਿੱਡ ਵਿੱਚੋਂ ਜਾਲਾ। ਪਰ ਅਸਲ ਚੀਜ਼ ਉਹ ਨਹੀਂ ਜੋ ਬਾਹਰ ਨਿਕਲਦੀ ਹੈ, ਅਸਲ ਉਹ ਹੈ ਜਿਸ ਤੋਂ ਬਾਹਰਲੀਆਂ ਚੀਜ਼ਾਂ ਨਿਕਲਦੀਆਂ ਹਨ, ਜਿਸ ਤਰ੍ਹਾਂ ਬੂਟੇ ਦਾ ਤਣਾ ਤੇ ਪੱਤਰ ਤਾਂ ਬਾਹਰ ਨਿਕਲਦੇ ਹਨ ਪਰ ਅਸਲ ਉਹ ਜੜ੍ਹ ਹੈ ਜੋ ਜ਼ਮੀਨ ਵਿੱਚ ਛੁਪੀ ਹੋਈ ਹੈ, ਪਰ ਹੈ ਜ਼ਰੂਰ। ਹਾਂ ਜੀ, 'ਨਾਮ' ਉਹ ਜੜ੍ਹ ਹੈ ਜਿਸ ਤੋਂ ਸੰਸਾਰ ਰੂਪੀ ਜਗਤ ਨਿਕਲਦਾ ਹੈ। ਸਾਰਾ ਵਿਰਾਟ ਇਸ ਅਦ੍ਰਿਸ਼ਟ ਜੜ੍ਹ ਦਾ ਹੀ ਦ੍ਰਿਸ਼ਟ ਵਿਸਥਾਰ ਹੈ। ਉਸ ਦਾ ਸੱਚਾ ਚਿੰਨ੍ਹ 'ਸ਼ਬਦ' ਹੈ, ਹੋਰ ਸਰਗੁਣ ਰੂਪ ਹੈ। ਯਥਾ—

*"ਨਾ ਤਿਸੁ ਰੂਪ ਵਰਨੁ ਨਹੀਂ ਰੇਖਿਆ ਸਾਚੈ 'ਸਬਦਿ' ਨੀਸਾਣੁ ॥' (ਸੋਰਠਿ ਮ: ੧)*

ਹੁਣ ਅਸਾਂ ਇਹ ਦੇਖਣਾ ਹੈ ਕਿ 'ਬਦੀ' ਕੀ ਚੀਜ਼ ਹੈ ? ਕੀ ਇਹ ਵਾਸਤਵ ਵਿੱਚ ਕੁਝ ਹੈ ? ਉੱਤਰ ਹੈ, ਜਿਸ ਤਰ੍ਹਾਂ ਪ੍ਰਛਾਵਾਂ ਵਾਸਤਵ ਵਿੱਚ ਆਪਣੇ ਆਪ ਕੋਈ ਸ਼ੈ ਨਹੀਂ, ਸਿਰਫ਼ ਰੋਸ਼ਨੀ ਨਾ ਹੋਣ ਦਾ ਨਾਂ ਹੈ, ਇਸੇ ਤਰ੍ਹਾਂ ਬਦੀ ਕੋਈ ਖ਼ਾਸ ਸ਼ੈ ਨਹੀਂ, ਇਹ ਨੇਕੀ ਨਾ ਹੋਣ ਦਾ ਨਾਮ ਹੀ ਹੈ। ਰਾਤ ਆਪਣੇ ਆਪ ਕੋਈ ਸ਼ੈ ਨਹੀਂ, ਇਹ ਸੂਰਜ ਦੇ ਨਾ ਹੋਣ ਦਾ ਨਾਮ ਹੈ। ਵਾਸਤਵ ਵਿੱਚ ਅਸਲ ਚੀਜ਼ ਤਾਂ ਸਤਿ ਹੈ, ਅਸਤਿ ਉਸਦਾ ਪ੍ਰਛਾਵਾਂ ਹੈ। ਸਤਿ ਉਹ ਥੰਭ ਹੈ ਜਿਸ ਵਿੱਚ ਹੋਂਦ ਹੈ, ਅਸਤਿ ਉਹ 'ਬਣਨ' ਹੈ ਜੋ ਬਦਲਣ ਦੀ ਨਿਸ਼ਾਨੀ ਹੈ। ਜੇ ਹੋਂਦ ਸਥਿਰ ਕੰਢਾ ਹੈ ਤਾਂ ਬਦੀ ਉਹ ਤਿਲਕਦਾ ਪਾਣੀ ਹੈ ਜੋ ਅੱਗੇ-ਪਿੱਛੇ ਹੁੰਦਾ, ਵੱਧਦਾ-ਘੱਟਦਾ ਰਹਿੰਦਾ ਹੈ। ਅਸਲ ਸ਼ੈ ਸਤਿ ਹੈ। ਇਹੋ ਤਾਂ ਨੇਕੀ ਹੈ, ਪਰ ਜਦ ਸਤਿ ਦਾ ਫ਼ੁਹਾਰਾ ਬੂੰਦਾਂ ਵਿੱਚ ਹੋ ਡਿਗ ਪੈਂਦਾ ਹੈ ਤਾਂ 'ਨੇਕੀ' ਹੋਂਦ ਨੂੰ ਛੱਡ ਕੇ ਤਿਲਕਦੀ-'ਬਣਨ' ਵਿੱਚ ਬਦਲ ਜਾਂਦੀ ਹੈ। ਜਦ ਤੱਕ ਸਾਡਾ ਬੇੜਾ ਇਸ ਸਾਗਰ ਵਿੱਚ ਹੈ ਤਾਂ ਡਾਂਵਾਡੋਲ ਹੈ, ਪਰ ਜਦ ਬੰਨੇ ਲੱਗ ਗਿਆ ਤਾਂ 'ਬਣਨ' ਨੂੰ ਛੱਡ ਕੇ 'ਹੋਂਦ' ਵਿੱਚ ਆ ਗਿਆ ਤੇ ਅਸਤਿ ਨੂੰ ਛੱਡ ਸਤਿ ਨੂੰ ਪਾ ਕੇ ਮੁਕਤ ਹੋ ਗਿਆ।

ਯਥਾ ਸ੍ਰੀ ਗੁਰ ਵਾਕ :—

*'ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥'*

*(ਮਾਰੂ ਮ: ੫, ਪੰਨਾ ੧੦੦੨)*

ਇਸੇ ਕਰਕੇ ਸੰਸਾਰ ਨੂੰ ਵੀ ਸਾਗਰ ਨਾਲ ਮਿਲਕੇ ਇਸ ਨੂੰ 'ਭਵ-ਸਾਗਰ' ਆਖਦੇ ਹਨ ਕਿਉਂਕਿ ਤਦ ਇਹ ਭੈ-ਦਾਇਕ ਹੈ, ਪਰ ਜਦ ਸਾਗਰ ਦਾ ਪਾਰਲਾ ਸਥਿਰ ਕੰਢਾ 'ਨਾਮ' ਲੱਭ ਗਿਆ ਤਾਂ ਭਵਸਾਗਰ ਮਾਨੋਂ ਸੁਖ-ਸਾਗਰ ਹੋ ਜਾਂਦਾ ਹੈ, ਕਿਉਂਕਿ ਫਿਰ ਇਹ ਸਥਿਰ 'ਨਾਮ' ਦਾ ਡਲ੍ਹਕਦਾ ਪ੍ਰਤਿਬਿੰਬ ਬਣਕੇ ਆ ਜਾਂਦਾ ਹੈ।

ਸਾਗਰ ਵਿੱਚ ਡਾਂਵਾਡੋਲ ਹੋਣਾ ਰਤਾ ਕੁ ਆਇਆ ਸੀ ਪਰ ਇਥੇ ਹੀ ਪਾਣੀ ਦੀ ਚੰਚਲਤਾ ਖ਼ਤਮ ਨਹੀਂ। ਜਦੋਂ ਪਾਣੀ ਵਧੇਰਾ ਚੰਚਲ ਹੁੰਦਾ ਹੈ ਤਾਂ ਸਾਗਰ ਨੂੰ ਛੱਡ ਕੇ ਭਾਪ ਬਣ ਜਾਂਦਾ ਹੈ, ਫਿਰ ਇਸ ਵਿੱਚ ਪੌਣ ਜਿੱਡੀ ਚੰਚਲਤਾ ਆ ਜਾਂਦੀ ਹੈ। ਇਥੇ ਅੱਪੜ ਕੇ ਚੰਚਲਤਾ ਦੀ ਹੱਦ ਹੋ ਜਾਂਦੀ ਹੈ। ਇਹ 'ਦੂਜੇ ਭਾਵ' ਦੀ ਹੱਦ ਹੈ, ਇਹ ਮਨਮੁਖਤਾ ਦੀ ਹੱਦ ਹੈ। ਇਸੇ ਤਰ੍ਹਾਂ ਗੁਰਮੁਖਾਂ ਤੇ ਮਨਮੁਖਾਂ ਵਿੱਚ ਫ਼ਰਕ ਹੈ। ਗੁਰਮੁਖ 'ਨਾਮ' ਦੀ ਟੇਕ ਦੇ ਆਸਰੇ ਟਿਕ ਕੇ ਬੈਠਦੇ ਹਨ, ਮਨਮੁਖ ਆਪਣੇ ਮਨ ਦੀ ਤਰੰਗ ਦੇ ਪਿੱਛੇ ਹਲਕੇ ਹੋਏ ਕੁੱਤਿਆਂ ਵਾਂਗ ਫਿਰਦੇ ਹਨ। ਨਹੀਂ, ਉਹ ਪੌਣ ਵਾਂਗ ਚਪਲ ਤੇ ਚੰਚਲ ਹੁੰਦੇ ਹਨ, ਪਰ ਕੀ ਉਹ ਦੂਜੇ ਭਾਵ ਵਿੱਚ ਸਦਾ ਲਈ ਕੈਦ ਹਨ ? ਉੱਤਰ ਹੈ, ਨਹੀਂ। ਜਦ ਚੰਚਲਤਾ ਦੀ ਹੱਦ ਹੋ ਗਈ, ਬਦੀ (ਦੂਜੇ ਭਾਵ) ਤੋਂ ਮੂੰਹ ਮੁੜ ਗਿਆ ਤੇ ਆਪਣੇ ਨਿੱਜ-ਘਰ ਦੀ ਡਲ੍ਹਕ ਫਿਰ ਪਈ ਤਾਂ ਉਹ ਪਾਣੀ ਦਾ ਕਤਰਾ ਬੂੰਦ ਬਣਕੇ ਆਪਣੀ ਮਾਂ ਪ੍ਰਿਥਵੀ ਦੀ ਗੋਦ ਵਿੱਚ ਪੈਂਦਾ ਹੈ। ਇਹ ਗੋਦ ਉਸਦੀ ਅਸਲੀ ਹਾਲਤ ਹੈ। ਜਦ ਭਾਪ ਬਣਕੇ ਦੁਰੇਡੇ ਟੁਰ ਗਿਆ ਸੀ ਤਾਂ ਉਸ ਪੁੱਤਰ ਵਾਂਗ ਸੀ ਜੋ ਪਿਤਾ ਤੋਂ ਵੱਖ ਹੋਣ ਲਈ ਵੰਗਾਰਦਾ ਹੈ, ਪਰ ਫਿਰ ਜਦ ਸਵੇਰ ਦਾ ਗੁੰਮਿਆ ਰਾਤ ਨੂੰ ਘਰ ਮੁੜ ਆਇਆ ਤਾਂ ਵੀ ਉਸ ਨੂੰ ਸਿਆਣਾ ਹੀ ਸਮਝਣਾ ਚਾਹੀਦਾ ਹੈ। ਗੱਲ ਕੀ, ਸਾਡੀ ਅਸਲੀ ਹਾਲਤ ਉਹ ਹੈ ਜਦ ਅਸੀਂ 'ਨਾਮ' ਰੂਪੀ ਥੰਮ੍ਹ ਨਾਲ ਪ੍ਰੀਤ ਪਾ ਕੇ ਟਿਕ ਕੇ ਬਹਿੰਦੇ ਹਾਂ। ਦੂਜੇ ਭਾਵ ਵਿੱਚ ਅਸੀਂ ਦਰ-ਦਰ ਫਿਰਦੇ ਹਾਂ ਤੇ ਅੰਤ ਨੂੰ ਪਛਤਾ ਕੇ, ਬੂੰਦ ਬਣਕੇ ਫਿਰ ਆਪਣਾ ਨਿਜ ਘਰ ਆ ਮੱਲਦੇ ਹਾਂ। ਯਥਾ ਸ੍ਰੀ ਗੁਰ ਵਾਕ :—

*ਸਰਬ ਨਿਧਾਨ ਪੇਖੇ ਮਨ ਮਾਹਿ॥*
*ਅਬ ਢੂੰਢਨ ਕਾਹੇ ਕਉ ਜਾਹਿ॥*

*(ਗਉੜੀ ਮ: ੫, ਪੰਨਾ ੧੭੮)*

*ਗੁਰਮੁਖਿ ਬੂਝੈ ਏਕ ਲਿਵ ਲਾਏ॥*
*ਨਿਜ ਘਰਿ ਵਾਸੇ ਸਾਚਿ ਸਮਾਏ॥*

*(ਗਉੜੀ ਮ: ੧, ਪੰਨਾ ੨੨੨)*

ਜਾਂ ਇਕ ਹੋਰ ਉਦਾਹਰਣ ਲਓ। ਦੇਖੋ ਗੇੜੂ ਖੂਹ ਵਿੱਚ ਕਿੰਨੀਆਂ ਟਿੰਡਾਂ ਹੁੰਦੀਆਂ ਹਨ। ਜਦ ਤੱਕ ਟਿੰਡਾਂ ਖੂਹ ਦੇ ਪਾਣੀ ਵਿੱਚ ਡੁੱਬੀਆਂ ਹੋਈਆਂ ਹਨ ਤਦ ਤੱਕ ਨਾ ਉਨ੍ਹਾਂ ਦਾ ਕੋਈ ਬੋਝ ਹੈ, ਨਾ ਉਨ੍ਹਾਂ ਵਿੱਚ ਆਪਣੀ ਮਾਂ ਤੋਂ ਭਿੰਨਤਾ ਹੈ, ਪਰ ਜਦ ਇਹੋ ਟਿੰਡਾਂ ਸਿਰੀ ਚੁੱਕ ਉਪਰ ਉਠਦੀਆਂ ਹਨ ਤਾਂ ਇਹ ਸਥਿਰ-ਹੋਂਦ ਨੂੰ ਛੱਡ ਕੇ 'ਬਦਲਵੀਂ-ਬਣਤਰ' ਵਿੱਚ ਆ ਜਾਂਦੀਆਂ ਹਨ। ਹੁਣ ਹਰਟ ਨੂੰ ਸਾਰਾ ਬੋਝ ਆਪਣੇ ਸਿਰ ਚੁੱਕਣਾ ਪੈਂਦਾ ਹੈ ਤੇ ਬੋਝ ਤੋਂ ਤੰਗ ਆ ਕੇ ਚੂੰ ਚੂੰ ਕਰਦਾ ਹੈ। ਜਦ ਵਿਛੋੜੇ ਦੀ ਹੱਦ ਹੋ ਗਈ ਤਾਂ ਟਿੰਡਾਂ ਫਿਰ ਆਪਣੀ ਮਾਂ ਦੀ ਗੋਦ ਵਿੱਚ ਜਾਣ ਲਈ ਪਛਤਾਉਂਦੀਆਂ ਹਨ ਤੇ ਅੰਤ ਨੂੰ ਉਸੇ ਗੋਦ ਵਿੱਚ ਸੁਖ ਪਾਉਂਦੀਆਂ ਹਨ। ਯਥਾ ਸ੍ਰੀ ਗੁਰੂ ਵਾਕ :—

*ਪਿੰਧੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮਰੇ ਦੁਆਰਾ॥*
*ਤੂ ਕੁਨੁ ਰੇ ? ਮੈ ਜੀ॥ ਨਾਮਾ॥*
*ਹੋ ਜੀ॥ ਆਲਾ ਤੇ ਨਿਵਾਰਣਾ ਜਮ ਕਾਰਣਾ॥*

*(ਧਨਾਸਰੀ ਨਾਮਦੇਵ ਜੀ, ਪੰਨਾ ੬੯੪)*

ਜਿਸ ਤਰ੍ਹਾਂ ਇਹ ਗੇੜੂ-ਖੂਹ ਹੈ ਉਸੇ ਤਰ੍ਹਾਂ ਇਹ ਸੰਸਾਰ-ਚੱਕਰ ਹੈ। ਇਸ ਚੱਕਰ ਵਿੱਚ ਥੋੜ੍ਹੀਆਂ ਥਿੜਕੀਆਂ ਨਹੀਂ, ਚੌਰਾਸੀ-ਲੱਖ ਟਿੰਡਾਂ ਹਨ। ਇਹ ਟਿੰਡਾਂ ਉਹ ਜੂਨੀਆਂ ਹਨ ਜਿਨ੍ਹਾਂ ਵਿੱਚ ਮਾਣਸ ਭਰਮਦਾ ਹੈ। ਮਨੁੱਖ ਜੂਨੀ ਉਹ ਹਾਲਤ ਹੈ ਜਦ ਵਿਛੋੜਾ ਵੱਧਦਾ-ਵੱਧਦਾ ਬਹੁਤ ਹੋ ਜਾਂਦਾ ਹੈ, ਤੇ ਟਿੰਡ ਧੁਰ ਚੋਟੀ ਉਪਰ ਆ ਪੁੱਜਦੀ ਹੈ। ਫਿਰ ਪਛਤਾ ਕੇ ਵੈਰਾਗ ਨਾਲ ਪ੍ਰਬੀਨ ਹੋ ਕੇ ਪ੍ਰਾਣੀ ਆਪਣੀ ਮਾਂ ਦੀ ਗੋਦ 'ਨਾਮ' ਵਿੱਚ ਜਾਂਦਾ ਹੈ ਜਿੱਥੇ ਅੱਪੜਕੇ ਗੇੜੇ ਜਾਂ ਹੇਰ ਫੇਰੇ ਨਹੀਂ। ਗੱਲ ਕੀ, ਸਾਡਾ ਅਸਲ ਘਰ ਜਾਂ ਨਿਜ ਘਰ ਉਹ 'ਸਦਾ ਸਥਿਰ ਨਾਮ' ਹੈ ਜੋ ਭਾਵੇਂ ਅੱਖਾਂ ਤੋਂ ਓਹਲੇ ਹੈ ਪਰ ਵਾਸਤਵ ਵਿੱਚ ਸਾਡੇ ਭਰਮਦੇ ਮਨ ਦਾ ਪਰਬਤ ਜਾਂ ਅਚੱਲ-ਆਸਰਾ ਹੈ। ਜਦ ਤੱਕ ਅਸੀਂ ਇਸ ਥਾਂ 'ਤੇ ਨਹੀਂ ਅੱਪੜਦੇ ਤਦ ਤੱਕ ਸਾਡੀ ਮਨ ਰੂਪੀ ਬੇੜੀ ਇੰਜ ਡਾਵਾਂਡੋਲ ਹੈ ਜਿਸ ਤਰ੍ਹਾਂ ਸਮੁੰਦਰ ਉਪਰ ਨਾਉ, ਜਾਂ ਜਿਸ ਤਰ੍ਹਾਂ ਖੂਹ ਵਿੱਚ ਭੌਂਦੀ ਟਿੰਡ ਜਾਂ ਜਿਸ ਤਰ੍ਹਾਂ ਦਰ-ਦਰ ਫਿਰਦਾ ਕੁੱਤਾ।

'ਬਦੀ' ਕੋਈ ਭਿੰਨ ਚੀਜ਼ ਨਹੀਂ, ਇਹ ਅਗਿਆਨ ਦਾ ਪਰਦਾ ਹੈ ਜੋ ਸਾਡੀਆਂ ਅੱਖਾਂ ਉਪਰ ਆਇਆ ਹੋਇਆ ਹੈ ਜਿਸ ਕਰਕੇ ਅਸੀਂ ਇਹ ਸਮਝਦੇ ਹਾਂ ਕਿ ਸਾਰਾ ਸੰਸਾਰ ਸਦਾ ਆਉਣ-ਜਾਣ (Flux) ਵਿੱਚ ਹੈ ਤੇ ਇਹ ਨਹੀਂ ਸੋਚਦੇ ਕਿ ਇਸ ਹਿਲਜੁਲ, ਹੇਰ-ਫੇਰ ਹੇਠਾਂ ਜ਼ਰੂਰ ਕੋਈ ਧ੍ਰੂ ਅਸਥਾਨ ਹੋਵੇਗਾ। ਬਦੀ ਮਾਨੋਂ ਉਹ ਰਾਹੂ ਹੈ ਜੋ ਸੂਰਜ ਨੂੰ ਢਕ ਲੈਂਦਾ ਹੈ, ਪਰ ਕੀ ਸੂਰਜ ਦੀ ਅੰਤ ਅਵਸਥਾ ਸਦਾ ਰਾਹੂ ਦੀ ਗ਼ੁਲਾਮੀ ਦੀ ਹੀ ਹੈ ? ਨਹੀਂ, ਹਨ੍ਹੇਰੇ ਦੇ ਪੜਦੇ ਨੇ ਅੰਤ ਨੂੰ ਫਟਣਾ ਹੈ ਤੇ ਸੂਰਜ ਦੀ ਟਿਕੀ ਨੇ ਫਿਰ ਲਿਸ਼ਕਣਾ ਹੈ। ਇਸੇ ਤਰ੍ਹਾਂ ਦੂਜੇ—ਭਾਵ (ਬਦੀ) ਦੇ ਅਭਾਵ ਮਗਰੋਂ ਅਸਾਂ 'ਨਾਮ' ਨਾਲ ਅਭਿੰਨ ਹੋ ਕੇ ਵਾਹਿਗੁਰੂ ਜੀ ਨਾਲ ਇਕਮਿਕ ਹੋਣਾ ਹੈ। 'ਗੁਰੂ-ਮੱਤ' ਵਿੱਚ ਇਸ ਕਰਕੇ ਕੋਈ ਅੱਖਰ 'ਬਦੀ' ਹੈ ਹੀ ਨਹੀਂ। ਇਹ ਅੱਖਰ ਫ਼ਾਰਸੀ ਤੋਂ ਲਿਆ ਹੈ, ਇਸ ਲਈ ਗੁਰਮੁਖੀ ਦਾ ਅੱਖਰ 'ਦੂਜਾ-ਭਾਵ' ਹੈ। ਜਦ ਅਸੀਂ ਵਾਹਿਗੁਰੂ ਜੀ ਨਾਲ ਇੱਕਮਿੱਕ ਹਾਂ ਤਾਂ 'ਮਤ' ਦਾ ਰੂਪ 'ਦੁਰਮਤ' ਹੈ; ਜਦ ਇਹ ਆਪਣੇ ਚਿਤਵਣੇ ਚਿਤਵਦਾ ਹੈ ਤਾਂ ਗੁਰਮਤਿ ਨੂੰ ਛੱਡ ਦੁਰਮਤ ਦੇ ਲੜ ਲੱਗਦਾ ਹੈ। ਇਹੋ ਤਾਂ 'ਦੂਜਾ-ਭਾਵ' ਹੈ! ਇਹੋ ਤਾਂ ਅਗਿਆਨ ਰੂਪੀ ਰਾਹੂ ਦਾ ਗਿਆਨ ਰੂਪੀ ਸੂਰਜ ਨੂੰ ਢਕਣਾ ਹੈ! ਅੰਤ ਨੂੰ ਇਸ 'ਦੂਜੇ-ਭਾਵ' ਨੇ ਹਟਕੇ ਸਾਨੂੰ 'ਹੁਕਮੀ ਦੇ ਹੁਕਮ' ਵਿੱਚ ਲੀਨ ਕਰਨਾ ਹੈ। ਬਸ ਇਹੋ ਮੁਕਤੀ ਹੈ ਕਿਉਂਕਿ ਫਿਰ 'ਬਣਨੇ' ਨੂੰ ਛੱਡ ਅਸੀਂ ਸਥਿਰ-ਹੋਂਦ (=ਨਾਮ=Logos) ਵਿੱਚ ਆ ਟਿਕਦੇ ਹਾਂ।

ਦੂਜਾ-ਭਾਵ ਉਹ ਚੂਚੇ-ਦੀ-ਕਬਰ ਹੈ ਜੋ ਅੰਡੇ ਦੇ ਇਰਦ-ਗਿਰਦ ਹੁੰਦੀ ਹੈ।

ਜਦ ਤੱਕ ਇਹ ਮੌਜੂਦ ਹੈ ਤਦ ਤੱਕ ਚੂਚਾ ਕੈਦ ਹੈ। ਜਦ ਮਾਂ ਚੂਚਾ ਕੱਢਦੀ ਹੈ ਤਾਂ ਆਪਣੀ ਚੁੰਜ ਨਾਲ ਛਿਲਕੇ ਨੂੰ ਆਪ ਤੋੜ ਛੱਡਦੀ ਹੈ। ਇਸ ਤਰ੍ਹਾਂ ਜਦ ਅਸੀਂ ਦੂਜੇ ਭਾਵ ਵਿੱਚ ਹਾਂ ਤਦ ਤੱਕ ਅਸੀਂ ਕੈਦ ਹਾਂ, ਜਦ 'ਨਾਮ ਦਾ ਦੀਵਾ' ਅੰਦਰ ਬਲਦਾ ਹੈ ਤਾਂ ਅੰਦਰ ਪ੍ਰਗਾਸ ਹੁੰਦਾ ਹੈ ਤੇ 'ਬਦੀ' ਦਾ ਪੜਦਾ ਫਟ ਜਾਂਦਾ ਹੈ। ਯਥਾ ਸ੍ਰੀ ਗੁਰੂ ਵਾਕ :—

*"ਫੂਟੋ ਆਂਡਾ ਭਰਮ ਕਾ ਮਨਹਿ ਭਇਆ ਪਰਗਾਸੁ॥"* *(ਮਾਰੂ ਮ: ੫)*

ਦੂਜਾ-ਭਾਵ ਰੁੜ੍ਹਦੇ ਦਰਿਆ ਵਾਂਗ ਹੈ ਜਿਸ ਦਾ ਪਾਣੀ ਸਦਾ ਬਦਲਦਾ ਰਹਿੰਦਾ ਹੈ। ਇਸ ਬਦਲਣ ਵਿੱਚ ਪਾਣੀ ਦੀ ਚੰਚਲਤਾ ਹੈ। ਹੁਣ ਜਿਉਂ-ਜਿਉਂ ਪਾਣੀ ਸਾਗਰ ਵੱਲ ਟੁਰਦਾ ਹੈ, ਤਿਉਂ-ਤਿਉਂ ਇਸ ਵਿੱਚ ਸ਼ਾਂਤੀ ਆਉਂਦੀ ਹੈ ਤੇ ਸਾਗਰ ਦੀ ਗੋਦ ਵਿੱਚ ਜਾ ਕੇ ਪੂਰਾ-ਅਨੰਦ ਮਾਣਦਾ ਹੈ। ਦੇਖੋ ਪਾਣੀ ਵਿੱਚ ਚੰਚਲਤਾ, ਦੌੜ-ਦੜੱਪ ਕਿਸ ਵੇਲੇ ਜ਼ਿਆਦਾ ਸੀ ? ਉਸ ਸਿਰੇ 'ਤੇ ਜਿਸ ਸਿਰੇ 'ਤੇ ਇਹ ਸਮੁੰਦਰ ਤੋਂ ਦੂਰ ਹੈ, ਭਾਵ ਪਹਾੜਾਂ ਵਿੱਚ। ਜਦ ਸਾਗਰ ਕੋਲ ਪਹੁੰਚ ਗਿਆ ਤਾਂ ਹੌਲੇ-ਹੌਲੇ ਆਪਣੀ ਹਉਮੈਂ ਰੂਪੀ ਰੇਤ ਸਾਰੀ ਕੰਢੇ ਉੱਪਰ ਸੁੱਟ ਕੇ ਸਾਵਧਾਨ ਹੋ ਕੇ ਆਪਣੀ ਮਾਂ ਦੀ ਗੋਦ ਵਿੱਚ ਲੀਨ ਹੋ ਜਾਂਦਾ ਹੈ। ਗੱਲ ਕੀ, ਦੂਜਾ ਭਾਵ ਚੰਚਲਤਾ, ਚਪਲਤਾ ਜਾਂ ਵੱਖਰੇਪਨ ਦੀ ਨਿਸ਼ਾਨੀ ਹੈ। ਇਸ ਨੂੰ ਹੀ ਹਉਮੈਂ ਆਖਦੇ ਹਨ। ਇਹ ਹਉਮੈ ਸਾਡੇ ਵਿੱਚ ਸੁਚੇਤ ਸ਼ਕਲ ਵਿੱਚ ਹੈ, ਤੀਬਰ ਹੈ। ਇਹ ਤੀਬ੍ਰਤਾ, ਅਸੀਂ ਵੇਖ ਆਏ ਹਾਂ, ਤਾਰਿਆਂ ਵਿੱਚ ਹੈ ਤੇ ਅਣੂਆਂ ਵਿੱਚ ਵੀ। ਬਾਕੀ ਸਾਰੇ ਜਗਤ ਦੀ ਹਉਮੈਂ ਤਾਂ 'ਹੁਕਮ' ਦੀ ਕਾਰ ਵਿੱਚ ਰੁੱਝੀ ਹੋਈ ਹੈ, ਪਰ ਮਨੁੱਖ ਵਿੱਚ ਇਹ ਸਿੱਧੇ ਰਸਤੇ ਨੂੰ ਛੱਡ ਪੁੱਠੇ ਨੂੰ ਫੜ ਲੈਂਦੀ ਹੈ ਤੇ ਆਪਣੀ ਜੜ੍ਹ ਨੂੰ ਆਪ ਕੁਹਾੜੀ ਮਾਰਨ ਲੱਗ ਪੈਂਦੀ ਹੈ। ਇਸ ਕਰਕੇ ਇਸ ਹਉਮੈਂ ਨੂੰ ਮਨੁੱਖਾਂ, ਖ਼ਾਸ ਤੌਰ 'ਤੇ ਮਹਾਂਪੁਰਸ਼ਾਂ ਨੇ 'ਰੋਗ' ਦੱਸਿਆ ਹੈ। ਯਥਾ ਸ੍ਰੀ ਗੁਰੂ ਵਾਕ :—

*ਹਉਮੈ ਰੋਗੁ ਮਾਨੁਖ ਕਉ ਦੀਨਾ॥*
*ਕਾਮ ਰੋਗਿ ਮੈਗਲੁ ਬਸਿ ਲੀਨਾ॥*
*ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥*
*ਨਾਦ ਰੋਗਿ ਖਪਿ ਗਏ ਕੁਰੰਗਾ॥*

*(ਭੈਰਉ ਮ: ੫, ਪੰਨਾ ੧੧੪੦)*

ਹੁਣ ਤੁਸੀਂ ਪੁੱਛੋਗੇ ਕਿ ਵਾਹਿਗੁਰੂ ਜੀ ਕਿਉਂ ਇਜਾਜ਼ਤ ਦਿੰਦੇ ਹਨ ਕਿ ਜੋ ਅਸੀਂ ਚਾਹੀਏ ਉਹ ਕਰੀਏ, ਕਿਉਂ ਨਹੀਂ ਸਾਨੂੰ ਹੋੜ ਕੇ ਸਿੱਧੇ ਪਾਸੇ ਲਾਉਂਦੇ? ਉੱਤਰ ਹੈ ਕਿ ਨਿੱਕੇ ਬੱਚੇ ਨੂੰ ਦੇਖੋ, ਉਸ ਨੂੰ ਦੀਵੇ ਦੀ ਲਾਟ ਪਿਆਰੀ ਲੱਗਦੀ ਹੈ। ਮਾਂ ਹੋੜਦੀ ਹੈ, ਪਰ ਬੱਚਾ ਨਹੀਂ ਸਮਝਦਾ। ਹੁਣ ਜੇ ਮਾਂ ਦੇ ਆਖੇ ਮੁੜ ਜਾਵੇ ਤਦ ਤਾਂ ਚੰਗਾ ਸੀ, ਪਰ ਬੱਚਾ ਨਹੀਂ ਮੁੜਦਾ। ਆਖ਼ਰਕਾਰ ਲਾਟ ਨੂੰ ਪਕੜਦਾ ਹੈ। ਜਦ ਪਕੜ ਕੇ ਹੱਥ ਸਾੜ ਲੈਂਦਾ ਹੈ ਤਾਂ ਫਿਰ ਕਦੀ ਨਹੀਂ ਪਕੜਦਾ! ਕਿਉਂ ? ਉੱਤਰ ਹੈ

ਕਿ ਪਕੜਨ ਨਾਲ ਉਸ ਨੂੰ ਗਿਆਨ ਅਨੁਭਵ ਹੁੰਦਾ ਹੈ; ਫਿਰ ਲੈਕਚਰਾਂ ਦੀ ਤੇ ਹੋੜਨੇ ਦੀ ਲੋੜ ਨਹੀਂ। ਹੁਣ ਤੁਸੀਂ ਦੱਸੋ ਹੋੜਨਾ ਚੰਗਾ ਹੈ ਕਿ ਹੱਥ ਸਾੜਕੇ ਸਮਝਣਾ? ਉੱਤਰ ਹੈ ਕਿ ਵਾਹਗੁਰੂ ਜੀ ਦਾ [1]ਤਰੀਕਾ ਹੱਥ ਸਾੜਨ ਵਾਲਾ ਹੀ ਚੰਗਾ ਹੈ, ਕਿਉਂਕਿ ਤਕਲੀਫ਼ ਇਕ ਵਾਰੀ ਤਾਂ ਹੁੰਦੀ ਹੈ, ਫਿਰ ਅੱਗੋਂ ਸਾਰੀ ਉਮਰ ਲਈ ਸੁਖੀ ਹੋ ਜਾਂਦਾ ਹੈ, ਨਾਲੇ ਪਤਾ ਲੱਗ ਜਾਂਦਾ ਹੈ ਕਿ ਅੱਗ ਕਿਹੀ ਕੁ ਹੈ। ਇਸ ਤਰ੍ਹਾਂ ਵਾਹਿਗੁਰੂ ਜੀ ਨੇ ਸਾਨੂੰ ਇਖ਼ਤਿਆਰ ਦਿੱਤਾ ਹੈ ਕਿ ਨੇਕੀ-ਬਦੀ ਅਸੀਂ ਆਪਣੀ ਮਰਜ਼ੀ ਅਨੁਸਾਰ ਕਰੀਏ। ਜਦ ਬਦੀ ਜ਼ਹੀਰ ਬਣਕੇ ਸਾਨੂੰ ਅੱਗ ਵਾਂਗੂੰ ਬਾਲਦੀ ਹੈ ਤਾਂ ਅਸੀਂ ਸੁਚੇਤ ਹੋ ਕੇ ਫਿਰ ਉਸ ਪਾਸੇ ਨਹੀਂ ਜਾਂਦੇ। ਗੱਲ ਕੀ ਕਈ ਗੱਲਾਂ ਆਖਣ ਨਾਲ ਨਹੀਂ, ਕਰਨ ਨਾਲ ਹੀ ਆਉਂਦੀਆਂ ਹਨ। ਸੋ ਵਾਹਿਗੁਰੂ ਜੀ ਨੇ ਸਾਨੂੰ ਚੋਣ ਦਿੱਤੀ ਹੈ ਤਾਂ ਕਿ ਅਸੀਂ ਕੰਮ ਕਰਕੇ ਅਨੁਭਵ ਕਰੀਏ ਕਿ ਇਸ ਕੰਮ ਦਾ ਕੀ ਨਤੀਜਾ ਹੈ। ਜੋ ਪ੍ਰਾਣੀ ਕੋਲੇ ਵੇਚਦੇ ਹਨ ਉਨ੍ਹਾਂ ਦੇ ਕੱਪੜੇ ਆਪ ਕਾਲੇ ਹੋਣਗੇ, ਜੋ 'ਬਦੀ' ਦੇ ਕੰਢੇ ਬੀਜਦੇ ਹਨ ਉਨ੍ਹਾਂ ਨੂੰ ਆਪੇ ਚੁਭਦੇ ਹਨ :—

*ਸਾਕਤ ਹਰਿ ਰਸ ਸਾਦੁ ਨ ਜਾਣਿਆ*
*ਤਿਨ ਅੰਤਰਿ ਹਉਮੈ ਕੰਡਾ ਹੇ॥*
*ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ*
*ਜਮਕਾਲੁ ਸਹਹਿ ਸਿਰਿ ਡੰਡਾ ਹੇ॥*

*(ਗਉੜੀ ਮ: ੫, ਪੰਨਾ ੧੩)*

ਇਸ ਕਰਕੇ ਵਾਹਿਗੁਰੂ ਜੀ ਨੇ ਸਾਨੂੰ ਇਖ਼ਤਿਆਰ ਦਿੱਤਾ ਹੈ ਕਿ ਅਸੀਂ ਆਪ ਸੋਚ ਸਮਝ ਕੇ ਕਰੀਏ। ਜੇ ਉਹ ਸਾਨੂੰ ਇੰਨਾ ਇਖ਼ਤਿਆਰ ਨਾ ਦਿੰਦੇ ਤਾਂ ਅਸੀਂ ਵੀ ਪਸ਼ੂ, ਪੰਛੀਆਂ ਵਾਂਗ ਜੜ੍ਹ ਹੁੰਦੇ, ਸਾਨੂੰ ਗਿਆਤ ਨਾ ਹੁੰਦੀ। ਪਰ ਇਸ ਤੋਂ ਉਲਟ ਸਾਡੇ ਵਿੱਚ ਉਹ ਸਮਰੱਥਾ ਹੈ ਕਿ ਅਸੀਂ ਚਾਹੀਏ ਤਾਂ ਚੜ੍ਹਦੇ-ਚੜ੍ਹਦੇ ਦੇਵਤਿਆਂ ਦੇ ਦਰਜੇ ਤੱਕ ਅੱਪੜ ਸਕਦੇ ਹਾਂ ਤੇ ਜੇ ਡਿੱਗਣ ਲੱਗੀਏ ਤਾਂ ਡਿਗਦੇ ਡਿਗਦੇ ਪਸ਼ੂਆਂ ਤੋਂ ਵੀ ਹੇਠਾਂ ਹੋ ਸਕਦੇ ਹਾਂ। ਗੱਲ ਕੀ, ਸਾਡੀ ਚੋਣ, ਸਾਡੀ ਮਰਜ਼ੀ ਇੱਕ ਅਚੰਭਾ ਦਾਤ ਹੈ ਜਿਸ ਵਾਸਤੇ ਗਣ ਗੰਧਰਬ ਆਦਿ ਵੀ ਤਰਸਦੇ ਹਨ ਕਿਉਂਕਿ ਉਹ ਤਾਂ ਆਪਣੀ ਥਾਂ ਬੈਠੇ ਰਹਿੰਦੇ ਹਨ ਪਰ ਮਨੁੱਖ ਜੇ ਹਿੰਮਤ ਕਰੇ ਤਾਂ ਦੇਵਤਿਆਂ ਤੋਂ ਵੱਧਦਾ-ਵੱਧਦਾ ਵਾਹਿਗੁਰੂ ਜੀ ਨਾਲ ਜਾ ਮਿਲਦਾ ਹੈ। ਇਸ ਕਰਕੇ ਲਿਖਿਆ ਹੈ :—

*"ਇਸ ਦੇਹੀ ਕਉ ਸਿਮਰਹਿ ਦੇਵ॥"*

---

੧. ਨਿਰਗੁਣ ਅਵਸਥਾ ਵਿੱਚ 'ਦੁੱਖ' ਹੈ ਹੀ ਨਹੀਂ, ਪਰ ਸਰਗੁਣ ਵਿੱਚ ਸਤਿ ਰੂਪੀ ਤਸਵੀਰ ਨੂੰ ਵਧੇਰੇ ਚਮਕਾਉਣ ਵਾਸਤੇ 'ਬਦੀ' ਵੀ ਆ ਰਲਦੀ ਹੈ ਪਰ ਅੰਤ ਨੂੰ 'ਦੁੱਖ' ਵਿੱਚੋਂ ਫਿਰ 'ਸੁੱਖ' ਨਿਕਲਦਾ ਹੈ। ਇਸ ਕਰਕੇ 'ਬਦੀ' ਵਾਸਤਵਿਕ ਸ਼ੈ ਨਹੀਂ, ਕੰਮ ਕੱਢੂ ਵਿਚਕਾਰਲੀ ਮੰਜ਼ਿਲ ਹੈ (Relative, not absolute)

ਜੇ ਇਹ ਮਰਜ਼ੀ ਸਾਡੇ ਅੰਦਰ ਨਾ ਪਾਈ ਜਾਂਦੀ ਤਾਂ ਅਸੀਂ ਬਾਲਕਾਂ ਵਾਂਗ ਮੂੜ੍ਹ ਅਸੂਝ ਰਹਿੰਦੇ ਤੇ ਕਦੀ ਵੀ ਆਪਣੇ ਪੈਰਾਂ ਉੱਪਰ ਆਪ ਨਾ ਟੁਰ ਸਕਦੇ। ਪਰ ਫਿਰ ਇਹ ਮਰਜ਼ੀ ਇਸ ਲਈ ਨਹੀਂ ਕਿ ਅਸੀਂ ਆਪਣੀ ਚਾਰ-ਇੱਟੀ ਮਸੀਤ ਸਦਾ ਲਈ ਵੱਖ ਹੀ ਬਣਾਈਏ, ਸਗੋਂ ਇਸ ਲਈ ਕਿ ਅਸੀਂ ਖਰਾਚ-ਮੁੰਡੇ (Prodigal Son) ਦੀ ਕਹਾਣੀ ਤੋਂ ਸਬਕ ਲੈ ਕੇ ਫਿਰ ਆਪਣੇ ਪਿਤਾ ਦੀ ਗੋਦ ਵਿੱਚ ਚਲੇ ਜਾਈਏ। ਜਦ ਤੱਕ ਅਸੀਂ ਵੱਖ ਹਾਂ ਤਦ ਤੱਕ ਅਸੀਂ ਥੋਥੇ, ਕੱਚੇ, ਅੰਵਾਣ ਹਾਂ, ਆਪਣੇ ਬੋਝ ਹੇਠਾਂ ਆਪ ਦੱਬੇ ਹੋਏ ਹਾਂ, ਸਾਡਾ ਬੇੜਾ ਡਾਵਾਂਡੋਲ ਹੈ। ਪਰ ਸਮਾਂ ਆਉਂਦਾ ਹੈ ਜਦ ਖਰਾਚ ਮੁੰਡਾ ਮੁੜਕੇ ਵਾਪਸ ਆ ਜਾਂਦਾ ਹੈ ਤੇ ਆਪਣੀ ਹਉਮੈਂ ਆਪਣੇ ਪਿਤਾ ਵਿੱਚ ਲੀਨ ਕਰਕੇ ਸਾਵਧਾਨ ਹੋ ਜਾਂਦਾ ਹੈ। ਇਥੇ ਦੂਜਾ ਭਾਵ ਖ਼ਤਮ ਹੋ ਕੇ ਏਕਤਾ ਦਾ ਦਰ ਖੁੱਲ੍ਹਦਾ ਹੈ। ਯਥਾ ਸ੍ਰੀ ਗੁਰੂ ਵਾਕ :—

*[੧]ਆਪੁ ਗਇਆ ਤਾ [੨]ਆਪਹਿ ਭਏ॥*
*ਕ੍ਰਿਪਾ ਨਿਧਾਨ ਕੀ ਸਰਨੀ ਪਏ॥*
*ਜੋ ਚਾਹਤ ਸੋਈ ਜਬ ਪਾਇਆ॥*
*ਤਬ ਢੂੰਢਨ ਕਹਾ ਕੋ ਜਾਇਆ॥*
*ਅਸਥਿਰ ਭਏ ਬਸੇ ਸੁਖ ਆਸਨ॥*
*ਗੁਰ ਪ੍ਰਸਾਦਿ ਨਾਨਕ ਸੁਖ ਬਾਸਨ॥*

*(ਗਉੜੀ ਮ: ੫, ਪੰਨਾ ੨੦੨)*

ਅਸੀਂ ਵੇਖ ਆਏ ਹਾਂ ਕਿ ਸਾਡੀ ਅਜ਼ਾਦੀ ਸਾਡੀ ਜ਼ਿੰਮੇਵਾਰੀ ਨੂੰ ਵਧੇਰਾ ਦ੍ਰਿੜ੍ਹ ਕਰਨ ਲਈ ਹੈ, ਜਿਸ ਤਰ੍ਹਾਂ ਬੱਚੇ ਦਾ ਵੱਖ ਹੋਣਾ ਉਸ ਵਿੱਚ ਵਾਧੂ ਗੁਣ ਪਾਉਂਦਾ ਹੈ। ਸੂਰਜ ਦੀ ਰੌਸ਼ਨੀ ਜਦ ਤੱਕ ਇੱਕ ਹੈ ਤਦ ਤੱਕ ਚਿੱਟੀ ਹੈ; ਖਿੰਡਰਕੇ ਇਹ ਅਰਸ਼ੀ ਪੀਂਘਾਂ ਬਣਾਉਂਦੀ ਹੈ, ਜਿਸ ਦੇ ਸਭ-ਰੰਗ ਮਨ ਨੂੰ ਲੁਭਾਉਂਦੇ ਹਨ। ਇਸੇ ਤਰ੍ਹਾਂ 'ਨਾਮ' ਤਾਂ ਇੱਕੋ ਇੱਕ ਹੈ, ਪਰ ਜਦ ਇਹ ਖਿੰਡਦਾ ਹੈ ਤਾਂ ਇਸ ਵਿੱਚੋਂ ਭਾਂਤ-ਭਾਂਤ ਵਾਲੇ ਰੰਗਾਂ ਦਾ ਸੰਸਾਰ ਨਿਕਲਦਾ ਹੈ ਪਰ ਕੀ ਇਹ ਸੱਤ ਰੰਗ ਚਿੱਟੀ ਰੌਸ਼ਨੀ ਤੋਂ ਭਿੰਨ ਹਨ? ਨਹੀਂ, ਸਾਰੇ ਇੱਕ ਹੀ ਹਨ; ਰੂਪ, ਰੇਖ ਤੇ ਰੰਗਤ ਦਾ ਜ਼ਰਾ ਫ਼ਰਕ ਹੈ। ਇਸੇ ਤਰ੍ਹਾਂ ਸਰਗੁਣ ਰੂਪ ਵੀ ਨਿਰਗੁਣ ਦਾ ਹੀ ਸਜਿਆ ਹੋਇਆ ਪ੍ਰਛਾਵਾਂ ਹੈ, ਉਸ ਤੋਂ ਭਿੰਨ ਨਹੀਂ, ਯਥਾ ਸ੍ਰੀ ਗੁਰੂ ਵਾਕ—

*ਆਪਹਿ ਸੂਖਮ ਆਪਹਿ ਅਸਥੂਲਾ॥*
*ਲਖੀ ਨ ਜਾਈ ਨਾਨਕ ਲੀਲਾ॥*

*(ਬਾਵਨ ਅੱਖਰੀ, ਪੰਨਾ ੨੫੦)*

*ਤੂੰ ਪੇਡੁ ਸਾਖ ਤੇਰੀ ਫੂਲੀ॥*
*ਤੂੰ ਸੂਖਮੁ ਹੋਆ ਅਸਥੂਲੀ॥....*

---

੧. ਹਉਮੈਂ।

੨. ਵਾਹਿਗੁਰੂ ਰੂਪ।

*ਤੂੰ ਸੂਤੁ ਮਣੀਏ ਭੀ ਤੂੰਹੈ॥*
*ਤੂੰ ਗੰਠੀ ਮੇਰੁ ਸਿਰਿ ਤੂੰਹੈ॥....*
*ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥*
*ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥*

*(ਮਾਝ ਮ: ੫, ਪੰਨਾ ੧੦੨)*

ਪਰ ਸੋਚਣ ਵਾਲੀ ਗੱਲ ਇਹ ਹੈ ਕਿ ਸਰਗੁਣ ਰੂਪ ਦੀ ਭਿੰਨਤਾ (ਰੂਪ ਰੰਗ) ਕਿੱਥੋਂ ਉਪਜਦੀ ਹੈ? ਉੱਤਰ ਹੈ ਕਿ ਬੂਟੇ ਵਿੱਚੋਂ ਉਹੋ ਕੁਝ ਉਪਜਦਾ ਹੈ ਜੋ ਬੂਟੇ ਦੇ ਬੀਜ ਵਿੱਚ ਸੀ, ਬੋਹੜ ਦੇ ਬੀਜ ਵਿੱਚੋਂ ਬੋਹੜ, ਪਿੱਪਲ ਵਿੱਚੋਂ ਪਿੱਪਲ, ਕਣਕ ਵਿੱਚੋਂ ਕਣਕ। ਇਹ ਨਹੀਂ ਹੋ ਸਕਦਾ ਕਿ ਜੌਆਂ ਵਿੱਚੋਂ ਕਣਕ ਨਿਕਲ ਆਵੇ ਜਾਂ ਕਣਕ ਵਿੱਚੋਂ ਸਰ੍ਹੋਂ ਜਾਂ ਅੱਕ ਵਿੱਚੋਂ ਅੰਬ। ਇਸੇ ਤਰ੍ਹਾਂ ਸਰਗੁਣ ਦਾ ਬੀਜ ਨਿਰਗੁਣ ਹੈ। ਪਿੱਪਲ ਦੇ ਕੂਲੇ ਪੱਤਰ ਉਸ ਦੇ ਬੀਜ ਵਿੱਚ ਅਲੋਪ ਹਨ; ਇਸੇ ਤਰ੍ਹਾਂ ਸੰਸਾਰ ਦੇ ਰੰਗ ਚਿਹਨ ਤੇ ਵਰਨ ਨਿਰਗੁਣ ਵਿੱਚ ਬੀਜ ਵਾਂਗ ਅਲੋਪ ਹਨ। ਯਥਾ ਸ੍ਰੀ ਗੁਰੂ ਵਾਕ :—

*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥"* *(ਜਪੁਜੀ)*

ਗੱਲ ਕੀ, ਹਰ ਇਕ ਚੀਜ਼ ਦਾ [1]ਬੀਜ (Idea) ਨਿਰਗੁਣ ਵਿੱਚ ਹੈ ਤੇ ਸਰਗੁਣ ਮਾਨੋਂ ਨਿਰਗੁਣ ਦੀ ਫੁਲਵਾੜੀ ਹੈ।

ਜਾਂ ਦੇਖੋ, ਸਿਨਮਾ ਦੀਆਂ ਤਸਵੀਰਾਂ ਕਿਸ ਤਰ੍ਹਾਂ ਪਰਦੇ ਉਪਰ ਪੈਂਦੀਆਂ ਹਨ। ਮੂੜ੍ਹ ਲੋਕੀਂ ਇਹ ਸਮਝਦੇ ਹਨ ਕਿ ਇਹ ਤਸਵੀਰਾਂ ਉਡ ਕੇ ਆ ਗਈਆਂ ਹਨ, ਪਰ ਸਿਆਣੇ ਜਾਣਦੇ ਹਨ ਕਿ ਇਹ ਤਸਵੀਰਾਂ ਉਨ੍ਹਾਂ 'ਆਕਾਰਾਂ' (Ideas or Pictures) ਦਾ ਪ੍ਰਤਿਬਿੰਬ ਹਨ ਜੋ ਸਿਨਮਾ ਦੀ ਫ਼ਿਲਮ ਉਪਰ ਚਿਤਰੇ ਹੋਏ ਹਨ। ਇਸੇ ਤਰ੍ਹਾਂ ਸਾਰਾ ਬ੍ਰਹਿਮੰਡ ਨਿਰਗੁਣ-'ਨਾਮ' ਦਾ ਆਕਾਰ ਹੈ। ਅਸਲ ਚੀਜ਼ 'ਨਾਮ' ਹੈ ਤੇ ਉਸ ਦਾ ਪ੍ਰਛਾਵਾਂ, ਤਿਲਕਦਾ-ਬੰਨਾ ਸੰਸਾਰ ਹੈ, ਪਰ ਸੰਸਾਰ ਆਪਣੇ ਆਪ ਸਥਿਰ ਹੋਂਦ ਜਾਂ ਸੱਤਾ ਨਹੀਂ।

ਸਰਗੁਣ-ਨਿਰਗੁਣ ਦੋਵੇਂ ਲੋੜੀਂਦੇ ਹਨ, ਜਿਹਾ ਕਿ ਸਾਨੂੰ ਦਿਲ ਤੇ ਸਰੀਰ

---

੧. Plotitnus : Enneads "Since we hold that this universe is framed after the pattern of "That, every thing must needs first be there (ਸੱਚ ਖੰਡ) and since its Being is perfect, all must be there.....As then Heaven is and there exists, so are and exist all the creatures that inhabit it; nor can they fail to be, else could those (Ideas) not be."

੧. Cf : also Platonic, 'Ideas' and Scholpenhauer's : 'the world as will and idea.'
'ਨਾਮ'।

ਦੋਹਾਂ ਦੀ ਲੋੜ ਹੈ। ਸਰਗੁਣ ਸਾਡਾ ਸਰੀਰ ਹੈ, ਨਿਰਗੁਣ ਸਾਡਾ ਹਿਰਦਾ ਹੈ। ਜੇ ਚਿਤਵਣੀ ਹੀ ਹੋਵੇ, ਕਰਨੀ ਨਾ ਹੋਵੇ ਤਾਂ ਵੀ ਅਸੀਂ ਅੱਧ ਪਚੱਧੇ ਹੀ ਰਹੀਏ, ਜਿਸ ਤਰ੍ਹਾਂ 'ਅਰੁਣ' ਪੈਰਾਂ ਬਿਨਾਂ ਪਿੰਗਲਾ ਸੀ। ਗੱਲ ਕੀ, ਸੰਸਾਰ-ਗੱਡੀ ਵਾਸਤੇ ਨਿਰਗੁਣ ਤੇ ਸਰਗੁਣ ਦੋਵੇਂ ਲੋੜੀਂਦੇ ਹਨ; ਇਨ੍ਹਾਂ ਪਹੀਆਂ ਉਪਰ ਨਿਰੰਕਾਰੀ ਵਾਹਿਗੁਰੂ ਜੀ ਦੀ ਸੁਆਰੀ ਹੈ। ਯਥਾ ਸ੍ਰੀ ਗੁਰੂ ਵਾਕ :—

*(੧) ਨਿਰਗੁਣੁ ਸਰਗੁਣੁ ਆਪੇ ਸੋਈ॥*
*[1]ਤਤੁ ਪਛਾਣੈ ਸੋ ਪੰਡਿਤ ਹੋਈ॥ (ਮਾਝ ਮ: ੩, ਪੰਨਾ ੧੨੮)*

*(੨) ਪਾਰਬ੍ਰਹਮ ਕੇ ਸਗਲੇ ਠਾਉ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥ (ਸੁਖਮਨੀ, ਪੰਨਾ ੨੭੫)*

ਹੁਣ ਅਸੀਂ ਇਹ ਵਿਚਾਰਨਾ ਹੈ ਕਿ ਸਰਗੁਣ ਤੇ ਨਿਰਗੁਣ, ਨੇਕੀ ਤੇ ਬਦੀ, ਗੁਰਮਤਿ ਤੇ ਦੁਰਮਤਿ ਰੂਪੀ ਆਕਾਰ ਵਾਹਿਗੁਰੂ ਜੀ ਵਿੱਚ ਭਿੰਨ-ਭਿੰਨ ਹਨ ਜਾਂ ਇੱਕ ਹਨ। ਉੱਤਰ ਹੈ ਜਿਸ ਤਰ੍ਹਾਂ ਇੱਕ ਮਾਈ ਦੇ ਸੱਤ ਪੁੱਤਰ ਹੋਣ ਤਾਂ ਉਸ ਨੂੰ ਹਰ ਇੱਕ ਨਾਲ ਸੱਚਾ ਤੇ ਭਿੰਨ-ਭਿੰਨ ਪਿਆਰ ਹੁੰਦਾ ਹੈ, ਪਰ ਭਿੰਨ ਹੋ ਕੇ ਵੀ ਉਸ ਦਾ ਮਨ ਇੱਕੋ ਇੱਕ ਹੈ, ਉਸੇ ਤਰ੍ਹਾਂ ਸਰਗੁਣ ਦਾ ਅਡੰਬਰ ਬੜੇ ਵਿਸਥਾਰ ਵਿੱਚ ਹੈ, ਪਰ ਵਾਹਿਗੁਰੂ ਜੀ ਦੇ ਹਿਰਦੇ ਵਿੱਚ ਸਭ ਦਾ ਖ਼ਿਆਲ ਇੱਕੋ ਜਿਹਾ ਹੈ। ਇਹ ਨਾ ਕੋਈ ਆਖੇ ਕਿ ਉਨ੍ਹਾਂ ਨੂੰ ਨਿੱਕੀਆਂ ਚੀਜ਼ਾਂ ਦਾ ਖ਼ਿਆਲ ਨਹੀਂ, ਸਗੋਂ ਸ੍ਰੀ ਗੁਰੂ ਵਾਕ ਹੈ ਕਿ ਚੀਟੀ ਦੀ ਪੁਕਾਰ ਉਥੇ ਪਹਿਲਾਂ ਜਾ ਅੱਪੜਦੀ ਹੈ:

*"ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ॥*
*ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈ॥" (ਅਕਾਲ ਉਸਤਤਿ)*

ਸਰਗੁਣ ਦੇ ਇੱਕ-ਇੱਕ ਪੁਰਜ਼ੇ ਨੂੰ ਟੋਰਨ ਵਾਲਾ ਤ੍ਰਾਣ ਉਹੋ 'ਨਾਮ' ੧ ਹੀ ਹੈ, ਜਿਸ ਤਰ੍ਹਾਂ ਘੜੀ ਦੀ ਮਸ਼ੀਨ ਨੂੰ ਟੋਰਨ ਵਾਲੀ ਚਾਬੀ ਹੈ। ਸਰਗੁਣ ਤੇ ਨਿਰਗੁਣ ਇੰਜ ਮਿਲੇ ਹੋਏ ਹਨ, ਜਿਸ ਤਰ੍ਹਾਂ ਦੰਪਤੀ ਦਾ ਜੋੜ ਹੁੰਦਾ ਹੈ, ਜਿਸ ਤਰ੍ਹਾਂ ਜਰਾਸਿੰਧ ਦੇ ਹਿੱਸੇ ਜੁੜੇ ਹੋਏ ਹਨ, ਜਿਸ ਤਰ੍ਹਾਂ ਪਹੁ ਵੇਲੇ ਦਿਨ-ਰਾਤ ਜੁੜਦੇ ਹਨ। ਵਾਹਿਗੁਰੂ ਜੀ ਦੋਹਾਂ ਵਿੱਚ ਵਸਦੇ, ਰਸਦੇ ਤੇ ਵਿਗਸਦੇ ਹਨ, ਪਰ ਸਾਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ 'ਪੁਰਸ਼' ਅੰਕ ਸਥਿਰ ਹੈ, ਹੋਂਦ ਵਾਲਾ ਹੈ ਤੇ 'ਪ੍ਰਕਿਰਤੀ' ਭੰਬੀਰੀ ਵਾਂਗ ਫਿਰਦੀ ਹੈ। ਜੋ ਸਿਰਫ਼ ਭੰਬੀਰੀ (Flux) ਨੂੰ ਤੱਕਦੇ ਹਨ ਉਹ ਬੋਧੀਆਂ ਵਾਂਗ ਨਾਸਤਕ ਹੋ ਜਾਂਦੇ ਹਨ। ਜੋ ਸਥਿਰ 'ਨਾਮ' ਨੂੰ ਤੱਕਦੇ ਹਨ ਉਹ ਪ੍ਰਕਿਰਤੀ ਵਿੱਚ ਰਹਿੰਦੇ ਹੋਏ ਧ੍ਰੂ ਵਾਂਗ ਅਟੱਲ, ਅਬਚਲ, ਨਿਹਚਲ ਰਹਿੰਦੇ ਹਨ। ਯਥਾ ਸ੍ਰੀ ਗੁਰੂ ਵਾਕ :—

---

੧. ....

(੧) 'ਆਵਣੁ ਜਾਵਣੁ ਤਉ ਰਹੈ ਪਾਈਐ[੧] ਗੁਰੁ ਪੂਰਾ॥
[੨]ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ॥...
ਨਟੂਐ ਸਾਂਗ ਬਣਾਇਆ ਬਾਜੀ ਸੰਸਾਰਾ॥
ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ॥
ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥
ਸਭੁ ਜਗੁ ਹਾਰੈ, ਸੋ ਜਿਣੈ ਗੁਰ-ਸਬਦੁ ਵੀਚਾਰਾ॥
ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ॥
ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ॥" (ਪੰਨਾ ੪੨੨)

(੨) ਸਤਿਗੁਰੂ ਸਾਹੁ ਸਿਖ ਵਣਜਾਰੇ॥
ਪੂੰਜੀ 'ਨਾਮੁ' ਲੇਖਾ ਸਾਚੁ ਸਮ੍ਾਰੇ
ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥
ਅਬਿਚਲ ਨਗਰੀ ਨਾਨਕ ਦੇਵ॥ (ਆਸਾ ਮ: ੫, ਪੰਨਾ ੪੩੦)

ਅਸੀਂ ਵੇਖ ਆਏ ਹਾਂ ਕਿ ਸਾਡਾ ਸੰਸਾਰ ਹਉਮੈਂ ਵਿੱਚ ਉਪਜਦਾ ਹੈ ਤੇ ਹਉਮੈਂ ਬਿਨਾਸ ਹੋਣ 'ਤੇ ਵਾਹਿਗੁਰੂ ਵਿੱਚ ਜਾ ਕੇ ਲੀਨ ਹੋ ਜਾਂਦਾ ਹੈ। ਬੂਟੇ-ਬੂਟਿਆਂ ਤੇ ਪੱਥਰਾਂ ਵਿੱਚ ਤਾਂ ਹਉਮੈਂ ਅਜੇ ਅਚੇਤ (Unconscious) ਹੈ ਤੇ ਮਨੁੱਖਾ-ਜੂਨ ਵਿੱਚ ਅੱਪੜ ਕੇ ਸੁਚੇਤ (Conscious) ਹੋ ਜਾਂਦੀ ਹੈ, ਪਰ ਇਥੇ ਉਥੇ ਦੋਹਾਂ ਪੱਖਾਂ ਵਿੱਚ ਹਉਮੈ ਜ਼ਰੂਰ ਹੈ। ਹੁਣ ਅਸਾਂ ਇਹ ਸੋਚਣਾ ਹੈ ਕਿ ਹਉਮੈਂ ਦਾ ਕੋਈ ਲਾਭ ਵੀ ਹੈ ਜਾਂ ਸਚਮੁੱਚ ਹਉਮੈਂ ਹੀ ਸ਼ੈਤਾਨ ਹੈ। ਉੱਤਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਸ਼ੈਤਾਨ' (Devil) ਤਾਂ ਕਿਤੇ ਰਿਹਾ, 'ਬਦੀ' ਅੱਖਰ ਵੀ ਘੱਟ ਹੀ ਵਰਤਿਆ ਗਿਆ ਹੈ। ਕਿਸ ਤਰ੍ਹਾਂ ਹੋ ਸਕਦਾ ਹੈ ਕਿ ਹਉਮੈਂ ਨਿਰੀ-ਪੁਰੀ ਭੈੜੀ ਸ਼ੈ ਹੋਵੇ ? ਆਸਾ ਦੀ ਵਾਰ ਵਿੱਚ ਖੋਲ੍ਹਕੇ ਲਿਖਿਆ ਹੈ :—

"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ 'ਸਬਦੁ' ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥"

(ਆਸਾ ਦੀ ਵਾਰ, ਪੰਨਾ ੪੬੬)

ਭਾਵ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹਉਮੈਂ ਇੱਕ ਵੱਡਾ ਰੋਗ ਹੈ ਕਿਉਂਕਿ ਇਹੋ ਤਾਂ ਵਾਹਿਗੁਰੂ ਜੀ ਤੋਂ ਵੱਖ ਹੋਣ ਦੀ ਗੁੜ੍ਹਤੀ ਸੀ; ਇਹ ਰੋਗ ਮਨੁੱਖਾ ਜਾਤੀ ਵਿੱਚ ਆ ਕੇ 'ਦੀਰਘ', ਡਾਢਾ ਤੀਬਰ ਹੋ ਜਾਂਦਾ ਹੈ, ਕਿਉਂਕਿ ਇਥੇ ਅੱਪੜਕੇ ਆਦਮੀ ਜਾਂ ਤਾਂ ਆਪਣੇ ਆਪ ਨੂੰ ਸਭ ਕੁਝ ਸਮਝਣ ਲੱਗ ਪੈਂਦਾ ਹੈ ਜਾਂ

---

੧. ਗੁਰੂ ਗ੍ਰੰਥ ਜੀਉ।

੨. Logos

ਵਾਹਿਗੁਰੂ ਜੀ ਦੀ ਹਸਤੀ ਤੋਂ ਹੀ ਮੁਨਕਿਰ ਹੋ ਜਾਂਦਾ ਹੈ; ਪਰ ਗੁਰੂ ਮਹਾਰਾਜ ਫ਼ਰਮਾਂਦੇ ਹਨ ਕਿ 'ਦਾਰੂ ਭੀ ਇਸੁ ਮਾਹਿ।' ਭਾਵ ਇਸੇ ਰਸਤੇ ਵਾਹਿਗੁਰੂ ਦੀ ਪ੍ਰਾਪਤੀ ਵੀ ਹੈ। ਇਸ ਕਰਕੇ ਹਉਮੈਂ ਆਪਣੇ ਆਪ ਨਿਜ ਕਰਕੇ (Intrinsically) ਭੈੜੀ ਚੀਜ਼ ਨਹੀਂ ਹੋ ਸਕਦੀ। ਆਖਦੇ ਹਨ, ਵੇਲੇ ਸਿਰ ਜ਼ਹਿਰ ਵੀ ਅਕਸੀਰ ਦਾ ਕੰਮ ਕਰਦੀ ਹੈ, ਪਰ ਹਉਮੈਂ ਅਜਿਹੀ ਬਿਖ ਨਹੀਂ। ਹਉਮੈਂ ਜੇ ਨਾ ਹੁੰਦੀ ਤਾਂ ਸੰਸਾਰ ਰੂਪੀ ਹੱਟੀ ਵਿੱਚ ਸਾਰੇ ਨੌਕਰ ਚਾਕਰ ਹੀ ਹੁੰਦੇ ਤੇ ਇਸ ਵੱਡੇ ਹੱਟ ਦੇ ਮਾਲਕ ਸ੍ਰੀ ਵਾਹਿਗੁਰੂ ਜੀ ਹੁੰਦੇ। ਹੁਣ ਸੋਚਣ ਦੀ ਗੱਲ ਹੈ ਕਿ ਹੱਟ ਨੌਕਰਾਂ ਨਾਲ ਚੰਗਾ ਚੱਲਦਾ ਹੈ ਜਾਂ ਕਿਧਰੇ-ਕਿਧਰੇ ਸਾਂਝੀਵਾਲੀ (Partner) ਬਣਾਉਣ ਨਾਲ। ਉੱਤਰ ਹੈ ਕਿ ਕਿਸੇ ਚਾਕਰ ਨੂੰ ਰੁਪਏ ਵਿੱਚੋਂ ਆਨਾ ਜਾਂ ਆਨਾ ਛੱਡ ਕੇ ਪੈਸੇ ਦਾ ਵੀ ਭਾਈਵਾਲ ਬਣਾ ਲਈਏ ਤਾਂ ਉਹ ਕੰਮ ਦੂਣੀ ਹਿੰਮਤ ਨਾਲ ਤੇ ਦਿਲੋਂ ਮਨੋਂ ਹੋ ਕੇ ਕਰਨ ਲੱਗ ਪੈਂਦਾ ਹੈ। ਕਿਉਂ ? ਇਸ ਲਈ ਕਿ ਉਹ ਹੁਣ ਆਪਣੇ ਆਪ ਨੂੰ ਚਾਕਰ ਨਹੀਂ, ਮਾਲਕ ਸਮਝਣ ਲੱਗ ਪੈਂਦਾ ਹੈ। ਇਸੇ ਤਰ੍ਹਾਂ ਇਕ ਪਾਸੇ ਤਾਂ ਵਾਹਿਗੁਰੂ ਜੀ ਦੀ ਮਾਲਕੀ ਹੈ, ਪਰ ਉਨ੍ਹਾਂ ਨੇ ਰੁਪਏ ਵਿੱਚੋਂ ਆਨਾ ਜਾਂ ਪੈਸੇ ਜਿੰਨਾ ਇਖ਼ਤਿਆਰ ਸਾਨੂੰ ਵੀ ਦਿੱਤਾ ਹੈ ਕਿ ਅਸੀਂ ਵੀ ਕੰਮ ਦਿਲ ਲਾ ਕੇ ਕਰੀਏ ਤੇ ਆਪਣੀ ਜ਼ਿੰਮੇਵਾਰੀ ਸਮਝੀਏ। ਜੋ ਪਾਈ ਜਾਂ ਪੈਸੇ ਦੇ ਹਿੱਸੇਦਾਰ ਚੰਗਾ ਕੰਮ ਕਰਨ ਲੱਗ ਪੈਂਦੇ ਹਨ ਉਨ੍ਹਾਂ ਨੂੰ ਮਾਲਕ ਸਤਕਾਰਦਾ ਹੈ, ਉਨ੍ਹਾਂ ਉਪਰ ਮਿਹਰ ਕਰਦਾ ਹੈ ਤੇ ਵਧਾਉਂਦੇ-ਵਧਾਉਂਦੇ ਰੁਪਏ ਵਿੱਚੋਂ ਚੁਵਾਨੀ, ਫਿਰ ਅਠਿਆਨੀ ਤੱਕ ਭਾਈਵਾਲ ਕਰ ਲੈਂਦਾ ਹੈ। ਕਿਉਂ ? ਇਸ ਕਰਕੇ ਕਿ ਪੁਰਖ ਸਿਰੇ ਉਪਰ ਚੜ੍ਹ ਜਾਣ ਤੇ ਮਾਲਕ ਆਪਣਾ ਸਾਰਾ ਕੰਮ ਆਪਣੇ ਭਾਈਵਾਲ ਨੂੰ ਸੌਂਪ ਦਿੰਦਾ ਹੈ। ਇਸ ਕਰਕੇ ਹਉਮੈਂ ਕੀ ਹੈ ? ਇਹ ਭਾਈਵਾਲੀ ਦੀ ਗੰਢ ਹੈ ਕਿ ਅਸੀਂ ਆਪਣੀ ਦਿਆਨਤਦਾਰੀ ਤੇ ਹਿੰਮਤ ਦਾ ਸਬੂਤ ਦੇਈਏ ਤਾਂ ਵੇਲਾ ਆਉਂਦਾ ਹੈ ਜਦ ਇਸ ਭਾਈਵਾਲੀ ਰਾਹੀਂ ਆਦਮੀ ਦੇਵਤਾ ਬਣ ਜਾਂਦਾ ਹੈ। ਦੇਵਤਾ ਹੀ ਨਹੀਂ, ਵਾਹਿਗੁਰੂ ਜੀ ਨਾਲ ਇੱਕਮਿੱਕ ਹੋ ਜਾਂਦਾ ਹੈ ਤੇ ਸਾਰੇ ਹੱਟ ਦਾ ਮਾਲਕ ਬਣ ਜਾਂਦਾ ਹੈ। ਪਰ ਜੋ ਇਸ ਸਾਂਝ ਦਾ ਫ਼ਾਇਦਾ ਨਹੀਂ ਉਠਾਉਂਦਾ ਉਹ ਪਾਈ ਦਾ ਵੀ ਭਾਈਵਾਲ ਨਹੀਂ ਰਹਿ ਸਕਦਾ। ਤਦ ਉਹ ਮਨੁੱਖ-ਜੂਨ ਤੋਂ ਗਿਰ ਕੇ ਜੜ੍ਹ ਜੂਨਾਂ ਵਿੱਚ ਚਲਾ ਜਾਂਦਾ ਹੈ। ਗੱਲ ਕੀ, ਹਉਮੈਂ ਜੇ ਅਸੀਂ ਇਉਂ ਸਮਝੀਏ ਤਾਂ ਵਾਹਿਗੁਰੂ ਜੀ ਦੇ ਹੱਟ ਦੀ ਭਾਈਵਾਲੀ ਹੈ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਾਹਿਗੁਰੂ ਜੀ ਨੂੰ 'ਸਾਂਝੀਵਾਲ' ਕਰਕੇ ਲਿਖਿਆ ਹੈ। ਹਉਮੈਂ ਇਸ ਕਰਕੇ ਚੰਗੀ ਹੈ ਕਿਉਂਕਿ ਇਹ ਸਾਂਝੀਵਾਲਤਾ ਦਾ ਚਿੰਨ੍ਹ ਹੈ।

ਵੇਖੋ, ਰੇਲ ਨੂੰ ਚਲਾਉਣ ਦਾ ਕੰਮ ਸਾਰਾ ਡਰਾਈਵਰ ਦੇ ਹੱਥ ਹੈ। ਜੇ ਇਹ ਡਰਾਈਵਰ ਸ਼ਰਾਬ ਪੀ ਕੇ ਚਲਾਵੇ ਤਾਂ ਸਾਰੀ ਰੇਲ ਨੂੰ ਡਿਗਣ ਦਾ ਖ਼ਤਰਾ ਹੈ। ਹੁਣ ਉਹੋ ਸਾਰੇ ਆਦਮੀ ਜੋ ਸੌ ਮੋਟਰਾਂ ਵਿੱਚ ਬੈਠੇ ਹੋਏ ਹੁੰਦੇ ਤਾਂ ਕਿਸੇ ਇੱਕ ਦੀ ਮੋਟਰ

ਡਿਗਦੀ ਤਾਂ ਡਿਗਦੀ, ਸਾਰੀਆਂ ਤਾਂ ਇੱਕੋ ਵੇਲੇ ਨਾ ਡਿਗਦੀਆਂ। ਇਸੇ ਤਰ੍ਹਾਂ ਵਾਹਿਗੁਰੂ ਜੀ ਨੇ ਆਪ ਰੇਲ ਚਲਾਉਣ ਦੀ ਥਾਂ ਸਾਡੀਆਂ ਸਰੀਰ ਰੂਪੀ ਮੋਟਰਾਂ ਵੰਡ ਛੱਡੀਆਂ ਹਨ। ਮੋਟਰਾਂ ਵਿੱਚ ਸਾਡੀ ਜਾਨ ਮੋਟਰ ਡਰਾਈਵਰਾਂ ਦੇ ਹੱਥ ਹੁੰਦੀ ਹੈ। ਵਾਹਿਗੁਰੂ ਜੀ ਨੇ ਆਪਣੀ ਸਰੀਰ ਰੂਪੀ ਮੋਟਰ ਦਾ ਚਲਾਉਣ ਵਾਲਾ ਵੀ ਆਪ ਹੀ ਬਣਾਇਆ ਹੈ। ਹੁਣ ਜੇ ਅਸੀਂ ਆਪਣੀ ਗੱਡੀ ਨੂੰ ਸੁੱਟੀਏ ਤਾਂ ਕਸੂਰ ਕਿਸ ਦਾ ? ਆਪਣਾ ਡਰਾਈਵਰ ਆਪ ਬਣਨਾ ਇੱਕ ਬੜੀ ਅਜ਼ਾਦੀ ਜਾਂ ਖੁੱਲ੍ਹ ਹੈ; ਇਹੋ ਹਉਮੈਂ ਦਾ ਰੂਪ ਹੈ ਪਰ ਜੇ ਅਸੀਂ ਗੱਡੀ ਨੂੰ ਸੁੱਟੀਏ ਤਾਂ ਜ਼ਰੂਰੀ ਹੈ ਕਿ ਇਸ ਜਨਮ ਜਾਂ ਅਗਲੇ ਜਨਮ ਵਿੱਚ ਅਸੀਂ ਸਜ਼ਾ ਪਾਈਏ। ਗੱਲ ਕੀ, ਹਉਮੈਂ ਇਕ ਲਿਹਾਜ਼ 'ਤੇ ਖੁੱਲ੍ਹ ਹੈ, ਪਰ ਖੁੱਲ੍ਹ ਜਿੱਥੇ ਹੈ ਉਥੇ ਵਧੀਕ ਜ਼ਿੰਮੇਵਾਰੀ ਵੀ ਹੁੰਦੀ ਹੈ। ਹਉਮੈਂ ਇਸ ਕਰਕੇ ਸਾਡੀ ਜ਼ਿੰਮੇਵਾਰੀ ਦੀ ਉਗਾਹੀ ਹੈ। ਜੋ ਹਉਮੈਂ ਨਹੀਂ ਸਾਂਭ ਸਕਦੇ ਉਹ ਸਵਰਾਜ ਵੀ ਨਹੀਂ ਸਾਂਭ ਸਕਦੇ। ਸਵਰਾਜ ਤੋਂ ਪਹਿਲੋਂ ਹਉਮੈਂ ਦੀ ਜ਼ਿੰਮੇਵਾਰੀ ਸਾਂਭਣੀ ਜ਼ਰੂਰੀ ਹੈ। ਗੱਲ ਕੀ, ਹਉਮੈਂ ਵਾਸਤਵ ਵਿੱਚ ਭੈੜੀ ਚੀਜ਼ ਨਹੀਂ, ਭੈੜੀ ਤਦ ਤੱਕ ਹੈ ਜਦ ਤੱਕ ਇਹ ਅਸਾਂ ਉਪਰ ਵੱਖ ਹੋਣ ਦਾ ਪੜਦਾ ਪਾਉਂਦੀ ਹੈ ਤੇ ਸਾਨੂੰ ਚਮਗਿੱਦੜ ਵਾਂਗ ਰਾਤ ਨੂੰ ਵੱਖ ਉੱਡਣ 'ਤੇ ਮਜਬੂਰ ਕਰਦੀ ਹੈ, ਪਰ ਜਦ ਸਾਨੂੰ ਗਿਆਨ ਦੀ ਰੌਸ਼ਨੀ ਹੁੰਦੀ ਹੈ ਤਾਂ ਅਸੀਂ ਹਨ੍ਹੇਰੇ ਨੂੰ ਛੱਡ 'ਹੁਕਮ' ਰੂਪੀ ਚਾਨਣੇ ਵਿੱਚ ਆ ਜਾਂਦੇ ਹਾਂ। ਫਿਰ ਉੱਲੂਆਂ ਵਰਗੀ ਭਿੰਨਤਾ ਨੂੰ ਛੱਡ ਅਸੀਂ ਵਾਹਿਗੁਰੂ ਜੀ ਨਾਲ ਅਭੇਦ ਹੋ ਜਾਂਦੇ ਹਾਂ। ਤਦ 'ਹਉਮੈਂ' ਰੋਗ ਨਹੀਂ ਰਹਿੰਦਾ, ਸਗੋਂ ਅਕਸੀਰ ਬਣ ਕੇ ਸਾਨੂੰ ਵੱਖਰੇਪਨ ਦੇ ਤਪਦਿੱਕ ਤੋਂ ਬਚਾਉਂਦਾ ਹੈ। ਫਿਰ ਹਉਮੈਂ ਕਿਸ ਤਰ੍ਹਾਂ ਦੂਰ ਹੁੰਦੀ ਹੈ? ਇਸ ਦਾ ਉੱਤਰ ਗੁਰੂ ਮਹਾਰਾਜ ਪਿੱਛੇ ਦੇ ਆਏ ਹਨ ਕਿ ਹਉਮੈਂ ਨੂੰ ਘੋਲਣ ਵਾਲੀ ਅਕਸੀਰ 'ਨਾਮ' ਜਾਂ 'ਸ਼ਬਦ' ਹੈ। ਤਦ ਕੀ ਹੁੰਦਾ ਹੈ ਤੇ ਹਉਮੈਂ ਕਿਸ ਤਰ੍ਹਾਂ ਟੁੱਟਦੀ ਹੈ? ਉੱਤਰ ਹੈ, ਤਦ ਸਾਨੂੰ ਪਤਾ ਲੱਗਦਾ ਹੈ ਕਿ ਇਸ ਹੱਟ ਦੇ ਮਾਲਕ ਵਾਸਤਵ ਵਿੱਚ ਅਸੀਂ ਨਹੀਂ, ਇਹ ਤਾਂ ਵਾਹਿਗੁਰੂ ਜੀ ਆਪ ਹੀ ਸਨ, ਅਸੀਂ ਤਾਂ ਰੁਪਏ ਵਿੱਚੋਂ ਪੈਸਾ ਭਰ ਭਾਈਵਾਲ ਸਾਂ। ਇਸ ਅਨੁਭਵ ਗਿਆਨ ਤੋਂ ਮਨ ਪਹਿਲੋਂ ਪਸ਼ੇਮਾਨ ਹੁੰਦਾ ਹੈ, ਫਿਰ ਹਉਮੈਂ ਨੂੰ ਛੱਡ ਕੇ ਮਰ ਜਾਂਦਾ ਹੈ ਤੇ ਫਿਰ ਹਉਮੈਂ ਦੇ ਜਾਣ ਉਪਰ ਵਾਹਿਗੁਰੂ ਵਿੱਚ ਸਮਾਉਂਦਾ ਹੈ—(ਹਉਮੈਂ ਜਾਈ ਤੇ ਕੰਤਿ ਸਮਾਈ), ਫਿਰ ਅੰਤ ਨੂੰ ਉਨਮਨ (Higher Self) ਦਾ ਹਲੂਣਾ, ਹੁਲਾਰਾ ਆਉਂਦਾ ਹੈ। ਯਥਾ ਸ੍ਰੀ ਗੁਰੂ ਵਾਕ :—

*ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ॥*
*ਮੇਰ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ॥*
*ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ॥*
*ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ॥*

*(ਸੂਹੀ ਮ: ੫, ਪੰਨਾ ੭੮੪)*

ਤਦ ਪ੍ਰਾਣੀ ਨੂੰ 'ਨਾਮ' ਦਾ 'ਲਾਲ-ਰੰਗ' ਲੱਗਦਾ ਹੈ। ਫਿਰ ਉਹ ਵਾਹਿਗੁਰੂ ਜੀ ਨਾਲ ਅਭੇਦ ਹੋ ਕੇ ਵਾਹਿਗੁਰੂ ਦਾ ਹੀ ਰੂਪ ਹੋ ਜਾਂਦਾ ਹੈ। ਇਹ ਅਵਸਥਾ 'ਖ਼ਾਲਸਾ' ਪਦਵੀ ਅਖਵਾਉਂਦੀ ਹੈ ਜਿਸ ਦੀ ਮਹਿਮਾ ਅਪਰ-ਅਪਾਰ ਹੈ। ਜਦ ਤੱਕ ਪ੍ਰਾਣੀ ਇਥੇ ਨਹੀਂ ਅੱਪੜਿਆ ਸੀ ਤਦ ਤੱਕ ਅਸ਼ੁੱਧ ਸੀ, ਨਾ-ਖ਼ਾਲਸ ਸੀ, ਉਦਾਸ ਸੀ, ਆਵਲ-ਬਾਵਲ ਦੀਵਾਨਾ ਸੀ, ਦਰ-ਦਰ ਭਟਕਦਾ ਸੀ, ਆਪਣੇ ਆਪ ਨੂੰ ਫਰਊਨ ਵਾਂਗੂ ਵੱਡਾ ਸਮਝਦਾ ਸੀ, ਪਰ 'ਨਾਮ' ਅਨੁਭਵ ਕਰਨ 'ਤੇ ਉਸ ਦੀ ਹਉਮੈਂ ਪੰਕਚਰ (Puncture) ਹੋ ਗਈ, ਉਸ ਦੀ ਭੁੱਲ ਸੁਧ ਗਈ, ਉਹ ਪੁੱਠ ਨੂੰ ਛੱਡ ਸਿੱਧਾ ਹੋ ਗਿਆ, 'ਬਣਨ' (Becoming) ਨੂੰ ਛੱਡ ਸਥਿਰ-ਹੋਂਦ (Being) ਵਿੱਚ ਆ ਗਿਆ। ਫਿਰ ਉਸ ਵਾਸਤੇ ਹੋਰ ਝੰਬੇਲੇ, ਝਗੜੇ ਝੇੜੇ ਨਹੀਂ, ਉਹ ਛਿੰਝਾਂ ਨੂੰ ਜਿੱਤ ਕੇ 'ਇੰਦ੍ਰੇ-ਜਿਤ' ਸਾਵਧਾਨ ਹੋ ਜਾਂਦਾ ਹੈ। ਯਥਾ ਸ੍ਰੀ ਗੁਰੂ ਵਾਕ :—

*"ਹਉ ਬਾਹੁੜਿ ਛਿੰਝ ਨ ਨਚਊ॥*
*ਨਾਨਕ ਅਉਸਰੁ ਲਧਾ ਭਾਲਿ ਜੀਉ॥"*

*(ਸ੍ਰੀਰਾਗ ਮ: ੫, ਪੰਨਾ ੭੪)*

ਜਦ ਤੱਕ ਪ੍ਰਾਣੀ ਛਿੰਝ ਵਿੱਚ ਸੀ ਤਾਂ ਉਹ ਇੱਕ ਖੁਭਵੀਂ ਦਲਦਲ ਵਿੱਚ ਸੀ, ਉਹ ਡੁਬਦਾ ਜਾਂਦਾ ਸੀ, ਖੁਭਦਾ ਜਾਂਦਾ ਸੀ, ਉਹ ਬੋਧੀਆਂ ਵਾਂਗੂ ਸਮਝਦਾ ਸੀ ਕਿ ਉਹਦੀ ਹੋਂਦ ਹੀ ਨਹੀਂ। ਨਿੱਤ ਨਵੀਆਂ ਤਬਦੀਲੀਆਂ ਵਿੱਚ ਰੁੱਝਾ ਹੋਇਆ ਸੀ। ਉਹ ਆਪਣੇ ਆਪ ਨੂੰ ਖੂਹ ਦੇ ਗੇੜ ਵਿੱਚ ਫਸਿਆ ਹੋਇਆ ਸਮਝਦਾ ਸੀ। ਪਰ ਹੁਣ ਜਦ 'ਨਾਮ' ਦੇ ਸਥਿਰ ਥੰਮੇ ਉਪਰ ਆ ਲੱਗਾ ਤਾਂ ਉਸ ਦੀ ਸਾਰੀ ਭਟਕਣਾ ਦੂਰ ਹੋ ਗਈ। ਹੁਣ ਉਹ 'ਨਾਮ' ਦੀ ਹੋਂਦ ਨੂੰ ਪਕੜਕੇ ਧ੍ਰੂ ਵਾਂਗ ਸਥਿਰ ਹੋ ਗਿਆ। ਗੁਰਮੁਖ ਇਸ ਗੁਪਤ-'ਥੰਭ' ਨੂੰ ਲੱਭਦੇ ਹਨ ਤੇ ਲੱਭ ਕੇ ਕਲਜੁਗ ਰੂਪੀ ਭਵ-ਸਾਗਰ ਤੋਂ ਪਾਰ ਉਤਰ ਜਾਂਦੇ ਹਨ। ਯਥਾ ਸ੍ਰੀ ਗੁਰੂ ਵਾਕ :—

*"ਗੁਪਤਾ-'ਨਾਮ' ਵਰਤੈ ਵਿਚਿ ਕਲਜੁਗਿ*
*ਘਟਿ ਘਟਿ ਹਰਿ ਭਰਪੂਰਿ ਰਹਿਆ॥" (ਪ੍ਰਭਾਤੀ ਮ: ੩)*

ਭਾਵੇਂ ਇਹ 'ਨਾਮ' ਗੁਪਤ ਹੈ, ਪਰ ਹੈ ਜ਼ਰੂਰ। ਇਸ ਨੂੰ ਲੱਭਕੇ ਹੀ ਪ੍ਰਾਣੀ ਆਪਣੇ ਇਰਦ-ਗਿਰਦ ਭਉਣਾ ਛੱਡ ਕੇ ਸਾਵਧਾਨ ਹੋ ਜਾਂਦਾ ਹੈ ਤੇ ਪ੍ਰਕਿਰਤੀ ਦੇ ਗੇੜ ਤੋਂ ਨਿਕਲ ਅਕਾਲ ਪੁਰਖ ਪਦਵੀ ਨੂੰ ਜਾ ਅੱਪੜਦਾ ਹੈ, ਤਦ ਉਸ ਨੂੰ ਚਾਰ-ਚੁਫੇਰੇ ਇੱਕੋ ਇੱਕ ਹੀ ਭਾਸਦਾ ਹੈ, ਤੇ ਏਕੇ ਦੀ ਹੀ ਕਾਰ ਵਿੱਚ ਰੁਝ ਕੇ ਉਹ ਨਿਰਮਲ ਤੇ ਸੰਪੂਰਨ ਹੋ ਜਾਂਦਾ ਹੈ :—

*"ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥*
*ਏਕੁ ਬਿਸਥੀਰਨੁ ਏਕੁ. ਸੰਪੂਰਨੁ ਏਕੈ ਪ੍ਰਾਨ ਅਧਾਰਾ॥*
*ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥*
*ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥"*

*(ਬਿਲਾਵਲ ਮ: ੫, ਪੰਨਾ ੮੨੧)*

ਆਓ ਹੁਣ ਅਸੀਂ ਆਪਣੀ ਵਿਚਾਰ ਦਾ ਸਿੱਟਾ ਕੱਢੀਏ। ਭਲਾ ਸੋਚੋ, 'ਬਦੀ' ਕੀ ਹੈ? ਇਹ ਇੱਕ ਭੁਲੇਖਾ ਸੀ ਤਦ ਤੱਕ ਜਦ ਤੱਕ ਅਸੀਂ ਆਪਣੇ 'ਨਿਜ-ਘਰ' (Real Centre) ਤੋਂ ਵਾਂਝੇ ਹੋਏ ਸਾਂ। ਵਾਸਤਵ ਵਿੱਚ ਇਹ ਕੋਈ ਸ਼ੈ ਨਹੀਂ, ਸਗੋਂ ਨਿਜ-ਘਰ ਤੋਂ ਵਿਛੜਨੇ ਦਾ ਨਾਮ ਹੈ। ਸਾਡਾ ਘਰ ਹੇਮਕੁੰਟ ਰੂਪੀ ਟਿੱਲੇ ਉੱਪਰ ਹੈ, ਪਰ ਅਸੀਂ ਪਹਾੜ ਦੇ ਹੇਠਾਂ ਖਿਸਕ-ਖਿਸਕ ਕੇ ਆ ਰਹੇ ਸਾਂ। ਇਹ ਤਾਂ ਸਾਧਾਰਨ ਗੱਲ ਹੈ ਕਿ ਪਹਾੜ ਉਪਰ ਚੜ੍ਹਨਾ ਔਖਾ ਹੁੰਦਾ ਹੈ, ਹੇਠਾਂ ਆਉਣਾ ਸੌਖਾ। ਸੋ ਇਸੇ ਕਰਕੇ 'ਬਦੀ' ਦੀ ਪਹਿਲੋਂ ਜਿੱਤ ਹੋ ਜਾਂਦੀ ਹੈ ਕਿਉਂਕਿ ਇਹ ਕਰਨੀ ਸੌਖੀ ਹੁੰਦੀ ਹੈ, ਪਰ ਅੰਤ ਨੂੰ 'ਬਦੀ' ਸਾਨੂੰ ਇੰਝ ਘਬਰਾਉਂਦੀ ਹੈ ਜਿਸ ਤਰ੍ਹਾਂ ਕੋਈ ਢੱਠੇ ਹੋਏ ਖੂਹ ਵਿੱਚ ਗਿਰ ਜਾਵੇ ਤੇ ਬਾਹਰ ਨਿਕਲਣ ਵਾਸਤੇ ਬਿਲਲਾਵੇ। 'ਬਦੀ' ਦਾ ਅੱਗੋਂ ਸਿਰ-ਪੈਰ ਕੋਈ ਨਹੀਂ, ਇਹ ਇੱਕ ਬੰਦ-ਗਲੀ (Blind Alley) ਵਾਂਗ ਹੈ ਜਿੱਥੇ ਅੱਪੜਕੇ ਅਸਾਂ ਫਿਰ ਅਵੱਸ਼ ਮੁੜਨਾ ਹੈ। ਜੇ ਅਸੀਂ ਪਿਛਾਂਹ ਨਾ ਮੁੜੀਏ ਤਾਂ ਸਾਡੀ ਆਤਮਾ ਰੂਪੀ ਜੋਤ ਇੰਝ ਘੱਟਦੀ ਹੈ ਜਿਸ ਤਰ੍ਹਾਂ ਧੂੰਏਂ ਵਿੱਚ ਸਾਡੀ ਸੰਘੀ ਘੁਟਦੀ ਹੁੰਦੀ ਹੈ। ਸਾਡਾ 'ਆਤਮਾ' ਸੂਖਮ ਦੇਸਾਂ ਵਿੱਚ ਪ੍ਰਫੁੱਲਿਤ ਹੁੰਦਾ ਹੈ, ਖਿੜਦਾ ਹੈ ਤੇ ਖੀਵਾ ਹੁੰਦਾ ਹੈ, ਮਾਇਆ ਦੀ ਗੰਦੀ ਗਲ-ਘੋਟੂ ਹਵਾ (Suffocation Air) ਤੋਂ ਆਤਮਾ ਸੰਗਦਾ ਹੈ। ਜਦ ਅਸੀਂ ਡਿਗਦੇ-ਡਿਗਦੇ ਮਾਇਆ ਦੇ ਅੰਧਕੂਪ ਵਿੱਚ ਜਾ ਗਿਰਦੇ ਹਾਂ ਤਾਂ ਫਿਰ ਅਸੀਂ ਉਤਾਂਹ ਨੂੰ ਉਠਣਾ ਚਾਹੁੰਦੇ ਹਾਂ। ਚਮਗਿੱਦੜ ਵੀ ਰਾਤ ਖੁੱਡ ਛੱਡ ਬਾਹਰ ਨਿਕਲਦੀ ਹੈ। ਇਸੇ ਤਰ੍ਹਾਂ 'ਬਦੀ' ਤੋਂ ਉਕਤਾ ਕੇ ਅਸੀਂ ਫਿਰ ਆਪਣੇ 'ਨਿਜ-ਕੇਂਦਰ' ਨੂੰ ਲੱਭਦੇ ਹਾਂ, ਹਨੇਰੇ ਨੂੰ ਛੱਡ ਰੌਸ਼ਨੀ ਨੂੰ ਚਾਉ ਨਾਲ ਲੱਭਦੇ ਹਾਂ। ਫਿਰ ਅਸੀਂ ਚਾਮਚੜਿਕ ਜਾਂ ਉੱਲੂ ਨਹੀਂ ਰਹਿੰਦੇ, ਗਰੁੜ ਵਾਂਗ ਤੇ ਅਨਲ ਪੰਛੀ ਵਾਂਗ ਉੱਚੀਆਂ ਤੋਂ ਉੱਚੀਆਂ ਉਡਾਰੀਆਂ ਮਾਰਦੇ ਹੋਏ ਵਾਹਿਗੁਰੂ ਜੀ ਨਾਲ ਅਭੇਦ ਹੋ ਜਾਂਦੇ ਹਾਂ। 'ਬਦੀ' ਕੋਈ ਥਾਂ ਨਹੀਂ, ਇਹ ਤਾਂ ਭਟਕਣੇ ਦਾ ਨਾਂ ਸੀ, ਇਹ ਤਾਂ 'ਨਾਮ' ਦੀ ਡੋਰੀ ਤੋਂ ਛੁਟਕਣਾ ਸੀ। ਹਾਂ, ਇਹ ਤਾਂ ਹਉਮੈਂ ਦੀ ਬੇੜੀ ਵਿੱਚ ਫਸਣ ਦਾ ਮਿਥਿਆ ਨਾਂ ਸੀ। 'ਰਾਹੂ' ਵਾਸਤਵ ਵਿੱਚ ਕੋਈ ਤਾਰਾ ਨਹੀਂ, ਸਗੋਂ ਹਨ੍ਹੇਰੇ ਦਾ ਨਾਂ ਹੈ। ਉਸੇ ਤਰ੍ਹਾਂ ਹੀ 'ਬਦੀ' ਆਪਣੇ ਆਪ ਕੋਈ ਸ਼ੈ ਨਹੀਂ। ਇਸਦੀ ਹੋਂਦ ਮਿਥਿਆ ਹੈ, ਵਾਸਤਵ ਵਿੱਚ ਨਹੀਂ। ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਸ਼ੈਤਾਨ' (Devil) ਜਾਂ 'ਬਦੀ' ਦੇ ਪਦ ਹੀ ਨਹੀਂ। ਵਾਹਿਗੁਰੂ ਜੀ ਨੇ ਦੋ ਰਾਹ ਬਣਾਏ ਹਨ—ਉੱਚਾ ਤੇ ਨੀਵਾਂ। ਉੱਚਾ ਚੜ੍ਹਨ ਵਿੱਚ ਸਾਨੂੰ ਪੀੜ ਤਾਂ ਹੈ ਪਰ ਚੜ੍ਹ ਕੇ ਅਜ਼ਾਦੀ ਹੈ, ਚੰਗਾ ਦ੍ਰਿਸ਼ ਦਿੱਸਦਾ ਹੈ ਤੇ ਫਿਰ ਆਨੰਦ ਹੈ। ਹੇਠਾਂ ਜਾਣਾ ਸੌਖਾ ਹੁੰਦਾ ਹੈ। ਪੱਥਰ ਵੀ ਰਿੜ੍ਹ ਲੈਂਦੇ ਹਨ। ਪਰ ਸਾਡੀ ਮੁਕਤੀ ਹੇਠਾਂ ਰੁੜ੍ਹਨ ਵਿੱਚ ਨਹੀਂ, ਉਪਰ ਸੂਖਮ ਦੇਸ ਵੱਲ ਜਾਣ ਵਿੱਚ ਹੈ। ਇਉਂ ਹੀ 'ਬਦੀ' ਤੋਂ ਛੁਟਕਾਰਾ ਹੈ, ਇਹੋ 'ਮਾਇਆ' ਨੂੰ ਛੱਡ ਅਕਾਲ ਪੁਰਖ ਨੂੰ ਫੜਨਾ ਹੈ। ਜਦ ਤੱਕ ਪ੍ਰਾਣੀ ਇਸ ਅਕਾਲ ਤੋਂ ਵਿਛੜਿਆ ਹੋਇਆ ਸੀ, ਜਦ ਤੱਕ ਉਹ ਮਾਇਆ ਦੇ

ਮਾਰੂਥਲ ਵਿੱਚ ਭਰਮਦਾ ਸੀ, ਤਦ ਤੱਕ ਮਾਇਆ ਸਭ ਮਿਥਿਆ ਸੀ :—

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥....*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥ (ਆਸਾ ਦੀ ਵਾਰ)*

ਪਰ 'ਨਾਮ' ਦਾ ਸਥਿਰ ਧੁਰਾ ਲੱਭਣ ਨਾਲ ਇਹੋ ਮਾਇਆ ਫਿਰ ਸੱਚੀ ਬਣ ਜਾਂਦੀ ਹੈ। ਕਿਉਂ? ਜੇ ਬੂਟੇ ਦੀ ਜੜ੍ਹ ਨਾ ਹੋਵੇ ਤਦ ਤੱਕ ਉਹ ਦਿਖਲਾਵਾ ਹੀ ਹੁੰਦਾ ਹੈ, ਪਰ ਜਦ ਉਸ ਦੀ ਜੜ੍ਹ ਜ਼ਮੀਨ ਨੂੰ ਚਮੁਟ ਜਾਵੇ ਤਾਂ ਉਹੋ ਬੂਟਾ ਹੋ ਜਾਂਦਾ ਹੈ। ਗੱਲ ਕੀ ਇਸ ਬ੍ਰਹਿਮੰਡ ਦੀ ਜੜ੍ਹ 'ਨਾਮ' ਹੈ—ਸਰਗੁਣ ਦੀ ਜੜ੍ਹ ਨਿਰਗੁਣ। ਇਸ 'ਜੜ੍ਹ' ਦੇ ਪੈਰ ਪਕੜਨ ਨਾਲ ਉਹੋ ਮਾਇਆ 'ਸੱਚੀ' ਹੋ ਜਾਂਦੀ ਹੈ :—

*ਸਚੇ ਤੇਰੇ ਖੰਡ ਸਚੇ ਬ੍ਰਹਮੰਡ॥*
*ਸਚੇ ਤੇਰੇ ਲੋਅ ਸਚੇ ਆਕਾਰ॥.....*
*ਸਚੀ ਤੇਰੀ ਸਿਫਤਿ ਸਚੀ ਸਾਲਾਹ॥*
*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥ (ਆਸਾ ਦੀ ਵਾਰ)*

ਇੱਥੇ ਨਾਮ-ਟੀਸੀ 'ਤੇ ਅੱਪੜਕੇ ਪ੍ਰਾਣੀ 'ਵਾਹ' 'ਵਾਹ' ਦੀ ਧੁਨੀ ਅਲਾਪਦਾ ਹੈ ਕਿਉਂਕਿ ਉਸ ਦੇ ਮਨ ਵਿੱਚ ਵਾਹਿਗੁਰੂ ਜੀ ਦਾ ਪੂਰਨ ਵਿਸ਼ਵਾਸ ਹੋ ਜਾਂਦਾ ਹੈ।[1]ਫਿਰ 'ਬਦੀ' ਨਹੀਂ ਰਹਿੰਦੀ, ਦੁੱਖ-ਦੁੱਖ ਨਹੀਂ ਰਹਿੰਦਾ, ਸਗੋਂ ਦੁੱਖ ਸਾਡੀ ਅੰਤਿਮ ਖ਼ੁਸ਼ੀ ਮਿਣਨ ਲਈ ਗਜ਼ ਬਣ ਜਾਂਦਾ ਹੈ। ਵੇਖੋ, ਮਾਂ ਨੂੰ ਬੱਚਾ ਕਿੱਡਾ ਪਿਆਰਾ ਹੈ! ਕਿਉਂ ? ਇਸ ਕਰਕੇ ਕਿ ਬੱਚਾ ਜਣਨ ਵਿੱਚ ਡਾਢੀਆਂ ਪੀੜਾਂ ਹੁੰਦੀਆਂ ਹਨ। ਇਹੋ ਪੀੜਾਂ ਉਸ ਖ਼ੁਸ਼ੀ ਦੇ ਮਾਪ ਹਨ ਜੋ ਮਾਂ ਨੂੰ ਬੱਚੇ ਲਈ ਹੈ। ਇਸੇ ਤਰ੍ਹਾਂ ਪਹਾੜ

---

੧. Hegel on the Philosophy of Religion-

What is Evil? "It may be granted that in themselves-that is, in God, who is the sole veritable reality-the difference between good and evil disappears.In God, is no evil. But the difference between good and evil can exist only on condition that God is the evil. *But it cannot be allowed that evil is an affirmative thing*, and this affirmations is in God. God is good, and nothing else than good; the distinction between good and evil is not present in this substance, and comes into existence only with differentiation. God is unity, without differentiation."

'ਨਾਮ', ਉਸ ਟੀਸੀ ਦਾ ਨਾਮ ਹੈ ਜਿੱਥੇ ਨੇਕੀ ਤੇ ਬਦੀ ਇੰਝ ਮਿਲ ਜਾਂਦੀਆਂ ਹਨ ਜਿਸ ਤਰ੍ਹਾਂ ਗੰਗਾ-ਜਮਨਾ, ਦਿਨ-ਰਾਤ, ਪ੍ਰਭਾਤ ਵੇਲੇ। ਸੋ ਉਸ ਅਕਹਿ ਅਵਸਥਾ ਵਿੱਚ, ਜਿੱਥੇ ਵਾਹਿਗੁਰੂ ਜੀ ਵਸਦੇ ਹਨ, 'ਬਦੀ' ਕੋਈ ਨਹੀਂ—ਬਦੀ ਤਾਂ ਤਦ ਤੱਕ ਦੁਈ; ਹਉਮੈਂ ਤੇ ਅਨੇਕਤਾ ਹੈ। ਦਾਰੂ ਇਸ ਵਿੱਚ ਹੈ ਕਿ ਹਉਮੈਂ ਨੂੰ 'ਨਾਮ' ਵਿੱਚ ਲਿਵਲੀਨ ਕੀਤਾ ਜਾਵੇ।

'ਤੇ ਚੜ੍ਹਨ ਵੇਲੇ ਤਕਲੀਫ਼ ਹੁੰਦੀ ਹੈ, ਪਰ ਉੱਪਰ ਚੜ੍ਹ ਕੇ ਕਿਹਾ ਸੁਖ ਤੇ ਨਵਾਂ ਦ੍ਰਿਸ਼ ਮਨ ਨੂੰ ਠਾਰਨ ਵਾਲਾ ਪ੍ਰਾਪਤ ਹੁੰਦਾ ਹੈ! ਇਸੇ ਤਰ੍ਹਾਂ ਵਾਹਿਗੁਰੂ ਰੂਪੀ ਕੈਲਾਸ਼ ਪਰਬਤ 'ਤੇ ਚੜ੍ਹਨ ਲਈ ਪ੍ਰਾਣੀ ਨੂੰ ਬੜੇ ਕਸ਼ਟ ਸਹਾਰਨੇ ਪੈਂਦੇ ਹਨ, ਪਰ ਜਦ ਇਨ੍ਹਾਂ ਕਸ਼ਟਾਂ ਤੋਂ ਲੰਘ ਕੇ, ਸਭ ਇੰਦਰੀਆਂ ਨੂੰ ਜਿੱਤ ਕੇ ਪ੍ਰਾਣੀ ਉਪਰ 'ਹੇਮਕੁੰਟ' 'ਤੇ ਪੁੱਜਦਾ ਹੈ ਤਾਂ ਫਿਰ ਉਸ ਨੂੰ 'ਦੁਖ-ਦਾਰੂ', 'ਦੁਖ-ਦਰਵਾਜ਼ਾ' ਕਰਕੇ ਭਾਸਦਾ ਹੈ :—

*ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥*

*(ਆਸਾ ਦੀ ਵਾਰ ਮ: ੧)*

*ਦੁਖੁ ਦਰਵਾਜਾ ਰੋਹੁ ਰਖਵਾਲਾ,*
*ਆਸਾ ਅੰਦੇਸਾ ਦੁਇ ਪਟ ਜੜੇ॥*
*ਮਾਇਆ ਜਲੁ ਖਾਈ, ਪਾਣੀ ਘਰੁ ਬਾਧਿਆ,*
*[1]ਸਤ ਕੈ ਆਸਣਿ ਪੁਰਖੁ ਰਹੈ॥*

*(ਰਾਮਕਲੀ ਮ: ੧, ਪੰਨਾ ੮੭੭)*

ਜਿਸ ਤਰ੍ਹਾਂ ਬਦੀ ਧਰਮ ਦਾ ਉਲਟ ਹੈ, ਉਸੇ ਤਰ੍ਹਾਂ ਅਗਿਆਨ ਸਾਇੰਸ ਦਾ ਉਲਟ ਹੈ। ਪਰ ਕੀ ਸਾਇੰਸ-ਵੇਤਾ ਤੇ ਕੀ ਰਿਸ਼ੀ, ਦੋਵੇਂ ਦੁੱਖ ਨੂੰ ਦੁੱਖ ਨਹੀਂ ਮੰਨਦੇ ਸਗੋਂ ਦੁੱਖ ਨੂੰ ਸੁੱਖ ਦਾ ਮੂਲ, ਬਦਲ ਸਮਝ ਕੇ ਫਟਾ-ਫਟ ਅੱਗੇ ਵੱਧਦੇ ਹਨ। ਹਾਂ ਜੀ, ਦੁੱਖ ਮੰਜ਼ਿਲ ਦਾ ਨਾਂ ਹੈ, ਜਿਸ ਤਰ੍ਹਾਂ ਚੜ੍ਹਾਈ ਪਹਾੜ ਦੀ ਉਚਾਈ ਦਾ ਨਾਂ ਹੈ। ਅਸੀਂ ਅਗਿਆਨ ਵਿੱਚ ਆਪਣੇ ਠਿਕਾਣੇ ਤੋਂ ਹੇਠਾਂ ਆਉਂਦੇ ਹਾਂ, ਪਰ ਜਿਉਂ-ਜਿਉਂ ਅਸੀਂ ਆਪਣੀ ਪਸ਼ੂ-ਬ੍ਰਿਤੀ ਉਪਰ ਵਸ ਪਾਉਂਦੇ ਹਾਂ ਤੇ ਜਿਉਂ-ਜਿਉਂ ਗਿਆਨ ਦੀ 'ਨਾਮ' ਰੂਪੀ ਜੋਤ ਸਾਡੇ ਅੰਦਰ ਜਗਦੀ ਹੈ, ਤਿਉਂ-ਤਿਉਂ ਦੁੱਖ ਆਪਣਾ ਭਿਆਨਕ ਰੂਪ ਬਦਲ ਕੇ ਸੁੱਖ ਦੀ ਕੰਗਰੋੜ-ਹੱਡੀ (Backbone) ਬਣ ਕੇ ਭਾਸਦਾ ਹੈ। ਇਥੇ ਅੱਪੜ ਕੇ ਦੁੱਖ ਦੁੱਖ ਨਹੀਂ, ਬਦੀ ਬਦੀ ਨਹੀਂ, ਅਗਿਆਨ ਅਗਿਆਨ ਨਹੀਂ, ਸਭ ਸੁੱਖ ਹੀ ਸੁੱਖ, ਆਨੰਦ ਤੇ ਹੁਲਾਸ ਹੈ :—

*'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ*
*ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ*
*ਹਾਰ ਨਹੀ ਸਭ ਜੇਤੈ॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ*
*ਛੋਡਿ ਨਾਹੀ ਕਿਛੁ ਲੇਤੈ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ*
*ਕਤ ਆਵੈ ਕਤ ਰਮਤੈ॥*

*(ਕਾਨੜਾ ਮ: ੪, ਪੰਨਾ ੧੩੦੨)*

---

੧. ਨਾਮ = (Logos)।

# ੪

# ੧. 'ਖੰਡ' ਤੇ 'ਬ੍ਰਹਿਮੰਡ'

# ੨. ਸੰਸਾਰ-ਚੱਕਰ ਦੇ ਕੀ ਨਿਯਮ ਹਨ?

(੧)

*(੧) ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥*
*ਗੁਰਮੁਖਿ ਬੂਝਹੁ ਸਬਦਿ ਪਛਾਣਹੁ॥* *(ਮਾਰੂ ਮ: ੧)*

*(੨) ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥(ਸ੍ਰੀ ਪੀਪਾ ਜੀ ਧਨਾਸਰੀ)*

ਸੰਸਾਰ ਦੀ ਉਤਪਤੀ ਕਿਸ ਤਰ੍ਹਾਂ ਹੋਈ ਤੇ ਦੁੱਖ-ਸੁੱਖ ਦੀ ਗੋਂਦ ਕਿਸ ਤਰ੍ਹਾਂ ਗੁੰਦੀ ਗਈ, ਇਹ ਇਕ ਡੂੰਘਾ ਸੁਆਲ ਹੈ, ਪਰ ਇਸ ਨੂੰ ਸਮਝਣਾ ਅਤਿ ਜ਼ਰੂਰੀ ਹੈ। ਸ੍ਰੀ ਜਪੁਜੀ ਸਾਹਿਬ ਵਿੱਚ ਸੰਖੇਪ ਇਉਂ ਲਿਖਿਆ ਹੈ :—

*'ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥'*

ਸ੍ਰੀ ਸੁਖਮਨੀ ਜੀ ਵਿੱਚ ਰਤਾ ਕੁ ਖੋਲ੍ਹਕੇ ਨਿਰਗੁਣ ਤੇ ਸਰਗੁਣ ਦੀ ਵਿਆਖਿਆ ਕੀਤੀ ਹੋਈ ਹੈ। ਜਦ ਆਪੇ-ਆਪ ਨਿਰੰਕਾਰ ਸੀ ਤਦ ਪਾਪ-ਪੁੰਨ, ਦੁੱਖ-ਸੁੱਖ, ਮਾਨ-ਅਪਮਾਨ, ਹਰਖ-ਸੋਗ, ਬਰਨ-ਚਿਹਨ, ਬੰਧ-ਮੁਕਤ, ਨਰਕ-ਸੁਰਗ ਇਤਿਆਦਿ ਦੁਵੱਲੇ-ਚਿੱਤਰ (Dual Terms) ਨਹੀਂ ਸਨ। ਯਥਾ :—

*ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥*
*ਪਾਪ ਪੁੰਨ ਤਬ ਕਹ ਤੇ ਹੋਤਾ॥*
*ਜਬ ਧਾਰੀ ਆਪਨ ਸੁੰਨ ਸਮਾਧਿ॥*
*ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥*
*ਜਬ ਇਸ ਕਾ ਬਰਨੁ ਚਿਹਨੁ ਨ ਜਾਪਤ॥*
*ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥...*
*ਜਹ ਨਿਰੰਜਨ ਨਿਰੰਕਾਰ ਨਿਰਬਾਨ॥*
*ਤਹ ਕਉਨ ਕਉ ਮਾਨ ਕਉਨ ਅਭਿਮਾਨ॥...* *(ਸੁਖਮਨੀ)*

ਜਦ ਇਸ ਨਿਰੰਕਾਰੀ ਸਮੁੰਦਰ ਵਿੱਚ ਵਾਵਰੋਲਾ ਜਾਂ ਝਕੋਲਾ (ਕਵਾਉ) ਉੱਠਿਆ ਤਾਂ ਇਸ ਵਿੱਚ ਝਟ-ਪਟ ਟੋਏ-ਟਿੱਬੇ, ਊਚ-ਨੀਚ, ਦੁੱਖ-ਸੁੱਖ, ਦੂਰ-ਨੇੜੇ, ਸੁਰਗ-ਨਰਕ ਬਣ ਗਏ। ਯਥਾ :—

*"ਜਹ ਆਪਿ ਰਚਿਓ ਪਰਪੰਚੁ ਅਕਾਰੁ॥*
*ਤਿਹੁ ਗੁਣ ਮਹਿ ਕੀਨੋ ਬਿਸਥਾਰੁ॥*
*ਪਾਪੁ ਪੁੰਨੁ ਤਹ ਭਈ ਕਹਾਵਤ॥*
*ਕੋਊ ਨਰਕ ਕੋਊ ਸੁਰਗ ਬੰਛਾਵਤ॥*
*ਆਲ ਜਾਲ ਮਾਇਆ ਜੰਜਾਲ॥*
*ਹਉਮੈ ਮੋਹ ਭਰਮ ਭੈ ਭਾਰ॥*
*ਦੂਖ ਸੂਖ, ਮਾਨ ਅਪਮਾਨ॥*
*ਅਨਿਕ ਪ੍ਰਕਾਰ ਕੀਓ ਬਖ੍ਯ਼ਾਨ॥*
*ਆਪਨ ਖੇਲੁ ਆਪਿ ਕਰਿ ਦੇਖੈ॥*
*ਖੇਲੁ ਸੰਕੋਚੈ ਤਉ ਨਾਨਕ ਏਕੈ॥....*

ਨਾਲ ਹੀ ਇਹ ਲਿਖਿਆ ਹੈ ਕਿ ਇਨ੍ਹਾਂ ਦੋਹਾਂ ਪਾਸਿਆਂ ਦਾ ਨਰਕ-ਸੁਰਗ, ਦੁਖ-ਸੁਖ ਦਾ ਉਹ ਆਪ ਮਾਲਕ, ਧਨੀ, ਕਰਤਾਰ ਹੈ। ਯਥਾ :—

*ਦੁਹੂ ਪਾਖ ਕਾ ਆਪਹਿ ਧਨੀ॥*
*ਉਨ ਕੀ ਸੋਭਾ ਉਨਹੂ ਬਨੀ॥.....*
*ਜਿਸੁ ਭਾਵੈ ਤਿਸੁ ਆਪਨ 'ਨਾਇ' ਲਾਵੈ॥*
*ਜਿਸੁ ਭਾਵੈ ਤਿਸੁ ਖੇਲ ਖਿਲਾਵੈ॥* *(ਪੰਨਾ ੨੯੦)*

ਭਾਵ ਜਿਸ ਨੂੰ ਖੇਲ ਖਿਲਾਂਦਾ ਹੈ ਉਸ ਨੂੰ ਤਾਂ ਪਰੇ-ਪਰੇ ਭੇਜਦਾ ਹੈ, ਜਿਸ ਉੱਪਰ 'ਨਦਰ' ਕਰਦਾ ਹੈ ਉਸ ਨੂੰ ਆਪਣੇ 'ਨਾਮ' ਨਾਲ ਪ੍ਰੀਤੀ ਪਾ ਕੇ ਬੰਧਨ ਤੋਂ ਮੁਕਤ ਕਰਦਾ ਹੈ। ਇਨ੍ਹਾਂ ਬੀਜ-ਮੰਤਰਾਂ ਵਿੱਚ ਪ੍ਰਪੰਚ ਦਾ ਸਾਰਾ ਖ਼ਾਕਾ ਥੋੜ੍ਹੀਆਂ ਜਿਹੀਆਂ ਲਕੀਰਾਂ ਵਿੱਚ ਖਿੱਚਿਆ ਹੋਇਆ ਹੈ, ਪਰ ਇਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਣਾ ਇੰਨਾ ਹੀ ਮੁਸ਼ਕਿਲ ਹੈ ਜਿੰਨਾ ਕਿ ਸੰਸਾਰ-ਚੱਕਰ ਨੂੰ ਸਮਝਣਾ ਮੁਸ਼ਕਿਲ ਹੈ। ਸੰਸਾਰ ਕਲਾ ਵਿੱਚ ਦੋ ਤਾਕਤਾਂ ਕੰਮ ਕਰ ਰਹੀਆਂ ਹਨ—ਸੁੱਖ ਤੇ ਦੁੱਖ। ਇਨ੍ਹਾਂ ਦੋਹਾਂ ਤਾਕਤਾਂ ਨਾਲ ਜਿਸ ਤਰ੍ਹਾਂ ਸਾਡਾ ਸਰੀਰ ਹਿਲਦਾ-ਜੁਲਦਾ, ਰੁੜ੍ਹਦਾ-ਰਿੜ੍ਹਦਾ, ਉਠਦਾ-ਬੈਠਦਾ, ਹਸਦਾ-ਖੇਡਦਾ, ਨਸਦਾ-ਭੱਜਦਾ ਹੈ, ਉਸ ਤਰ੍ਹਾਂ ਸਾਰਾ ਬ੍ਰਹਿਮੰਡ ਗੇੜੇ, ਭਵਾਟੀਆਂ ਖਾਂਦਾ ਹੈ ਤੇ ਇਸ ਤਰ੍ਹਾਂ ਅੱਗੇ-ਪਿੱਛੇ ਸੁਰ-ਤਾਲ ਨਾਲ ਨਿਰਤਕਾਰੀ ਕਰਦਾ ਹੈ ਜਿਸ ਤਰ੍ਹਾਂ ਸਿਖਾਂਦਤੂ ਕੁੜੀਆਂ ਨੱਚਦੀਆਂ ਤੇ ਨਿਰਤਕਾਰੀ ਕਰਦੀਆਂ ਹਨ। ਸਾਡਾ ਪਿੰਡਾ ਜੋ ਨਿੱਕਾ ਜਿਹਾ ਹੈ ਤੇ ਉਹ ਵੱਡਾ ਬ੍ਰਹਿਮੰਡ ਜਿਸਦਾ ਕੋਈ ਪਾਰਾਵਾਰ ਜਾਂ ਅੰਤ ਨਹੀਂ, ਦੋਵੇਂ ਇਕ ਹੀ ਨਮੂਨੇ ਦੇ ਬਣੇ ਹੋਏ ਹਨ। ਜੇ ਅਸੀਂ ਆਪਣੇ ਪਿੰਡੇ ਦੀ ਬਣਤਰ ਸਮਝੀਏ ਤਾਂ ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ ਤੇ ਇਸੇ ਤਰ੍ਹਾਂ ਉਲਟ ਪੱਖ ਦੀ (Vice-versa)।

ਪਹਿਲੇ ਦੇਖੋ, 'ਸੁੱਖ' ਕੀ ਹੈ ? ਸੁੱਖ ਕਿਸ ਚੀਜ਼ ਦੀ ਪ੍ਰਾਪਤੀ ਦਾ ਨਾਮ ਹੈ ? ਜਦ ਬੱਚਾ ਜੰਮਦਾ ਹੈ ਤਾਂ ਉਹ ਨੰਗਾ ਹੁੰਦਾ ਹੈ, ਉਸ ਨੂੰ ਸੀਤ ਲੱਗਦਾ ਹੈ, ਮਾਂ ਉਸ

ਨੂੰ ਕੁੱਖ ਵਿੱਚੋਂ ਕੱਢ ਕੇ ਆਪਣੀ ਗੋਦ ਵਿੱਚ ਪਾਉਂਦੀ ਹੈ ਤੇ ਪੋਤੜਿਆਂ ਵਿੱਚ ਵਲ੍ਹੇਟਦੀ ਹੈ। ਇਸ ਲਪੇਟ ਨਾਲ ਬੱਚੇ ਨੂੰ ਸੁੱਖ ਹੁੰਦਾ ਹੈ, ਕਿਉਂਕਿ ਉਸ ਦੇ ਤਨ ਉਪਰ ਕੋਈ ਨਵੀਂ ਚੀਜ਼ ਆਉਂਦੀ ਹੈ। ਹੁਣ ਉਸੇ ਬਸਤਰ ਨੂੰ ਉਤਾਰ ਲਓ ਤਾਂ ਉਸ ਨੂੰ ਦੁੱਖ ਹੁੰਦਾ ਹੈ। ਇਹ ਤਾਂ ਹੋਇਆ ਬਾਹਰਲਾ ਸੁੱਖ। ਫਿਰ ਬੱਚੇ ਨੂੰ ਅੰਦਰ ਭੁੱਖ ਪੈਦਾ ਹੁੰਦੀ ਹੈ। ਜੇ ਉਸ ਨੂੰ ਮਾਂ ਦਾ ਦੁੱਧ ਨਾ ਮਿਲੇ ਤਾਂ ਰੋਂਦਾ ਹੈ, ਜੇ ਮਿਲ ਜਾਵੇ ਤਾਂ ਸੁਖੀ ਹੋ ਜਾਂਦਾ ਹੈ। ਗੱਲ ਕੀ, ਕੀ ਅੰਦਰਲੀ ਭੁੱਖ ਤੇ ਕੀ ਬਾਹਰਲੀ, ਇਨ੍ਹਾਂ ਦੋਹਾਂ ਦਾ ਇਲਾਜ ਕਿਸੀ ਚੀਜ਼ ਦਾ ਮਿਲਣਾ ਹੈ। ਜਿਉਂ-ਜਿਉਂ ਬੱਚਾ ਵੱਡਾ ਹੁੰਦਾ ਹੈ, ਤਿਉਂ-ਤਿਉਂ ਇਸ ਦੀਆਂ ਲੋੜਾਂ ਵੱਧਦੀਆਂ ਜਾਂਦੀਆਂ ਹਨ। ਇਸ ਕਰਕੇ ਉਹ ਆਪਣੇ ਕੋਟ ਨਾਲ ਵਧੇਰੇ ਜੇਬਾਂ ਲਾਉਂਦਾ ਹੈ। ਕਿਸੇ ਵਿੱਚ ਕੁਝ ਰੱਖਦਾ ਹੈ, ਕਿਸੇ ਵਿੱਚ ਕੁਝ। ਹੋਰ ਵੱਡਾ ਹੋ ਕੇ ਉਹ ਆਪਣੀਆਂ ਚੀਜ਼ਾਂ ਪਛੀਆਂ, ਟਰੰਕਾਂ, ਬਕਸਾਂ, ਬੈਂਕਾਂ ਜਾਂ ਹੋਰ ਖ਼ਜ਼ਾਨਿਆਂ ਵਿੱਚ ਰੱਖਦਾ ਹੈ। ਇਹ ਖ਼ਜ਼ਾਨੇ ਵੀ ਮਾਨੋਂ ਸਾਡੇ ਜੇਬ ਜਾਂ ਬਟੂਏ ਹਨ। ਇਸ ਤਰ੍ਹਾਂ ਸਾਡੀਆਂ ਲੋੜਾਂ ਵੱਧਦੀਆਂ ਜਾਂਦੀਆਂ ਹਨ ਤੇ ਬੱਚੇ-ਬੱਚੀਆਂ, ਨੌਕਰ-ਚਾਕਰ, ਜ਼ਮੀਨ-ਚੱਕ, ਹਾਟ ਪਟਣ ਜੋ ਪਹਿਲੋਂ ਸਾਡੇ ਪਿੰਡੇ ਨਾਲ ਨਹੀਂ ਲੱਗੇ ਹੋਏ ਸਨ, ਉਹ ਅਸੀਂ ਹੌਲੀ-ਹੌਲੀ ਇੰਝ ਇਕੱਠੇ ਕਰਦੇ ਜਾਂਦੇ ਹਾਂ ਜਿਸ ਤਰ੍ਹਾਂ ਕੋਈ ਬੂਟਾ ਆਪਣੇ ਪੇਟੇ ਨੂੰ ਵਧਾਈ ਜਾਂਦਾ ਹੈ ਜਾਂ ਜਿਸ ਤਰ੍ਹਾਂ ਕੋਈ ਮੱਕੜੀ ਤਾਣਾ ਤਣਦੀ ਜਾਂਦੀ ਹੈ ਜਾਂ ਜਿਸ ਤਰ੍ਹਾਂ ਦੂਜ ਦਾ ਚੰਦਰਮਾ ਹੌਲੀ-ਹੌਲੀ ਵੱਧਦਾ ਜਾਂਦਾ ਹੈ। ਜਿਉਂ-ਜਿਉਂ ਸਾਨੂੰ 'ਲੱਭਦਾ' ਹੈ, ਤਿਉਂ-ਤਿਉਂ ਸਾਡਾ 'ਸੁੱਖ' ਵੱਧਦਾ ਹੈ। ਇਸ ਕਰਕੇ 'ਸੁੱਖ' ਕੀ ਹੈ ? ਸੁੱਖ ਉਹ ਤਾਕਤ ਹੈ ਜਿਸ ਨਾਲ ਵੱਧ ਤੋਂ ਵੱਧ ਚੀਜ਼ ਸਾਡੇ ਕੇਂਦਰ (Centre), ਸਾਡੇ 'ਪਿੰਡ', ਸਾਡੇ ਸਰੀਰ ਨਾਲ ਚਮੁਟਦੀਆਂ ਜਾਂਦੀਆਂ ਹਨ—Centripetal Force।

ਹੁਣ ਇਸ ਦੇ ਉਲਟ ਵਿਚਾਰ ਕਰੋ ਕਿ ਦੁੱਖ ਕੀ ਹੈ? ਜੇ ਕੋਈ ਚੱਕ੍ਰਵਰਤੀ ਮਹਾਰਾਜਾ ਹੈ ਤਾਂ ਉਸ ਦਾ ਅਡੰਬਰ ਹੋਰਾਂ ਪ੍ਰਾਣੀਆਂ ਕੋਲੋਂ ਇੰਨਾ ਵੱਡਾ ਹੈ ਜਿੰਨਾ ਕਿ ਸਮੁੰਦਰ ਕਿਸੇ ਨਦੀ ਨਾਲੇ ਕੋਲੋਂ ਵੱਡਾ ਹੈ। ਰਾਜੇ ਕੋਲ ਘਰ-ਘਾਟ, ਹਾਥੀ-ਘੋੜੇ, ਰਾਜ-ਪਾਟ ਹੀ ਨਹੀਂ, ਉਸ ਦੀ ਤਲਵਾਰ ਹੇਠਾਂ ਅਨੇਕਾਂ ਪ੍ਰਾਣੀ, ਸ਼ਹਿਰ ਤੇ ਇਲਾਕੇ ਹੁੰਦੇ ਹਨ ਜੋ ਉਸ ਦੀ ਪ੍ਰਭੁਤਾ ਨੂੰ ਵਧਾਉਂਦੇ ਹਨ। ਹੁਣ ਇਸ ਰਾਜੇ ਦਾ ਰਾਜ-ਪਾਟ ਖੋਹ ਲਓ, ਉਸ ਨੂੰ ਦੁਖ ਹੋਵੇਗਾ; ਉਸ ਦਾ ਧਨ ਧਾਮ ਖੋਹ ਲਓ; ਉਸ ਨੂੰ ਕਸ਼ਟ ਹੋਵੇਗਾ, ਉਸ ਦੇ ਪੁੱਤਰ-ਧੀਆਂ ਅਲੱਗ ਕਰ ਲਓ, ਉਹ ਰੋਵੇਗਾ, ਉਸ ਨੂੰ ਨਜ਼ਰਬੰਦ ਕਰ ਛੱਡੋ, ਉਹ ਜ਼ਿੰਦਾ-ਦਰ-ਗਰ ਹੋ ਜਾਵੇਗਾ। ਤਾਂ ਪਤਾ ਲੱਗਾ ਕਿ 'ਦੁੱਖ' ਸੁੱਖ ਤੋਂ ਉਲਟਵੀਂ ਤਾਕਤ ਦਾ ਨਾਮ ਹੈ। ਸੁੱਖ ਵਿੱਚ ਤਾਂ ਸਾਡਾ ਸਰੀਰ, ਸਾਡਾ ਪਿੰਡ, ਸਾਡਾ ਕੇਂਦਰ, ਸਾਡਾ ਦਿਲ ਵੱਧਦਾ ਸੀ, 'ਦੁੱਖ' ਵਿੱਚ ਇਹ ਘਟਣ ਲੱਗ ਪੈਂਦਾ ਹੈ, ਜਿਸ ਤਰ੍ਹਾਂ ਕਿਸੇ ਭਰੇ ਹੋਏ ਫਾਨੂਸ ਵਿੱਚੋਂ ਫੂਕ ਨਿਕਲਣੀ ਸ਼ੁਰੂ ਹੋ ਜਾਵੇ, ਤੇ ਹੌਲੀ-ਹੌਲੀ ਸਾਰਾ ਫਾਨੂਸ ਸੁੰਗੜ ਕੇ ਬੈਠ ਜਾਵੇ। ਦੁੱਖ ਵਿੱਚ ਰੋ

(ਤਾਕਤ) ਬਾਹਰ ਵੱਲ ਜਾਂਦੀ ਹੈ ਤੇ ਵਿਸ਼ਥਾਰ ਘਟਦਾ-ਘਟਦਾ ਘੱਟ ਜਾਂਦਾ ਹੈ—Centrifugal Force।

ਤੁਸਾਂ ਵੇਖਿਆ ਹੋਵੇਗਾ ਕਿ ਮੱਖੀਆਂ ਕਿਸ ਤਰ੍ਹਾਂ ਛੱਤਾ ਲਾਉਂਦੀਆਂ ਹਨ- ਪਹਿਲੋਂ ਇੱਕ ਘਰ ਬਣਾਉਂਦੀਆਂ ਹਨ, ਫਿਰ ਦੂਜਾ, ਤੀਜਾ ਤੇ ਚਾਰ-ਚੁਫੇਰੇ। ਇਸ ਤਰ੍ਹਾਂ ਅਨੇਕਾਂ ਘਰ ਬਣਕੇ ਪੂਰੀ ਮਾਖਿਓਂ ਦੀ ਛੱਲੀ ਬਣ ਜਾਂਦੀ ਹੈ। ਇਸ ਵਿਸਥਾਰ ਨਾਲ ਕੇਂਦਰ ਵੱਧਦਾ ਹੈ। ਇਸ ਵਿੱਚ ਜੁਗਤੀ ਹੈ, ਜੋੜ ਹੈ, ਪਰਵਿਰਤੀ ਹੈ। ਇਸ ਦਾ ਨਾਮ 'ਸੁਖ' ਹੈ। ਪੁਰਾਣੇ ਜ਼ਮਾਨੇ ਵਿੱਚ ਹਿੰਦੂ ਖ਼ਾਨਦਾਨ ਇਸੇ ਤਰ੍ਹਾਂ ਬਣਦੇ ਸਨ ਤੇ ਵੱਧਦੇ-ਵੱਧਦੇ ਸ਼ਹਿਰ ਬਣ ਜਾਂਦੇ ਸਨ। ਪਰ ਪੱਛਮੀ ਤਰੀਕੇ ਵਿੱਚ ਜਦ ਕੁਨਬਾ ਵੱਧ ਜਾਂਦਾ ਹੈ ਤਾਂ ਸਾਰੇ ਪੁੱਤਰ ਵੱਖ ਹੋ ਜਾਂਦੇ ਹਨ; ਹਰ ਇਕ ਪ੍ਰਾਣੀ ਆਪਣੇ ਸਿਰ ਲੁਕਾਉਣ ਲਈ ਅਲੱਗ ਝੁੱਗੀ ਤਿਆਰ ਕਰ ਲੈਂਦਾ ਹੈ। ਇਸ ਵਿੱਚ ਜੋੜ ਨਹੀਂ, ਵਿਛੋੜਾ ਹੈ। ਪਰ ਜੋ ਨਵੇਂ ਘਰ ਬਣਾਉਂਦੇ ਹਨ ਉਹ ਅੱਗੋਂ ਫਿਰ ਵੱਧਣ ਲੱਗ ਪੈਂਦੇ ਹਨ। ਉਹ ਵੀ ਫਿਰ ਵੱਖ ਹੋ ਕੇ ਅਨੇਕਾਂ ਕੁਲਾਂ ਜਾਂ ਜਾਤਾਂ ਬਣ ਜਾਂਦੀਆਂ ਹਨ।

ਸੰਸਾਰ ਦੀ ਉਤਪਤੀ ਵੀ ਕੁਝ ਇਸੇ ਤਰ੍ਹਾਂ ਹੀ ਬਣੀ ਹੈ। ਅਸੀਂ ਆਪਣੇ ਸੂਰਜ ਨੂੰ ਹੀ ਲਈਏ ਤਾਂ ਇਹ ਸੂਰਜ ਵੱਡੇ ਵਿਸਥਾਰ ਵਾਲਾ ਸੀ, ਪਰ ਇਸਦੀ ਟਿੱਕੀ ਅਜੇ ਗੋਲ ਨਹੀਂ ਸੀ, ਸਗੋਂ ਧੂੰਏਂ ਦੇ ਪਹਾੜ ਵਾਂਗ ਖਿੰਡਰੀ ਹੋਈ (Nebula) ਸੀ। ਇਸ ਖਿੰਡਰੇ ਹੋਏ ਧੂੰਏਂ ਨੂੰ ਲੋਕ 'ਨੈਬੂਲਾ' ਆਖਦੇ ਹਨ। ਇਹ ਅਜੇ ਟੁਰ-ਫਿਰ, ਰਿੜ੍ਹ-ਗਿੜ੍ਹ ਭਵਾਟੀਆਂ ਚੰਗੀ ਤਰ੍ਹਾਂ ਨਹੀਂ ਲੈ ਸਕਦਾ ਸੀ, ਇਸ ਕਰਕੇ ਜ਼ਰੂਰੀ ਸੀ ਕਿ ਸਾਂਝੇ ਘਰ ਵਾਂਗੂ ਜਦ ਉਹ ਬਹੁਤ ਵੱਡਾ ਹੋ ਜਾਵੇ ਤਾਂ ਰਤਾ ਕੁ ਖਿੰਡ-ਪੁੰਡ ਜਾਵੇ। ਸੂਰਜ, ਜੋ ਸਾਡੀ ਸ੍ਰਿਸ਼ਟੀ ਦਾ ਕੇਂਦਰ ਹੈ, ਮਾਨੋਂ ਦਿਲ ਹੈ, ਇਸ ਤਰ੍ਹਾਂ ਖਿੰਡ ਕੇ ਵੱਖਰਾ ਹੋ ਗਿਆ ਹੈ। ਪੁੱਤਰ 'ਸ਼ਨੀ' ਜਾਂ ਛਨਿਛਰ ਤਾਰਾ ਸੀ। ਇਸ ਦੇ ਵੱਖ ਹੋਣ ਨਾਲ ਵੀ ਸੂਰਜ ਦਾ ਢਿੱਡ ਉਤਨਾ ਹੀ ਰਿਹਾ, ਵੱਡਾ ਫ਼ਰਕ ਨਾ ਪਿਆ ਤਾਂ ਸੂਰਜ ਨੇ ਆਪਣੇ ਦੂਜੇ ਪੁੱਤਰ 'ਬ੍ਰਿਹਸਪਤੀ' ਨੂੰ ਅਲੱਗ ਕਰ ਛੱਡਿਆ। ਜਦ ਫਿਰ ਵੀ ਇੰਨਾ ਫ਼ਰਕ ਨਾ ਪਿਆ ਤਾਂ ਹੌਲੀ-ਹੌਲੀ ਸੂਰਜ ਨੇ ਚਾਰ ਹੋਰ ਪੁੱਤਰ ਨਿਖੇੜ ਛੱਡੇ ਜਿਨ੍ਹਾਂ ਦਾ ਨਾਮ 'ਮੰਗਲ', 'ਪ੍ਰਿਥਵੀ', 'ਸ਼ੁੱਕਰ' ਤੇ 'ਬੁੱਧ' ਹੈ। ਇਹ ਸਾਰੇ ਤਾਰੇ ਇੰਨੇ ਵੱਡੇ ਹਨ ਜਿੰਨੀ ਸਾਡੀ ਪ੍ਰਿਥਵੀ ਜਾਂ ਇਸ ਤੋਂ ਵੀ ਵੱਡੇ। ਪਰ ਇਹ ਇੰਨੇ ਵੱਡੇ ਹੋ ਕੇ ਵੀ ਆਪਣੇ ਪਿਤਾ ਦੇ ਇਰਦ-ਗਿਰਦ ਪ੍ਰਕਰਮਾ ਕਰਦੇ ਹਨ। ਤੁਸੀਂ ਪੁੱਛੋਗੇ ਕਿ ਇਹ ਪ੍ਰਕਰਮਾ ਕਿਉਂ ਕਰਦੇ ਹਨ ? ਪਿਆਰੇ ਪਾਠਕੋ! ਇਹੋ ਤਾਂ ਮੁੱਢਲਾ ਨਿਯਮ ਹੈ ਜਿਸ ਨੇ ਸੰਸਾਰ ਨੂੰ ਬੰਨ੍ਹ ਰੱਖਿਆ ਹੈ। ਕੀ ? ਇਹ ਕਿ ਨਿੱਕੇ-ਵੱਡੇ ਦੀ ਇੱਜ਼ਤ ਕਰੇ, ਨਿੱਕੇ-ਵੱਡੇ ਦੇ ਇਰਦ-ਗਿਰਦ ਪ੍ਰਕਰਮਾ ਕਰੇ ਜਿਹਾ ਕਿ ਅਸੀਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜਾ ਕੇ ਹਰਿਮੰਦਰ ਜੀ ਦੇ ਇਰਦ-ਗਿਰਦ ਪ੍ਰਕਰਮਾ ਕਰਦੇ ਹਾਂ। ਪ੍ਰਕਰਮਾ ਕਿਸ ਚੀਜ਼ ਦੀ ਨਿਸ਼ਾਨੀ ਹੈ ? ਪਿਆਰ ਦੀ, ਪ੍ਰੀਤੀ

ਦੀ, ਭਗਤੀ ਦੀ। ਇਸੇ ਕਰਕੇ ਸੁਹਾਗਣ ਇਸਤਰੀਆਂ ਆਪਣੇ ਪਤੀ ਨੂੰ ਪ੍ਰਮੇਸ਼ਰ ਜਾਣਕੇ ਉਸ ਦੇ ਪਲੰਘ ਦੇ ਇਰਦ-ਗਿਰਦ ਪਰਦੱਖਣਾ ਕਰਦੀਆਂ ਹਨ; ਪਰਦੱਖਣਾ ਹੀ ਨਹੀਂ, ਦੁੱਧ ਦਾ ਛੰਨਾ ਲੈ ਕੇ, ਭਰੇ ਹੱਥੀਂ ਆਪਣੇ ਪਤੀ ਤੋਂ 'ਵਾਰੀ-ਵਾਰੀ' ਜਾਂਦੀਆਂ ਹਨ ਕਿਉਂਕਿ ਵਾਰੀ-ਵਾਰੀ ਜਾਣਾ (Revolution) ਹੀ ਤਾਂ ਪ੍ਰੇਮ ਦੀ ਵੱਡੀ ਨਿਸ਼ਾਨੀ ਹੈ, ਜਿਹਾ ਕਿ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*'ਹਉ ਵਾਰੀ ਹਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ॥'* *(ਵਡਹੰਸ ਮ: ੪)*

*ਹਉ ਵਾਰੀ ਘੁੰਮਾ ਜਾਵਦਾ॥*
*ਇਹ ਸਾਹਾ ਤੁਧੁ ਧਿਆਇਦਾ॥* *(ਸ੍ਰੀਰਾਗ ਮ: ੫, ਪੰਨਾ ੭੩)*

*ਹਉ ਵਾਰੀ ਜੀਉ ਵਾਰੀ ਗੁਰਚਰਣੀ ਚਿਤਲਾਵਣਿਆ॥*
*(ਮਾਝ ਮ: ੩, ਪੰਨਾ ੧੧੩)*

ਜੋ ਜੋ ਚੀਜ਼ ਜਿਸ ਨਾਲ ਪਿਆਰ ਕਰਦੀ ਹੈ, ਉਸ ਤੋਂ ਵਾਰੀ ਜਾਂਦੀ ਹੈ- ਪਤਨੀ ਪਤੀ ਤੋਂ, ਪੁੱਤਰ ਪਿਤਾ ਤੋਂ, ਧੀ ਮਾਤਾ ਤੋਂ, ਗੁਰਸਿੱਖ ਗੁਰੂ ਤੋਂ! ਇਸੇ ਤਰ੍ਹਾਂ ਬ੍ਰਹਿਮੰਡ ਵਿੱਚ ਵੀ ਸੂਰਜ ਦੇ ਸਾਰੇ ਪੁੱਤਰ ਸੂਰਜ ਤੋਂ ਵਾਰੇ-ਵਾਰੇ ਜਾਂਦੇ ਹਨ। ਇਸੇ ਤਰ੍ਹਾਂ ਪ੍ਰਿਥਵੀ ਦਾ ਪੁੱਤਰ ਚੰਦਰਮਾ (Moon) ਪ੍ਰਿਥਵੀ ਤੋਂ ਵਾਰੀ-ਵਾਰੀ ਜਾਂਦਾ ਹੈ। ਆਓ ਇਸ ਘੋਲ ਘੁਮਾਈਆਂ ਜਾਣ ਵਾਲੇ ਭੇਦ ਨੂੰ ਜ਼ਰਾ ਗਹੁ ਨਾਲ ਵਿਚਾਰੀਏ, ਕਿਉਂਕਿ ਵਿਚਾਰ ਦੁਆਰਾ ਸ੍ਰਿਸ਼ਟੀ ਦੀ ਬਣਤਰ ਜ਼ਰਾ ਹੋਰ ਚੰਗੀ ਤਰ੍ਹਾਂ ਭਾਸਦੀ ਹੈ। ਅਸੀਂ ਸੂਰਜ ਨੂੰ ਵਿਚਕਾਰ ਰੱਖਿਆ ਹੈ ਤੇ ਸੂਰਜ ਦੇ ਇਰਦ-ਗਿਰਦ ਉਸ ਦੇ ਪੁੱਤਰ ਦੱਸੇ ਹਨ :—

**ਸੂਰਜ**

| ੧. ਬੁੱਧ | ੨. ਸ਼ੁੱਕਰ | ੩. ਪ੍ਰਿਥਵੀ | ੪. ਮੰਗਲ | ੫. ਬ੍ਰਹਸਪਤੀ | ੬. ਸ਼ਨੀ | ੭. ਅਨੰਤ |
|---|---|---|---|---|---|---|

ਵੇਖੋ ਸੂਰਜ ਵਿਚਕਾਰ ਹੈ। ਇਸ ਦੇ ਗਿਰਦ-ਗਿਰਦ ਛੇ ਚੱਕਰ ਤਾਂ ਛੇਆਂ ਤਾਰਿਆਂ ਦੇ ਹਨ ਜੋ ਇਸ ਦੇ ਪੁੱਤਰ ਹਨ। ਸੱਤਵਾਂ ਚੱਕਰ ਹੋਰ ਦੁਰਾਡੇ ਹੈ ਜਿਸਦਾ ਕੋਈ ਅੰਤ ਨਹੀਂ, ਇਸ ਕਰਕੇ ਇਸ ਨੂੰ ਅਸੀਂ 'ਅਨੰਤ' ਆਖਦੇ ਹਾਂ। ਕਈ-ਲੋਕੀਂ 'ਅਰਸ਼' ਵੀ ਆਖਦੇ ਹਨ, ਇਹ ਸਾਰੇ ਚੱਕਰ ਕਿੰਨੇ ਹਨ? ਸੱਤ ਹਨ; ਇਸ ਕਰਕੇ ਕਦੀ ਕਦੀ ਸੱਤ ਅਸਮਾਨ ਵੀ ਸਿਆਣੇ ਆਖਦੇ ਹਨ। ਪਰ ਕੀ ਅਸਮਾਨ ਸੱਤ ਹੀ ਹਨ? ਨਹੀਂ, ਨਹੀਂ, ਇਹ ਤਾਂ ਮੋਟੀ ਗਿਣਤੀ ਲਈ ਸੱਤ ਮਿੱਥੇ ਹਨ, ਜਿਹਾ ਕਿ ਹਫ਼ਤੇ ਦੇ ਸੱਤ ਦਿਨ ਮਿੱਥੇ ਹਨ। ਪਰ ਵਾਸਤਵ ਵਿੱਚ ਤਾਂ ਇੰਨੇ ਅਸਮਾਨ ਹਨ ਜਿੰਨੇ ਫਿਰਨ ਵਾਲੇ ਤਾਰੇ ਹਨ। ਇਹ ਤਾਰੇ ਅਨੇਕ, ਕਰੋੜਾਂ ਹੀ ਹਨ ਇਸ ਕਰਕੇ ਗੁਰੂ ਮਹਾਰਾਜ ਜੀ ਨੇ ਲਿਖਿਆ ਹੈ :—

*(੧) ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥ (ਜਪੁਜੀ)*
*(੨) ਅਨਿਕ ਸੂਰ ਸਸੀਅਰ ਨਖਿਆਤਿ॥......*
*ਅਨਿਕ ਪੁਰੀਆ ਅਨਿਕ ਤਹ ਖੰਡ॥ (ਪੰਨਾ ੧੨੩੬)*

ਭਾਵ ਇੱਕ ਨਹੀਂ, ਸੱਤ ਨਹੀਂ, ਦਸ ਨਹੀਂ, ਬੇਅੰਤ ਹੀ ਨੱਖਤਰ, ਤਾਰੇ ਸਿਆਰੇ ਹਨ। ਜਦ ਸੂਰਜ ਹੀ ਇੱਕ ਨਹੀਂ, ਅਨੇਕਾਂ ਹਨ, ਫਿਰ ਆਕਾਸ਼ ਕਿਸ ਤਰ੍ਹਾਂ ਸੱਤ ਹੋ ਸਕਦੇ ਹਨ ? ਉਹ ਵੀ ਬੇਗਿਣਤ ਹਨ। ਪਰ ਮੋਟੀ-ਗਿਣਤੀ ਲਈ ਅਸੀਂ ਸੱਤ ਹੀ ਆਕਾਸ਼ ਲਵਾਂਗੇ ਜਿਨ੍ਹਾਂ ਵਿੱਚੋਂ ਛੇ ਤਾਂ ਤਾਰਿਆਂ ਨੇ ਸਾਂਭੇ ਹਨ, ਤੇ ਸੱਤਵਾਂ (ਅਰਸ਼) ਬੇਅੰਤ-ਦਾਇਰਾ 'ਅਨੰਤ' ਹੈ, ਜਿਸ ਨੂੰ ਅਸੀਂ ਅਗਮ, ਅਲਖ ਵੀ ਆਖ ਸਕਦੇ ਹਾਂ। ਇਹ ਦਾਇਰਾ ਫ਼ਰਜ਼ੀ ਹੈ ਕਿਉਂਕਿ ਇਸ ਵਿੱਚ ਅਨੇਕਾਂ ਹੋਰ ਤਾਰੇ ਹਨ, ਯਥਾ ਯੂਰੈਨਸ (Uranus), ਨੇਪਟਯੂਨ (Neptune) ਆਦਿ।

ਹੁਣ ਅਸਾਂ ਇਸ 'ਭੂਗੋਲ' ਦੀ ਚਾਲ ਨੂੰ ਵਿਚਾਰਨਾ ਹੈ ਕਿ ਬ੍ਰਹਿਮੰਡ ਕਿਸ ਅਸੂਲ ਉਪਰ ਗੇੜੇ ਖਾ ਰਿਹਾ ਹੈ। ਜੇ ਅਸੀਂ ਉਪਰੋਕਤ ਤਰਤੀਬ ਸਾਹਮਣੇ ਰੱਖੀਏ ਤਾਂ ਸਾਨੂੰ ਆਪਣੇ ਆਪ ਹੀ ਪਤਾ ਲੱਗ ਜਾਵੇਗਾ ਕਿ 'ਸ਼ਨੀ' ਸਭ ਤੋਂ ਸੁਸਤ ਟੁਰਦਾ ਹੈ। ਕਿਉਂ ? ਇਸ ਕਰਕੇ ਕਿ ਉਸ ਨੇ ਵੱਡਾ ਦੂਰ ਦਾ ਦਾਇਰਾ ਤੈ ਕਰਨਾ ਹੈ, ਸ਼ਨਿਚਰ ਦਾ ਨਾਂ ਹੀ ਇਸੇ ਕਰਕੇ ਪਿਆ ਹੈ ਕਿ ਉਹ ਹੌਲੇ ਚੱਲਦਾ ਹੈ-'ਸਨਿਸ (ਹੌਲੇ) 'ਚਰ' (ਚੱਲਣਾ)। ਜੋ ਆਪਣੇ ਪਿਤਾ ਦੇ ਕੋਲ ਹਨ, ਉਹ ਤੇਜ਼ੀ ਨਾਲ ਘੋਲੀ-ਘੋਲੀ ਜਾਂਦੇ ਹਨ, ਜੋ ਦੂਰ ਟੁਰ ਗਏ ਹਨ ਉਹ ਵੀ ਵਾਰੇ-ਵਾਰੇ ਤਾਂ ਜਾਂਦੇ ਹਨ ਪਰ ਛਨਿਛਰ ਵਾਂਗੂੰ ਹੌਲੀ। ਪਰ ਕੀ ਉਹ ਆਪਣਾ ਕੰਮ ਵੀ ਤੇਜ਼ੀ ਨਾਲ ਕਰਦੇ ਹਨ ਕਿ ਨਹੀਂ ? ਇਸ ਗੱਲ ਦਾ ਉੱਤਰ ਬੜਾ ਅਚੰਭਾ ਤੇ ਯਾਦ ਰੱਖਣ ਵਾਲਾ ਹੈ। ਕੀ ? ਕਾਨੂੰਨ ਹੈ ਕਿ ਉਹ ਆਪਣੇ ਇਰਦ-ਗਿਰਦ ਜ਼ੋਰ ਦੀਆਂ ਭਵਾਟੀਆਂ ਲੈਂਦੇ ਹਨ ਤੇ ਜੋ ਤਾਰੇ ਸੂਰਜ ਦੇ ਨੇੜੇ ਹਨ, ਸੂਰਜ ਦੇ ਇਰਦ-ਗਿਰਦ ਤਾਂ ਤੇਜ਼ੀ ਨਾਲ ਫਿਰਦੇ ਹਨ ਪਰ ਆਪਣੇ ਇਰਦ-ਗਿਰਦ ਹੌਲੀ-ਹੌਲੀ।

ਅੱਗੇ ਅਸੀਂ ਇਹ ਗੱਲ ਖੋਲ੍ਹਣ ਲਈ ਇੱਕ ਟੇਬਲ ਦਿੰਦੇ ਹਾਂ ਜਿਸ ਤੋਂ ਇਹ ਗੱਲ ਚੰਗੀ ਤਰ੍ਹਾਂ ਭਾਸੇਗੀ। ਪਰ ਇਸ ਵਿਚਾਰ ਦਾ ਇਹ ਭਾਵ ਨਹੀਂ ਕਿ ਤਾਰੇ ਤੇ ਗ੍ਰਹਿ ਵੀ 'ਗੁਰਮੁਖ' ਜਾਂ 'ਮਨਮੁਖ' ਹਨ; ਨਹੀਂ, ਭਾਵ ਇੰਨਾ ਹੀ ਹੈ ਕਿ ਉਹੋ ਕਾਨੂੰਨ ਅਧਿਆਤਮਿਕ ਜਗਤ ਵਿੱਚ ਕੰਮ ਕਰ ਰਹੇ ਹਨ ਜੋ ਪ੍ਰਕਿਰਤਕ ਜਗਤ ਵਿੱਚ ਕਰਦੇ ਹਨ। ਦੇਖੋ ਸਾਇੰਸ ਸਾਨੂੰ ਦੱਸਦੀ ਹੈ ਕਿ ਅਣੂ-ਜਗਤ (Infra-World) ਦੀ ਬਣਤਰ ਉਹੋ ਜਿਹੀ ਹੈ ਜਿਹਾ ਕਿ ਤਾਰਾ-ਮੰਡਲ (Astronomical World) ਦੀ ਹੈ, ਤੇ ਦੋਵਾਂ ਉਪਰ ਇੱਕੋ ਜਿਹੇ ਕਾਨੂੰਨ ਲੱਗਦੇ ਹਨ। ਸੋ ਇਸੇ ਤਰ੍ਹਾਂ ਇਸ ਨਕਸ਼ੇ ਦੁਆਰਾ ਅਸੀਂ ਪ੍ਰਗਟ ਕਰਨ ਦਾ ਯਤਨ ਕਰਾਂਗੇ ਕਿ ਅਧਿਆਤਮਿਕ ਜਗਤ (Spiritual World), ਜਿਹਾ ਕਿ ਸਾਡੇ ਹਿਰਦੇ ਅੰਦਰ ਹੈ, ਉਸੇ ਕਾਨੂੰਨ 'ਤੇ ਰਚਿਆ ਹੋਇਆ ਹੈ, ਜਿਹਾ ਕਿ ਬ੍ਰਹਿਮੰਡ-ਭਾਵ, ਇਥੇ ਉਥੇ ਕੀ ਸੂਖਮ-ਤੱਤ

ਦੇ ਕੋਲ ਹਨ, ਕਈ ਦੁਰਾਡੇ ਤੇ ਉਸੇ ਸਮੀਪਤਾ ਤੇ ਦੂਰੀ ਨਾਲ ਉਨ੍ਹਾਂ ਦੀ ਟੋਰ ਤੇ ਕਰਨੀ ਵਿੱਚ ਫ਼ਰਕ ਹੈ। ਟੇਬਲ ਵਿੱਚ ਅਸਾਂ ਵੱਡੇ-ਗ੍ਰਹਿ (Planets) ਦਾ ਉਨ੍ਹਾਂ ਦੇ ਪਿਤਾ ਸੂਰਜ ਨਾਲ ਸੰਬੰਧ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਧਾਰਮਿਕ ਜਗਤ ਵਿੱਚ 'ਆਤਮਾ' ਸਭ ਸ਼ਕਤੀਆਂ ਦਾ ਪਿਤਾ ਹੈ, ਮਨ, ਚਿਤ, ਬੁਧੀ ਆਦਿ ਉਸ ਦੇ ਪੁੱਤਰ, ਧੀਆਂ ਹਨ :—

ਸਾਹਮਣੇ ਦਿੱਤੀ ਟੇਬਲ ਦਾ ਗੂੜ੍ਹ ਭਾਵ ਕੀ ਹੈ ? ਉੱਤਰ ਇਹ ਹੈ ਕਿ ਆਪਣੇ ਪਿੰਡੇ ਜਾਂ ਸਰੀਰ ਨੂੰ ਲਓ। ਜਿਉਂ-ਜਿਉਂ ਅਸੀਂ ਵਾਹਿਗੁਰੂ ਜੀ ਤੋਂ ਦੂਰ ਜਾਂਦੇ ਹਾਂ ਤਿਉਂ-ਤਿਉਂ ਭਾਵੇਂ ਵਾਹਿਗੁਰੂ ਜੀ ਦੇ ਇਰਦ-ਗਿਰਦ ਅਸੀਂ ਘੱਟ ਭਵਾਟੀ ਲਾਉਂਦੇ ਹਾਂ, ਪਰ ਆਪਣੀ "ਹਉਮੈਂ ਦੇ ਇਰਦ-ਗਿਰਦ ਜ਼ੋਰ-ਜ਼ੋਰ ਨਾਲ ਚੱਕਰ ਲਾਉਂਦੇ ਹਾਂ।" 'ਸਨਿੱਚਰ' ਕੌਣ ਹੈ ? ਉਹ ਮਨਮੁਖ ਜੋ ਵਾਹਿਗੁਰੂ ਜੀ ਦੇ ਪਾਸੇ ਤਾਂ ਹੌਲੀ-ਹੌਲੀ ਚੱਲਦੇ ਹਨ ਪਰ ਆਪਣੀ ਹਉਮੈਂ ਦੇ ਇਰਦ-ਗਿਰਦ ਇੰਞ ਫਿਰਦੇ ਹਨ ਜਿਸ ਤਰ੍ਹਾਂ ਇੱਲਾਂ ਕਿਸੇ ਲੋਥ ਦੇ ਇਰਦ-ਗਿਰਦ ਫਿਰਦੀਆਂ ਹਨ। ਤੇ ਗੁਰਮੁਖ ਕੌਣ ਹਨ ? ਉਹ ਬੁੱਧ ਜਾਂ ਸ਼ੁੱਕਰ ਵਰਗੇ ਚਮਕੀਲੇ ਪ੍ਰਾਣੀ ਜੋ ਵਾਹਿਗੁਰੂ ਜੀ ਦੇ ਪਾਸ ਹੋਣ ਕਰਕੇ ਜੋਤ ਨਾਲ ਪ੍ਰਚੰਡ, ਗਿਆਨ ਪ੍ਰਬੀਨ ਹਨ। ਉਨ੍ਹਾਂ ਦੀ ਹਉਮੈਂ ਆਖਣ ਮਾਤਰ ਹੈ, ਵਾਸਤਵ ਵਿੱਚ ਨਹੀਂ, ਉਹ ਵਾਹਿਗੁਰੂ ਜੀ ਉਪਰੋਂ ਘੋਲੀ-ਘੋਲੀ ਜਾਣ ਲਈ ਜੰਮੇ ਹਨ। 'ਬੁੱਧ' ਤਾਰਾ ਗੁਰਮੁਖ ਦਾ ਵਾਚਕ ਹੈ, 'ਸ਼ਨੀਚਰ' ਮਨਮੁਖਾਂ ਦਾ; ਪ੍ਰਿਥਵੀ ਤੇ ਮੰਗਲ ਮੰਝ ਮਝਾਟੇ ਹੋਣ ਕਰਕੇ ਵਿਚਕਾਰਲੇ ਮੇਲ ਹਨ। ਵੇਖੋ, ਜਿੰਨੀ ਭਵਾਟੀ ਆਪਣੇ ਇਰਦ-ਗਿਰਦ ਹੈ ਉਤਨੀ ਹੀ ਵਾਹਿਗੁਰੂ ਜੀ ਵੱਲ ਘੱਟ ਹੈ। ਇੰਜ ਨਜ਼ਰ ਆਉਂਦਾ ਹੈ ਕਿ ਹਰ ਇਕ ਨੂੰ ਇਕੋ ਜਿਹਾ ਤੋਸਾ ਮਿਲਿਆ ਹੈ। ਸਾਡੀਆਂ ਦੋ ਜੇਬਾਂ ਹਨ, ਇਕ ਆਪਣੀ, ਦੂਜੀ ਵਾਹਿਗੁਰੂ ਜੀ ਵਾਲੀ। ਜੇ ਅਸੀਂ ਆਪਣੀ ਜੇਬ ਵਿੱਚ ਰੁਪਏ ਬਹੁ ਪਾਈਏ ਤਾਂ ਵਾਹਿਗੁਰੂ ਵਾਲੀ ਗੋਲਕ ਵਿੱਚ ਘੱਟ ਪੈਂਦੇ ਹਨ। ਬੱਸ ਇਹੋ ਹਾਲ ਤਾਰਿਆਂ ਦਾ ਹੈ। ਜੋ ਆਪਣੇ ਪਿਤਾ (ਸੂਰਜ) ਤੋਂ ਦੂਰ ਹਨ ਉਹ 'ਸ਼ਨਿਚਰ' ਵਾਂਗ ਸੁਸਤ ਹਨ, ਪਰ ਆਪਣੇ ਇਰਦ-ਗਿਰਦ ਘੁੰਮਣਘੇਰ ਬਾਵਲਿਆਂ ਵਾਂਙ ਮਾਰਦੇ ਹਨ। ਇਹ ਪਹਿਲਾ ਨਿਯਮ ਸੰਸਾਰ-ਚੱਕਰ ਤੇ ਉਸ ਦੇ ਪਹੀਆਂ ਦੀ ਟੋਰ ਦਾ ਹੈ। ਇਸ ਨਿਯਮ ਤੋਂ 'ਆਪੇ' (Self) ਤੇ ਸਗਲ-ਆਪੇ (Universal-Self) ਕਰਤੂਤਾਂ ਵਾਲੇ ਹਨ; ਜਦ ਵਾਹਿਗੁਰੂ ਜੀ ਦੇ ਦਰ 'ਤੇ ਜਾਂਦੇ ਹਨ ਤਾਂ ਆਲਸੀ ਬਣ ਜਾਂਦੇ ਹਨ। ਯਥਾ ਸ੍ਰੀ ਗੁਰੂ ਵਾਕ :—

*"ਮਨਮੁਖ ਕਉ 'ਆਲਸੁ' ਘਣੋ ਫਾਥੇ ਓਜਾੜੀ॥*
*ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ॥"*

*(ਮਾਰੂ ਮ: ੧, ਪੰਨਾ ੧੦੧੧)*

ਹੁਣ ਭਾਵੇਂ ਵਾਹਿਗੁਰੂ ਜੀ ਵੱਲੋਂ ਤਾਂ ਆਲਸ ਹੈ ਪਰ ਆਪਣੇ ਇਰਦ-ਗਿਰਦ ਭਵਾਟੀ ਤੇਜ਼ ਹੈ ਜਿਸ ਨੂੰ 'ਚਤੁਰਾਈ' ਆਖਦੇ ਹਨ—

*"ਮਨਮੁਖ ਚੰਚਲ-ਮਤਿ ਹੈ ਅੰਤਰਿ ਬਹੁਤੁ ਚਤੁਰਾਈ॥*
*ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ॥*

*(ਸਲੋਕ ਮ: ੩, ਪੰਨਾ ੧੪੧੪)*

| ਨੰ: | ਤਾਰੇ | ਸੂਰਜ ਤੋਂ ਦੂਰੀ ਲੱਖ ਮੀਲਾਂ ਵਿੱਚ | ਸੂਰਜ ਦੇ ਇਰਦ ਗਿਰਦ ਟੋਰ ਫ਼ੀ ਘੰਟਾ | ਆਪਣੇ ਇਰਦ ਗਿਰਦ ਭਵਾਟੀ ਦੀ ਤੇਜ਼ੀ ਫ਼ੀ ਘੰਟਾ | ਨੋਟ |
|---|---|---|---|---|---|
| ੧. | ਬੁੱਧ Mercury | ੩੭ | ੧੧੦, ੭੨੫ ਮੀਲ | ੩੭੦ ਮੀਲ | (੧) ਵੇਖੋ ਜਿਉਂ-ਜਿਉਂ ਸੂਰਜ ਤੋਂ ਦੂਰ ਜਾਂਦੇ ਹਨ ਤਿਉਂ-ਤਿਉਂ ਸੂਰਜ ਦੇ ਗਿਰਦ ਚੱਕਰ ਸੁਸਤ ਹੋ ਰਿਹਾ ਹੈ; ਪਰ ਆਪਣੇ ਇਰਦ ਗਿਰਦ ਤੇਜ਼ ਹੈ। |
| ੨. | ਸ਼ੁੱਕਰ Venus | ੬੯ | ੮੧,੦੦੦ | ੧,੦੫੦ | |
| ੩. | ਪ੍ਰਿਥਵੀ Earth | ੯੫ | ੬੮, ੮੯੦ | ੧, ੦੪੦ | (੨) ਵਾਧਾ ਘਾਟਾ ਉਨ੍ਹਾਂ ਦੇ ਸਰੀਰਾਂ ਕਰਕੇ ਵੀ ਹੈ, ਨਹੀਂ ਤਾਂ ਉਪਰਲਾ ਕਾਨੂੰਨ ਪੂਰਾ ਹੈ। |
| ੪. | ਮੰਗਲ Mars | ੧੪੫ | ੫੫,੮੧੨ | ----- | (੩) ਚੰਦ੍ਰਮਾ ਆਦਿ ਜੋ ਲੜਗੁਚ (Satellites) ਹਨ, ਉਹ ਨਹੀਂ ਲਏ ਗਏ, ਸਿਰਫ 'ਗ੍ਰਹਿ' (Planets) ਹੀ ਇਸ ਨਕਸ਼ੇ ਵਿੱਚ ਹਨ। |
| ੫. | ਬ੍ਰਹਸਪਤੀ Jupiter | ੪੯੪ | ੩੦,੨੦੩ | ੨੮,੧੨੮ | |
| ੬. | ਸ਼ਨੀ Saturn | ੯੦੬ | ੨੨,੩੦੯ | ੨੨,੪੪੦ | |
| | | | ਘਟਦੀ ਜਾਂਦੀ ਹੈ | ਵਧਦੀ ਜਾਂਦੀ ਹੈ | |

ਗੁਰਮੁਖ 'ਬੁਧ' ਵਾਂਙ ਸਥਿਰ ਮਤ, ਪ੍ਰਜੁਲਤ ਹਨ ਤੇ ਵਾਹਿਗੁਰੂ ਜੀ ਉੱਪਰੋਂ ਵਾਰੇ-ਵਾਰੇ ਜਾਂਦੇ ਹਨ। ਉਹ ਆਪੇ ਨੂੰ ਛੱਡ ਸਰਬ-ਆਪੇ ਵਿੱਚ ਲੀਨ ਹੋਣ ਦੀ ਕੋਸ਼ਿਸ਼ ਕਰਦੇ ਹਨ, ਇਸ ਕਰਕੇ ਵਾਹਿਗੁਰੂ ਜੀ ਦੇ ਦਰ 'ਤੇ ਪਹਿਲੀ ਕੁਰਸੀ ਉਨ੍ਹਾਂ ਨੂੰ ਲੱਭਦੀ ਹੈ। ਇਹ ਗੁਰਮੁਖ ਹੀ 'ਪੰਚ' ਹਨ ਜਿਨ੍ਹਾਂ ਬਾਬਤ ਸ੍ਰੀ ਜਪੁਜੀ ਸਾਹਿਬ ਵਿੱਚ ਇਉਂ ਲਿਖਿਆ ਹੈ :—

*"ਪੰਚ ਪਰਵਾਣੁ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥"*

(੨)

ਅਸੀਂ ਮਨਮੁਖਾਂ ਤੇ ਗੁਰਮੁਖਾਂ ਦਾ ਵੇਰਵਾ ਤਾਰਿਆਂ ਰਾਹੀਂ ਵੇਖ ਆਏ ਹਾਂ। ਮਨਮੁਖ 'ਛਨਿਛਰ' ਵਾਂਙ ਦੂਰ ਹਨ, ਗੁਰਮੁਖ 'ਬੁੱਧ' ਵਾਂਗ ਨੇੜੇ ਹਨ। ਛਨਿਛਰ ਤਾਰੇ ਨੂੰ ਰਤਾ ਕੁ ਗਹੁ ਨਾਲ ਵੇਖੋ ਤਾਂ ਪਤਾ ਲੱਗੇਗਾ ਕਿ ਇਸ ਤਾਰੇ ਤੇ ਹੋਰਾਂ ਤਾਰਿਆਂ ਵਿੱਚ ਫ਼ਰਕ ਹੈ। ਕੀ ? ਹੋਰ ਤਾਰੇ ਗੋਲ ਹਨ, ਪਰ ਸ਼ਨੀ ਦੇ ਢਿੱਡ ਉਪਰ ਇਕ ਪੇਟੀ ਜਿਹੀ ਬੱਝੀ ਹੋਈ ਹੈ, ਮਾਨੋਂ ਇਸਦੇ ਇਰਦ-ਗਿਰਦ ਕੋਈ ਸੰਗਲੀ ਮਾਰੀ ਹੋਈ ਹੈ। ਇਸ ਦਾ ਕੀ ਕਾਰਨ ਹੈ ? ਉੱਤਰ ਹੈ ਕਿ ਇਹੋ ਤਾਂ ਮਨਮੁਖਾਂ ਦਾ ਵੱਡਾ ਚਿੰਨ੍ਹ ਹੈ! ਭਾਵ ਹਉਮੈਂ ਦੀ ਸੰਗਲੀ। ਜੋ ਤਾਰੇ ਸੂਰਜ ਦੇ ਇਰਦ-ਗਿਰਦ ਤੇਜ਼ੀ ਨਾਲ ਟੁਰਦੇ ਹਨ ਉਨ੍ਹਾਂ ਵਾਸਤੇ ਸਿਰ 'ਤੇ ਚੁੱਕਣ ਲਈ ਪੰਡਾਂ ਨਹੀਂ, ਉਨ੍ਹਾਂ ਦੇ ਹੱਥਾਂ ਜਾਂ ਪੈਰਾਂ ਨੂੰ ਸੰਗਲ ਨਹੀਂ, ਉਹ ਬੰਧਨਾਂ ਤੋਂ ਬਿਨਾਂ ਹਨ, ਪਰ ਜੋ ਤਾਰੇ ਦੂਰ ਹਨ, ਆਪਣੇ ਇਰਦ-ਗਿਰਦ ਭਵਾਟੀਆਂ ਮਾਰਦੇ ਹਨ, ਉਨ੍ਹਾਂ ਨਾਲ ਬੰਧਨ ਘੜਨ ਵਾਲੇ ਕਈ 'ਲੜਗੁਚ-ਤਾਰੇ' (Setellites) ਹਨ। ਇਹ ਲੜਗੁਚ ਕੀ ਹਨ? ਮਾਨੋਂ ਇਤਨੀਆਂ ਪੰਡਾਂ ਹਨ ਜੋ ਉਨ੍ਹਾਂ ਨੇ ਆਪਣੇ ਸਿਰ ਉਪਰ ਰੱਖੀਆਂ ਹੋਈਆਂ ਹਨ। ਬੁੱਧ ਤੇ ਸ਼ੁੱਕਰ ਗੁਰਮੁਖ ਹਨ, ਇਨ੍ਹਾਂ ਦੇ ਨਾਲ ਕੋਈ ਲੜਗੁਚ ਤਾਰਾ ਨਹੀਂ। ਜ਼ਰਾ ਅੱਗੇ ਟੁਰੋ, 'ਪ੍ਰਿਥਵੀ' ਦਾ ਤਾਹਾ ਚੰਨ ਹੈ। ਜੇ ਹੋਰ ਅਗਾਂਹ ਜਾਈਏ ਤਾਂ 'ਬ੍ਰਹਸਪਤੀ' ਆਵੇਗਾ। ਇਸ ਦੇ ਲੜਗੁਚ ਚਾਰ ਤਾਰੇ ਹਨ, ਸ਼ਨੀ ਦੇ ਅੱਠ ਹਨ। ਵੇਖੋ! ਸ਼ਨੀ ਰੂਪੀ ਮਨਮੁਖ ਦੇ ਸਿਰ 'ਤੇ ਅੱਠ ਪੰਡਾਂ ਹਨ; ਪੰਡਾਂ ਹੀ ਨਹੀਂ ਇਸਦੇ ਪਿੰਡੇ ਉਪਰ ਇਕ ਗੋਲ ਪੇਟੀ ਹੈ ਜੋ ਇਸ ਨੂੰ ਵਧੇਰਾ ਜਕੜਦੀ ਹੈ। ਇਹ ਤਾਂ ਹਾਲ ਬ੍ਰਹਿਮੰਡ ਦਾ ਹੈ। ਹੁਣ ਪਿੰਡੇ ਜਾਂ ਆਪਣੇ ਸਰੀਰ ਨੂੰ ਲਓ। ਸ਼ਨਿਚਰ ਮਨਮੁਖਾਂ ਦਾ ਆਗੂ ਹੈ। ਇਸ ਦੇ ਇਰਦ-ਗਿਰਦ ਜੋ ਸੰਗਲ ਹੈ, ਉਸ ਦਾ ਕੀ ਭਾਵ ਹੈ ? ਉੱਤਰ ਹੈ ਕਿ ਜਦ ਅਸੀਂ ਗੁਰਮੁਖਤਾ ਨੂੰ ਛੱਡਕੇ ਮਨਮੁਖ ਬਣਦੇ ਹਾਂ ਤਦ ਤੱਕ ਤਾਂ ਅਸੀਂ ਫਿਰ ਵੀ ਆਦਮੀ ਅਖਵਾਉਂਦੇ ਹਾਂ, ਪਰ ਜਦ ਰਤਾ ਕੁ ਹੋਰ ਹੇਠਾਂ ਖਿਸਕ ਗਏ, ਹੋਰ ਵਧੇਰੇ ਮਨਮੁਖ ਜਾਂ ਕਾਇਰ ਹੋ ਗਏ ਤਾਂ ਅਸੀਂ ਮਨੁੱਖ ਨਹੀਂ 'ਪਾਗਲ' ਬਣ ਜਾਂਦੇ ਹਾਂ। ਇਹ ਸ਼ਨਿਚਰ ਵਾਲੀ ਸੰਗਲੀ ਕੀ ਹੈ? 'ਪਾਗਲ' ਦੀ ਮਦ ਮਸਤੀ। ਪਾਗਲ ਉਹ ਹੈ ਜਿਸ ਦੇ ਦਿਲ ਵਿੱਚ ਸਿੱਥਾ ਜੰਮਿਆ ਹੋਇਆ ਹੈ।

ਇਸ ਸਿੱਥੇ ਦੇ ਜੰਮਣ ਕਰਕੇ ਜੋ ਗੱਲ ਪਾਗਲ ਦੇ ਦਿਲ ਵਿੱਚ ਵੜ ਜਾਵੇ ਉਹ ਜਮ ਜਾਂਦੀ ਹੈ, ਫਿਰ ਬਾਹਰ ਨਹੀਂ ਨਿਕਲਦੀ ਤੇ ਪਾਗਲ ਦੀ ਅਕਲ ਤੇਲੀ ਦੇ ਬੈਲ ਵਾਂਙ ਮੁੜ ਉਥੇ ਹੀ ਚੱਕਰ ਲਾਉਂਦੀ ਹੈ। ਸਾਡੇ ਵਿੱਚ ਵਾਹਿਗੁਰੂ ਜੀ ਨੇ ਇਕ ਬੜੀ ਚੰਗੀ ਸ਼ਕਤੀ ਪਾਈ ਹੈ। ਕੀ? ਇਹ ਕਿ ਸਮਾਂ ਪਾ ਕੇ ਸਾਡੇ ਦਿਲ ਤੋਂ ਸਖ਼ਤ ਤੋਂ ਸਖ਼ਤ ਚੋਟਾਂ ਭੁੱਲ ਜਾਂਦੀਆਂ ਹਨ ਤੇ ਅਸੀਂ ਫਿਰ ਨਵੇਂ-ਨਰੋਏ ਹੋ ਜਾਂਦੇ ਹਾਂ, ਪਰ ਪਾਗਲਾਂ ਦੇ ਦਿਲ ਵਿੱਚ ਇਹ ਤਾਕਤ ਨਹੀਂ, ਉਨ੍ਹਾਂ ਨੂੰ ਜੋ ਚੋਟ ਇਕ ਵਾਰੀ ਵੱਜ ਜਾਵੇ ਉਹ ਘਰ ਬਣਾ ਕੇ ਬੈਠ ਜਾਂਦੀ ਹੈ, ਮਾਨੋਂ ਪਾਣੀ ਜਮ ਕੇ ਬਰਫ਼ ਬਣ ਗਿਆ ਹੈ। ਇਹ ਅਧਕ ਹਉਮੈਂ ਦੀ ਬੀਮਾਰੀ ਹੈ ਤੇ ਇਹੋ ਪਾਗਲਪੁਣੇ ਦਾ ਵੱਡਾ ਨਿਸ਼ਾਨ ਹੈ। ਇਸ ਕਰਕੇ ਪਾਗਲ ਉਹ ਹਨ ਜੋ ਸ਼ਨਿਚਰ ਵਾਂਙ ਆਪਣੀ ਹਉਮੈਂ ਇੰਨੀ ਵਧਾਉਂਦੇ ਹਨ ਕਿ ਉਨ੍ਹਾਂ ਦੇ ਢਿੱਡ ਦੇ ਇਰਦ-ਗਿਰਦ ਮਾਨੋਂ ਲੋਹੇ ਦੀ ਸੰਗਲੀ ਪੈ ਜਾਂਦੀ ਹੈ। ਪਾਗਲਪੁਣਾ ਮਨਮੁਖਤਾ ਦੀ ਹੱਦ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*ਮਨਮੁਖਿ ਕਮਲਾ ਰਗੜੈ ਲੁਝੈ॥*
*ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥*

*(ਸਲੋਕ ਮ: ੩, ਪੰਨਾ ੧੪੧੮)*

*ਮਨਮੁਖ ਬੰਨ੍ਹਿ ਚਲਾਈਅਹਿ*
*ਨਾ ਮਿਲਹੀ ਵਗਿ ਸਗਿ॥* *(ਸਲੋਕ ਮ: ੩, ਪੰਨਾ ੧੪੧੩)*

ਗੱਲ ਕੀ, ਮਨਮੁਖ ਕਮਲਾ ਹੈ, ਛਨਿਛਰ ਵਾਂਙ ਆਪਣੇ ਵਿਸਥਾਰ ਵਿੱਚ ਆਪ ਕੈਦ ਹੈ। ਉਹ ਬੱਚੇ ਜਾਂ ਬੁੱਢੇ ਵਾਂਗ ਅਣਜਾਣ, ਅਗਿਆਨੀ ਹੈ :—

*'ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ,*
*ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ॥*
*ਵਿਚਿ ਹਉਮੈ ਕਰਮ ਕਮਾਵਦੇ,*
*ਸਭ ਧਰਮ ਰਾਇ ਕੈ ਜਾਂਹੀ॥'*

*(ਸਲੋਕ ਮ: ੩, ਪੰਨਾ ੧੪੧੮)*

ਮਨਮੁਖਤਾ ਦੀ ਤੀਬਰ ਸ਼ਕਲ ਕੀ ਸੀ? ਪਾਗਲਪੁਣਾ! ਜੇ ਜ਼ਰਾ ਹੋਰ ਵੱਧ ਜਾਵੇ ਤਾਂ ਮਨਮੁਖ ਪਾਗਲ ਹੀ ਨਹੀਂ, ਜੜ੍ਹ ਪੱਥ ਵਾਂਙ ਜਾਂ ਤਾਂ ਉਲਟਾ-ਪੁਲਟਾ ਟੁਰ ਪਵੇਗਾ ਜਾਂ ਸਿਥਲ ਹੀ ਹੋ ਜਾਵੇਗਾ। ਇਸ ਕਰਕੇ ਉਹ ਤਾਰਾ ਜੋ ਛਨਿਛਰ ਤੋਂ ਵੀ ਪਰੇ ਹੈ-ਭਾਵ 'ਨੇਪਟਯੂਨ'...ਉਸ ਦਾ 'ਲੜਗੁਚ' ਪੁੱਠੀਆਂ ਭਵਾਟੀਆਂ ਲੈਂਦਾ ਹੈ। ਹੋਰ ਸਾਰੇ ਤਾਰੇ ਤਾਂ ਪੱਛਮ ਤੋਂ ਪੂਰਬ ਵੱਲ ਆਉਂਦੇ ਹਨ, ਪਰ ਇਸ ਦੁਰਾਡੇ ਮਨਮੁਖ ਤਾਰੇ ਦਾ ਲੜਗੁਚ (Satellite) ਪੁੱਠੀਆਂ ਭਵਾਟੀਆਂ ਲੈਂਦਾ ਹੈ ਜੋ ਪਾਗਲਪੁਣੇ ਦਾ ਇਕ ਅੰਗ ਹੈ। ਜੋ ਇਸ ਦਰਜੇ ਤੋਂ ਹੋਰ ਪਰ੍ਹਾਂ ਜਾਣਗੇ ਉਹ ਟੁਰ ਹੀ ਨਹੀਂ ਸਕਣਗੇ, ਸਿਥਲ ਹੋ ਕੇ ਬੈਠ ਜਾਣਗੇ ਤੇ ਆਪਣੀ ਅੱਗ ਨਾਲ ਆਪ ਸੜਨਗੇ। ਯਥਾ ਸ੍ਰੀ ਗੁਰੂ ਵਾਕ :—

*"ਮਨਮੁਖ ਬੋਲੇ ਅੰਧੁਲੇ, ਤਿਸੁ ਮਹਿ ਅਗਨੀ ਕਾ ਵਾਸੁ॥"*

*(ਪੰਨਾ ੧੪੧੫)*

ਇਹ ਦੂਜਾ ਨਿਯਮ ਪਿੰਡ ਦੇ ਬ੍ਰਹਿਮੰਡ ਦਾ ਹੈ। ਜੋ ਮਨਮੁਖ ਹਨ ਉਨ੍ਹਾਂ ਨਾਲ ਕੂੜ ਤੇ ਕੁਸੱਤ ਦੀਆਂ ਪੰਡਾਂ ਹਨ। ਇਸੇ ਤਰ੍ਹਾਂ ਮਨਮੁਖ ਤਾਰਿਆਂ ਨਾਲ ਅਨੇਕਾਂ ਲੜਗੁਚ-ਤਾਰੇ ਹਨ। ਜੋ ਗੁਰਮੁਖ ਹਨ ਉਹ ਸੁਰਖ਼ਰੂ, ਸੱਖਣੇ-ਸੱਖਣੇ ਹਨ। ਇਸੇ ਤਰ੍ਹਾਂ ਗੁਰਮੁਖ ਤਾਰੇ ਵੀ ਲੜਗੁਚ ਤਾਰਿਆਂ ਤੋਂ ਬਗ਼ੈਰ ਸੁਥਰੇ, ਸੁਖੱਲੇ, ਸੁਤੰਤਰ ਹਨ। ਸ਼ਨਿਚਰ ਦੀ ਪੇਟੀ ਉਸ ਦੀ ਅਧਕ-ਹਉਮੈਂ ਦੀ [1]ਵਾਚਕ ਹੈ। ਇਹ ਬੰਧਨ ਕਸ਼ਟ ਜਾਂ ਬੇੜੀਆਂ ਮਨਮੁਖ ਆਪਣੇ ਪੈਰਾਂ ਵਿੱਚ ਆਪ ਪਾਉਂਦੇ ਹਨ।

(੩)

ਅਸੀਂ ਵੇਖ ਆਏ ਹਾਂ ਕਿ ਮਨਮੁਖ ਜਿਸ ਤਰ੍ਹਾਂ ਆਪਣੇ ਹਉਮੈਂ ਰੂਪੀ ਥੰਮ੍ਹ (Axis) ਦੇ ਇਰਦ-ਗਿਰਦ ਚੱਕਰ ਖਾਂਦੇ ਹਨ ਉਸੇ ਤਰ੍ਹਾਂ ਮਨਮੁਖ ਦੁਰਾਡੇ ਤਾਰੇ ਆਪਣੇ ਇਰਦ-ਗਿਰਦ ਇੰਞ ਚੱਕਰ ਲਾਉਂਦੇ ਹਨ ਜਿਸ ਤਰ੍ਹਾਂ ਲਾਟੂ ਜਾਂ ਭੰਬੀਰੀ ਫਿਰਦੀ ਹੈ। ਇਸ ਫਿਰਨ ਨਾਲ ਵੀਟਣ-ਵਾਲੀ ਉਦਕਰਖ (Centrifugal) ਸ਼ਕਤੀ ਪੈਦਾ ਹੁੰਦੀ ਹੈ। ਇਸ ਉਦਕਰਖ ਸੱਤਾ ਦਾ ਕੀ ਨਤੀਜਾ ਨਿਕਲਦਾ ਹੈ? ਉੱਤਰ ਹੈ ਕਿ ਉਦਕਰਖ ਸੱਤਾ ਨਾਲ ਘਰ ਫੁੱਟਦਾ ਜਾਂਦਾ ਹੈ ਤੇ ਹੌਲੀ-ਹੌਲੀ ਇੱਕ ਦੀ ਥਾਂ ਤੇ ਅਨੇਕ ਤਾਰੇ ਬਣ ਜਾਂਦੇ ਹਨ, ਜਿਸ ਤਰ੍ਹਾਂ ਸਾਂਝੇ ਘਰ ਨੂੰ ਛੱਡ ਕੇ ਬੇਅੰਤ ਨਿੱਕੇ ਘਰ ਬਣ ਜਾਂਦੇ ਹਨ। ਇਸ ਤਰ੍ਹਾਂ ਬ੍ਰਹਿਮੰਡ ਵਿੱਚ ਇੱਕ ਸੂਰਜ ਤੋਂ ਅਨੇਕ ਤਾਰੇ ਬਣੇ; ਪਹਿਲੋਂ ਵੱਡੇ ਸੱਤ-ਅੱਠ ਤਾਰੇ ਬਣੇ, ਫਿਰ ਇਨ੍ਹਾਂ ਦੇ ਪੁੱਤਰ, ਧੀਆਂ ਜਿਨ੍ਹਾਂ ਨੂੰ ਅਸੀਂ ਲੜਗੁਚ ਤਾਰੇ (Satellites) ਆਖ ਆਏ ਹਾਂ। ਪਰ ਜਿਉਂ-ਜਿਉਂ ਅਨੇਕਤਾ ਵੱਧਦੀ ਜਾਂਦੀ ਹੈ ਤਿਉਂ-ਤਿਉਂ ਮੂਲ ਘਰ ਘੱਟਦਾ ਜਾਂਦਾ ਹੈ ਤੇ ਅੰਤ ਨੂੰ ਇੰਨਾ ਬਲਹੀਣ ਹੋ ਜਾਂਦਾ ਹੈ ਕਿ ਸਾਰਾ ਘਰ ਹੀ ਬੈਠ ਜਾਂਦਾ ਹੈ, ਜਿਸ ਕਰਕੇ ਪ੍ਰਸਿੱਧ ਹੈ :—

*"ਘਰ ਫੁੱਟਾ ਤਾਂ ਦਹਸਿਰ ਮਾਰਿਆ॥"*

ਇਸ ਕਰਕੇ ਸੰਸਾਰ ਵਿੱਚ 'ਉਦਕਰਖ' (ਖਿੰਡਾਊ-ਸੱਤਾ) ਦੇ ਉਲਟ ਇੱਕ ਹੋਰ ਸੱਤਾ ਵੀ ਹੈ ਜਿਸ ਨੂੰ ਆਕਰਖ (Centripetal) ਸ਼ਕਤੀ ਆਖਦੇ ਹਨ। ਇਹ ਸ਼ਕਤੀ ਹਰ ਇੱਕ ਚੀਜ਼ ਨੂੰ ਆਪਣੇ ਦਿਲ ਵੱਲ ਖਿੱਚਦੀ ਹੈ, ਤੇ ਖਿੰਡੀ ਹੋਈ ਚੀਜ਼ ਨੂੰ ਫਿਰ ਆਪਣੇ ਅੰਦਰ ਸਮੇਟਦੀ ਹੈ। ਜੇ ਅਸੀਂ ਗਹੁ ਨਾਲ ਵੀਚਾਰੀਏ ਤਾਂ ਇਹ ਦੋ ਸ਼ਕਤੀਆਂ ਉਹੋ ਹੀ ਹਨ ਜਿਨ੍ਹਾਂ ਨੂੰ ਅਸੀਂ 'ਸੁੱਖ' 'ਦੁੱਖ' ਕਰਕੇ ਆਖ ਆਏ ਹਾਂ। 'ਸੁਖ' ਵੇਲੇ ਚੀਜ਼ਾਂ ਸਾਡੇ ਇਰਦ-ਗਿਰਦ ਲਿਪਟਦੀਆਂ ਹਨ, ਇਸ ਕਰਕੇ ਇਹ ਆਕਰਖ ਸੱਤਾ (Centripetal Force) ਹੈ। 'ਦੁਖ' ਵੇਲੇ ਚੀਜ਼ਾਂ ਸਾਥੋਂ ਵਿਛੜਦੀਆਂ ਹਨ, ਇਸ ਕਰਕੇ ਉਹ ਉਦਕਰਖ ਸੱਤਾ (Centrifugal Force) ਹੈ। 'ਉਦਕਰਖ' ਤੇ 'ਆਕਰਖ' 'ਦੁਖ ਤੇ ਸੁਖ' ਇਹ ਦੋ ਪਹੀਏ ਹਨ ਜਿਨ੍ਹਾਂ ਉਪਰ ਸੰਸਾਰ ਦੀ ਗੱਡੀ

---

੧. ਗਰਧਪ ਵਾਂਗੂ ਲਾਹੇ ਪੇਟ। (ਗਉੜੀ ਮ. ੫)

ਚੱਲਦੀ ਹੈ। ਜੇ ਇਨ੍ਹਾਂ ਵਿੱਚੋਂ ਕੋਈ ਇੱਕ ਪਹੀਆ ਟੁੱਟ ਜਾਵੇ ਤਾਂ ਜਗਤ 'ਕਲਾ ਟੁੱਟ ਜਾਵੇ ਤੇ ਬੈਠ ਜਾਵੇ। ਜੇ 'ਸੁਖ' (ਆਕਰਖ-ਖਿੱਚਣ ਵਾਲੀ ਸੱਤਾ) ਨਾ ਹੋਵੇ ਤੇ ਨਿਰੀ-ਪੁਰੀ 'ਉਦਕਰਖ' ਖਿੰਡਾਊ ਸੱਤਾ ਹੀ ਹੋਵੇ ਤਾਂ ਹਰ ਚੀਜ਼ ਖਿੰਡਦੀ ਬਿਖਰ ਜਾਵੇ ਤੇ ਹਫੜਾ-ਦਫੜੀ (Chaos) ਪੈ ਜਾਵੇ। ਜੇ ਖਿੰਡਣ-ਸੱਤਾ ਨਾ ਹੋਵੇ, ਸਿਰਫ਼ ਸੁੰਗੜਨ ਵਾਲੀ ਆਕਰਖ ਸੱਤਾ ਹੀ ਹੋਵੇ ਤਾਂ ਸਿਰਫ਼ ਨਿਰੰਕਾਰ-ਵਾਹਿਗੁਰੂ ਹੀ ਹੋਵੇ, ਬ੍ਰਹਿਮੰਡ ਨਾ ਹੋਵੇ। ਯਥਾ ਸ੍ਰੀ ਗੁਰੂ ਵਾਕ :—

*ਜਬ 'ਉਦਕਰਖ' ਕਰਾ ਕਰਤਾਰਾ॥*
*ਪ੍ਰਜਾ ਧਰਤ ਤਬ ਦੇਹ ਅਪਾਰਾ॥*
*ਜਬ 'ਆਕਰਖ' ਕਰਤ ਹੋ ਕਬਹੂੰ॥*
*ਤੁਮ ਮੈ ਮਿਲਤ ਦੇਹ ਧਰ ਸਬਹੂੰ॥ (ਪਾਤਸ਼ਾਹੀ ੧੦)*

ਭਾਵ 'ਉਦਕਰਖ' ਵੇਲੇ ਜਗਤ ਉਤਪਤੀ ਹੈ, ਤੇ 'ਆਕਰਖ' ਵੇਲੇ ਜਗਤ ਸਮੇਟਣਾ। ਜਦ ਤੱਕ ਸੰਸਾਰ ਹੈ ਤਦ ਤੱਕ ਦੋਵੇਂ ਪਹੀਏ ਇਸ ਗੱਡੀ ਦੇ ਚੱਲਦੇ ਰਹਿੰਦੇ ਹਨ।

(੪)

ਇਸ ਦੂਹਰੀ ਸ਼ਕਤੀ ਦੀ ਕੀ ਲੋੜ ਹੈ ? ਉੱਤਰ ਹੈ ਕਿ ਜਿਸ ਤਰ੍ਹਾਂ ਤਾਣੇ ਪੇਟੇ ਦੋਹਾਂ ਦੀ ਲੋੜ ਹੈ ਇਸੇ ਤਰ੍ਹਾਂ ਉਦਕਰਖ (ਦੁੱਖ) ਤੇ ਆਕਰਖ (ਸੁੱਖ) ਦੋਹਾਂ ਦੀ ਲੋੜ ਹੈ। ਤਾਣੇ ਪੇਟੇ ਦੇ ਹੋਣ ਕਰਕੇ ਕੱਪੜਾ ਆਪਣੀ ਥਾਂ ਸਥਿਰ ਰਹਿੰਦਾ ਹੈ, ਇਸੇ ਤਰ੍ਹਾਂ ਇਨ੍ਹਾਂ ਦੋਹਾਂ ਤਾਕਤਾਂ ਕਰਕੇ ਬ੍ਰਹਿਮੰਡ ਆਪਣੀ ਥਾਂ ਸਥਿਰ ਰਹਿੰਦਾ ਹੈ।

ਜੇ ਅਸੀਂ ਬ੍ਰਹਿਮੰਡ ਦੇ ਤਾਰਿਆਂ ਦੀ ਚਾਲ ਨੂੰ ਗਹੁ ਨਾਲ ਵਿਚਾਰੀਏ ਤਾਂ ਪਤਾ ਲੱਗੇਗਾ ਕਿ ਤਾਰੇ ਸੂਰਜ ਦੇ ਇਰਦ-ਗਿਰਦ ਗੋਲ ਚੱਕਰ ਨਹੀਂ ਬਣਾਉਂਦੇ ਸਗੋਂ ਅੰਡੇ ਵਾਂਗ (Ellipse) ਦਾਇਰੇ ਬਣਾਉਂਦੇ ਹਨ। ਇਸ ਦਾ ਕਾਰਣ ਕੀ ਹੈ ? ਉੱਤਰ ਸੋਚਣ 'ਤੇ ਆਪਣੇ ਆਪ ਲੱਭ ਪਵੇਗਾ ਕਿ ਜੇ ਆਕਰਖ ਸੱਤਾ ਹੀ ਇਕੱਲੀ ਹੁੰਦੀ ਤਾਂ ਦਾਇਰਾ ਪੂਰਨ ਗੋਲ ਹੁੰਦਾ, ਪਰ ਆਕਰਖ (ਸਮੇਟੂ) ਸ਼ਕਤੀ ਦੇ ਨਾਲ ਖਿੰਡਾਊ ਸੱਤਾ ਵੀ ਹੈ ਜੋ ਗੋਲ ਦਾਇਰੇ ਨੂੰ ਖਿੰਡਾਉਂਦੀ ਹੈ ਤੇ ਇਨ੍ਹਾਂ ਦੋਹਾਂ ਦੇ ਮੇਲ ਦਾ ਨਤੀਜਾ ਇਹ ਹੁੰਦਾ ਹੈ ਕਿ ਦਾਇਰੇ ਦੀ ਸ਼ਕਲ ਅੰਡੇ ਵਾਂਗ ਬੈਜ਼ਵੀ (Ellipse) ਬਣ ਜਾਂਦੀ ਹੈ।

ਇਸ ਅੰਡੇ ਵਾਂਙ ਵਾਟ (Orbit) ਦੇ ਵਿਚਕਾਰ ਸੂਰਜ ਹੈ ਤੇ ਇਸਦੇ ਇਰਦ-ਗਿਰਦ ਪ੍ਰਿਥਵੀ ਚੱਕਰ ਲਾਉਂਦੀ ਹੈ। ਹੁਣ ਦੇਖੋ ਇੱਥੇ ਦੋ ਥਾਵਾਂ ਹਨ-ਇਕ ਥਾਂ ਪ੍ਰਿਥਵੀ ਸੂਰਜ ਦੇ ਨੇੜੇ ਹੈ, ਦੂਜੀ ਥਾਂ ਦੁਰੇਡੀ। ਪਹਿਲੀ ਹਾਲਤ ਨੂੰ 'ਉਰਾਰ ਸੂਰਜ' (Perihelion) ਆਖਦੇ ਹਨ, ਦੂਜੀ ਨੂੰ 'ਪਾਰ-ਸੂਰਜ' (Aphelion)। ਗੱਲ ਕੀ, ਪਹਿਲਾਂ ਤਾਂ ਗੋਲ ਚੱਕਰ ਸੀ ਜਿਸ ਦਾ ਇੱਕ ਦਿਲ ਜਾਂ ਕੇਂਦਰ ਹੈ, ਪਰ ਅੰਡਾਕਾਰ ਵਿੱਚ ਅੱਪੜ ਕੇ ਦੋ ਦਿਲ ਬਣ ਗਏ ਤੇ ਪ੍ਰਿਥਵੀ ਦੇ ਵੀ ਦੋ ਘਰ ਬਣ ਗਏ-ਇੱਕ

ਉਰਾਰ, ਦੂਜਾ ਪਾਰ। ਬਸ ਇਹੋ ਹਾਲਤ ਜੋ ਬ੍ਰਹਿਮੰਡ ਦੀ ਹੈ, ਉਹੋ ਸਾਡੇ ਪਿੰਡੇ ਦੀ ਹੈ। ਜਦ ਅਸੀਂ ਉਰਾਰ-ਬੰਨੇ 'ਤੇ ਹਾਂ ਤਾਂ ਅਸੀਂ ਮਾਨੋਂ ਸੁਰਗ ਵਿੱਚ ਹਾਂ ਕਿਉਂਕਿ ਅਸੀਂ ਵਾਹਿਗੁਰੂ ਜੀ ਦੇ ਬਿਲਕੁਲ ਕੋਲ ਹਾਂ, ਪਰ ਜਦ ਪਾਰਲੇ ਬੰਨੇ ਚਲੇ ਗਏ ਤਾਂ 'ਨਰਕ' ਵਿੱਚ ਚਲੇ ਗਏ। ਗੱਲ ਕੀ ਉਰਾਰ-ਬੰਨਾ (Perihelion) ਸਾਡਾ 'ਸੁਰਗ' ਹੈ, ਤੇ ਪਾਰਲਾ-ਬੰਨਾ (Aphelion) 'ਨਰਕ'। ਭਾਵ ਇਹ ਕਿ ਬ੍ਰਹਿਮੰਡ ਵਿੱਚ ਵੀ ਉਹੋ 'ਸੁਰਗ', 'ਨਰਕ' ਤਾਰਿਆਂ ਲਈ ਹਨ ਜਿਹੇ ਕਿ ਸਾਡੇ ਲਈ ਹਨ। ਇਹ ਸੰਸਾਰ-ਚੱਕਰ ਦਾ ਚੌਥਾ ਨਿਯਮ ਹੈ।

(੫)

ਅਸੀਂ ਉਪਰ 'ਸੁੱਖ' 'ਦੁੱਖ' ਜਾਂ ਉਦਕਰਖ ਦੋਹਾਂ ਸ਼ਕਤੀਆਂ ਨੂੰ ਇਕੱਠੀਆਂ ਵੇਖ ਆਏ ਹਾਂ। ਆਓ ਹੁਣ ਇੱਕ-ਇੱਕ ਨੂੰ ਲਈਏ। ਪਹਿਲੋਂ 'ਆਕਰਖ' ਜਾਂ ਸਮੇਟਣ ਸ਼ਕਤੀ ਲਓ। ਜਦ ਵਾਹਿਗੁਰੂ ਜੀ ਇਹ ਸੱਤਾ ਵਰਤਦੇ ਹਨ ਤਾਂ ਕੀ ਹੁੰਦਾ ਹੈ? ਉੱਤਰ ਹੈ ਕਿ ਪਰਲੋ ਹੋ ਜਾਂਦੀ ਹੈ। ਤੁਸੀਂ ਪੁੱਛੋਗੇ, ਕਿਸ ਤਰ੍ਹਾਂ? ਉੱਤਰ ਹੈ ਕਿ ਸਮੇਟਣ ਵੇਲੇ ਸਥੂਲ-ਚੀਜ਼ ਆਪਣੇ ਮੰਬੇ ਸੂਖਮ-ਤੱਤ ਵਿੱਚ ਚਲੀ ਜਾਂਦੀ ਹੈ—ਪ੍ਰਿਥਵੀ ਜਲ ਵਿੱਚ ਲੀਨ ਹੋ ਜਾਂਦੀ ਹੈ, ਜਲ ਅਗਨੀ ਵਿੱਚ, ਅਗਨੀ ਵਾਯੂ, ਅਕਾਸ਼ ਵਿੱਚ ਤੇ ਅਕਾਸ਼ ਜੋ ਸਭ ਤੋਂ ਸੂਖਮ ਹੈ ਮੁੱਢਲੇ ਤੱਤ 'ਸ਼ਬਦ' (ਨਾਮ) ਵਿੱਚ ਲੀਨ ਹੋ ਜਾਂਦਾ ਹੈ। ਇਹ ਸਮੇਟਣਾ ਇੰਵ ਹੀ ਹੁੰਦਾ ਹੈ ਜਿਹਾ ਕਿ ਮਕੜੀ ਆਪਣਾ ਜਾਲਾ ਆਪਣੇ ਮੂੰਹ ਅੰਦਰ ਕਰ ਲੈਂਦੀ ਹੈ। ਇਹ ਤਾਂ ਹੋਈ 'ਪਰਲੋ' ਜਾਂ ਸਮੇਟਣ-ਸਮਾਂ।

ਉਦਕਰਖ ਵੇਲੇ ਇਸ ਦਾ ਉਲਟ ਹੁੰਦਾ ਹੈ। ਜਿਸ ਤਰ੍ਹਾਂ ਸੂਰਜ ਵਿੱਚੋਂ ਕਿਰਣਾਂ ਨਿਕਲਦੀਆਂ ਹਨ ਉਸੇ ਤਰ੍ਹਾਂ 'ਸ਼ਬਦ' (ਨਾਮ) ਵਿੱਚੋਂ ਅਕਾਸ਼ ਉਪਜਦਾ ਹੈ, ਅਕਾਸ਼ ਤੋਂ ਵਾਯੂ, ਵਾਯੂ ਤੋਂ ਤੇਜ (ਅਗਨੀ), ਅਗਨੀ ਤੋਂ ਜਲ, ਜਲ ਤੋਂ ਪ੍ਰਿਥਵੀ, ਪ੍ਰਿਥਵੀ ਤੋਂ ਅਨੇਕ ਕਿਸਮਾਂ ਦੀਆਂ ਪ੍ਰਕਿਰਤਿਕ ਧਾਤਾਂ (Chemical Elements)। ਗੱਲ ਕੀ, ਉਤਪਤੀ ਤੇ ਪਰਲੋ ਇੱਕ ਮੁਢਲੇ ਤੱਤ ਦੁਆਰਾ ਹੁੰਦੀ ਹੈ ਜੋ ਸੂਖਮ, ਅਗਮ, ਅਗੋਚਰ ਹੈ, ਜਿਸ ਨੂੰ ਅਸੀਂ ਪਿੱਛੇ 'ਨਾਮ' ਆਖ ਆਏ ਹਾਂ। ਇਸੇ ਕਰਕੇ ਸ੍ਰੀ ਮੁਖ ਵਾਕ ਹੈ :—

*"ਉਤਪਤਿ ਪਰਲਉ 'ਸਬਦੇ, ਹੋਵੈ॥*
*ਸਬਦੇ ਹੀ ਫਿਰਿ ਓਪਤਿ ਹੋਵੈ॥"* *(ਮਾਝ ਮ: ੩, ਪੰਨਾ ੧੧੭)*

'ਸਬਦ' ਉਹ ਮੁੱਢਲਾ ਤ੍ਰਾਣ ਜਾਂ ਥ੍ਰਾਟ (Vibration) ਹੈ ਜਿਸ ਨੇ ਸਾਰੇ ਸੰਸਾਰ ਨੂੰ ਬਿਨਾਂ-ਥੰਭਾਂ ਪਕੜ ਰੱਖਿਆ ਹੈ। ਇਹ ਥ੍ਰਾਟ ਬਿਜਲੀ (Electricity) ਤੋਂ ਵੀ ਜ਼ਿਆਦਾ ਸੂਖਮ ਹੈ ਤੇ ਇਸ ਕਰਕੇ ਜ਼ਿਆਦਾ ਪ੍ਰਬਲ ਹੈ।

ਪੱਛਮੀ ਸਾਇੰਸ ਵਾਲੇ ਕਦੀ ਕਦੀ ਪੁੱਛਿਆ ਕਰਦੇ ਸਨ ਕਿ ਉਹ ਕਿਹੜਾ ਤ੍ਰਾਣ ਹੈ ਜੋ ਸੂਰਜ ਵਿੱਚ ਆਕਰਖਣ ਸੱਤਾ ਪੈਦਾ ਕਰਦਾ ਹੈ, ਉਹ ਕਿਹੜਾ ਤ੍ਰਾਣ

ਹੈ ਜੋ ਅਨਦ-ਅਕਾਸ਼ (ਅਰਸ਼) ਨੂੰ ਆਪਣੀ ਥਾਂ ਬੰਨ੍ਹ ਰੱਖਦਾ ਹੈ। ਉੱਤਰ ਹੈ ਕਿ ਇਹ 'ਸਬਦ' (ਨਾਮ) ਰੂਪੀ ਅਗਮ-ਸੱਤਾ ਹੈ ਤੇ ਇੱਥੋਂ ਹੀ ਤ੍ਰਾਣ ਦਾ ਮੁੱਢ (Premium Mobile) ਹੈ। ਜੇ ਇਹ ਤ੍ਰਾਣ ਨਾ ਹੋਵੇ ਤਾਂ ਸੰਸਾਰ ਚੱਕਰ ਇੰਝ ਬੈਠ ਜਾਵੇ ਜਿਸ ਤਰ੍ਹਾਂ ਚਾਬੀ ਬਿਨਾਂ ਘੜੀ ਬੈਠ ਜਾਂਦੀ ਹੈ। ਘੜੀ ਨੂੰ ਤਾਂ ਹਰ ਰੋਜ਼ ਜਾਂ ਨਿਯਮ ਸਮੇਂ ਉਪਰ ਚਾਬੀ ਦੀ ਲੋੜ ਹੈ, ਪਰ ਇਹ 'ਸਬਦ' ਉਹ 'ਅਨਹਦ' 'ਅਟੁੱਟ' 'ਅਨੰਤ' ਸੱਤਾ ਹੈ ਜਿਸ ਦਾ ਅੰਤ ਜਾਂ ਹੱਦਬੰਦੀ ਨਹੀਂ। ਇਸ ਕਰਕੇ ਇਹ ਸਦਾ ਸਥਿਰ ਹੈ। ਹਾਂ ਜੀ, ਇਹੋ ਸੱਤਾ, ਭਾਵ 'ਨਾਮ', 'ਉਦਕਰਖ' ਰੂਪੀ ਗੰਗਾ-ਜਮਨਾ ਦਰਿਆਵਾਂ ਦਾ ਮੁੱਢ ਹੈ। ਇਸ ਸੰਸਾਰ ਚੱਕਰ ਵਿੱਚ ਭਾਵੇਂ ਦੋ ਪੱਖ ਹਨ—ਅੰਦਰ-ਖਿੱਚੂ ਤੇ ਬਾਹਰ-ਖਿੱਚੂ, ਪਰ ਇਨ੍ਹਾਂ ਦੋਹਾਂ ਪੱਖਾਂ ਦਾ ਮਾਲਕ, ਕਰਤਾ ਉਹੋ ਹੀ ਹੈ। ਯਥਾ ਸ੍ਰੀ ਗੁਰੂ ਵਾਕ :—

*(੧) ਦੁਹੂ ਪਾਖ ਕਾ ਆਪਹਿ ਧਨੀ॥*
*ਉਨ ਕੀ ਸੋਭਾ ਉਨਹੂ ਬਨੀ॥*
*(੨) ਦੋਵੈ ਤਰਫਾ ਉਪਾਇ ਇਕੋ ਵਿਰਤਿਆ॥"*

*(ਮਲਾਰ ਵਾਰ ਮ: ੧, ਪੰਨਾ ੧੨੮੦)*

(੬)

ਅਸੀਂ ਵੇਖ ਆਏ ਹਾਂ ਕਿ ਵੱਡੇ ਸੱਤ ਤਾਰੇ ਹਨ ਜੋ ਬ੍ਰਹਿਮੰਡ ਦੇ ਇਰਦ-ਗਿਰਦ ਚੱਕਰ ਲਾਉਂਦੇ ਹਨ। ਜਿਹੜੀ ਚੀਜ਼ ਹਵਾ ਵਿੱਚ ਜਾਂ ਖ਼ਲਾਅ (Ether) ਵਿੱਚ ਚੱਕਰ ਤੇਜ਼ੀ ਨਾਲ ਲਾਵੇ ਉਸ ਦੇ ਟੁਰਨ ਨਾਲ 'ਸ਼ਾਂ ਸ਼ਾਂ' ਦੀ ਅਵਾਜ਼ ਪੈਦਾ ਹੁੰਦੀ ਹੈ, ਜਿਸ ਤਰ੍ਹਾਂ ਇੱਲ੍ਹਾਂ ਜਾਂ ਹੋਰ ਪੰਛੀ ਹਵਾ ਵਿੱਚ ਜ਼ੋਰ ਨਾਲ ਉੱਡਣ ਤਾਂ ਬੜੀ ਅਵਾਜ਼ ਪੈਦਾ ਹੁੰਦੀ ਹੈ। ਹੁਣ ਇਨ੍ਹਾਂ ਸੱਤਾਂ ਤਾਰਿਆਂ ਤੋਂ ਵੀ ਅਸੀਂ ਅਨੁਮਾਨ ਲਾ ਸਕਦੇ ਹਾਂ ਕਿ ਸੱਤ ਕਿਸਮ ਦੀਆਂ ਅਵਾਜ਼ਾਂ ਪੈਦਾ ਹੁੰਦੀਆਂ ਹੋਣਗੀਆਂ, ਜਿਹਾ ਕਿ ਵਾਜੇ ਵਿੱਚੋਂ ਸਾ, ਰੇ, ਗਾ, ਮਾ, ਪਾ, ਧਾ, ਨੀ ਦੀਆਂ ਭਿੰਨ-ਭਿੰਨ ਸੁਰਾਂ ਹੁੰਦੀਆਂ ਹਨ। ਸਭ ਤੋਂ ਤੀਬਰ ਸੁਰ ਕਿਸ ਦੀ ਹੋਵੇਗੀ? ਉਸ ਤਾਰੇ ਦੀ ਜੋ ਬਹੁਤ ਤੇਜ਼ੀ ਨਾਲ ਸੂਰਜ ਦੇ ਇਰਦ-ਗਿਰਦ ਚੱਕਰ ਲਾ ਰਿਹਾ ਹੈ। ਯਥਾ 'ਬੁੱਧ' ਤੇ 'ਸ਼ੁੱਕਰ'। ਤੇ ਸਭ ਤੋਂ ਮੱਧਮ-ਅਵਾਜ਼ ਕਿਸ ਦੀ ਹੋਵੇਗੀ ? ਉਸ ਦੀ ਜੋ ਹੌਲੀ-ਹੌਲੀ ਟੁਰਦਾ ਹੈ, ਯਥਾ ਸ਼ਨਿਚਰ। ਜੇ ਸ਼ਨਿਚਰ 'ਸਾ' ਦੀ ਮੁੱਢਲੀ ਅਵਾਜ਼ ਹੈ ਤਾਂ 'ਨੀ' ਦੀ ਉੱਚੀ ਸੁਰ 'ਬੁੱਧ' ਤਾਰੇ ਤੋਂ ਨਿਕਲੇਗੀ। ਹੁਣ ਇਨ੍ਹਾਂ ਸੱਤਾਂ ਤਾਰਿਆਂ ਦੀਆਂ ਸੱਤ ਸੁਰਾਂ ਮਿਲਕੇ ਇਕ ਅਵਾਜ਼ ਬਣਾਉਂਦੀਆਂ ਹਨ ਜਿਹਾ ਕਿ ਸਰਗਮ ਦੀਆਂ ਸੁਰਾਂ ਨਾਲ ਮੇਲਵੀਂ-ਧੁਨੀ ਉਪਜਦੀ ਹੈ। ਇਸ ਧੁਨੀ ਨੂੰ ਪੁਰਾਣੇ ਸਾਇੰਸਦਾਨ 'ਤਾਰਿਆਂ ਦਾ ਰਾਗ' (Music of Spheres) ਆਖਦੇ ਹਨ। ਪਰ ਇਥੇ ਹੁਣ ਇਕ ਡੂੰਘਾ ਪ੍ਰਸ਼ਨ ਉਠਦਾ ਹੈ ਕਿ ਉਹ ਥ੍ਰਾਟ ਜੋ ਗੁਰਮੁਖ ਲਿਵ-ਲੀਨ ਹੋਣ ਵੇਲੇ ਸੁਣਦੇ ਹਨ, ਕੀ ਉਹ ਤਾਰਿਆਂ ਦਾ 'ਰਾਗ' ਹੈ ਜਾਂ ਕੋਈ ਇਸ ਤੋਂ ਭਿੰਨ ਥ੍ਰਾਟ ਹੈ ? ਉੱਤਰ ਹੈ ਕਿ ਤਾਰਿਆਂ ਦਾ ਰਾਗ ਭਾਵੇਂ ਹੈ ਜ਼ਰੂਰ ਪਰ ਇਹ ਤਾਂ ਸਥੂਲ ਰਾਗ ਹੈ ਤੇ

ਤਾਰਿਆਂ ਦੇ ਵਿਸਥਾਰ ਤੋਂ ਉਪਜਦਾ ਹੈ ਜਦ ਉਨ੍ਹਾਂ ਦਾ ਸਰੀਰ ਵਾਯੂ ਜਾਂ ਧੁਨ-ਮੰਡਲ ਨਾਲ ਟਕਰਾਉਂਦਾ ਹੈ; ਪਰ ਜੋ ਧੁਨੀ ਗੁਰਮੁਖ ਸੁਣਦੇ ਹਨ ਉਹ ਸਥੂਲ, ਮਾਇਕ ਜਾਂ ਤਾਰਿਆਂ ਦੀ ਰਾਗਨੀ ਨਹੀਂ, ਉਹ ਤਾਂ ਅਗਮ ਅਪਾਰ ਅਗੋਚਰ ਥ੍ਰਾਟ ਹੈ ਜਿਸ ਨੂੰ 'ਸਬਦ' ਜਾਂ 'ਨਾਮ' ਆਖਦੇ ਹਨ। ਇਸ ਲਿਵ-ਲੀਨ ਧੁਨੀ ਤੇ ਤਾਰਿਆਂ ਦੀ ਰਾਗਨੀ ਵਿੱਚ ਇੰਨਾ ਫ਼ਰਕ ਹੈ ਜਿੰਨਾ ਦਿਨ ਤੇ ਰਾਤ ਦਾ, ਜਾਂ ਜਿੰਨਾ ਭਾਫ਼ ਦਾ ਤੇ ਜੰਮੀ ਹੋਈ ਬਰਫ਼ ਦਾ ਜਾਂ ਜਿਸ ਤਰ੍ਹਾਂ ਵਾਯੂ ਦਾ ਤੇ ਸਮੁੰਦਰ ਦਾ। ਲਿਵ ਵਾਲਾ 'ਸਬਦ' ਸੂਖਮ ਤੋਂ ਸੂਖਮ ਆਦ-ਤੱਤ, ਕਰਣ ਕਾਰਣ ਹੈ। ਇਹ ਤਾਰਿਆਂ ਦਾ ਰਾਗ ਹਾਰਮੋਨੀਅਮ ਵਾਜੇ ਵਰਗਾ ਠੁੱਲ੍ਹਾ, ਕੰਨਾਂ ਦਾ ਵਿਸ਼ਾ ਹੈ। ਉਹ ਅਗਮ ਹੈ, ਇਹ ਗੰਮਤਾ ਵਿੱਚ ਹੈ। ਉਹ ਸ੍ਰਿਸ਼ਟੀ ਦੇ ਆਦਿ ਵਿੱਚ ਸੀ ਤੇ ਅੰਤ ਵੀ ਰਹੇਗਾ; ਇਹ ਤਦ ਬਣਿਆ ਜਦ ਸਥੂਲ ਪ੍ਰਪੰਚ ਰਚਿਆ ਗਿਆ, ਨਾ ਕਿ ਤਦ ਜਦ ਪਵਣ ਪਾਣੀ ਹੀ ਸਨ। ਗੱਲ ਕੀ, ਉਹ ਅਜਲੀ, ਅਬਦੀ, ਅਕਾਲ ਧੁਨੀ ਹੈ; ਇਹ ਕਾਲ ਦੀ ਭੈਰਵੀ ਹੈ। ਉਸ 'ਰਾਗ-ਨਾਦ' ਤੋਂ ਵਾਹਿਗੁਰੂ ਦਾ 'ਹੁਕਮ' ਲੱਭਦਾ ਹੈ, ਇਸ ਤੋਂ ਨਿਰਾ ਮਨ ਪ੍ਰਚਾਵਾ ਹੁੰਦਾ ਹੈ ਯਥਾ ਸ੍ਰੀ ਗੁਰੂ ਵਾਕ :—

*"ਰਾਗੈ - ਨਾਦੈ" ਬਾਹਰਾ*
*ਇਨੀ 'ਹੁਕਮੁ' ਨ ਬੂਝਿਆ ਜਾਇ॥*
*ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ*
*ਸਤਿਗੁਰ ਤੇ ਸੋਝੀ ਪਾਇ॥"*

*(ਸਲੋਕ ਮ: ੧, ਪੰਨਾ ੧੪੨੩)*

(੭)

ਅਸੀਂ ਵੇਖ ਆਏ ਹਾਂ ਕਿ ਉਦਕਰਖ ਤੇ ਆਕਰਖ ਨਾਲ ਸੰਸਾਰ ਦਾ ਤਾਣਾ-ਬਾਣਾ ਬੁਣਿਆ ਹੋਇਆ ਹੈ ਤੇ ਉਤਪਤ ਪਰਲੋ ਵੇਲੇ ਇਹ ਦੋ ਤਾਕਤਾਂ ਵੱਖ-ਵੱਖ ਹੋ ਜਾਂਦੀਆਂ ਹਨ ਜਿਸ ਤਰ੍ਹਾਂ ਕੋਈ ਕਿਸੇ ਬੁਣੇ ਹੋਏ ਕੱਪੜੇ ਨੂੰ ਉਧੇੜ ਛੱਡੇ। ਉਧੇੜਨ ਨਾਲ ਪਰਲੋ ਹੋ ਜਾਂਦੀ ਹੈ, ਫਿਰ ਉਦਕਰਖ ਨਾਲ ਸੰਸਾਰ ਦੀ ਉਤਪਤੀ ਹੋ ਜਾਂਦੀ ਹੈ। ਹੁਣ ਅਸਾਂ ਇਹ ਵੇਖਣਾ ਹੈ ਕਿ ਉਤਪਤੀ ਤੇ ਪਰਲੋ ਕੀ ਇਕ ਵਾਰੀ ਹੁੰਦੀ ਹੈ ਜਾਂ ਅਨੇਕ ਵਾਰ ? ਹੋਰ ਮਤਾਂ ਵਿੱਚ ਤਾਂ ਸੰਸਾਰ ਦੀ ਉਤਪਤੀ ਇਕ ਨਿਯਤ ਸਮੇਂ 'ਤੇ ਮੰਨੀ ਗਈ ਹੈ—ਕਿਸੇ ਖ਼ਾਸ 'ਕਲਪ' ਜਾਂ 'ਮਨਵੰਤਰ' ਤੋਂ ਬਾਅਦ। ਭਾਵ ਇਹ ਸੰਸਾਰ ਕਿਸੇ ਖ਼ਾਸ ਸਮੇਂ ਤੋਂ ਬਣਿਆ ਮੰਨਿਆ ਗਿਆ ਹੈ, ਪਰ ਗੁਰੂ ਮਹਾਰਾਜ ਜੀ ਫ਼ਰਮਾਂਦੇ ਹਨ ਕਿ ਇਕ 'ਉਤਪਤੀ' ਜਾਂ 'ਪਰਲੋ' ਨਹੀਂ, ਅਨੇਕ ਹਨ; ਫਿਰ ਦੋ ਨਹੀਂ ਸੈਂਕੜੇ ਨਹੀਂ, ਬੇਅੰਤ ਹਨ। ਜਿਸ ਤਰ੍ਹਾਂ ਅਸੀਂ ਅੱਖਾਂ ਖੋਲ੍ਹਦੇ ਤੇ ਮੀਟਦੇ ਹਾਂ, ਇਕ ਵਾਰੀ ਨਹੀਂ ਅਨੇਕ ਵਾਰੀ, ਉਸੇ ਤਰ੍ਹਾਂ ਵਾਹਿਗੁਰੂ ਜੀ ਵੀ ਆਪਣੇ ਕਮਲ-ਨੇਤ੍ਰਾਂ ਨਾਲ ਸੰਸਾਰ ਬਣਾਉਂਦੇ ਤੇ ਖਪਾਉਂਦੇ ਹਨ। ਇਹ ਸਮਾਂ ਭਾਵੇਂ ਸਾਡੇ ਵਾਸਤੇ ਕਰੋੜਾਂ ਸਾਲ ਹੈ, ਪਰ ਸਾਡੇ ਕਰੋੜਾਂ ਸਾਲ ਵਾਹਿਗੁਰੂ ਜੀ ਦੇ ਇਕ ਅੱਖ ਫਰਕਣੇ (ਖਿਣ) ਦੇ ਬਰਾਬਰ ਹਨ। ਯਥਾ ਸ੍ਰੀ ਗੁਰੂ ਵਾਕ :—

*'ਓਪਤਿ ਪਰਲਉ ਖਿਨ ਮਹਿ ਕਰਤਾ॥*
*ਆਪਿ ਅਲੇਪ ਨਿਰਗੁਨੁ ਰਹਤਾ॥ (ਆਸਾ ਮ: ੫, ਪੰਨਾ ੩੯੭)*
*ਓਪਤਿ ਪਰਲਉ ਨਿਮਖ ਮਝਾਰ॥ (ਗੋਂਡ ਮ: ੫, ਪੰਨਾ ੮੬੨)*

ਤਾਂ ਪਤਾ ਲੱਗਾ ਕਿ ਇਕ ਪਰਲੋ ਨਹੀਂ, ਇਕ ਉਤਪਤੀ ਨਹੀਂ, ਇਹ ਤਾਂ ਦੋਵੇਂ ਆਪਸ ਵਿੱਚ ਇੰਞ ਗੰਢੇ ਹੋਏ ਹਨ ਜਿਸ ਤਰ੍ਹਾਂ ਦਿਨ ਤੇ ਰਾਤ, ਅੱਖ-ਖੋਲ੍ਹਣਾ ਤੇ ਅੱਖ-ਮੀਟਣਾ। ਤੇ ਇਸ ਅੱਖ ਫਰਕਣੇ ਨਾਲ ਮਾਨੋਂ ਸ੍ਰਿਸ਼ਟੀ ਉਪਜਦੀ ਤੇ ਖਪਦੀ ਹੈ। ਯਥਾ ਸ੍ਰੀ ਗੁਰੂ ਵਾਕ :—

*"ਹਰਨ ਭਰਨ ਜਾ ਕਾ ਨੇਤ੍ਰ ਫੋਰ॥" (ਸੁਖਮਨੀ)*

ਹੁਣ ਪ੍ਰਸ਼ਨ ਇਹ ਉਪਜਦਾ ਹੈ ਕਿ ਸ੍ਰਿਸ਼ਟੀ ਅਨਾਦੀ ਹੈ ਜਾਂ ਸਾਦੀ (ਆਦ ਵਾਲੀ)? ਉੱਤਰ ਹੈ, ਨਾ ਇਹ ਅਨਾਦੀ ਆਖੀ ਜਾ ਸਕਦੀ ਹੈ ਨਾ ਸਾਦੀ। ਅਨਾਦੀ ਇਸ ਕਰਕੇ ਨਹੀਂ ਕਿ ਪਰਲੋ ਸਮੇਂ ਅਲੋਪ ਹੋ ਜਾਂਦੀ ਹੈ, ਸਾਦੀ ਇਸ ਕਰਕੇ ਨਹੀਂ ਕਿ ਇੱਕ ਆਦਿ ਦੇ ਪਿੱਛੇ ਹੋਰ ਆਦਿ ਹੈ, ਉਸ ਪਿੱਛੇ ਹੋਰ, ਜੋ ਸਭ ਰਲ ਕੇ ਅਨਾਦੀ ਭਾਸਦੇ ਹਨ, ਜਿਹਾ ਕਿ ਦੋ-ਸ਼ੀਸ਼ਿਆਂ ਵਿੱਚ ਰਖਿਆ ਦੀਵਾ ਅਨੰਤ ਪ੍ਰਤਿਬਿੰਬ ਪਾਉਂਦਾ ਹੈ। ਇਸ ਕਰਕੇ ਪ੍ਰਪੰਚ ਨਾ ਸਾਦੀ ਹੈ ਨਾ ਅਨਾਦੀ, ਸਗੋਂ ਦੋਹਾਂ ਦਾ ਜੋੜ 'ਸਾਦੀ-ਅਨਾਦੀ' ਹੈ ਜੋ ਆਪਸ ਵਿੱਚ ਬੇਅੰਤ (Infinity) ਤੱਕ ਕਿਰਮ ਕਿਰਨੀ ਕਰਕੇ ਆਉਂਦੇ ਹਨ ਤੇ ਜਿਨ੍ਹਾਂ ਦਾ ਕੋਈ ਆਦਿ ਜਾਂ ਅੰਤ ਨਹੀਂ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਸ੍ਰੀ ਜਪੁਜੀ ਸਾਹਿਬ ਵਿੱਚ ਲਿਖਿਆ ਹੈ ਕਿ ਸੰਸਾਰ-ਚੱਕਰ ਦਾ ਮੁੱਢ ਜਾਂ ਆਦਿ ਕੋਈ ਨਹੀਂ, ਤੇ ਇਹ ਨਹੀਂ ਆਖਿਆ ਜਾ ਸਕਦਾ ਕਿ ਇਹ ਸ੍ਰਿਸ਼ਟੀ ਕਦੋਂ ਹੋਈ ਤੇ ਕਦੋਂ ਖ਼ਤਮ ਹੋਵੇਗੀ :—

*(੧) ਅੰਤ ਨਾ ਜਾਪੈ ਕੀਤਾ ਆਕਾਰੁ॥*
*ਅੰਤੁ ਨ ਜਾਪੈ ਪਾਰਾਵਾਰੁ॥*
*ਅੰਤ ਕਾਰਣਿ ਕੇਤੇ ਬਿਲਲਾਹਿ॥*
*ਤਾ ਕੇ ਅੰਤ ਨ ਪਾਏ ਜਾਹਿ॥*

*(੨) ਕਵਣੁ ਸੁ ਵੇਲਾ ਵਖਤੁ ਕਵਣੁ*
*ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ*
*ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ*
*ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ*
*ਜਿ ਲਿਖਨਿ ਲੇਖੁ ਪੁਰਾਣੁ॥*

*ਥਿਤਿ ਵਾਰੁ ਨਾ ਜੋਗੀ ਜਾਣੈ*
*ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ*
*ਆਪੇ ਜਾਣੈ ਸੋਈ॥* *(ਜਪੁਜੀ)*

ਇਸ ਸ੍ਰਿਸ਼ਟੀ ਦਾ ਆਦਿ-ਅੰਤ ਨਾ ਇਧਰ ਹੈ ਨਾ ਉਧਰ। ਪਰ ਇਸ ਅਨੰਤ ਸਮੇਂ ਵਿੱਚ ਕਰੋੜਾਂ ਹੀ ਉਤਪਤੀ ਤੇ ਪਰਲੋ ਇਵੇਂ ਹੁੰਦੀਆਂ ਹਨ ਜਿਸ ਤਰ੍ਹਾਂ ਰਾਤ ਤੇ ਦਿਨ ਜੋੜਵੇਂ ਆਉਂਦੇ ਹਨ—ਅਨੰਦ ਤੱਕ (Adinfinitum)।

ਹੁਣ ਪ੍ਰਸ਼ਨ ਇਹ ਉਠੇਗਾ ਕਿ ਕੀ ਵਾਹਿਗੁਰੂ ਜੀ ਇਸ ਪ੍ਰਪੰਚ ਨੂੰ ਰੋਕਣਾ ਚਾਹੁਣ ਤਾਂ ਰੋਕ ਸਕਦੇ ਹਨ ਜਾਂ ਨਹੀਂ ? ਸਾਂਖ ਮਤ ਵਿੱਚ ਲੂਲ੍ਹੇ ਤੇ ਅੰਨ੍ਹੀ ਇਸਤਰੀ ਦਾ ਦ੍ਰਿਸ਼ਟਾਂਤ ਹੈ। ਮਾਇਆ ਅੰਨ੍ਹੀ ਹੈ ਤੇ ਵਾਹਿਗੁਰੂ 'ਲੂਲਾ' (!) ਤੇ ਲੂਲਾ ਅੰਨ੍ਹੀ ਦੀ ਗਰਦਣ ਉਪਰ ਚੜ੍ਹਕੇ ਸੰਸਾਰ ਨੂੰ ਚਲਾਉਂਦਾ ਹੈ। ਕੀ ਇਹੋ ਸੰਬੰਧ ਮਾਇਆ ਦਾ ਤੇ ਵਾਹਿਗੁਰੂ ਜੀ ਦਾ ਹੈ ? ਉੱਤਰ ਹੈ ਕਿ ਸਿੱਖ ਮਤ ਵਿੱਚ ਵਾਹਿਗੁਰੂ ਜੀ 'ਸਾਖੀ-ਪੁਰਖ' ਹੀ ਨਹੀਂ, ਉਹ 'ਕਰਤਾ ਪੁਰਖ' ਹਨ। ਜਦ ਚਾਹੁਣ ਤਾਂ ਸੰਸਾਰ ਦੀ ਕਲਾ ਚਲਾਉਂਦੇ ਹਨ, ਜਦ ਚਾਹੁਣ ਤਾਂ ਬੰਦ ਕਰਨ ਦੇ ਸਮਰੱਥ ਹਨ। ਯਥਾ ਸ੍ਰੀ ਗੁਰੂ ਵਾਕ :—

*(੧) ਆਪਨ ਖੇਲੁ ਆਪਿ ਕਰਿ ਦੇਖੈ॥*
*ਖੇਲੁ ਸੰਕੋਚੈ ਤਉ ਨਾਨਕ ਏਕੈ॥*
*(੨) ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥*
*ਆਪਨੈ ਭਾਣੈ ਲਏ ਸਮਾਏ॥* *(ਸੁਖਮਨੀ)*

ਹੋਰ ਫ਼ਰਕ ਸਿੱਖ ਮਤ ਤੇ ਅੰਨਯ ਮਤਾਂ ਦਾ ਕੀ ਹੈ? ਉੱਤਰ ਇਹ ਹੈ ਕਿ ਕਈ ਮਤਾਂ ਵਾਲੇ ਤਾਂ ਸੰਸਾਰ ਦੀ ਉਤਪਤੀ ਕਰਮਾਂ ਕਰਕੇ ਮੰਨਦੇ ਹਨ—ਸੁੱਤੇ ਹੋਏ ਕਰਮ ਫੁੱਟ ਪੈਂਦੇ ਹਨ, ਜਿਸ ਤਰ੍ਹਾਂ ਬੀਜ ਪੁੰਗਰ ਪੈਂਦਾ ਹੈ, ਤਦ ਉਤਪੜੀ ਗਿਣੀ ਗਈ ਹੈ; ਜਦ ਵਿਗਾੜ ਬਹੁਤ ਹੋ ਜਾਵੇ ਤਾਂ ਪਰਲੋ। ਪਰ ਗੁਰਮਤ ਵਿੱਚ ਕਰਮ ਹੇਠਲੇ ਦਰਜੇ 'ਤੇ ਆਉਂਦੇ ਹਨ, ਉਤਪਤ ਤੇ ਪਰਲੋ ਵਾਹਿਗੁਰੂ ਜੀ ਦੇ 'ਹੁਕਮ' ਨਾਲ ਹੁੰਦੀ, ਤੇ ਹੁੰਦੀ ਵੀ ਬਿਨ-ਖੇਚਲੇ, 'ਸਹਜੇ' ਹੀ ਹੈ। ਯਥਾ ਸ੍ਰੀ ਗੁਰੂ ਵਾਕ :—

*'ਹੁਕਮੀ ਸਹਜੇ ਸ੍ਰਿਸਟਿ ਉਪਾਈ॥*
*ਕਰਿ ਕਰਿ ਵੇਖੈ ਅਪਣੀ ਵਡਿਆਈ॥*
*ਆਪੇ ਕਰੇ ਕਰਾਏ ਆਪੇ*
*ਹੁਕਮੇ ਰਹਿਆ ਸਮਾਇ ਹੇ॥*

*(ਮਾਰੂ ਮਹਲਾ ੩, ਪੰਨਾ ੧੦੪੩)*

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹਰ ਇਕ ਚੀਜ਼ ਨਿਯਮ ਕਾਨੂੰਨ (Law) ਨਾਲ ਹੁੰਦੀ ਹੈ, ਵਿਗਸਦੀ ਹੈ ਤੇ ਫਿਰ ਸਮਾਉਂਦੀ ਹੈ। ਭਾਵ 'ਕਰਮ' ਜਾਂ ਕਾਨੂੰਨ ਆਪਣੀ-ਆਪਣੀ ਥਾਂ ਤਾਕਤਵਰ ਹਨ, ਪਰ ਇਹ ਕਾਨੂੰਨ ਵਾਹਿਗੁਰੂ ਜੀ ਤੇ

ਉਨ੍ਹਾਂ ਦੇ ਭਾਣੇ ਤੋਂ ਅਲੱਗ ਨਹੀਂ। ਵਾਹਿਗੁਰੂ ਜੀ ਕੋਈ ਗੱਲ ਬਿਨ-ਲੋੜੀ ਨਹੀਂ ਕਰਦੇ। ਗੱਲ ਕੀ 'ਕਾਨੂੰਨ'-ਕੁਦਰਤ ਉਨ੍ਹਾਂ ਦੇ ਹੀ ਹੱਥ, ਪੈਰ ਤੇ ਬਾਹਾਂ ਹਨ। ਜੋ ਇੰਝ ਸਮਝਦੇ ਹਨ, ਉਹ 'ਕਰਮ' ਦੇ ਜਾਲ ਤੋਂ ਟੱਪ ਅ-ਕਰਮ ਅਵਸਥਾ ਵਿੱਚ ਅੱਪੜਕੇ ਬਿਸਮਾਦ-ਰਸ ਚੱਖਦੇ ਹਨ, ਜਿਸ ਵਿੱਚ ਵਾਹਿਗੁਰੂ ਜੀ ਵਸਦੇ ਹਨ :—

*"ਹੁਕਮੁ" ਬਿਸਮਾਦੁ ਹੁਕਮਿ ਪਛਾਣੈ*
*ਜੀਅ ਜੁਗਤਿ ਸਚੁ ਜਾਣੈ ਸੋਈ॥ (ਰਾਮਕਲੀ ਮ: ੧, ਪੰਨਾ ੯੪੦)*

ਗੱਲ ਕੀ, ਉਤਪਤ ਪਰਲੋ ਕਰਮਾਂ ਕਰਕੇ ਨਹੀਂ, ਸਗੋਂ ਵਾਹਿਗੁਰੂ ਜੀ ਦੇ ਅਗੰਮਵੀ-ਭਾਣੇ ਵਿੱਚੋਂ ਇੰਝ ਉਠਦੀਆਂ ਹਨ ਜਿਸ ਤਰ੍ਹਾਂ ਸਾਗਰ ਵਿੱਚ ਜਵਾਰਭਾਟਾ ਦੀਆਂ ਲਹਿਰਾਂ। 'ਹੁਕਮ' ਕਰਮਾਂ ਤੋਂ ਇੰਨਾ ਉੱਚਾ ਹੈ ਜਿੰਨਾ ਆਸਮਾਨ ਧਰਤੀ ਤੋਂ ਉੱਚਾ ਹੈ। ਗੁਰਮੁਖ ਕਰਮਾਂ ਰੂਪੀ ਬਘਿਆੜਾਂ ਦਾ ਸੰਗ ਛੱਡ ਹੁਕਮ ਰੂਪੀ ਸ਼ੇਰ ਬਬਰ ਦੀ ਸ਼ਰਨ ਵਿੱਚ ਆ ਕੇ ਨਿਹਾਲ ਹੋ ਜਾਂਦੇ ਹਨ:—

*"ਤਵ ਗੁਨ ਕਹਾ ਜਗਤ ਗੁਰਾ ਜਉ 'ਕਰਮੁ' ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥*
*(ਸਧਨਾ ਜੀ ਬਿਲਾਵਲ, ਪੰਨਾ ੮੫੮)*

(੮)

ਪਰ ਇੱਕ ਹੋਰ ਮਤ ਭੇਦ ਹੈ ਜੋ ਜ਼ਰਾ ਡੂੰਘਾ ਜਾਂਦਾ ਹੈ, ਪਰ ਜੋ ਗੁਰਮਤ ਦਾ ਬੁਨਿਆਦੀ ਪੱਥਰ ਹੈ। ਉਤਪਤ ਪਰਲੋ ਕਿਸ ਵਿੱਚ ਹੁੰਦੀ ਹੈ? ਹੋਰ ਮਤਾਂ ਵਾਲੇ ਸਮਝਦੇ ਹਨ ਕਿ ਉਤਪਤ ਪਰਲੋ ਵੇਲੇ ਭਾਵੇਂ ਸੰਸਾਰ ਅਲੋਪ ਹੋ ਜਾਂਦਾ ਹੈ ਪਰ ਦੇਸ (Space) ਤੇ ਕਾਲ (Time) ਰਹਿੰਦੇ ਹਨ। ਚੁਨਾਂਚਿ ਲਿਖਿਆ ਹੈ ਕਿ ਪਰਲੋ 'ਕਲਪ' ਦੇ ਪਿੱਛੋਂ ਮੁੜ-ਮੁੜ ਹੁੰਦੀ ਹੈ। ਇਕ ਮਨਵੰਤਰ ਵਿੱਚ ੪੬੨੦੦੦੦ ਸਾਲ ਹੁੰਦੇ ਹਨ। ਇਸ ਵਿੱਚ ਚੌਹਾਂ ਜੁੱਗਾਂ ਦੀ ਚੌਕੜੀ ਆ ਜਾਂਦੀ ਹੈ। ਇਨ੍ਹਾਂ ੨੦੦੦ ਮਨਵੰਤਰਾਂ ਦਾ ਇਕ 'ਕਲਮ' ਬਣਦਾ ਹੈ ਜਿਸ ਦਾ ਸਮਾਂ ਕੁੱਲ ੨੦੦੦×੪੩੨੦੦੦੦=੮੬੪੦੦੦੦੦੦੦ ਸਾਲ ਹੈ। ਇਹ ਬ੍ਰਹਮਾ ਦਾ ਇਕ ਦਿਨ-ਰਾਤ ਹੈ। ਹੁਣ ਦਿਨ ਵੇਲੇ ਤਾਂ ਉਤਪਤੀ ਗਿਣੀ ਗਈ ਹੈ, ਤੇ ਰਾਤ ਵੇਲੇ ਪਰਲੋ। ਭਾਵੇਂ ਵਿੱਥ ਕਰੋੜਾਂ ਸਾਲਾਂ ਦੀ ਹੈ, ਪਰ 'ਕਲਪ' ਵੀ ਇਕ ਨਿਯਤ ਸਮਾਂ ਹੈ, ਇਸ ਕਰਕੇ ਕਾਲ ਦੀ ਚਾਰ-ਦੀਵਾਰੀ ਵਿੱਚ ਕੈਦ ਹੈ, ਪਰ ਗੁਰਮਤ ਵਿੱਚ ਉਤਪਤ ਪਰਲੋ ਇੰਝ ਨਹੀਂ ਗਿਣੇ ਗਏ ਹਨ :—

[ 'ਨਿਰੰਤਰ' 4) ] ਅਕਾਲ (ਤੇ ਅਨੰਤ) (ਅ)

| ਅੰਤਰਾ 'ਕਲਪ' | ਉਤਪਤ<br>ਪਰਲੋ<br>ਚੱਕਰ | ੩)—ਸਤੋ<br>੨)—ਰਜੋ<br>੧)—ਤਮੋ | ਕਾਲ (ਤੇ ਦੇਸ) | (ੳ) |
|---|---|---|---|---|

(ੳ) ਦੇਸ ਕਾਲ ਜਾਂ ਮਾਇਆ ਦਾ ਹੈ। ਇਸ ਵਿੱਚ ਤਮੋ, ਰਜੋ, ਸਤੋ ਦੀ ਭੰਬੀਰੀ ਚੱਕਰ ਖਾ ਰਹੀ ਹੈ, ਤੇ ਚੱਕਰ ਦੀ ਉਮਰ ਖ਼ਾਸ 'ਅੰਤਰੇ' ਜਾਂ 'ਕਲਪ' ਮਿਥੀ ਹੋਈ ਹੈ, ਪਰ (ੳ) ਦੇ ਮੁੱਢ ਵਿੱਚ (ਅ) ਦੇਸ ਅਕਾਲ ਦਾ ਹੈ। ਇਸ ਅਕਾਲ-ਦੇਸ ਦਾ ਕੀ ਹੈ? ਉੱਤਰ ਹੈ ਕਿ ਨਾ ਇਥੇ ਦੇਸ (Space) ਹੈ ਨਾ ਕਾਲ, ਨਾ ਇਥੇ ਦਿਨ ਹੈ ਨਾ ਰਾਤ, ਨਾ ਚੰਦ ਨਾ ਸੂਰਜ, ਨਾ ਮਨਵੰਤਰ ਨਾ ਕਲਪ। ਭਾਵ ਇਹ ਅਕਾਲ ਦੇਸ 'ਨਿਰੰਤਰ' ਹੈ-ਬਿਨ-ਅੰਤਰੇ ਦੇ। ਉਤਪਤ-ਪਰਲੋ ਤਾਂ ਕਾਲ ਦੇ (ੳ) ਵਿੱਚ ਹੁੰਦੀ ਹੈ, ਤੇ ਅਕਾਲ-ਦੇਸ ਸਦਾ-ਸਥਿਰ ਨਿਰੰਤਰ, ਇਕ ਰਸ ਰਹਿੰਦਾ ਹੈ। ਇਥੇ ਨਾ ਉਤਪਤ ਹੈ ਨਾ ਪਰਲੋ। ਯਥਾ ਸ੍ਰੀ ਗੁਰੂ ਵਾਕ :—

*(੧) "ਧਰਤਿ ਉਪਾਇ ਧਰੀ ਧਰਮ ਸਾਲਾ॥*
*ਉਤਪਤਿ ਪਰਲਉ ਆਪਿ ਨਿਰਾਲਾ॥"*

*(ਮਾਰੂ ਮ: ੧, ਪੰਨਾ ੧੦੩੩)*

*(੨) ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ॥*
*ਉਤਪਤਿ ਪਰਲਉ ਅਵਰੁ ਨ ਕੋਈ॥*

*(ਰਾਮਕਲੀ ਮ: ੫, ਪੰਨਾ ੯੦੫)*

ਗੱਲ ਕੀ, 'ਉਤਪਤ-ਪਰਲੋ' ਤਾਂ ਹੇਠਾਂ ਹੇਠਾਂ ਹੈ, ਪਰ ਇਸ ਕਾਲ-ਦੇਸ ਦੀ ਜੜ੍ਹ ਵਿੱਚ ਇੱਕ ਹੋਰ ਦੇਸ ਹੈ ਜੋ ਆਗਮ-ਅਗਮ ਨਿਰੰਤਰ ਹੈ, ਜਿੱਥੇ ਨਾ ਉਤਪਤੀ ਹੈ ਨਾ ਪਰਲੋ। ਇਸ ਚੌਥੇ ਪਦ ਵਿੱਚ ਸੰਸਾਰ ਦੀ ਸਥਿਰ ਜੜ੍ਹ ਹੈ। ਹੁਣ ਚੂੰਕਿ ਜੜ੍ਹ 'ਕਾਲ' ਤੇ 'ਦੇਸ' ਤੋਂ ਉੱਚੀ ਹੈ ਇਸ ਕਰਕੇ ਸੰਸਾਰ ਭਾਵੇਂ ਉਪਰੋਂ ਇੰਝ ਬਦਲਦਾ ਹੈ ਜਿਸ ਤਰ੍ਹਾਂ ਦ੍ਰੋਪਦੀ ਦੇ ਬਦਨ ਤੋਂ ਚੀਰ ਉਤਰਦੇ ਸਨ ਪਰ ਅੰਦਰੋਂ ਸਦਾ ਲਈ ਅਨਾਦਿ ਹੈ, ਕਿਉਂਕਿ ਇਸਦੀ ਜੜ੍ਹ ਅਨਾਦਿ ਹੈ।

ਜਦ ਸੰਸਾਰ ਦਾ ਚਸ਼ਮਾ-ਅਖੁੱਟ ਹੈ ਤਾਂ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇਸ ਦਾ ਪ੍ਰਭਾਵ ਜਾਂ ਰੋੜ੍ਹ ਕਦੀ ਖ਼ਤਮ ਹੋ ਜਾਵੇ। ਹਾਂ ਇਸ ਚਸ਼ਮੇ ਵਿੱਚੋਂ ਪਾਣੀ ਠਹਿਰ-ਠਹਿਰ ਕੇ ਨਿਕਲਦਾ ਹੈ, ਇਸ ਵਿੱਚ ਇੰਝ ਲਹਿਰਾਂ ਹਨ ਜਿਸ ਤਰ੍ਹਾਂ ਜਵਾਰਭਾਟੇ ਵਿੱਚ ਲਹਿਰਾਂ ਹਨ, ਪਰ ਪਾਣੀ ਦੀ ਲੜੀ ਅਟੁੱਟ ਹੈ, ਇਹ ਸਦਾ ਚਲਦੀ ਰਹੇਗੀ, ਨਾ ਇਸਦਾ ਆਦਿ ਹੈ ਨਾ ਅੰਤ!

ਪਰਲੋ ਵੀ ਅਨੇਕ ਪ੍ਰਕਾਰ ਦੀਆਂ ਹਨ, ਜਿਹਾ ਕਿ ਪਾਣੀ ਦੀ ਪਰਲੋ—ਜਦ ਹਰ ਇਕ ਚੀਜ਼ ਪਾਣੀ ਵਿੱਚ ਡੁੱਬ ਜਾਂਦੀ ਹੈ, ਅਗਨੀ ਦੀ ਪਰਲੋ—ਜਦ ਹਰ ਇਕ ਚੀਜ਼ ਅੱਗ ਵਿੱਚ ਸੜ ਜਾਂਦੀ ਹੈ; ਪਵਣ-ਪਰਲੋ—ਜਦ ਪਾਣੀ ਵੀ ਉਡ ਕੇ ਪਵਣ ਬਣ ਜਾਂਦਾ ਹੈ ਪਰ ਇਹ ਪਰਲੋ ਆਉਣ ਜਾਣੀਆਂ ਹਨ। ਅਸਲੀ ਪਰਲੋ ਉਹ ਹੈ ਜਦ ਪ੍ਰਾਣੀ ਰਜੋ-ਸਤੋ-ਤਮੋ ਦੇ ਹਨ੍ਹੇਰੇ ਗੇੜ ਤੋਂ ਨਿਕਲ ਅਕਾਲ-ਦੇਸ ਵਿੱਚ ਚਲਾ ਜਾਵੇ, ਜਿੱਥੋਂ 'ਸ਼ਬਦ' ਦੁਆਰਾ ਉਤਪਤੀ ਜਾਂ ਪਰਲੋ ਹੁੰਦੀ ਹੈ। ਇਹ ਪਰਲੋ ਮੁੱਢਲੀ ਹੈ ਤੇ ਸਦਾ ਸਥਿਰ ਹੈ; ਇਸ ਪਰਲੋ ਨਾਲ ਅਗਿਆਨ ਹੁੰਦਾ ਹੈ, ਫਿਰ ਇਸ ਦੇ ਮਗਰੋਂ ਗਿਆਨ ਦੀ ਪੂਰਨ ਉਤਪਤੀ ਹੁੰਦੀ ਹੈ।

ਬਸ, ਜਿਸ ਤਰ੍ਹਾਂ ਸਾਡੇ ਪਿੰਡ ਵਿੱਚ ਅਨਿਕ ਪਰਲੋ ਹਨ, ਉਸੇ ਤਰ੍ਹਾਂ ਹੀ ਬ੍ਰਹਿਮੰਡ ਵਿੱਚ ਵੀ ਅਨਿਕ ਲਹਿਰਾਂ (Perturdations) ਆਉਂਦੀਆਂ ਹਨ, ਤੇ ਕਦੀ ਕੋਈ ਵੇਲਾ ਆਉਂਦਾ ਹੈ ਜਦ ਸਾਰੇ ਤਾਰੇ ਬੁੱਢੇ ਹੋ ਫਿਰ ਆਪਣੇ ਪਿਤਾ ਸੂਰਜ ਵਿੱਚ ਜਾ ਡਿਗਦੇ ਹਨ, ਤੇ ਡਿਗਕੇ ਸੂਰਜ ਰੂਪ ਹੋ ਜਾਂਦੇ ਹਨ। ਪਰ ਇਹ ਵੀ ਨਿਯਤ ਸਮੇਂ ਦੀ ਪਰਲੋ ਹੈ, ਕਿਉਂਕਿ ਆਪਣੇ ਸਮੇਂ ਤੇ 'ਕਵਾਉ" (Primal Urge) ਦੀ ਮੁੜ-ਮੁੜ ਖੜਕ (Recurring Heart Beat) ਨਾਲ ਸ੍ਰਿਸ਼ਟੀ ਫਿਰ ਉਪਜਦੀ ਹੈ; ਤੇ ਅਨੰਤ ਤੱਕ ਚੱਲਦੀ ਹੈ। ਇਹ 'ਕਾਲ-ਦੇਸ' ਤੇ 'ਅਕਾਲ-ਦੇਸ' ਦੋਵੇਂ ਮੌਜੂਦ ਹਨ; ਅੱਜ ਵੀ ਹਨ, ਪਰਲੋ ਵੇਲੇ ਵੀ ਹੋਣਗੇ ਤੇ ਨਾਲ ਨਾਲ ਹਨ। ਮੁਕਤੀ ਤਦ ਹੁੰਦੀ ਹੈ ਜਦ ਤਿੰਨਾਂ-ਘਰਾਂ ਨੂੰ ਛੱਡ ਅਸੀਂ ਨਿਰੰਤਰ ਦੇਸ, ਭਾਵ ਚੌਥੇ ਘਰ ਵਿੱਚ ਚਲੇ ਜਾਈਏ :—

*"ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ*
*'ਸੁੰਨ ਨਿਰੰਤਰਿ' ਵਾਸੁ ਲੀਆ॥....*
*ਗੁਰ ਬਚਨੀ ਅਵਿਗਤਿ ਸਮਾਈਐ,*
*ਤਤੁ-ਨਿਰੰਜਨੁ ਸਹਜਿ ਲਹੈ॥*
*ਨਾਨਕ ਦੂਜੀ ਕਾਰ ਨ ਕਰਣੀ,*
*ਸੇਵੈ ਸਿਖੁ ਸੁ ਖੋਜਿ ਲਹੈ॥"*

*(ਸਿਧ ਗੋਸਟ, ਪੰਨਾ ੯੪੦)*

ਭਾਵ ਸ੍ਰਿਸ਼ਟੀ ਦੇ ਆਦਿ ਨੂੰ ਕਾਲ (Time) ਵਿੱਚ ਲੱਭਣਾ ਅਜਿਹੀ ਗ਼ਲਤੀ ਹੈ ਜਿਹੀ ਕਿ ਕਿਸੇ ਦਾਇਰੇ ਦੇ ਮੁੱਢ ਨੂੰ ਲੱਭਣਾ। ਸਿਆਣੇ ਜਾਣਦੇ ਹਨ ਕਿ ਚੱਕਰ ਦਾ ਤਾਂ ਕੋਈ ਆਦਿ ਅੰਤ ਹੀ ਨਹੀਂ। ਪਰ ਇਕ ਸਿਰਾ ਹੈ ਜਿੱਥੇ ਕਾਲ ਉਪਜਦਾ ਹੈ, ਜਿੱਥੋਂ ਸੰਸਾਰ ਹੈ। ਉਹ ਕੀ ਹੈ ? ਉਹ ਨਿਰੰਤਰ-ਅ-ਦੇਸ, 'ਸੁੰਨ ਵਾਸ' ਹੈ; ਕਾਲ ਦਾ ਮੁੱਢ (Beginning) ਅਕਾਲ ਹੈ, ਬਸ ਇਹੋ ਸੰਸਾਰ ਦਾ ਮੁੱਢ ਹੈ। ਗੁਰਮਤ ਵਿੱਚ ਇਹੋ ਤਾਂ ਵਾਧਾ ਹੈ ਕਿ ਸੰਸਾਰ ਦਾ ਮੁੱਢ ਕਾਲ ਵਿੱਚ ਨਹੀਂ, ਅਕਾਲ ਵਿੱਚ ਲੱਭਣਾ ਹੈ ਤੇ ਅੰਤ ਨੂੰ ਪਾਉਣਾ ਹੈ! ਖੋਜ ਨਹੀਂ, ਸਗੋਂ ਖੋਜ ਦੇ ਖ਼ਤਮ ਹੋਣ ਦੀ 'ਨਿਹਾਲਗੀ' ਹੈ। ਯਥਾ ਸ੍ਰੀ ਗੁਰੂ ਵਾਕ :—

*(੧) ਹੁਕਮੈ ਬੂਝੈ ਤਤੁ ਪਛਾਣੈ॥*
*ਇਹੁ ਪਰਸਾਦੁ ਗੁਰੂ ਤੇ ਜਾਣੈ॥* *(ਪੰਨਾ ੧੨੮੯)*

*(੨) 'ਹੁਕਮੇ' ਬੁਝਿ 'ਨਿਹਾਲੁ' ਸੁਖਿ ਸੁਖੋਟਿਆ॥*
*ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ॥*

*(ਸਲੋਕ ਮ: ੫, ਪੰਨਾ ੫੨੦)*

*(੩) ਹੁਕਮੈ ਬੁਝਿ 'ਨਿਹਾਲੁ' ਖਸਮਿ ਫੁਰਮਾਇਆ॥*
*ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ॥*

*(ਸਲੋਕ ਮ: ੫, ਪੰਨਾ ੫੨੩)*

ਜੋ ਸੰਸਾਰ ਦਾ ਸਿਰਾ 'ਅਕਾਲ' ਵਿੱਚ ਨਹੀਂ, ਕਾਲ ਵਿੱਚ ਹੀ ਲੱਭਦੇ ਹਨ ਉਹ ਇਸੇ ਕੁੜਿੱਕੀ (Dilemma) ਵਿੱਚ ਫਸਦੇ ਹਨ ਜਿਸ ਵਿੱਚ ਹੀ ਫ਼ਿਲਾਸਫ਼ਰ, ਕਿਉਂਕਿ ਅਕਲ ਇਹ ਨਹੀਂ ਦੱਸ ਸਕਦੀ ਕਿ ਕੁਕੜੀ ਪਹਿਲੋਂ ਜੰਮੀ ਜਾਂ ਅੰਡਾ, ਕਿਉਂਕਿ ਇਹ ਐਸਾ ਝੰਬੇਲਾ ਹੈ ਜਿਸ ਦਾ ਕੋਈ ਸਿਰ ਪੈਰ ਨਹੀਂ। ਇਸੇ ਕੁੜਿੱਕੀ ਵਿੱਚ ਅੱਜਕੱਲ੍ਹ ਦੇ ਵਿਗਿਆਨਕ ਹਨ ਜੋ ਸੰਸਾਰ ਦਾ ਮੁੱਢ, ਕਾਲ ਵਿੱਚ ਲੱਭਦੇ ਹਨ[1]। ਪਰ ਗੁਰਮੁਖ ਸਾਇੰਸਦਾਨਾਂ ਤੋਂ ਇਕ ਕਦਮ ਹੋਰ ਡੂੰਘਾ ਜਾਕੇ ਉਸ 'ਅਬਚਲ ਨਿਰੰਤਰ-ਅਕਾਲ' ਨਗਰ ਨੂੰ ਲੱਭਦੇ ਹਨ ਜਿੱਥੋਂ 'ਕਾਲ' ਤੇ 'ਦੇਸ' 'ਜਮਨਾ' ਵਾਂਙ ਨਿਕਲਦੇ ਹਨ ਤੇ ਮੁੜ ਲੀਨ ਹੋ ਜਾਂਦੇ ਹਨ। ਗੱਲ ਕੀ, ਕਾਲ ਦਾ ਆਦਿ ਤੇ ਅੰਤ 'ਅਕਾਲ-ਨਾਮ' ਹੈ! ਸੱਤਵਾਂ ਨਿਯਮ ਕਾਲ ਦਾ ਅੰਤ 'ਅਕਾਲ', ਭਾਵ 'ਨਾਮ' ਸੀ। ਹੁਣ ਅਸਾਂ ਵੇਖਣਾ ਹੈ ਕਿ ਦੇਸ (Space) ਦਾ ਕੀ ਅੰਤ ਹੈ ? ਸਾਡਾ ਸੂਰਜ ਸਾਡੇ ਤੋਂ ਬਥੇਰਾ ਦੂਰ ਹੈ। ਸਿਆਣੇ ਆਖਦੇ ਹਨ ਕਿ ਸੂਰਜ ਪ੍ਰਿਥਵੀ ਤੋਂ ੯ ਕਰੋੜ ਮੀਲ ਦੂਰ ਹੈ। ਸੂਰਜ ਦੀ ਰੌਸ਼ਨੀ ਦੋ[2] ਲੱਖ ਮੀਲ ਇੱਕ ਸਕਿੰਟ ਵਿੱਚ ਚੱਲਦੀ ਹੈ ਤੇ ਇਹ ਸਾਰੀ ਵਿੱਥ 'ਅੱਠਾਂ-ਮਿੰਟਾਂ' ਵਿੱਚ ਤੈ ਕਰਦੀ ਹੈ। ਸੂਰਜ ਭਾਵੇਂ ਸਾਡੇ ਲਈ ਦੂਰ ਹੈ ਤੇ ਪ੍ਰਿਥਵੀ ਤੋਂ ਅਨੋਖਾ ਭਾਸਦਾ ਹੈ, ਪਰ ਵਾਸਤਵ ਵਿੱਚ ਇਹ ਵੀ ਇਕ ਹੋਰਨਾਂ ਤਾਰਿਆਂ ਵਿੱਚੋਂ ਤਾਰਾ ਹੈ ਤੇ ਇਹ ਧਰਤੀ ਦੇ ਬਹੁੰ ਨੇੜੇ ਹੋਣ ਕਰਕੇ ਗਰਮ ਨਜ਼ਰ ਆਉਂਦਾ ਹੈ, ਨਹੀਂ ਤਾਂ ਹੋਰ ਤਾਰੇ ਸੂਰਜ ਕੋਲੋਂ ਵੀ ਵੱਡੇ ਹਨ ਤੇ ਦੁਰਾਡੇ ਹਨ। ਸਥਿਰ ਤਾਰਿਆਂ (Fixed Stars) ਵਿੱਚੋਂ ਜੋ ਤਾਰਾ ਸਾਡੇ ਤੋਂ ਜ਼ਿਆਦਾ ਨੇੜੇ ਹੈ ਉਹ ਸੂਰਜ ਤੋਂ ੨੮੦,੦੦੦ ਗੁਣਾ ਦੂਰ ਹੈ। ਸੂਰਜ ਦੀ ਰੌਸ਼ਨੀ ਤਾਂ ਸਾਡੇ ਕੋਲ ਅੱਠਾਂ ਮਿੰਟਾਂ ਵਿੱਚ ਆਉਂਦੀ ਹੈ ਪਰ ਇਸ ਦੀ ਰੌਸ਼ਨੀ ਨੂੰ ਟੁਰਦੇ-ਟੁਰਦੇ ਪੂਰੇ ਚਾਰ ਸਾਲ ਲੱਗ ਜਾਂਦੇ ਹਨ। ਇੱਥੇ ਹੀ ਅੰਤ ਨਹੀਂ, ਦੁਰਾਡੇ ਤਾਰੇ ਸਾਡੇ ਕੋਲੋਂ ਇਨੇ ਦੂਰ ਹਨ ਕਿ ਉਥੋਂ ਦੀ ਟੁਰੀ ਹੋਈ ਰੌਸ਼ਨੀ ਨੂੰ ਸਾਡੇ ਤੱਕ ਅੱਪੜਨ ਲਈ ਲੱਖਾਂ ਸਾਲ ਲੱਗ ਜਾਂਦੇ ਹਨ। ਯਾਦ ਰਹੇ ਕਿ ਰੌਸ਼ਨੀ ਇੱਕ ਸਕਿੰਟ ਵਿੱਚ ਦੋ ਲੱਖ ਮੀਲ ਟੁਰਦੀ ਹੈ ਤੇ ਜਦ ਲੱਖਾਂ ਸਾਲ ਇਸ ਨੂੰ ਟੁਰਨ ਵਿੱਚ ਹੀ ਲੱਗ ਜਾਂਦੇ ਹਨ, ਫਿਰ ਇਹ ਸਪੱਸ਼ਟ ਹੈ ਕਿ ਇਸ ਦਾ ਕੋਈ ਆਦਿ ਅੰਤ ਨਹੀਂ, ਨਾ ਸੱਜੇ ਨਾ ਖੱਬੇ, ਨਾ ਉਪਰ

---

੧. Eddington : 'The nature of the Physical world'–The difficulty of an infinite past is appalling. It is inconceivable that we are the heart of an infinite time of preparation; it is not less inconceivable that there was once a moment with no moment proceeding it......As scientist I simply do not believe that the present order of things started off with a bang unscientifically, I feel equally unwilling to accept the implied discontinuity in the divine nature. But I can make no suggestion to evade the deadlock...I am an Evolutionist not a Multipicationist. It seems rather stupid keep the same thing over and over again

੨. ੧੮੬੦੦੦ ਮੀਲ ਇਕ ਸਕਿੰਟ ਵਿੱਚ।

ਨਾ ਥੱਲੇ। ਹਾਂ ਜੀ, ਇਹ ਅਨੰਤ (Infinite) ਚਾਰ ਚੁਫ਼ੇਰੇ ਹੈ। ਇਸੇ ਵਾਸਤੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ। ਯਥਾ ਸਚ-ਖੰਡ, ਸ੍ਰੀ ਜਪੁਜੀ :—

*"ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ, ਤ ਅੰਤ ਨ ਅੰਤ॥"*

ਇਸ ਦਾ ਇਧਰ-ਉਧਰ ਕੋਈ ਅੰਤ ਨਹੀਂ, ਬੇਅੰਤ ਹੈ! ਪਰ ਜਿਸ ਤਰ੍ਹਾਂ ਸੂਰਜ ਦੇ ਲੜਗੁੱਚਾਂ (Satellite or Planets) ਵਿੱਚ ਦੋ ਕਿਸਮ ਦੀਆਂ ਖਿੱਚਾਂ ਹਨ— ਇਕ ਆਕਰਖ ਦੂਜੀ ਉਦਕਰਖ, ਉਸੇ ਤਰ੍ਹਾਂ ਅਸੀਂ ਅਨੁਮਾਨ ਲਾ ਸਕਦੇ ਹਾਂ ਕਿ ਸਾਰੇ ਬ੍ਰਹਿਮੰਡ ਵਿੱਚ ਵੀ ਦੋ ਕਿਸਮ ਦੀਆਂ ਸ਼ਕਤੀਆਂ ਹੋਣਗੀਆਂ—ਇਕ ਅੱਗ ਖਿੱਚਣ ਵਾਲੀ ਤੇ ਦੂਜੀ ਪਿੱਛੇ, ਮਾਨੋਂ ਮਧਾਣੀ ਰਿੜਕਣ ਹੋ ਰਹੀ ਹੈ—ਕਦੀ ਹੱਥੀ ਅੱਗੇ ਆਉਂਦੀ ਹੈ, ਕਦੀ ਪਿੱਛੇ। ਅੱਜਕੱਲ੍ਹ ਦੇ ਸਾਇੰਸਦਾਨ ਵੀ ਇਸੇ ਨਤੀਜੇ 'ਤੇ ਅੱਪੜੇ ਹਨ ਕਿ ਸਾਡਾ ਸਾਰਾ ਬ੍ਰਹਿਮੰਡ ਇਸ ਜੁਗਲ (ਦੁਵੱਲੀ) ਸ਼ਕਤੀ ਨਾਲ ਰਿੜਕਿਆ ਜਾ ਰਿਹਾ ਹੈ। ਅੱਧੇ ਤਾਰੇ ਅੰਦਰ ਆਕਰਖੇ ਜਾ ਰਹੇ ਹਨ, ਅੱਧੇ ਉਲਟ ਬਾਹਰ ਵੱਲ। ਇਸ ਰਿੜਕਣ ਵਾਲੀ ਦੁਵੱਲੀ ਸ਼ਕਤੀ ਨੂੰ ਵਿਗਿਆਨਕ ਇੱਕ ਵੱਡਾ ਕਾਨੂੰਨ ਆਖਦੇ ਹਨ।[੧] ਪਰ ਜਿਹਾ ਕਿ ਅਸੀਂ ਉਪਰ ਵੇਖ ਆਏ ਹਾਂ ਇਹ ਬ੍ਰਹਮ-ਗਿਆਨ ਦੀ ਮੁੱਢਲੀ ਗੱਲ ਹੈ, ਇਸ ਵਿੱਚ ਕੋਈ ਅਚੰਭਾ-ਰਸ ਨਹੀਂ।

ਹੁਣ ਪਤਾ ਲੱਗਾ ਕਿ ਸੂਰਜ ਜੋ ਸਾਨੂੰ ਆਪਣੇ ਬ੍ਰਹਿਮੰਡ ਦਾ ਕੇਂਦਰ (ਦਿਲ) ਭਾਸਦਾ ਹੈ, ਉਹ ਵੀ ਆਪਣੀ ਥਾਂ ਪ੍ਰੋਤਾ ਹੋਇਆ ਹੈ ਤੇ ਸਾਰੇ ਸੂਰਜ ਰਲਾ ਮਿਲਾਕੇ ਵਾਹਿਗੁਰੂ ਜੀ ਨੇ ਇਕ ਮਾਲਾ ਪ੍ਰੋਤੀ ਹੋਈ ਹੈ, ਜੋ ਭੰਬੀਰੀ ਵਾਂਗੂੰ ਸਦਾ ਲਈ ਚੱਕਰ ਖਾਂਦੀ ਰਹਿੰਦੀ ਹੈ। ਇਸ ਮਾਲਾ ਦਾ ਸਿਰਾ ਨਾ ਆਦਿ ਵੱਲ ਹੈ ਨਾ ਅੰਤ ਵੱਲ। ਸਿਰਫ਼ ਇੰਨਾ ਪਤਾ ਲੱਗਦਾ ਹੈ ਕਿ ਸਾਰਾ ਬ੍ਰਹਿਮੰਡ ਰਿੜਕਿਆ ਜ਼ਰੂਰ ਜਾ ਰਿਹਾ ਹੈ। ਸੂਰਜ ਭਾਵੇਂ ਆਪਣੇ ਲੜਗੁੱਚ ਤਾਰਿਆਂ ਦੇ ਮੁਕਾਬਲੇ ਵਿੱਚ ਸਥਿਤ ਹੈ, ਪਰ ਇਸ ਸੂਰਜ ਕੋਲੋਂ ਹੋਰ ਤਾਰੇ ਇੰਨੇ ਵੱਡੇ ਹਨ ਜਿੰਨਾ ਕਿ ਕੀੜੀ ਕੋਲੋਂ ਹਾਥੀ ਵੱਡਾ ਹੁੰਦਾ ਹੈ। ਤੇ ਇਹ ਸਾਰੇ ਤਾਰੇ ਮਾਨੋਂ ਮੁਹਰੇ ਹਨ ਜੋ ਸੰਸਾਰ ਰੂਪੀ ਚੌਪੜ 'ਤੇ ਸਦਾ ਲਈ ਚਲਦੇ-ਫਿਰਦੇ ਹਨ। ਇਸ 'ਚੌਪੜ' ਵਿੱਚ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ ਮਾਨੋਂ ਚਾਰ ਪਾਸੇ ਹਨ ਤੇ ਚੰਦ-ਸੂਰਜ ਆਦਿ ਤਾਰੇ ਗੋਟਾਂ ਹਨ ਜੋ ਟੁਰਨ ਵਿੱਚ ਕੈਦ ਹਨ। ਸੂਰਜ ਭਾਵੇਂ ਹੌਲੀ ਟੁਰਦਾ ਹੈ ਪਰ ਇਹ ਵੀ ਗੇੜੇ ਵਿੱਚ ਹੈ। ਪਰ ਅਸੀਂ ਪੁੱਛਾਂਗੇ, ਕੀ ਕੁਝ ਵੀ ਐਸਾ ਨਹੀਂ ਜੋ ਆਪਣੀ ਥਾਂ ਸਥਿਰ (Immonable) ਹੋਵੇ ? ਉੱਤਰ ਹੈ ਕਿ ਬ੍ਰਹਿਮੰਡ ਚੱਕਰ ਵਿੱਚ ਇਕ ਥਾਂ ਹੈ ਜੋ ਸਥਿਰ ਹੈ ਤੇ ਇਸ ਨੂੰ ਧੁਰਾ ਆਖਦੇ ਹਨ, ਜਿਸਦਾ ਇਕ ਸਿਰਾ 'ਧ੍ਰੂ' ਤਾਰਾ (Polar Star) ਹੈ। ਬੱਸ, ਜਿਸ ਤਰ੍ਹਾਂ ਇਹ ਸੰਸਾਰ ਭਵਾਟੀਆਂ ਵਿੱਚ ਹੈ ਉਸੇ ਤਰ੍ਹਾਂ ਸਾਰੇ ਪ੍ਰਾਣੀ ਵੀ ਭਵਾਟੀਆਂ ਵਿੱਚ ਹਨ। ਪਰ ਜੋ ਧ੍ਰੂ ਅਵਸਥਾ ਨੂੰ ਅਪੜ ਜਾਂਦੇ ਹਨ, ਭਾਵ ਜੋ

---

੧. "This two-drfit theory of steller motions is one of the grandest generalisation ever made in side real astronomy."
George Forbes, L.L.D., F.R.S. in 'Stars' (Benn Series)

'ਨਾਮ' ਨੂੰ ਅਨੁਭਵ ਕਰਦੇ ਹਨ, ਉਹ ਇਸ 'ਚੌਪੜ' ਤੋਂ ਨਿਕਲ ਕੇ 'ਹੁਕਮ' ਵਿੱਚ ਇਸਥਿਤ ਹੋ ਜਾਂਦੇ ਹਨ। ਯਥਾ ਸ੍ਰੀ ਗੁਰੂ ਵਾਕ :—

*"ਜਿਸ ਕਉ 'ਸਬਦੁ' ਬਸਾਵੈ ਅੰਤਰਿ*
*ਚੂਕੈ ਤਿਸਹਿ ਪਿਆਸਾ॥*
*'ਹੁਕਮੈ' ਬੂਝੈ 'ਚਉਪੜਿ' ਖੇਲੈ*
*ਮਨੁ ਜਿਣਿ ਢਾਲੈ ਪਾਸਾ॥*
*ਜੋ ਜਨ ਜਾਨਿ ਭਜਹਿ ਅਬਿਗਤ ਕਉ*
*ਤਿਨ ਕਾ ਕਛੂ ਨਾ ਨਾਸਾ॥*
*ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ*
*ਢਾਲਿ ਜੁ ਜਾਨਹਿ ਪਾਸਾ॥"*

*(ਸੂਹੀ ਕਬੀਰ ਜੀ, ਪੰਨਾ ੭੯੩)*

ਗੱਲ ਕੀ, ਇਹ ਸੰਸਾਰ ਕੀ 'ਕਾਲ' ਵੱਲ ਤੇ ਕੀ 'ਦੇਸ' ਵੱਲ ਦੋਹਾਂ ਧਿਰਾਂ ਤੋਂ ਬੇਅੰਤ ਹੈ। ਸਾਰਾ ਬ੍ਰਹਿਮੰਡ ਮਧਾਣੀ ਵਾਂਗੂ ਹੋ ਰਿਹਾ ਹੈ। ਇਸ ਵਿੱਚ ਸਿਰਫ਼ ਇੱਕ ਥਾਂ ਸਥਿਰ ਹੈ, ਉਹ 'ਧ੍ਰੂ' (Pole star) ਸਾਨੂੰ ਦੱਸਦਾ ਹੈ ਕਿ ਚਲਾਇਮਾਨ ਜਗਤ ਦੇ ਉਪਰ ਇੱਕ ਨਿਹਚਲ ਆਸਣ ਜਾਂ ਠਿਕਾਣਾ ਹੈ ਜਿੱਥੇ ਅੱਪੜਕੇ ਆਉਣ-ਜਾਣ, ਉਦਕਰਖ-ਆਕਰਖ ਰਹਿ ਜਾਂਦੇ ਹਨ। ਇਹ ਧ੍ਰੂ ਆਸਣ ਕੀ ਹੈ? ਇਹ 'ਨਾਮ' (Logos=Sabad) ਹੈ ਜੋ ਕਾਲ ਤੋਂ ਪਰੇ 'ਅਕਾਲ' ਹੈ, ਜੋ ਦੇਸ ਤੋਂ ਪਰੇ 'ਅ-ਦੇਸ' ਹੈ। ਇਹੋ 'ਦੇਸ' ਦਾ ਆਦਿ-ਅੰਤ ਹੈ, ਨਹੀਂ ਤਾਂ ਦੇਸ ਆਪਣੀ ਥਾਂ ਬੇਅੰਤ (Infinite) ਹੈ। ਗੱਲ ਕੀ, 'ਕਾਲ' (Time) ਤੇ ਦੇਸ (Space) ਆਪਣੇ ਆਪ ਵਿੱਚ ਤਾਂ ਬੇਅੰਤ ਹਨ ਪਰ ਇਨ੍ਹਾਂ ਤੋਂ ਉਪਰ ਇੱਕ ਵਿਅਕਤੀ ਹੈ ਜੋ ਕਾਲਹੀਨ ਦੇਸਹੀਨ ਹੋਣ ਕਰਕੇ ਅਪਰੰਪਰ ਹੈ। ਇਹ ਸਦਾ ਸਥਿਰ ਅਨਹਤ, ਅਕਲ ਕਲਾ ਵਿਅਕਤੀ 'ਨਾਮ' ਹੈ। ਇਥੇ ਹੀ ਸਭ ਕੁਝ ਉਪਜਦਾ ਹੈ ਤੇ ਲੀਨ ਹੁੰਦਾ ਹੈ। ਇਸ 'ਨਾਮ' ਨੂੰ ਭਗਤ ਲਿਵ-ਲੀਨ ਹੋ ਕੇ ਅਨੁਭਵ ਕਰਦੇ ਹਨ। ਗੱਲ ਕੀ, 'ਕਾਲ' ਤੇ 'ਦੇਸ' ਦਾ ਸਾਂਝਾ ਮੰਬਾ ਇਹ 'ਨਾਮ' ਹੈ ਤੇ ਧ੍ਰੂ ਨੂੰ ਵੀ ਇਹੋ ਇਸਥਿਤ ਰੱਖਦਾ ਹੈ :—

*(੧) "ਨਾਮੈ ਤੇ ਸਭਿ ਊਪਜੇ ਭਾਈ*
*ਨਾਇ ਵਿਸਰਿਐ ਮਰਿ ਜਾਇ॥*
*ਅਗਿਆਨੀ ਜਗਤੁ ਅੰਧੁ ਹੈ ਭਾਈ*
*ਸੂਤੇ ਗਏ ਮੁਹਾਇ॥" (ਸੋਰਠਿ ਮ: ੩, ਪੰਨਾ ੬੦੩)*

*(੨) ਨਾਮ-ਤਤੁ ਸਭ ਹੀ ਸਿਰਿ ਜਾਪੈ॥*
*ਬਿਨੁ ਨਾਵੈ ਦੁਖੁ ਕਾਲੁ ਸੰਤਾਪੈ॥*
*ਤਤੋ ਤਤੁ ਮਿਲੈ ਮਨੁ ਮਾਨੈ॥*
*ਦੂਜਾ ਜਾਇ ਇਕਤੁ ਘਰ ਆਨੈ॥ (ਰਾਮਕਲੀ ਮ: ੧, ਪੰਨਾ ੯੪੩)*

*(੩) ਨਾਮ ਕੇ ਧਾਰੇ ਖੰਡ ਬ੍ਰਹਮੰਡ॥' (ਸੁਖਮਨੀ)*

(੬)

ਅੰਤ ਨੂੰ ਅਸਾਂ ਇਹ ਵੇਖਣਾ ਹੈ ਕਿ 'ਪ੍ਰਪੰਚ' ਸ਼ਬਦਾਂ ਦਾ ਆਦਿ ਕੀ ਭਾਵ ਹੈ ਤੇ ਇਹ ਕਿਉਂ ਵਰਤੇ ਜਾਂਦੇ ਹਨ ? 'ਪ੍ਰਪੰਚ' ਸ਼ਬਦ ਦੋ ਪਦਾਂ ਤੋਂ ਬਣਿਆ ਹੈ— 'ਪੰਚ' ਅਤੇ 'ਪ੍ਰ'। 'ਪੰਚ' ਦਾ ਭਾਵ ਕੀ ਹੈ ? ਪੰਚ ਮਹਾਂ-ਭੂਤ (So-calld Elements) ਹੈ—ਯਥਾ ਆਕਾਸ਼, ਵਾਯੂ, ਅਗਨੀ, ਜਲ ਤੇ ਪ੍ਰਿਥਵੀ ਜਿਨ੍ਹਾਂ ਨਾਲ ਸਭ ਆਕਾਰ ਬਣਿਆ ਹੋਇਆ ਹੈ। ਇਹ-ਪੰਜ ਤੱਤ ਸਾਇੰਸ ਦੇ ਮੁੱਢਲੇ ਜਾਂ ਰਸਾਇਣਕ-ਤੱਤ (Chemical Elements) ਨਹੀਂ, ਕਿਉਂਕਿ ਇਨ੍ਹਾਂ ਦਾ ਭਾਵ ਕੁਝ ਹੋਰ ਦੱਸਣਾ ਹੈ। ਆਕਾਸ਼ ਵਿੱਚ ਥਰਕੰਬਾ ਨਹੀਂ, ਇਸ ਖ਼ਲਾਅ ਨੂੰ ਭਰਨ ਲਈ ਦੂਜਾ ਤੱਤ ਹਵਾ ਦਾ ਰਖਿਆ ਹੈ ਜਿਸ ਵਿੱਚ ਥ੍ਰਾਟ, ਚੰਚਲਤਾ ਤੇ ਚਪਲਤਾ ਹੈ। ਹੁਣ ਜਦ ਥ੍ਰਾਟ ਇੱਕ ਟਿਕਾਣੇ ਇਕਾਗਰ ਹੁੰਦੀ ਹੈ ਤਾਂ ਤੇਜ਼ ਅਗਨੀ ਬਣ ਜਾਂਦੀ ਹੈ, ਇਸ ਵਿੱਚ ਰੌਸ਼ਨੀ ਨਾਲੇ ਗਰਮੀ ਹੈ। ਜਲ ਵਿੱਚ ਦ੍ਰਵਤਾ ਹੈ, ਵਗਣਾ ਹੈ। ਪੰਜਵਾਂ ਤੱਤ ਪ੍ਰਿਥਵੀ ਠੋਸ ਜਾਂ ਜੜ੍ਹਤਾ ਦੱਸਣ ਲਈ ਰਖਿਆ ਗਿਆ ਹੈ। ਆਕਾਸ਼ ਤੱਤ ਸੂਖਮ ਤੋਂ ਸੂਖਮ ਹੈ ਤੇ ਪ੍ਰਿਥਵੀ ਤੱਤ ਸਥੂਲ ਤੋਂ ਸਥੂਲ। ਗੱਲ ਕੀ, ਇਹ ਪੰਜ-ਤੱਤ ਗੁਣਾ-ਵਾਚਕ ਹਨ ਨਾ ਕਿ ਰਸਾਇਣਕ (Chemical)। ਪਰ ਅਪਣਾ ਭਾਵ ਇਹ ਚੰਗੀ ਤਰ੍ਹਾਂ ਦੱਸਦੇ ਹਨ, ਇਸ ਕਰਕੇ ਪੰਜਾਂ ਨੂੰ ਛੱਡ ਕੇ ਪੰਝੀ, ਪੰਜਾਹ ਜਾਂ ਪੰਜ ਸੌ ਘੜਨ ਦਾ ਕੋਈ ਖ਼ਾਸ ਵਾਧਾ ਨਹੀਂ। ਅਸਲੀ ਗੱਲ ਯਾਦ ਰੱਖਣ ਵਾਲੀ ਇਹ ਹੈ ਕਿ ਇਹ ਪੰਜ-ਭੂਤ ਜੜ੍ਹ (Material) ਹਨ, ਇਨ੍ਹਾਂ ਵਿੱਚ ਚੇਤਨਤਾ (Consciousness) ਨਹੀਂ। ਇਨ੍ਹਾਂ ਪੰਜਾਂ ਤੱਤਾਂ ਤੋਂ ਖੱਬੇ ਇੱਕ ਹੋਰ ਸੂਖਮ ਤੱਤ ਹੈ ਜਿਸ ਨੂੰ ਲੋਕੀਂ 'ਆਤਮਾ' ਆਖਦੇ ਹਨ, ਪਰ ਅਸੀਂ 'ਨਾਮ' ਤੱਤ ਹੀ ਆਖਾਂਗੇ। ਇਹ ਮੁੱਢਲਾ ਤੱਤ ਉਹ ਮਾਨਸਰੋਵਰ ਝੀਲ ਹੈ ਜਿਸ ਤੋਂ ਪੰਜਾਬ ਦੇ ਪੰਜ ਦਰਿਆ ਰੂਪੀ ਪੰਜ-ਭੂਤ ਨਿਕਲਦੇ ਹਨ ਤੇ ਫਿਰ ਪਰਲੋ ਵੇਲੇ ਇਸੇ ਵਿੱਚ ਲੀਨ ਹੋ ਜਾਂਦੇ ਹਨ। ਇਸ ਪਰਲੋ ਤੱਤ ਨੂੰ ਦਰਸਾਉਣ ਲਈ ਹੀ 'ਪੰਚ' ਦੇ ਅੱਗੇ 'ਪ੍ਰ' ਰੱਖਿਆ ਹੋਇਆ ਹੈ, ਜਿਨ੍ਹਾਂ ਨੂੰ ਮਿਲਕੇ ਪ੍ਰ-ਪੰਚ='ਪ੍ਰਪੰਚ' ਬਣਦਾ ਹੈ। ਭਾਵ ਪੰਜਾਂ ਤੱਤਾਂ ਤੋਂ ਪਰਲਾ ਤੱਤ 'ਨਾਮ' ਜਾਂ 'ਆਤਮਾ'। ਇਸੇ ਕਰਕੇ 'ਆਤਮਾ' ਨੂੰ ਵੀ 'ਪੰਚ ਭੂਆਤਮਾ' ਕਰਕੇ ਆਖਿਆ ਕਰਦੇ ਹਨ, ਭਾਵ ਉਹ 'ਆਤਮਾ' ਜੋ ਪੰਜ ਮਹਾਭੂਤਾਂ ਦਾ ਮੁੱਢ ਹੈ। ਯਥਾ ਸ੍ਰੀ ਗੁਰੂ ਵਾਕ :—

"ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ॥" (ਗਉੜੀ ਮ: ੫)

"ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ॥"

(ਗੂਜਰੀ ਮ: ੩)

'ਪੰਚ-ਭੂ-ਆਤਮਾ' ਦਾ ਭਾਵ ਹੈ ਪੰਜ ਭੂਤਾਂ (Elements) ਨੂੰ ਬਣਾਉਣ ਵਾਲਾ ਤੇ ਲੈ ਕਰਨ ਵਾਲਾ ਨਾਮ ਤੱਤ। ਤੇ 'ਪ੍ਰਪੰਚ' ਕੀ ਹੈ ? ਇਹ ਉਹ ਅਕਾਰ ਜਾਂ ਅਡੰਬਰ ਹੈ ਜੋ ਪੰਜ ਭੂਆਤਮਾ ਤੋਂ ਨਿਕਲਦੇ ਸੰਸਾਰ ਨੂੰ ਰਚਦਾ ਹੈ।

ਪਰ ਹੁਣ ਅਸਾਂ 'ਸੰਸਾਰ' ਅੱਖਰ ਦਾ ਭਾਵਅਰਥ ਲੱਭਣਾ ਹੈ। 'ਸੰਸਾਰ'[1] ਦੋ ਪਦਾਂ ਤੋਂ ਬਣਿਆ ਹੈ—'ਸਮ'+'ਸਾਰ'। ਭੂਤ ਤਾਂ ਪੰਜ ਹਨ ਤੇ ਵੱਖ-ਵੱਖ ਹਨ, ਸੂਖਮ ਤੇ ਸਥੂਲ ਹਨ, ਪਰ ਇਨ੍ਹਾਂ ਦੇ ਹੇਠਾਂ ਇੱਕ ਸੱਤਾ ਜਾਂ ਤਾਕਤ ਹੈ ਜੋ ਸਮ (ਬਰਾਬਰ) ਇਕ-ਰਸ ਰਹਿੰਦੀ ਹੈ। ਉਹ 'ਤੱਤ' (ਸਾਰ) ਕੀ ਹੈ ? ਉਹ 'ਨਾਮ' ਤੱਤ ਹੈ ਜੋ ਸਾਰੇ ਪ੍ਰਪੰਚ ਦੇ ਹੇਠਾਂ ਹੈ, ਪਰ ਭਿੰਨ-ਭਿੰਨ ਚੀਜ਼ਾਂ ਦੇ ਹੇਠਾਂ ਹੋ ਕੇ ਵੀ ਸਮ (ਬਰਾਬਰ) ਹੈ। ਬੱਸ, ਇਹੋ ਹੀ 'ਸਮ-ਸਾਰ' ਹੈ, ਇਕ-ਰਸ ਰਹਿਣ ਵਾਲੀ ਸੱਤਾ। ਇਹੋ ਬ੍ਰਹਿਮੰਡ ਦੀ ਜਿੰਦ ਜਾਨ ਹੈ।

ਬ੍ਰਹਿਮੰਡ ਕੀ ਹੈ ? ਇਹ ਸ਼ਬਦ ਦੋ ਪਦਾਂ ਤੋਂ ਬਣਿਆ ਹੈ—'ਬ੍ਰਹਮ'+'ਅੰਡ'। ਵੇਦਾਂ ਵਿੱਚ ਹਿਰਣ-ਗਰਭ ਸ਼ਬਦ ਆਇਆ ਹੈ, ਭਾਵ 'ਸੋਨੇ-ਦਾ-ਅੰਡਾ' ਜਿਸ ਤੋਂ ਸੰਸਾਰ ਦੀ ਉਤਪਤੀ ਹੈ। 'ਸੋਨੇ-ਦਾ-ਅੰਡਾ' ਕੀ ਹੈ ? ਇਹ ਕੋਈ ਸੋਨੇ ਜਾਂ ਚਾਂਦੀ ਦਾ ਅੰਡਾ ਨਹੀਂ। 'ਸੋਨਾ' ਪਦ ਤਾਂ ਇਸ ਬਚਿੱਤਰ-ਤੱਤ ਦੀ ਅਦਭੁੱਤ ਕਰਨੀ ਦੱਸਦਾ ਹੈ ਤੇ ਅੰਡੇ ਤੋਂ ਭਾਵ ਇਹ ਹੈ ਕਿ ਸਾਰੀ ਸ੍ਰਿਸ਼ਟੀ 'ਅੰਡੇ' ਵਾਂਗ ਗੋਲ ਹੈ, 'ਅੰਡਾ' ਪੂਰਾ ਗੋਲ ਨਹੀਂ ਹੁੰਦਾ। ਗੇਂਦ ਪੂਰਣ ਗੋਲ ਹੈ, ਪਰ 'ਬ੍ਰਹਿਮੰਡ' ਗੇਂਦ ਵਰਗਾ ਨਹੀਂ, 'ਅੰਡੇ' ਵਾਂਗ ਹੈ। ਕਿਉਂ? ਇਸ ਕਰਕੇ ਕਿ 'ਉਦਕਰਖ' ਤੇ 'ਆਕਰਖ' ਸ਼ਕਤੀਆਂ ਮਿਲਕੇ ਇਹੋ ਸ਼ਕਲ ਬਣਾਉਂਦੀਆਂ ਹਨ। ਇਸਦਾ ਭਾਵ ਇਹ ਨਹੀਂ ਕਿ ਸ੍ਰਿਸ਼ਟੀ ਦਾ ਕੋਈ ਆਦਿ-ਅੰਤ ਹੈ। ਆਦਿ ਅੰਤ ਭਾਵੇਂ ਨਹੀਂ, ਪਰ ਫਿਰ ਵੀ ਭਿੰਨ-ਭਿੰਨ ਦੁਨੀਆਂ ਦੀ ਸ਼ਕਲ ਅਸੀਂ ਅੰਡੇ ਵਾਂਗ ਸਮਝ ਸਕਦੇ ਹਾਂ। ਇਸ ਸੰਸਾਰ ਵਿੱਚ ਇਕ ਨਹੀਂ ਬਲਕਿ ਅਨੇਕ 'ਬ੍ਰਹਿਮੰਡ' ਹਨ, ਜਿਸ ਤਰ੍ਹਾਂ ਮੱਖੀ ਦੇ ਛੱਤੇ ਵਿੱਚ ਅਨੇਕ ਨਾਲੀਆਂ ਹੁੰਦੀਆਂ ਹਨ। ਹਰ ਇਕ ਮੱਖੀ ਦੇ ਛੱਤੇ ਵਿੱਚ ਇਕ ਰਾਣੀ-ਮੱਖੀ ਹੁੰਦੀ ਹੈ। ਜੇ ਇਹ ਰਾਣੀ ਉੱਡੇ ਤਾਂ ਸੇਵਕ ਵੀ ਨਾਲ ਟੁਰ ਜਾਂਦੇ ਹਨ। ਜੇ ਅਸੀਂ ਬ੍ਰਹਿਮੰਡਾਂ ਦੀ ਸ਼ਕਲ ਆਪਣੀ ਅੱਖ ਅੱਗੇ ਲਿਆਉਣੀ ਹੋਵੇ ਤਾਂ ਮਨ ਵਿੱਚ ਇਕ ਨਹੀਂ, ਅਨੇਕ ਰਾਣੀ-ਮੱਖੀਆਂ ਲਿਆਓ ਜੋ ਆਪਣੇ ਸੇਵਕਾਂ ਸਹਿਤ ਉੱਡੀਆਂ ਹੋਈਆਂ ਹਨ। ਹੁਣ ਇਹ ਮੱਖੀਆਂ ਇਕ ਨਹੀਂ ਸਗੋਂ ਇਤਨੇ ਚੱਕਰ ਬਣਾਉਣਗੀਆਂ ਜਿਤਨੀਆਂ ਕਿ ਰਾਣੀਆਂ ਹਨ।

ਮੱਖੀਆਂ ਦੀ ਹਰ ਇਕ ਡਾਰ ਦੇ ਵਿਚਕਾਰ ਰਾਣੀ ਹੈ ਤੇ ਇਰਦ-ਗਿਰਦ ਸੇਵਕ ਹਨ। ਇਸੇ ਤਰ੍ਹਾਂ ਜਿੰਨੇ ਹੀ ਸੂਰਜ (Suns) ਹਨ ਉਤਨੇ [2]ਬ੍ਰਹਿਮੰਡ ਹਨ ਤੇ

---

੧. ਸੰਸਾਰ ਅੱਖਰ 'ਸਰਤਾ' (ਨਦੀ) ਤੋਂ ਵੀ ਨਿਕਲਿਆ ਹੈ ਕਿਉਂਕਿ ਨਦੀ ਵਾਂਗ ਇਹ ਵਗਦਾ ਹੈ, ਆਉਣ ਜਾਣ ਵਿੱਚ ਹੈ, ਪਰ ਅਸੀਂ ਉਪਰੋਕਤ ਭਾਵ ਆਪਣਾ ਨੁਕਤਾ-ਨਿਗਾਹ ਦ੍ਰਿੜ ਕਰਨ ਲਈ ਲੈਂਦੇ ਹਾਂ।

੨. "Our firmament on this view is an island universe in realms of space which probably contain numerous other island universes of the same order of magnitude as our own." G.Forbes, F.R.S.

ਹਰ ਇਕ ਦੀ ਸ਼ਕਲ ਅੰਡੇਕਾਰ (Ellipse) ਹੈ ਤੇ ਇਹ ਸਾਰੇ ਬ੍ਰਹਿਮੰਡ ਮਿਲਕੇ 'ਸੰਸਾਰ' ਬਣਦਾ ਹੈ ਜਿਸ ਦਾ ਕੋਈ ਆਦਿ ਜਾਂ ਅੰਤ ਨਹੀਂ। ਯਥਾ ਸ੍ਰੀ ਗੁਰੂ ਵਾਕ :—

*"ਅਨਿਕ ਪੁਰੀਆ ਅਨਿਕ ਤਹ ਖੰਡ॥*
*ਅਨਿਕ ਰੂਪ ਰੰਗ ਬ੍ਰਹਿਮੰਡ॥*

*(ਸਾਰੰਗ ਮ: ੧, ਪੰਨਾ ੧੨੩੬)*

(੧੦)

ਜਿਹੋ ਜਿਹੀ ਬ੍ਰਹਿਮੰਡ ਦੀ ਬਣਾਵਟ ਹੈ, ਉਹੋ ਜਿਹੀ ਹੀ ਸਾਡੇ 'ਪਿੰਡ' (ਸਰੀਰ) ਦੀ ਬਣਾਵਟ ਹੈ। ਆਓ ਇਸ ਗੱਲ ਨੂੰ ਹੋਰ ਚੰਗੀ ਤਰ੍ਹਾਂ ਖਿੰਡਾ ਕੇ ਤੱਕੀਏ ਕਿ ਕਿਸ ਤਰ੍ਹਾਂ ? ਹਰ ਇਕ ਤੱਤ ਨੂੰ ਭਿੰਨ-ਭਿੰਨ ਕਰਕੇ ਲਓ। ਇਹ 'ਖ਼ਲਾਅ' (Vacuum) ਸਾਰੀ ਜਗ੍ਹਾ ਪਰਿਪੂਰਨ ਹੈ। ਇਸੇ ਖ਼ਲਾਅ ਵਿੱਚ ਅਸੀਂ ਵੇਖ ਆਏ ਹਾਂ ਕਿ 'ਨਾਮ-ਤੱਤ' ਹੈ ਜਿਸ ਨੂੰ ਸ਼ਬਦ (Logos) ਵੀ ਆਖਦੇ ਹਨ, ਜਿਸ ਨਾਲ ਸਾਰੇ ਸੰਸਾਰ ਦੀ ਮਸ਼ੀਨ ਟੁਰਦੀ ਹੈ, ਕਿਉਂਕਿ ਇਹੋ ਤਾਂ ਮੁੱਢਲਾ ਤ੍ਰਾਣ ਹੈ ਜੋ ਸੰਸਾਰ-ਚੱਕੀ ਨੂੰ ਟੋਰਦਾ ਹੈ—(Primummobile)। ਇਸ ਆਕਾਸ਼-ਤੱਤ ਦਾ ਉਲਟ ਸਾਡਾ ਕੰਨ ਹੈ। ਜੋ ਥ੍ਰਾਟ ਜਾਂ ਥਰਕੰਬਾ ਅਕਾਸ਼ ਵਿੱਚ ਹੁੰਦਾ ਹੈ ਉਹ ਦੋ ਕਿਸਮਾਂ ਦਾ ਹੈ। ਇਸ ਮਾਦੀ-ਸ਼ਬਦ ਦੀ ਧੁਨੀ (Material Sound) ਜੋ ਟੱਲੀ ਜਾਂ ਕਿਸੇ ਹੋਰ ਵਾਜੇ ਦੇ ਵਜਾਉਣ ਨਾਲ ਜਾਂ ਬੱਦਲਾਂ ਨਾਲ ਹੁੰਦੀ ਹੈ, ਇਹ 'ਸ਼ਬਦ' 'ਆਹਤ' ਹੈ, ਭਾਵ ਅੰਤ-ਵਾਲਾ ਜੋ ਸਮੇਂ ਪਿੱਛੋਂ ਮਰ ਜਾਂਦਾ ਹੈ। ਪਰ ਜੋ 'ਨਾਮ'-'ਤੱਤ' ਆਕਾਸ਼ ਵਿੱਚ ਰਮ ਰਿਹਾ ਹੈ ਉਹ ਅਨਹਤ, ਅਟੁੱਟ, ਅਨਾਹਦ ਹੈ। ਭਾਵ ਉਹ ਸਦਾ ਸਦਾ ਹੀ ਰਹਿੰਦਾ ਹੈ। ਆਹਤ-ਸ਼ਬਦ ਨੂੰ ਸਾਡੇ ਕੰਨਾਂ ਤੱਕ ਪਹੁੰਚਾਉਣ ਲਈ ਹਵਾ ਦੀ ਲੋੜ ਹੈ—(Sound Requires Air)। ਪਰ ਸਾਡਾ ਭਾਵ ਇਸ ਮਾਦੀ-ਤੱਤ ਤੋਂ ਨਹੀਂ ਸਗੋਂ ਉਸ ਅਨਹਤ-ਤੱਤ ਤੋਂ ਹੈ ਜਿਸ ਨੂੰ ਸਰਬ-ਹੋਂਦ ਈਥਰ (Ether) ਸਾਡੇ ਕੰਨਾਂ ਤੱਕ ਪਹੁੰਚਾਉਂਦੀ ਹੈ ਤੇ ਜੋ ਹਵਾ ਨੂੰ ਖ਼ਾਰਜ ਕਰਨ 'ਤੇ ਉਹੋ ਜਿਹੀ ਹੀ ਰਹਿੰਦੀ ਹੈ।

ਦੂਜਾ ਤੱਤ ਪੌਣ (ਹਵਾ) ਹੈ। ਅਕਾਸ਼ ਵਿੱਚ ਅਡੋਲਤਾ ਹੈ, ਪਰ ਹਵਾ ਵਿੱਚ ਥਰਕੰਬਾ ਹੈ। ਹਵਾ ਸਦਾ ਟੁਰਦੀ ਫਿਰਦੀ ਰਹਿੰਦੀ ਹੈ। ਹਵਾ ਨੂੰ ਭਾਵੇਂ ਅਸੀਂ ਅੱਖਾਂ ਨਾਲ ਨਹੀਂ ਵੇਖ ਸਕਦੇ ਪਰ ਜਦ ਹਵਾ ਦੇ ਬੁੱਲੇ ਸਾਡੇ ਸਰੀਰ ਨਾਲ ਆ ਕੇ ਲੱਗਦੇ ਹਨ ਤਾਂ ਸਾਰੇ ਸਰੀਰ ਵਿੱਚ ਸਪਰਸ਼-ਸੱਤਾ (ਤ੍ਵਚਾ) ਸਾਨੂੰ ਦੱਸਦੀ ਹੈ ਕਿ ਪੌਣ ਚੱਲ ਰਹੀ ਹੈ। ਇਸ ਕਰਕੇ ਸਾਡੇ ਵਿੱਚ ਪੌਣ-ਤੱਤ ਦਾ ਅੰਗ ਸਪਰਸ਼ (Touch) ਹੈ।

ਤੀਜਾ ਤੱਤ ਅਗਨੀ (ਸੂਰਜ) ਹੈ। ਇਸ ਵਿੱਚ ਜੋਤ ਜਾਂ ਰੌਸ਼ਨੀ (ਤੇਜੀ) ਹੈ। ਇਹ ਅਸੀਂ ਅੱਖਾਂ ਨਾਲ ਵੇਖਦੇ ਹਾਂ ਤੇ ਦਿਨ-ਰਾਤ ਵਿੱਚ ਫ਼ਰਕ ਅਨੁਭਵ ਕਰਦੇ ਹਾਂ। ਸਾਡੇ ਵਿੱਚ ਅਗਨੀ ਤੱਤ ਦਾ ਅੰਗ ਅੱਖਾਂ ਦੁਆਰਾ ਵੇਖਣ ਵਾਲੀ ਸ਼ਕਤੀ ਹੈ।

ਚੌਥਾ ਤੱਤ ਜਲ ਹੈ। ਜਲ ਤੋਂ ਸਭ ਸਬਜ਼ੀ ਉਪਜਦੀ ਹੈ। ਫਿਰ ਜੀਵ ਸਬਜ਼ੀ

ਖਾ ਕੇ ਗੁਜ਼ਾਰਾ ਕਰਦੇ ਹਨ, 'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ।' ਜਲ-ਰਸ ਤੋਂ ਸਭ ਰਸ (ਸੁਆਦ) ਹਨ, ਕਿਉਂਕਿ ਜਦ ਤੱਕ ਪਾਣੀ ਜਾਂ ਥੁੱਕ ਵਿੱਚ ਚੀਜ਼ ਹੱਲ ਨਾ ਹੋਵੇ ਤਦ ਤੱਕ ਸਾਨੂੰ ਸੁਆਦ ਕੋਈ ਨਹੀਂ ਆਉਂਦਾ। ਇਸ ਜਲ-ਤੱਤ ਦਾ ਸਾਰ 'ਰਸ' ਹੈ ਤੇ ਉਸ ਦਾ ਸਥਾਨ ਸਾਡੀ ਜਿਹਵਾ ਹੈ ਜੋ ਹਰ ਇਕ ਚੀਜ਼ ਨੂੰ ਥੁੱਕ ਵਿੱਚ ਹੱਲ ਕਰਾਕੇ ਸੁਆਦ ਲੈਂਦੀ ਹੈ।

ਪੰਜਵਾਂ ਤੱਤ ਪ੍ਰਿਥਵੀ ਹੈ। ਇਸ ਵਿੱਚ ਭਾਂਤ-ਭਾਂਤ ਦੀਆਂ ਖ਼ੁਸ਼ਬੂਆਂ ਹਨ, ਇਸ ਕਰਕੇ ਪ੍ਰਿਥਵੀ ਦਾ ਤੱਤ 'ਗੰਧਿ' ਹੈ ਜੋ ਅਸੀਂ ਆਪਣੀ ਨਾਸਕਾ ਦੁਆਰਾ ਅਨੁਭਵ ਕਰਦੇ ਹਾਂ।

ਜਿਸ ਤਰ੍ਹਾਂ ਇਨ੍ਹਾਂ ਪੰਜਾਂ-ਤੱਤਾਂ ਦੇ ਪੰਜ ਸਥਾਨ ਸਾਡੀਆਂ ਇੰਦ੍ਰੀਆਂ ਹਨ ਉਸ ਤਰ੍ਹਾਂ ਚੰਦ੍ਰਮਾ ਮਨ ਦਾ ਸੀਤਲ ਤੱਤ ਹੈ। ਜਿਸ ਤਰ੍ਹਾਂ ਆਕਾਸ਼ ਵਿੱਚ ਸੁਰਗ ਲੋਕ ਹੈ ਤਿਉਂ ਹੀ ਸਾਡਾ ਸਿਰ ਸਾਡਾ ਉੱਤਮ-ਲੋਕ ਹੈ, ਸਾਡੇ ਪੈਰ ਮਾਨੋਂ ਪਾਤਾਲ ਹਨ। ਪਰ ਇਸ ਮੁਸ਼ਾਬਹਤ ਦਾ ਭਾਵ ਇਹ ਨਹੀਂ ਕਿ ਸੂਰਜ ਸੱਚਮੁੱਚ ਸਾਡੀਆਂ ਅੱਖਾਂ ਵਿੱਚ ਵਸਦਾ ਹੈ। ਜਾਂ ਚੰਦ੍ਰਮਾ ਸਾਡੇ ਮਨ ਵਿੱਚ। ਇਹ ਤਾਂ ਪ੍ਰਸਪਰ ਸੰਬੰਧ ਹੈ ਤੇ ਸੰਬੰਧ ਤੋਂ ਵੱਧ ਹੋਰ ਵਧੇਰੀ ਖਿੱਚੋਤਾਣ ਕਰਨਾ ਲਾਭਦਾਇਕ ਨਹੀਂ।

ਪਰ ਇਸ ਸਾਰੀ ਵਿਚਾਰ ਦਾ ਸਿੱਟਾ ਤਾਂ ਇਹ ਹੈ ਕਿ ਉਹ 'ਨਾਮ-ਤੱਤ' ਜੋ ਸਾਡੇ ਬ੍ਰਹਿਮੰਡ ਵਿੱਚ ਓਤ-ਪ੍ਰੋਤ ਹੈ ਉਹੋ ਸਾਡੇ ਰੋਮ-ਰੋਮ ਵਿੱਚ ਰਮ ਰਿਹਾ ਹੈ। ਵਾਹਿਗੁਰੂ ਨੂੰ ਬਾਹਰ ਲੱਭਣ ਦੀ ਥਾਂ ਅਸੀਂ ਆਪਣੇ ਅੰਦਰ ਵੀ ਸਿਮਰਨ ਦੁਆਰਾ ਲੱਭ ਸਕਦੇ ਹਾਂ। ਉਸ ਨਾਮ-ਤੱਤ ਨੂੰ ਲੱਭਣਾ, 'ਕਾਲ' ਤੇ 'ਦੇਸ' ਦੀ ਕੈਦ ਤੋਂ ਟੱਪ ਅਕਾਲ-ਦੇਸ ਵਿੱਚ ਜਾਣਾ ਹੈ, ਜਿੱਥੇ ਦਿਨ ਨਹੀਂ, ਰਾਤ ਨਹੀਂ, ਸੂਰਜ ਨਹੀਂ, ਚੰਦ ਨਹੀਂ, ਜਿੱਥੇ ਵਾਹਿਗੁਰੂ ਜੀ ਆਪਣੇ ਆਪ ਹਨ—

*'ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ॥*
*ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥'*

*(ਆਸਾ ਕਬੀਰ ਜੀ, ਪੰਨਾ ੪੮੪)*

ਜੋ ਇਸ ਅੰਤਮ-ਤੱਤ (Final Goal) 'ਤੇ ਅੱਪੜਦੇ ਹਨ ਉਹ ਕਿਉਂ (Why) ਤੇ ਕਿਸ ਤਰ੍ਹਾਂ (How) ਨੂੰ ਛੱਡ ਕੇ ਵਾਹਿਗੁਰੂ ਜੀ ਤੋਂ ਵਾਰੀ-ਵਾਰੀ ਜਾਂਦੇ ਹਨ ਤੇ ਉਨ੍ਹਾਂ ਦੇ ਮੂੰਹ ਵਿੱਚ 'ਵਾਹ' 'ਵਾਹ' ਦੇ ਸ਼ਬਦ ਹੁੰਦੇ ਹਨ ਤੇ ਉਨ੍ਹਾਂ ਦੇ ਚਰਨ ਵਾਹਿਗੁਰੂ ਜੀ ਤੋਂ ਵਾਰੀ-ਵਾਰੀ ਜਾਂਦੇ ਹਨ ਤੇ ਉਨ੍ਹਾਂ ਦਾ ਸਿਰ ਹਲੀਮੀ ਵਿੱਚ ਸਦਾ ਲਈ ਝੁਕਿਆ ਹੀ ਰਹਿੰਦਾ ਹੈ। ਤਾਰਿਆਂ ਵਿੱਚ ਇਹੋ ਤਾਂ ਇਕ ਵੱਡਾ ਵਾਧਾ ਹੈ। ਕੀ? ਇਹ ਕਿ ਸੂਰਜ ਦੇ ਸਾਰੇ ਲੜ-ਲੱਗ (Planets) ਤਾਰੇ ਸੂਰਜ ਵੱਲ ਸਿਰ ਨਿਵਾ (Inclination to Axis as Sign of Humility) ਕੇ ਟੁਰਦੇ ਹਨ ਤੇ ਸਾਡੀ ਪ੍ਰਿਥਵੀ ਵੀ ਅੱਧਾ ਧੜ ਨਿਵਾ ਕੇ ਟੁਰਦੀ ਹੈ। ਗੁਰਮੁਖ ਇਸ ਤੋਂ ਵੀ ਇਕ ਕਦਮ ਵਧੇਰੇ ਜਾ ਕੇ ਆਪਣੇ 'ਕੇਸਾਂ' ਨਾਲ ਚਵਰ ਕਰਦੇ ਹਨ। ਯਥਾ ਸ੍ਰੀ ਗੁਰੂ ਵਾਕ :—

ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
'ਕੇਸਾ' ਕਾ ਕਰਿ ਚਵਰੁ ਢੁਲਾਵਾ
ਚਰਣ ਧੂੜਿ ਮੁਖਿ ਲਈ॥੧॥ ਰਹਾਉ॥

(ਸੂਹੀ ਮ: ੫, ਪੰਨਾ ੭੪੯)

ਕਰਿ ਕਿਰਪਾ ਅਪਨਾ ਦਰਸੁ ਦੀਜੈ
ਜਸੁ ਗਾਵਉ ਨਿਸਿ ਅਰੁ ਭੋਰ॥
'ਕੇਸ' ਸੰਗਿ ਦਾਸ ਪਗ ਝਾਰਉ
ਇਹੈ ਮਨੋਰਥ ਮੋਰ॥
ਠਾਕੁਰ ਤੁਝ ਬਿਨੁ ਬੀਆ ਨਾ ਹੋਰ॥

(ਗੂਜਰੀ ਮ: ੫, ਪੰਨਾ ੫੦੦)

ਹਾਂ ਜੀ, ਬਸ ਇਹੋ ਅਖ਼ੀਰਲੀ ਚਿਤਵਨੀ ਹੈ। ਕੀ ?

"ਠਾਕੁਰ ਤੁਝ ਬਿਨੁ ਬੀਆ ਨਾ ਹੋਰ॥"

ਅੰਤ ਨੂੰ ਅਸਾਂ ਇਕ ਹੋਰ ਗੱਲ ਨੂੰ ਵਿਚਾਰਨਾ ਹੈ ਕਿ ਗ੍ਰਹਿ ੯ ਕਿਉਂ ਗਿਣੇ ਜਾਂਦੇ ਹਨ। ਉੱਪਰ ਤਾਂ ਸੱਤ ਹੀ ਆਏ ਹਨ। ਯਥਾ ਸੂਰਜ, ਚੰਦ੍ਰਮਾ, ਮੰਗਲ, ਬੁਧ, ਬ੍ਰਿਹਸਪਤ (ਵੀਰਵਾਰ ਵਾਲਾ), ਸ਼ੁਕਰ ਤੇ ਛਨਿਛਰ ਜਿਨ੍ਹਾਂ ਦੇ ਨਾਵਾਂ ਪਿੱਛੇ ਹਫ਼ਤੇ ਦੇ ਸੱਤ ਦਿਨ ਹਨ। ਦੋ ਹੋਰ ਗ੍ਰਹਿ ਕਿਹੜੇ ਹਨ? ਉੱਤਰ ਹੈ-੭ ਰਾਹੂ ਤੇ ੮ ਕੇਤੂ। ਪੁਰਾਣਾਂ ਵਿੱਚ ਲਿਖਿਆ ਹੈ ਕਿ ਇਹ ਦੋਵੇਂ ਵਾਸਤਵ ਵਿੱਚ ਇਕ ਹਨ। ਰਾਹੂ ਨੇ ਵੀ ਦੇਵਤਿਆਂ ਵਿੱਚ ਵੜ ਕੇ 'ਅੰਮ੍ਰਿਤ' ਪੀ ਲਿਆ ਸੀ, ਇਸ ਕਰਕੇ ਉਹ ਵੀ ਅਮਰ ਹੈ, ਪਰ ਜਦੋਂ ਵਿਸ਼ਨੂੰ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸਿਰ ਧੜ ਤੋਂ ਕੱਟ ਦਿੱਤਾ। ਸਿਰ ਹੁਣ ਰਾਹੂ ਹੈ ਤੇ ਧੜ ਕੇਤੂ। ਇਸ ਦਾ ਕੀ ਭਾਵ ਹੈ? ਉੱਤਰ ਇਹ ਹੈ ਕਿ ਸੱਤੇ ਗ੍ਰਹਿ ਤਾਂ ਸੂਰਜ ਦੇ ਪੁੱਤਰ ਹਨ ਤੇ ਇਕ ਪੱਖ ਨੂੰ ਦੱਸਦੇ ਹਨ, ਪਰ ਜਦ ਸੂਰਜ ਨੂੰ ਵੀ ਗ੍ਰਹਿਣ ਲੱਗ ਜਾਂਦਾ ਹੈ ਤਾਂ ਮਾਨੋਂ ਕੋਈ ਦੂਜਾ ਪੱਖ ਪ੍ਰਗਟ ਹੋ ਜਾਂਦਾ ਹੈ। ਇਸ ਨੂੰ ਭਾਵੇਂ ਗ੍ਰਹਿਣ (Eclipse) ਆਖੋ, ਭਾਵੇਂ 'ਬਦੀ', ਭਾਵੇਂ 'ਨੋਡ' (Node) ਪਰ ਇੱਥੇ ਇੰਨਾ ਹੀ ਕਹਿਣਾ ਲੋੜੀਂਦਾ ਹੈ ਕਿ ਜਿਸ ਤਰ੍ਹਾਂ ਸਾਨੂੰ 'ਬਦੀ' ਚਮੁੱਟੀ ਹੋਈ ਹੈ, ਉਸੇ ਤਰ੍ਹਾਂ ਤਾਰਿਆਂ ਨੂੰ ਵੀ 'ਬਦੀ' ਚਮੁੱਟੀ ਹੋਈ ਹੈ। ਇਸ ਰਾਹੂ ਦਾ ਪਿਤਾ ਕੌਣ ਹੈ? 'ਵਿਪਰਚਿਤ' ਭਾਵ ਬਿਪਰੀਤ-ਬੁੱਧੀ! ਕੇਤੂ ਕੀ ਹੈ? ਇਹ ਰਾਹੂ ਦਾ ਲੜਗੁਚ ਹੈ, ਭਾਵ ਬਦੀ ਦਾ ਪ੍ਰਛਾਵਾਂ। ਜਦ ਰਾਹੂ ਦੂਰ ਹੁੰਦਾ ਹੈ ਤਾਂ ਕੇਤੂ ਆਪਣੇ ਆਪ ਦੂਰ ਹੋ ਜਾਂਦਾ ਹੈ, ਕਿਉਂਕਿ ਜਮ੍ਹਾ ਤੇ ਨਫ਼ੀ ਮਿਲਕੇ ਸੁੰਨ ਬਣ ਜਾਂਦੇ ਹਨ। 'ਰਾਹੂ' 'ਤੇ ਅੱਪੜਕੇ ਸਾਨੂੰ 'ਬਦੀ' (Evil) ਦੀ ਵਿਚਾਰ ਲੋੜੀਂਦੀ ਹੈ। ਇਹ ਅਸੀਂ ਪਿੱਛੇ ਦੱਸ ਆਏ ਹਾਂ। ਇਥੇ ਇਹ ਦੱਸਣਾ ਹੀ ਕਾਫ਼ੀ ਹੈ ਕਿ ਵਾਹਿਗੁਰੂ ਜੀ ਦੀ ਸ਼ਰਨ ਆਇਆਂ ਸਭ ਗ੍ਰਹਿ ਦੁਸ਼ਟ ਬ੍ਰਿਤੀ ਹਟਾਕੇ ਕ੍ਰਿਪਾਲ ਹੋ ਜਾਂਦੇ ਹਨ—

"ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥

(ਆਸਾ ਮ: ੫, ਪੰਨਾ ੪੦੦)

## ੫

# ੧. ਦੇਵਤੇ ਕੌਣ ਹਨ ?
# ੨. ੩੩ ਵੱਡੇ ਦੇਵਤੇ ਕੌਣ ਹਨ ?
# ੩. ਗੁਰਮਤ ਵਿੱਚ ਦੇਵਤਿਆਂ ਉਪਰ ਵਿਚਾਰ

(੧)

*'ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥'* (ਸੋਰਠਿ ਮ: ੧)

'ਦੇਵਤਾ' ਕਿਸ ਨੂੰ ਆਖਦੇ ਹਨ? ਇਸ ਉੱਪਰ ਭਿੰਨ-ਭਿੰਨ ਮਤਾਂ ਦਾ ਡੂੰਘਾ ਭੇਦ ਹੈ, ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਾਰੇ ਮਤ ਦੇਵਤਿਆਂ ਨੂੰ ਵਡਿਆਉਂਦੇ ਹਨ ਤੇ ਇਨ੍ਹਾਂ ਨੂੰ ਮਨੁੱਖ ਜੂਨੀ ਤੋਂ ਕਦੀ ਵੱਧ, ਕਦੀ ਰਤਾ ਕੁ ਘੱਟ ਗਿਣਦੇ ਹਨ। ਫਿਰ ਦੇਵਤੇ ਵੀ ਇਕ ਨਹੀਂ, ਅਨੇਕਾਂ ਹਨ। ਇਸ ਭਾਰਤ ਵਰਸ਼ ਦੀ ਮੋਟੀ ਗਿਣਤੀ ੩੩ ਕ੍ਰੋੜ ਪ੍ਰਾਣੀਆਂ ਦੀ ਗਿਣੀ ਹੋਈ ਹੈ ਤੇ ਇਸੇ ਤਰ੍ਹਾਂ ਦੇਵਤੇ ਵੀ ੩੩ ਕ੍ਰੋੜ ਹੀ ਗਿਣੇ ਜਾਂਦੇ ਹਨ। ਇਸ ਦੇ ਦੋ ਭਾਵ ਹੋ ਸਕਦੇ ਹਨ। ਪਹਿਲੋਂ ਤਾਂ ਇਹ ਕਿ ਹਰ ਇਕ ਪ੍ਰਾਣੀ ਲਈ ਭਿੰਨ-ਭਿੰਨ ਦੇਵਤਾ ਹੈ। ਦੂਜਾ ਇਹ ਕਿ ਜਿਸ ਤਰ੍ਹਾਂ ਭਾਰਤ ਭੂਮੀ ਦੇ ਪ੍ਰਾਣੀ ਬੇਅੰਤ ਹਨ, ਉਸੇ ਤਰ੍ਹਾਂ ਇਸ ਭੂਮੀ ਵਿੱਚ ਦੇਵਤੇ ਵੀ ਬੇਅੰਤ ਹਨ। ਗੱਲ ਕੀ ੩੩ ਕ੍ਰੋੜ ਅੱਖਰ ਬਹੁ ਦੇਵਤਿਆਂ ਦਾ ਵਾਚਕ ਹੈ। ਪਰ ਕੀ ਪਹਿਲੋਂ ਤੋਂ ਹੀ ੩੩ ਕ੍ਰੋੜ ਦੇਵਤੇ ਮੰਨੇ ਗਏ ਹਨ? ਉੱਤਰ ਹੈ ਕਿ ਨਹੀਂ, ਪਹਿਲੋਂ ਤਾਂ ਸਿਰਫ਼ ੩੩ ਹੀ ਦੇਵਤੇ ਮੰਨਦੇ ਸਨ, ਫਿਰ ਹੌਲੀ-ਹੌਲੀ ਵੱਧਦੇ-ਵੱਧਦੇ ਇਹ ਨੰਬਰ ਵੀ ਸੂਣ ਲੱਗ ਪਿਆ ਤੇ ਹੁਣ ਕ੍ਰੋੜਾਂ ਤੱਕ ਅੱਪੜਿਆ ਹੈ।

ਅਸਾਂ ਇਹ ਪਹਿਲੋਂ ਵਿਚਾਰ ਕਰਨੀ ਹੈ ਕਿ ਦੇਵਤੇ ਕੌਣ ਹਨ? ਉੱਤਰ ਹੈ ਕਿ 'ਦੇਵਤੇ' 'ਅੱਖਰ' 'ਦਿਵ' ਤੋਂ ਬਣਿਆ ਹੈ, ਭਾਵ ਪ੍ਰਕਾਸ਼ ਤੋਂ। ਇਸ ਪ੍ਰਕਾਸ਼ ਦਾ ਭਾਵ ਇਹ ਨਹੀਂ ਕਿ ਸਾਰੇ ਦੇਵਤੇ ਸੂਰਜ ਦੀ ਰੌਸ਼ਨੀ ਦੇ ਬਣੇ ਹੋਏ ਹਨ। ਰੌਸ਼ਨੀ ਦਾ ਭਾਵ ਹੈ 'ਤਮ' ਦਾ ਉਲਟ ਸਤੋ ਗੁਣ ਪ੍ਰਭਾਵ। ਇਸੇ ਕਰਕੇ ਦਸਮੇਸ਼ ਪਿਤਾ ਜੀ ਦਾ ਪਵਿੱਤਰ ਵਾਕ ਹੈ :—

*ਸਾਧ ਕਰਮ ਜੋ ਪੁਰਖ ਕਮਾਵੈ॥*
*ਨਾਮ ਦੇਵਤਾ ਜਗਤ ਵਿਦਤਾਵੈ॥*
*ਕੁਕਿਰਤ ਕਰਮ ਜੋ ਜਗ ਮੈਂ ਕਰਹੀਂ॥*
*ਨਾਮ ਅਸੁਰ ਤਿਨਕੋ ਸਭ ਧਰਹੀਂ॥* (ਪਾਤਸ਼ਾਹੀ ੧੦)

ਹੁਣ ਇਹ ਤਾਂ ਦੈਵੀ ਗੁਣ ਸੰਪੰਨ ਪੁਰਖਾਂ ਦਾ ਹਾਲ ਹੈ। ਇਸੇ ਤਰ੍ਹਾਂ ਸੰਸਾਰ ਵਿੱਚ ਕੁਝ ਕੁ ਅਜਿਹੀਆਂ ਸ਼ਕਤੀਆਂ ਵੀ ਵਿਚਰ ਰਹੀਆਂ ਹਨ ਜੋ ਵਾਹਿਗੁਰੂ ਦੇ ਹੁਕਮ ਅਨੁਸਾਰ ਕੰਮ ਕਰਦੀਆਂ ਹਨ ਤੇ ਜਿਨ੍ਹਾਂ ਦਾ ਭਾਵੇਂ ਕੋਈ ਖ਼ਾਸ ਰੂਪ ਜਾਂ ਰੰਗ ਨਹੀਂ ਪਰ ਫਿਰ ਵੀ ਅਸੀਂ ਉਨ੍ਹਾਂ ਨੂੰ 'ਪ੍ਰਕਾਸ਼ਵਾਨ' ਆਖਾਂਗੇ, ਕਿਉਂਕਿ ਉਨ੍ਹਾਂ ਵਿੱਚ ਵਾਹਿਗੁਰੂ ਜੀ ਦੀ ਜੋਤ ਪ੍ਰਚੰਡ ਹੈ। ਮਨੁੱਖ ਵਿੱਚ ਭਾਵੇਂ ਉਹ ਕਿਤਨਾ ਵੀ ਚੰਗਾ ਹੋਵੇ, ਰਤਾ ਕੁ ਮਾਇਆ ਦਾ ਲੇਸ ਜ਼ਰੂਰ ਹੈ, ਪਰ 'ਦੇਵਤੇ' ਉਹ ਸ਼ਕਤੀਆਂ ਹਨ ਜਿਨ੍ਹਾਂ ਵਿੱਚ ਤੇਜ ਹੀ ਤੇਜ ਹੈ, ਨਿਰੋਲ ਜੋਤ ਹੀ ਹੈ, ਜੋਤ ਤੋਂ ਛੁੱਟ ਕੋਈ ਹਨੇਰਾ ਜਾਂ ਪ੍ਰਛਾਵਾ ਨਹੀਂ। ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹਣ ਲਈ ਆਓ ਅਸੀਂ ਇੱਕ-ਦੋ ਉਦਾਹਰਣ ਲਈਏ, ਕਿਉਂਕਿ ਫਿਰ ਦੇਵਤਿਆਂ ਦਾ ਦਿੱਵ ਰੂਪ ਸਾਡੇ ਹਿਰਦੇ ਵਿੱਚ ਚੰਗੀ ਤਰ੍ਹਾਂ ਬੈਠ ਜਾਵੇਗਾ।

ਪਹਿਲੋਂ 'ਦਮਯੰਤੀ' ਦੇਵੀ ਦੇ ਸਵੰਬਰ ਦੀ ਗਾਥਾ ਯਾਦ ਕਰੋ। ਇਸ ਦਾ ਪ੍ਰੇਮ ਨਲ ਰਾਜੇ ਨਾਲ ਸੀ, ਪਰ ਸਵੰਬਰ ਵੇਲੇ ਇਸ ਨੂੰ ਭੁਚਲਾਣ ਲਈ ਤੇ ਸੱਚਾ ਪ੍ਰੇਮ ਪਰਖਣ ਲਈ ਚਾਰ ਹੋਰ ਦੇਵਤੇ ਵੀ 'ਨਲ' ਦੇ ਨਾਲ ਆ ਬੈਠੇ, ਨਾਲੇ ਉਨ੍ਹਾਂ ਨੇ ਨਲ ਦਾ ਰੂਪ ਧਾਰ ਲਿਆ। ਹੁਣ ਜਦ ਦਮਯੰਤੀ ਹੱਥ ਵਿੱਚ ਹਾਰ ਲੈ ਕੇ ਨਲ ਦੇ ਗਲੇ ਵਿੱਚ ਪਾਣ ਲੱਗੀ ਤਾਂ ਉਸ ਨੂੰ ਬੜੀ ਔਕੜ ਹੋਈ ਕਿਉਂਕਿ ਉਸ ਨੂੰ ਪਤਾ ਨਹੀਂ ਸੀ ਕਿ ਨਲ-ਪ੍ਰਾਣੀ ਕੌਣ ਹੈ, ਤੇ ਬਾਕੀ ਦੇ ਚਾਰ ਦੇਵਤੇ ਕੌਣ ਹਨ, ਜਿਨ੍ਹਾਂ ਨੇ ਨਲ ਦਾ ਹੀ ਰੂਪ ਧਾਰਿਆ ਹੋਇਆ ਹੈ। ਪਹਿਲੋਂ ਤਾਂ ਦਮਯੰਤੀ ਬੜੀ ਘਾਬਰੀ, ਪਰ ਵਾਹਿਗੁਰੂ ਨੇ ਉਸਦੇ ਹਿਰਦੇ ਵਿੱਚ ਬੁੱਧ ਪਾਈ ਤੇ ਉਸ ਨੂੰ ਆਪਣੇ ਨਲ ਦਾ ਦੂਜੇ ਨਲਾਂ ਤੋਂ ਫ਼ਰਕ ਪਤਾ ਲੱਗ ਗਿਆ। ਉਹ ਫ਼ਰਕ ਕੀ ਸੀ? ਆਖਦੇ ਹਨ ਕਿ ਦਮਯੰਤੀ ਨੇ ਜਦ ਨੀਝ ਲਾ ਕੇ ਵੇਖਿਆ ਤਾਂ ਪਤਾ ਲੱਗਾ ਕਿ ਨਲ ਦਾ ਤਾਂ ਪ੍ਰਛਾਵਾਂ ਪ੍ਰਿਥਵੀ ਉਪਰ ਪੈਂਦਾ ਹੈ, ਪਰ ਚੌਹਾਂ ਦੇਵਤਿਆਂ ਦਾ ਕੋਈ ਪ੍ਰਛਾਵਾਂ ਹੀ ਨਹੀਂ! ਇਤਨਾ ਹੀ ਨਹੀਂ, ਨਲ ਨਿਮਖ ਅੱਖਾਂ ਫੜਕਦਾ ਸੀ ਪਰ ਦੇਵਤੇ ਇੱਕ ਟਿਕ ਅਡੋਲ, ਨੀਝ ਲਾ ਕੇ ਤੱਕਦੇ ਸਨ! ਇਸ ਗਾਥਾ ਦਾ ਕੀ ਭਾਵ ਹੈ? ਉੱਤਰ ਹੈ ਕਿ ਇੱਥੇ ਦੇਵਤਿਆਂ ਤੇ ਮਨੁੱਖਾਂ ਵਿੱਚ ਭਿੰਨ ਭੇਦ ਸੋਹਣੀ ਤਰ੍ਹਾਂ ਦੱਸਿਆ ਹੈ ਕਿ ਦੇਵਤੇ ਪ੍ਰਛਾਵੇਂ ਤੋਂ ਬਿਨਾਂ ਹਨ ਤੇ ਅਡੋਲ ਰਹਿੰਦੇ ਹਨ, ਪਰ ਪ੍ਰਾਣੀ ਖਿਨ-ਖਿਨ ਡੋਲਦੇ ਹਨ, ਜਿਸ ਦਾ ਬਾਹਰਲਾ ਚਿੰਨ੍ਹ ਅੱਖ ਫੜਕਣਾ ਹੈ। ਪਰ ਇਸ ਗਾਥਾ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ 'ਦੇਵਤਿਆਂ' ਦੀ ਸੱਚ-ਮੁੱਚ ਕੋਈ ਸ਼ਕਲ ਨਹੀਂ। ਨਹੀਂ, ਉਹ ਤਾਂ ਨਿਰੰਕਾਰੀ-ਸ਼ਕਤੀਆਂ (Formless Forces) ਹਨ। ਪਰ ਕਥਾ, ਕਹਾਣੀਆਂ ਵਿੱਚ ਉਨ੍ਹਾਂ ਦਾ ਰੂਪ ਇਸ ਵਾਸਤੇ ਨਿਯਤ ਕੀਤਾ ਜਾਂਦਾ ਹੈ ਕਿ ਉਸ 'ਸ਼ਕਤੀ' ਦਾ ਗੁਣ ਸਾਡੇ ਮਨ ਵਿੱਚ ਖੁਭ ਜਾਵੇ। ਇਸ ਕਰਕੇ ਸੂਰਜ ਨੂੰ ਲਾਲ ਰੰਗ ਦਾ ਬਣਾਉਂਦੇ ਹਨ ਕਿਉਂਕਿ ਸੂਰਜ ਲਾਲ ਅੰਗਾਰਾਂ ਵਾਂਙ ਚਮਕਦਾ ਹੈ; ਸੋਮਾ ਨੂੰ 'ਸੀਤ ਅੰਸੂ' ਇਸ ਕਰਕੇ ਆਖਦੇ ਹਨ ਕਿਉਂਕਿ ਉਸ ਦੀਆਂ ਸੀਤਲ ਕਿਰਨਾਂ

ਹੁੰਦੀਆਂ ਹਨ; ਅਗਨੀ ਨੂੰ ਕਾਲੇ ਕੱਪੜੇ ਇਸ ਵਾਸਤੇ ਪਾਉਂਦੇ ਹਨ ਕਿਉਂਕਿ ਅੱਗ ਦੇ ਇਰਦ-ਗਿਰਦ ਧੂੰਆਂ ਤੇ ਅੰਧਕਾਰ ਨਿਰਤ ਕਰਦਾ ਹੈ। ਗੱਲ ਕੀ, ਦੇਵਤਿਆਂ ਦੇ ਭਾਵੇਂ ਗੁਣ ਭਿੰਨ-ਭਿੰਨ ਹੁੰਦੇ ਹਨ ਪਰ ਉਨ੍ਹਾਂ ਦਾ ਕੋਈ ਰੂਪ ਨਹੀਂ। ਦੇਵਤੇ ਵਾਹਿਗੁਰੂ ਜੀ ਦੀਆਂ ਪ੍ਰਕਾਸ਼ਵਾਨ, ਬਲਵਾਨ, ਤੇਜਵਾਨ ਸ਼ਕਤੀਆਂ ਹਨ।

ਇਕ ਹੋਰ ਉਦਾਹਰਣ ਲਓ ਸਕੁੰਨਿਆਂ ਇਸਤ੍ਰੀ ਵਾਲੀ, ਜਿਸ ਚੰਗੀ (ਸ) ਕੰਨਿਆ ਨੇ ਇਕ ਬੁੱਢੇ ਰਿਸ਼ੀ ਨਾਲ ਸ਼ਾਦੀ ਕੀਤੀ ਸੀ, ਤੇ ਜਿਸ ਦੀ ਤਨੋ ਮਨੋ ਸੇਵਾ ਕਰਨ ਦੇ ਇਵਜ਼ ਵਿੱਚ "ਅਸ਼ਵਨੀ ਕੁਮਾਰ' ਦੇਵਤੇ ਆਏ ਤੇ ਆ ਕੇ ਬੁੱਢੇ ਖਾਹੇ ਰਿਸ਼ੀ ਨੂੰ ਆਪਣੇ ਦੇਵੀ-ਬਲ ਨਾਲ ਡਾਢਾ ਸੁੰਦਰ ਜੁਆਨ ਕਰ ਗਏ। ਇਨ੍ਹਾਂ ਅਸ਼ਵਨੀ ਕੁਮਾਰਾਂ ਨੇ ਸੁਕੰਨਿਆਂ ਦੀ ਪਰਖ ਕੀਤੀ ਤੇ ਆਪਣਾ ਰੂਪ ਉਜਿਹਾ ਹੀ ਬਣਾ ਲਿਆ। ਗੱਲ ਕੀ, ਇੱਕ ਦੀ ਬਜਾਏ ਤਿੰਨ ਇੱਕੋ ਜਿਹੇ ਸੁੰਦਰ ਸੁਕੰਨਿਆ ਦੇ ਸਾਹਮਣੇ ਆ ਗਏ। ਹੁਣ ਸੁਕੰਨਿਆ ਵੀ ਟੁਰਦੀ ਜਾਂਦੀ ਸੀ ਤੇ ਉਹ ਤਿੰਨੇ ਜੁਆਨ ਵੀ। ਗਰਮੀ ਦੇ ਦਿਨ ਸਨ। ਪਹਿਲੋਂ ਤਾਂ ਸੁਕੰਨਿਆ ਦਮਯੰਤੀ ਵਾਂਙ ਭੁਲੇਖੇ ਵਿੱਚ ਪੈ ਗਈ, ਪਰ ਜਦ ਨੀਝ ਲਾ ਕੇ ਤੱਕਿਆ ਤਾਂ ਕੀ ਦੇਖਦੀ ਹੈ ਕਿ ਦੋਹਾਂ ਨੂੰ ਤਾਂ ਪਸੀਨਾ ਨਹੀਂ ਆ ਰਿਹਾ ਤੇ ਇੱਕ ਨੂੰ ਆ ਰਿਹਾ ਹੈ। ਉਸ ਵੇਲੇ ਉਸ ਨੂੰ ਪਤਾ ਲੱਗਾ ਕਿ ਪਸੀਨੇ ਤੋਂ ਬਿਨਾਂ ਜੋ ਜੀਵ ਹਨ ਉਹ ਦੇਵਤੇ ਹੋਣਗੇ, ਕਿਉਂਕਿ ਮਨੁੱਖ-ਮਾਤਰ ਨੂੰ ਤਾਂ ਕੰਮ ਕਰਨ ਵੇਲੇ ਪਸੀਨਾ ਅਵੱਸ਼ ਆਉਂਦਾ ਹੈ। ਇਹ ਦੂਜਾ ਫ਼ਰਕ ਹੈ 'ਮਨੁੱਖਾਂ' ਤੇ 'ਦੇਵਤਿਆਂ' ਵਿੱਚ। ਕੀ? ਮਨੁੱਖ ਜੋ ਕੁਝ ਕਰਦੇ ਹਨ, ਆਪਣੇ ਪਸੀਨੇ ਦੇ ਤ੍ਰਾਣ ਨਾਲ ਕਰਦੇ ਹਨ, ਫਿਰ ਤ੍ਰਾਣ ਲਾਉਣ ਨਾਲ ਥੱਕਦੇ ਹਨ, ਪਰ 'ਦੇਵਤੇ' ਕੰਮ ਕਰੀ ਜਾਂਦੇ ਹਨ ਤੇ ਕਦੀ ਵੀ ਨਹੀਂ ਥੱਕਦੇ। ਗੱਲ ਕੀ ਦੇਵਤੇ ਅਥੱਕ ਸ਼ਕਤੀਆਂ ਹਨ ਜੋ ਕੰਮ ਕਰਦੀਆਂ ਨਹੀਂ ਸੰਗਦੀਆਂ। ਸੂਰਜ ਨਿੱਤ ਚੜ੍ਹਦਾ ਹੈ ਤੇ ਚੜ੍ਹਨ ਤੋਂ ਨਹੀਂ ਸੰਗਦਾ ਜਾਂ ਥੱਕਦਾ, ਵਾਯੂ ਨਿੱਤ ਚੱਲਦੀ ਹੈ, ਅਗਨੀ ਨਿੱਤ ਲਾਟਾਂ ਕੱਢਦੀ ਹੈ, ਪਾਣੀ ਨਿੱਤ ਰੁੜ੍ਹਦਾ ਹੈ। ਇਸ ਕਰਕੇ 'ਦੇਵਤਾ' ਉਹ ਹਨ ਜੋ ਆਪਣਾ ਕੰਮ ਥੱਕਣ ਤੋਂ ਬਿਨਾਂ ਸਦੀਵ ਕਾਲ ਤੱਕ ਕਰਨ।

ਤੀਜੀ ਗੱਲ ਯਾਦ ਰੱਖਣ ਵਾਲੀ ਇੱਕ ਹੋਰ ਹੈ, ਜੋ ਸਾਨੂੰ ਰਾਹੂ-ਕੇਤੂ ਦੀ ਮਿਸਾਲ ਤੋਂ ਪਤਾ ਲੱਗੇਗੀ! ਸਿਆਣੇ ਆਖਦੇ ਹਨ ਕਿ ਰਾਹੂ ਵਾਸਤਵ ਵਿੱਚ ਇੱਕ ਦੈਂਤ ਸੀ, ਪਰ 'ਅੰਮ੍ਰਿਤ' ਜਦ ਖੀਰ-ਸਾਗਰ ਵਿੱਚੋਂ ਨਿਕਲਿਆ ਸੀ ਤਾਂ ਉਹ ਵੀ ਪੀ ਗਿਆ ਸੀ। ਇਸ ਕਰਕੇ ਹੋਰਾਂ ਦੇਵਤਿਆਂ ਵਾਂਙ 'ਰਾਹੂ' ਵੀ 'ਅਮਰ' ਹੈ, ਭਾਵੇਂ ਉਸ ਦਾ ਕੰਮ ਭੈੜਾ ਹੀ ਹੈ—ਗ੍ਰਹਿਣ ਲਾਉਣਾ। ਗੱਲ ਕੀ, ਸੱਭੇ ਦੇਵਤੇ ਇੱਕ ਗੱਲ ਵਿੱਚ ਸਾਂਝੇ ਹਨ। ਕੀ? ਉਹ 'ਅਮਰ' ਹਨ। ਅਸੀਂ ਮਰਦੇ, ਜੀਉਂਦੇ, ਆਵਾਗਉਣ ਦੇ ਚੱਕਰ ਵਿੱਚ ਫਸੇ ਪਏ ਹਾਂ, ਪਰ ਦੇਵਤੇ ਸਦੀਵ-ਕਾਲ ਲਈ ਰਹਿਣਗੇ।

---

੧. ਦੇਖੋ ਲੇਖ 'ਅਸ਼ਵਨੀ ਕੁਮਾਰ' ਕਿ ਇਹ ਕੌਣ ਸ਼ਕਤੀਆਂ ਹਨ।

ਇਸ ਕਰਕੇ 'ਦੇਵਤੇ' ਉਹ ਹਨ ਜੋ ਪ੍ਰਕਾਸ਼ਵਾਨ ਹਨ, ਜੋ ਅਮਰ ਹਨ, ਜੋ ਆਵਾਗਉਣ ਦੇ ਚੱਕਰ ਤੋਂ ਬਾਹਰ ਹਨ ਤੇ ਜਿਨ੍ਹਾਂ ਦਾ ਕੋਈ ਖ਼ਾਸ ਰੂਪ ਨਹੀਂ। ਦੇਵਤੇ ਅਥੱਕ-ਸ਼ਕਤੀਆਂ ਹਨ। ਜਿਨ੍ਹਾਂ ਸ਼ਕਤੀਆਂ ਦਾ ਮੂਲ ਵਾਹਿਗੁਰੂ ਆਪ ਹੈ, ਪਰ ਜਿਸ ਤਰ੍ਹਾਂ ਸੂਰਜ ਦੀ ਚਿੱਟੀ ਰੌਸ਼ਨੀ ਅੱਗੇ ਸੱਤਾਂ ਰੰਗਾਂ ਵਿੱਚ ਖਿੰਡ ਕੇ ਵੱਖ-ਵੱਖ ਨਾਮ ਧਾਰਦੀ ਹੈ ਉਸ ਤਰ੍ਹਾਂ 'ਬ੍ਰਹਮਾ', 'ਵਿਸ਼ਨੂੰ' ਤੇ 'ਮਹੇਸ਼' ਭਿੰਨ-ਭਿੰਨ ਸ਼ਕਤੀਆਂ ਦੇ ਨਾਮ ਹਨ। ਇਨ੍ਹਾਂ ਦਾ ਮੁੱਢ ਵਾਹਿਗੁਰੂ ਜੀ ਆਪ ਹੀ ਹਨ। ਯਥਾ—

*'ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ॥'*

*(ਰਾਮਕਲੀ ਮ: ੧, ਪੰਨਾ ੯੦੮)*

ਭਾਵ 'ਬ੍ਰਹਮਾ', 'ਵਿਸ਼ਨੂੰ', 'ਮਹੇਸ਼', ਤਾਂ ਮਨਘੜਤ ਨਾਮ (ਮੂਰਤਿ) ਹਨ। ਕਿਨ੍ਹਾਂ ਦੇ ? ਸ਼ਕਤੀਆਂ ਦੇ। ਇਨ੍ਹਾਂ ਦੇ ਮੁੱਢ, ਕਰਨ-ਕਾਰਨ, ਸੱਤਾ ਦੇ ਪ੍ਰਦਾਤਾ ਵਾਹਿਗੁਰੂ ਜੀ ਆਪ ਹਨ। ਬ੍ਰਹਮਾ ਸੰਸਾਰ ਨੂੰ ਪ੍ਰਗਟ ਕਰਨ ਵਾਲੀ ਸ਼ਕਤੀ ਹੈ, ਵਿਸ਼ਨੂੰ ਪਾਲਣ-ਪੋਸਣ ਵਾਲੀ ਸ਼ਕਤੀ ਤੇ ਮਹੇਸ਼ ਮਾਰਨ ਵਾਲੀ, ਸਮੇਟਣ ਵਾਲੀ। ਯਥਾ :—

*'ਏਕਾ ਮਾਈ ਜੁਗਤਿ ਵਿਆਈ,*
*ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ,*
*ਇਕੁ ਲਾਏ ਦੀਬਾਣੁ॥.....*
*ਓਹੁ ਵੇਖੈ ਓਨਾ ਨਦਰਿ ਨ ਆਵੈ,*
*ਬਹੁਤਾ ਏਹੁ ਵਿਡਾਣੁ॥'* *(ਜਪੁਜੀ)*

ਗੱਲ ਕੀ, ਸ਼ਕਤੀ ਦਾ ਮੰਬਾ, ਆਦਿ ਤੇ ਅੰਤ ਵਾਹਿਗੁਰੂ ਆਪ ਹੈ। ਇੱਕ ਸ਼ਕਤੀ ਸਾਰੀਆਂ ਨੂੰ ਨਹੀਂ ਜਾਣ ਸਕਦੀ (ਓਹ ਵੇਖੈ ਓਨਾ ਨਦਰਿ ਨ ਆਵੈ) ਪਰ ਆਪਣੀ ਥਾਂ ਸਭੇ ਸ਼ਕਤੀਆਂ ਪ੍ਰਬਲ ਹਨ। ਗੱਲ ਕੀ ਦੇਵਤਿਆਂ ਦੇ ਆਦਿ ਦੇਵ ਵਾਹਿਗੁਰੂ ਜੀ ਵਿੱਚ ਉਹੋ ਸੰਬੰਧ ਹੈ ਜਿਹਾ ਕਿ ਬੂਟੇ ਤੇ ਟਾਹਣੀਆਂ ਵਿੱਚ। ਪਰ ਇਹ ਉਦਾਹਰਣ ਰਤਾ ਕੁ ਭੁਚਲਾਣ ਵਾਲੀ ਹੈ, ਕਿਉਂਕਿ ਬੂਟੇ ਤਾਂ ਜੜ੍ਹ ਹਨ, ਪਰ ਵਾਹਿਗੁਰੂ ਜੀ ਅਤੇ ਦੇਵਤੇ ਜੜ੍ਹ ਨਹੀਂ, ਭਿੰਨ-ਭਿੰਨ ਸ਼ਕਤੀਆਂ ਹਨ। ਮਨੁੱਖਾਂ ਵਿੱਚ ਵੀ ਸ਼ਕਤੀ ਹੈ, ਪਰ ਸਾਡੇ ਨਾਲ ਜੜ੍ਹ ਮਾਦਾ ਵੀ ਹੈ, ਸਾਡੀ ਰੌਸ਼ਨੀ ਨਾਲ ਪ੍ਰਛਾਵਾਂ ਵੀ, ਪਰ ਦੇਵਤੇ ਤਾਂ ਨਿਰੋਲ ਸ਼ਕਤੀਆਂ ਹਨ-ਅਜਰ, ਅਮਰ, ਅਥੱਕ!

(੨)

ਆਓ ਪਹਿਲੋਂ ਅਸੀਂ ਇਹ ਵਿਚਾਰੀਏ ਕਿ ਬ੍ਰਹਿਮੰਡ ਵਿੱਚ ਕਿੰਨੀਆਂ ਪ੍ਰਬਲ ਸ਼ਕਤੀਆਂ ਕੰਮ ਕਰ ਰਹੀਆਂ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇੱਕ ਨਿੱਕੇ ਰੇਤ ਦੇ ਕਿਣਕੇ ਵਿੱਚ ਵੀ ਬੇਅੰਤ ਸ਼ਕਤੀਆਂ ਕੰਮ ਕਰ ਰਹੀਆਂ ਹਨ, ਜਿਨ੍ਹਾਂ ਦਾ ਗਿਣਨਾ ਪਹਿਲੋਂ ਪਹਿਲ ਅਸੰਭਵ ਜਾਪਦਾ ਹੈ, ਪਰ ਜਿਸ ਤਰ੍ਹਾਂ ਸਿਆਣਿਆਂ ਨੇ ਸਾਇੰਸ ਦੀਆਂ ਸੌ-ਧਾਤਾਂ (Elements) ਨੂੰ ਪੰਜ-ਭੂਤ ਮਿੱਥੇ ਹਨ, ਯਥਾ ਆਕਾਸ਼,

ਵਾਯੂ, ਅਗਨੀ (ਤੇਜ), ਪੌਣ ਤੇ ਪਾਣੀ, ਉਸੇ ਤਰ੍ਹਾਂ ਦੇਵਤੇ ਵੀ ਮੋਟੀ ਪੜਤਾਲ ਲਈ ੩੩ ਗਿਣੇ ਹਨ। ਇਹ ਕਿਉਂ ਗਿਣੇ ਹਨ? ਇਸ ਗੱਲ ਦਾ ਉੱਤਰ ਅੱਗੇ ਜਾਕੇ ਖੁੱਲ੍ਹ ਜਾਵੇਗਾ। ਪਰ ਆਓ ਪਹਿਲੋਂ ਅਸੀਂ ਬ੍ਰਹਿਮੰਡ ਵੱਲ ਨਜ਼ਰ ਫੇਰੀਏ ਤੇ ਦੇਖੀਏ ਕਿ ਇੱਥੇ ਕਿੰਨੀਆਂ ਤਾਕਤਾਂ ਕੰਮ ਕਰ ਰਹੀਆਂ ਹਨ। ਪੰਜ-ਭੂਤ ਤਾਂ ਅਸੀਂ ਅੱਗੇ ਗਿਣ ਹੀ ਆਏ ਹਾਂ। ਇਹ ਇਸ ਬ੍ਰਹਿਮੰਡ ਦਾ ਪਿੰਜਰਾ ਹਨ, ਪਰ ਇਨ੍ਹਾਂ ਤੋਂ ਛੁੱਟ ਤਿੰਨ ਹੋਰ ਤਾਕਤਾਂ ਵੀ ਇੱਥੇ ਵਸਦੀਆਂ ਹਨ। ਕੀ ? ਇੱਕ ਤਾਂ ਧ੍ਰੂ ਤਾਰਾ ਜੋ ਹੋਰਾਂ ਨਖੱਤਰਾਂ ਦਾ ਵਾਚਕ ਹੈ ਤੇ ਜੋ ਅਟੱਲ-ਪਦਵੀ ਰੱਖਣ ਕਰਕੇ ਖ਼ਾਸ ਧਿਆਨ ਯੋਗ ਹੈ। ਹੁਣ ਇਸੇ ਅਟੱਲ ਸ਼ਕਤੀ ਅੱਗੇ ਜਾ ਕੇ ਦੋ ਪੱਖ ਹੋ ਜਾਂਦੇ ਹਨ ਜਿਨ੍ਹਾਂ ਨੂੰ 'ਦੇਵ-ਲੋਕ' ਆਖਦੇ ਹਨ ਭਾਵ 'ਸੁਰਗ' ਤੇ 'ਮਾਤ ਲੋਕ' ਜਾਂ 'ਦੇਵ ਪਉੜੀ' ਤੇ 'ਪਿਤਰ ਪਉੜੀ'। ਪਹਿਲੀ ਮੁੱਢਲੀ ਤਾਕਤ ਤਾਂ ਇੱਕ ਹੁੰਦੀ ਹੈ, ਪਰ ਅੱਗੋਂ ਇਕ ਧਾਰ ਦੀਆਂ ਦੋ ਧਾਰਾਂ ਹੋ ਜਾਇਆ ਕਰਦੀਆਂ ਹਨ। ਇਸੇ ਕਰਕੇ ਸੰਸਾਰ ਵਿੱਚ ਦੁੱਖ-ਸੁੱਖ, ਦਿਨ-ਰਾਤ, ਊਚ-ਨੀਚ ਦਾ ਜੋੜਾ ਹੈ। ਦੇਵ-ਲੋਕ ਉੱਚੀ ਪਉੜੀ ਦਾ ਵਾਚਕ ਹੈ ਤੇ ਸੋਮ-ਲੋਕ ਆਵਾਗਵਣ ਵਿੱਚ ਉਤਰਨ ਵਾਲੀ ਪਉੜੀ ਦਾ। ਇਨ੍ਹਾਂ ਦੇ ਦੋ ਚਿੰਨ੍ਹ ਹਨ—'ਸੂਰਜ' ਤੇ 'ਚੰਦ੍ਰਮਾ' (ਸੋਮ)। ਗੱਲ ਕੀ, ਬ੍ਰਹਿਮੰਡ ਵਿੱਚ ੭ ਤਾਕਤਾਂ ਵਸਦੀਆਂ ਹਨ—ਪੰਜ ਭੂਤ+ਚੰਦ੍ਰਮਾਂ, ਸੂਰਜ ਤੇ ਅਟੱਲ—ਧ੍ਰੂ। ਇਨ੍ਹਾਂ ਅੱਠ ਵਸਨੀਕ-ਸ਼ਕਤੀਆਂ ਨੂੰ 'ਵਸੂ' ਦੇਵਤੇ ਆਖਦੇ ਹਨ। ਵਸੂ ਕਿਉਂ? ਇਸ ਲਈ ਕਿ ਇਹ ਤਾਕਤਾਂ ਸੰਸਾਰ ਵਿੱਚ ਵਸ ਰਹੀਆਂ ਹਨ। ਇਥੇ ਤੱਕ ਤਾਂ ਸਾਫ਼ ਸਪੱਸ਼ਟ ਹੈ।

ਪਰ ਜਿਸ ਤਰ੍ਹਾਂ ਕਾਗਜ਼ 'ਤੇ ਲਿਖਣ ਲਈ ਕਲਮ ਦੀ ਲੋੜ ਹੈ ਉਸੇ ਤਰ੍ਹਾਂ ਬ੍ਰਹਿਮੰਡ ਵਿੱਚ ਵੀ ਕੋਈ ਲਿਖਣ ਵਾਲੀ ਕਲਮ ਲੋੜੀਂਦੀ ਹੈ। ਇਹ ਸੂਰਜ ਦੀ ਟੋਰ ਹੈ। ਸੂਰਜ ਇਕ ਜਗ੍ਹਾ ਟਿਕ ਕੇ ਨਹੀਂ ਬਹਿੰਦਾ, ਬਾਰ੍ਹਾਂ ਮਹੀਨੇ ਟੁਰਦਾ ਹੀ ਰਹਿੰਦਾ ਹੈ, ਜਿਸ ਤਰ੍ਹਾਂ ਘੜੀ ਦੀ ਛੋਟੀ ਸੂਈ ਬਾਰ੍ਹਾਂ ਘਰ ਦਿਨ ਵਿੱਚ ਪੂਰੇ ਕਰਦੀ ਹੈ। ਹੁਣ ਜਿਤਨੇ ਮਹੀਨੇ ਹਨ ਉਤਨੇ ਹੀ ਸੂਰਜ ਦੇ ਘਰ ਹਨ। ਇਨ੍ਹਾਂ ਵਿੱਚ ਸੂਰਜ ਭਿੰਨ-ਭਿੰਨ ਰੂਪ ਵਿੱਚ ਨਿਠ ਕੇ ਬੈਠਦਾ ਹੈ। ਦੇਖੋ ਗਰਮੀਆਂ ਵਿੱਚ ਕਿੰਨੀ ਗਰਮੀ ਹੁੰਦੀ ਹੈ, ਫਿਰ ਜਦ ਸੂਰਜ ਦੱਖਣ ਨੂੰ ਜਾਂਦਾ ਹੈ ਤਾਂ ਕਿੰਨੀ ਸਰਦੀ ਹੋ ਜਾਂਦੀ ਹੈ। ਇਨ੍ਹਾਂ ੧੨ ਭਿੰਨ-ਭਿੰਨ ਸੂਰਜ ਦੀਆਂ ਤ੍ਰਾਣਾਂ ਦਾ ਨਾਮ ੧੨ ਆਦਿਤ ਦੇਵਤੇ ਕਰਕੇ ਆਖੀਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸੂਰਜ ਤਾਂ ਇੱਕ ਹੈ, ਪਰ ਇਸ ਦੇ ਤ੍ਰਾਣ (ਸ਼ਕਤੀਆਂ) ਭਿੰਨ-ਭਿੰਨ ਘਰਾਂ ਵਿੱਚ ਭਿੰਨ-ਭਿੰਨ ਹਨ। ਇਸ ਕਰਕੇ ਸੂਰਜ ਦੀਆਂ ਹੀ ੨੧ ਹੋਰ ਸ਼ਕਲਾਂ ਹਨ। ਇਨ੍ਹਾਂ ਨੂੰ ਆਦਿਤ ਕਿਉਂ ਆਖਦੇ ਹਨ? ਇਸ ਕਰਕੇ ਕਿ ਸੂਰਜ ਵਾਂਙ ਇਹ ੧੨ ਸ਼ਕਤੀਆਂ ਵੀ ਅਦੁੱਤੀ ਹਨ ਤੇ ਸਦੀਵ ਕਾਲ ਤੱਕ ਰਹਿਣਗੀਆਂ। ਗੱਲ ਕੀ, ਬ੍ਰਹਿਮੰਡ ਵਿੱਚ ੭ 'ਵਸੂ' ਤੇ 'ਬਾਰਾਂ-ਆਦਿਤ' ਸਾਰੇ ੨੦ ਦੇਵਤੇ ਹਨ। ਵਸੂ ਤਾਂ ਕਾਗਜ਼ ਵਾਂਙ ਇਧਰ-ਉਧਰ ਫਿਰਦੀ ਹੈ ਤੇ ਹਰ ਇਕ ਘਰ ਵਿੱਚ ਜਾਂਦੀ ਹੈ। ਇਸ ਕਰਕੇ ਜੇ ਵਸੂ ਘੜੀ ਡਾਇਲ (Dial=Objective

Ground) ਹਨ ਤਾਂ 'ਆਦਿਤ' ਟੁਰਨ ਵਾਲੀ ਸੂਈ ਹੈ (Active Force)। ਉਹ ਵੀ ਸ਼ਕਤੀਆਂ ਹਨ। ਜੜ੍ਹ (ਮਾਦਾ) ਵੀ ਸ਼ਕਤੀ ਤੋਂ ਹੀ ਉਤਪੰਨ ਹੁੰਦੀ ਹੈ ਤੇ ਫਿਰ ਤਾਂ ਇੰਨਾ ਕਿ ਕੋਈ ਸ਼ਕਤੀਆਂ ਮੁੱਢ ਦੇ ਕੋਲ ਹੋਣ ਕਰਕੇ ਪ੍ਰਬਲ ਹਨ, ਦੂਜੀਆਂ ਦੂਰ ਹੋਣ ਕਰਕੇ ਸਿਥਲ। ਆਦਿਤ ਪ੍ਰਬਲ ਸ਼ਕਤੀਆਂ ਹਨ ਤੇ ਵਸੂ ਸੁਸਤ, ਪਰ ਹਨ ਦੋਵੇਂ ਸ਼ਕਤੀਆਂ। ਨਹੀਂ ਤਾਂ ਅਸੀਂ ਉਨ੍ਹਾਂ ਨੂੰ 'ਦੇਵਤੇ' ਨਾ ਆਖਦੇ। ਇਹ ਤਾਂ ਹੋਈਆਂ ਬ੍ਰਹਿਮੰਡ ਦੀਆਂ ੨੦ ਸ਼ਕਤੀਆਂ।

ਆਓ ਹੁਣ ਆਪਣੇ 'ਪਿੰਡ' ਸਰੀਰ ਨੂੰ ਦੇਖੀਏ। ਇਸ ਵਿੱਚ ਵੀ ਅਨੇਕ ਸ਼ਕਤੀਆਂ ਕੰਮ ਕਰ ਰਹੀਆਂ ਹਨ ਤੇ ਸ਼ਕਤੀਆਂ ਸਮੁਦਾਇ ਦਾ ਨਾਮ ਪ੍ਰਾਣੀ ਹੁੰਦਾ ਹੈ। ਹੁਣ ਗਿਣੋ ਸਾਡੇ ਵਿੱਚ ਕਿੰਨੀਆਂ ਸ਼ਕਤੀਆਂ ਹਨ। ੫ ਤਾਂ ਕਰਮ ਇੰਦਰੇ ਹਨ ਜੋ ਬਾਹਰ ਹਨ, ਟੁਰਦੇ ਫਿਰਦੇ ਹਨ, ਬੋਦਲੇ ਖਾਂਦੇ। ਇਨ੍ਹਾਂ ਦੇ ਅੰਦਰ ੫ ਗਿਆਨ ਇੰਦਰੇ ਹਨ ਜਿਨ੍ਹਾਂ ਦੁਆਰਾ ਬਾਹਰ ਦੀਆਂ ਗੱਲਾਂ ਦਾ ਗਿਆਨ ਸਾਨੂੰ ਅੰਦਰ ਹੁੰਦਾ ਹੈ। ਇਨ੍ਹਾਂ ਦਾ ਸੰਘਠਨ ਕਰਨ ਵਾਲਾ ੧੧ਵਾਂ 'ਮਨ' ਹੈ। ਗੱਲ ਕੀ, ੧੧-ਤਾਕਤਾਂ ਸਾਡੇ ਵਿੱਚ ਪ੍ਰਬਲ ਹਨ।

ਇਨ੍ਹਾਂ ਨੂੰ ਰੁੱਦਰ ਆਖਦੇ ਹਨ। ਯਥਾ :—

*'ਗਿਆਰਾਂ ਰੁਦ੍ਰ ਸਮੁੰਦਰ ਵਿੱਚ*
*ਪਲ ਦਾ ਪਾਰਾਵਰ ਨਾ ਪਾਯਾ॥*

ਭਾਵ ਇਹ ਭਾਵੇਂ ੧੧ ਹਨ ਪਰ ਵਾਹਿਗੁਰੂ ਜੀ ਜੋ ਅਨੰਤ ਹਨ, ਸਮੁੰਦਰ-ਵਥ ਹਨ, ਉਨ੍ਹਾਂ ਦਾ ਇਹ ਅੰਤ ਨਹੀਂ ਪਾ ਸਕਦੇ। ਇਨ੍ਹਾਂ ਨੂੰ 'ਰੁਦ੍ਰ' ਕਿਉਂ ਆਖਦੇ ਹਨ ? ਇਸ ਕਰਕੇ ਕਿ ਜਦ ਕਿਸੇ ਸੰਬੰਧੀ ਦੇ ਮਰਨ ਵੇਲੇ ਮਨ ਨੂੰ ਖੇਦ ਲੱਗਦਾ ਹੈ ਤਾਂ ਸਾਰੇ ੧੧ ਰਲਕੇ ਰੋਂਦੇ ਹਨ (ਰੁਦ੍ਰ=ਰੋਣਾ)।

ਇਹ ਹੋਈਆਂ ੨੦ ਬ੍ਰਹਿਮੰਡੀ ਸ਼ਕਤੀਆਂ ਤੇ ੧੧ ਪਿੰਡ ਦੀਆਂ ਸ਼ਕਤੀਆਂ, ਕੁੱਲ ੩੧ ਸ਼ਕਤੀਆਂ। ਦੋ ਹੋਰ ਦੇਵਤੇ ਕਿਹੜੇ ਹਨ ਜਿਨ੍ਹਾਂ ਦੇ ਮਿਲਣ ਨਾਲ ੩੩ ਮੁਖੀ ਦੇਵਤੇ ਪੂਰਨ ਹੋ ਜਾਂਦੇ ਹਨ ? ਉੱਤਰ ਹੈ ਕਿ ਇੰਦ੍ਰੀਆਂ ਦਾ ਸਰਦਾਰ ਮਨ ਨਹੀਂ, ਇਕ ਹੋਰ 'ਤੱਤ' ਹੈ ਜਿਸ ਨੂੰ ਅਸੀਂ 'ਇੰਦ੍ਰ' ਆਖਾਂਗੇ। ਇਹ ਬੱਤੀਵਾਂ ਤੱਤ ਹੈ। ਇਹ ਦੇਵਤਾ ਅੰਦਰ ਵੀ ਹੈ ਤੇ ਬਾਹਰ ਵੀ। ਅੰਦਰ ਹੋ ਕੇ ਸਭ ਇੰਦ੍ਰੀਆਂ ਉੱਪਰ ਰਾਜ ਕਰਦਾ ਹੈ ਤਦ ਇਸ ਨੂੰ 'ਜੀਵ-ਆਤਮਾ' ਆਖਦੇ ਹਨ। ਬਾਹਰ ਹੋ ਕੇ ਪੰਜਾਂ ਤੱਤਾਂ ਉੱਪਰ ਰਾਜ ਕਰਦਾ ਹੈ, ਮੀਂਹ ਵਸਾਉਂਦਾ ਹੈ, ਬਿਜਲੀ ਲਿਸ਼ਕਾਉਂਦਾ ਹੈ, ਪਰ ਵਾਸਤਵ ਵਿੱਚ ਇਹ ਮੁੱਢ ਛੁਟ-ਦੂਜਾ (Penultimate) ਤੱਤ ਹੈ ਜੋ ਚੇਤਨਤਾ ਦੁਆਰਾ ਸਾਰੇ ਪ੍ਰਪੰਚ ਨੂੰ ਬੰਨ੍ਹ ਰੱਖਦਾ ਹੈ, ਜਿਸ ਦੀ ਹਉਮੈਂ ਨਾਲ ਜਗਤ ਬੱਝਾ ਰਹਿੰਦਾ ਹੈ। ਇਹ ਤਾਂ ਹੋਇਆ 'ਇੰਦ੍ਰ', ਭਾਵ ਇੰਦ੍ਰੀਆਂ ਤੋਂ ਉਪਰਲਾ ਤੱਤ, ਪਰ ਇਸ ਵਿੱਚ ਅਜੇ ਹਉਮੈਂ ਹੈ। ਮੁੱਢਲਾ ਤੱਤ ਕੀ ਹੈ? ਉੱਤਰ ਹੈ ਕਿ ਇਹ ਵਾਹਿਗੁਰੂ ਜੀ ਆਪ ਹਨ ਜੋ ਹਉਮੈਂ ਤੋਂ ਵੀ ਉੱਪਰ ਹਨ। ਬੱਸ, ਇਹੋ ਤੇਤੀਵਾਂ 'ਦੇਵਤਾ' ਹੈ।

ਇਹ ਹੋਰ ਦੇਵਤਿਆਂ ਵਾਂਙ ਦੇਵਤਾ ਨਹੀਂ, ਸਗੋਂ ਦੇਵਤਿਆਂ ਦਾ ਪਿਤਾ ਹੈ—"ਪ੍ਰਜਾ-ਪਤੀ'; ਨਹੀਂ ਨਹੀਂ, ਉਨ੍ਹਾਂ ਦੀ ਮਾਂ ਹੈ-"ਅਦਿਤੀ'; ਨਹੀਂ ਨਹੀਂ, ਮਾਤਾ-ਪਿਤਾ ਹੋ ਕੇ ਵੀ ਵਿਅਕਤੀ ਤੋਂ ਭਿੰਨ (Impersonal) 'ਨਾਮ' ਹੈ।

ਅਗਲੇ ਪੰਨੇ 'ਤੇ ਇਹ ੩੩ ਦੇਵਤੇ ਇਕ ਨਕਸ਼ੇ ਦੀ ਸੂਰਤ ਵਿੱਚ ਦਿੱਤੇ ਜਾਂਦੇ ਹਨ ਤਾਂ ਕਿ ਛੇਤੀ ਸਮਝ ਪੈ ਜਾਵੇ :—

ਇਥੇ ਇੱਕ ਗੱਲ ਖ਼ਾਸ ਧਿਆਨ ਯੋਗ ਹੈ। ਕੀ? 'ਇੰਦ੍ਰ'। ਅਸੀਂ ਵੇਦਾਂ, ਪੁਰਾਣਾਂ ਤੇ ਸ਼ਾਸਤ੍ਰਾਂ ਵਿੱਚ ਇੰਦ੍ਰ ਬਾਬਤ ਬੜੀਆਂ ਕਹਾਣੀਆਂ ਪੜ੍ਹਦੇ ਹਾਂ ਤੇ ਸਮਝਦੇ ਹਾਂ ਕਿ ਇੰਦ੍ਰ ਸੂਰਗ ਵਿੱਚ ਰਾਜ ਕਰਦਾ ਹੈ, ਦੇਵਤਿਆਂ ਦਾ ਰਾਜਾ ਹੈ, ਅਪੱਛਰਾਂ ਤੇ ਮੋਹਣੀਆਂ ਉਸ ਦੇ ਦਰਬਾਰ ਵਿੱਚ ਨਾਚ ਕਰਦੀਆਂ ਹਨ। ਕੀ ਇਹ ਗੱਲਾਂ ਸੱਚ ਹਨ ਜਾਂ ਝੂਠ ? ਉੱਤਰ ਹੈ ਕਿ ਸੱਚ ਵੀ ਹਨ ਤੇ ਝੂਠ ਵੀ। ਝੂਠ ਤਦ ਹਨ ਜੇ ਅਸੀਂ ਇੰਦ੍ਰ ਨੂੰ ਹੋਰ ਰਾਜਿਆਂ ਵਾਂਙ ਕੋਈ ਰਾਜਾ ਸਮਝਦੇ ਹਾਂ ਅਤੇ ਸੂਰਗ ਨੂੰ ਕੋਈ ਦੇਸ਼ ਸਮਝਦੇ ਹਾਂ, ਜੋ ਭੁੱਲ ਹੈ। ਸੱਚ ਗੱਲ ਇਹ ਹੈ, ਉਹ ਬ੍ਰਹਿਮੰਡ ਵਿੱਚ ਰਾਜ ਕਰਦਾ ਹੈ। ਪਰ ਉਹ ਨਿਰੰਕਾਰੀ-ਸੱਤਾ (Impersonal Force) ਹੈ, ਕੋਈ ਪ੍ਰਾਣੀ ਨਹੀਂ। ਜੇ ਪ੍ਰਾਣੀ ਹੁੰਦਾ ਤਾਂ ਅਸੀਂ ਉਸ ਨੂੰ ਦੇਵਤਾ ਆਖਦੇ। ਤੇ ਪ੍ਰਜਾ-ਪਤੀ ਕੋਈ ਖ਼ਾਸ ਦੇਵੀ ਜਾਂ ਦੇਵਤਾ ਨਹੀਂ, ਉਹ ਤਾਂ ਨਿਰੰਕਾਰ, ਸ਼ੁੱਧ-ਚੇਤਨ, ਪ੍ਰਮਾਤਮਾ ਹੈ। ਜੀਵ-ਆਤਮਾ ਵਿੱਚ ਰਤਾ ਕੁ ਅਗਿਆਨ ਹੈ, ਇਸੇ ਕਰਕੇ ਤਾਂ 'ਇੰਦ੍ਰ' ਦਾ ਆਸਣ ਵੀ ਡੋਲਦਾ ਹੈ। ਕਿਉਂ? ਅਗਿਆਨ ਆਸਣ ਨੂੰ ਹਿਲਾਂਦਾ ਹੈ। ਪਰ ੩੩ਵਾਂ ਤੱਤ ਸ਼ੁੱਧ-ਗਿਆਨ ਹੈ। ਇਸ ਕਰਕੇ ਵਾਹਿਗੁਰੂ ਆਪ ਹੈ। ਗੱਲ ਕੀ, ੩੩ ਦੇਵਤੇ

---

੧. ਨਿਰੰਕਾਰ।

੨. ਬੇਅੰਤਤਾ (Infinity) 'ਅਦਿਤੀ' ਬਾਬਤ ਵੇਦਾਂ ਵਿੱਚ ਇਕ ਬੜੀ ਗੁੰਝਲ ਆਉਂਦੀ ਹੈ, ਕਿ ਉਹ 'ਦਖਸ਼' ਦੀ ਮਾਂ ਤੇ ਧੀ ਵੀ ਹੈ। ਇਸ ਉਪਰ ਪ੍ਰਸ਼ਨ ਇਹ ਹੈ :—

"Aditi is called deva-matri i.e. 'Mother of god's and is represented as the mother of Daksha and the daughter of Daksha ! On this statement Yaska remarks in the Nirukta :-How can this be possible ? Dowson's Hindu classical Dictionary.

ਉੱਤਰ ਇਹ ਹੈ ਕਿ 'ਦਖਸ਼' ਦਾ ਭਾਵ ਹੈ ਆਤਮਿਕ ਗਿਆਨ। ਇਸ ਗਿਆਨ (ਨਾਮ) ਦੇ ਅਨੁਭਵ ਕਰਨ ਨਾਲ 'ਬੇਅੰਤਤਾ' ਰੂਪੀ 'ਧੀ' ਸਾਡੇ ਹਿਰਦੇ ਪੈਦਾ ਹੁੰਦੀ ਹੈ ਤੇ ਇਵ ਅਸੀਂ ਬੇਅੰਤ-ਪਾਰਬ੍ਰਹਮ ਵਿੱਚ ਸਮਾ ਜਾਂਦੇ ਹਾਂ। 'ਬੇਅੰਤਤਾ' ਇਸ ਕਰਕੇ 'ਨਾਮ' (ਦਖਸ਼) ਦੀ ਮਾਂ ਵੀ ਹੈ ਕਿਉਂਕਿ ਉਹੋ ਜਣਦੀ ਹੈ, ਤੇ ਧੀ ਇਵ ਹੈ ਕਿ ਸਾਡੀ ਅਗਿਆਨ ਅਵਸਥਾ ਵਿੱਚ ਉਹੋ ਫਿਰ ਸਾਡੇ ਹਿਰਦੇ ਵਿੱਚ ਧੀ-ਰੂਪ ਧਾਰਨ ਕਰਕੇ ਜੰਮਦੀ ਹੈ। ਅਧਿਆਤਮਿਕ ਪਹੇਲੀ (Puzzle) ਹੈ ਤੇ ਮੋੜ ਤੋੜ ਕੇ ਇਹੋ ਦੱਸਦੀ ਹੈ ਕਿ 'ਨਾਮ' ਸਾਡੀ ਮਾਤਾ, ਪਿਤਾ, ਧੀ, ਪੁੱਤ ਸਭੋ ਕੁਝ ਹੈ ਕਿਉਂਕਿ ਚੱਕਰ ਦੇ ਕੇਂਦਰ ਵਿੱਚ ਸਭ ਆ ਜੁੜਦੇ ਹਨ—(Centre is the Locus of the Radii!)

# ੩੩ ਦੇਵਤੇ

| | | | | | | |
|---|---|---|---|---|---|---|
| ੮ ਵਸੂ | | ੫ ਕਰਮ ਇੰਦ੍ਰੇ | | ਇੰਦ੍ਰ | | ੧ |
| ਬ੍ਰਹਿਮੰਡ | + | ੧ ਪਿੰਡ ਮਾਨ | + | ਇੰਦ੍ਰੀਆਂ ਤੋਂ ਉਪਰਲਾ ਤੱਤ | | ਨਿਰੰਕਾਰ |
| ੧੨ ਆਦਿਤ | | ੫ ਗਿਆਨ ਇੰਦ੍ਰੇ | | ਜੀਵ-ਆਤਮਾ | + | ਯਾ |
| Objective-world | | Subjective-world | | | | ਪਰਮਾਤਮਾ |
| ੨੦ | + | (ਰੁਦ੍ਰ) | + | ੧ | + | ੧ |

੩੩

ਮਾਨੋਂ ਇੱਕ ਬ੍ਰਹਿਮੰਡ ਦੀ ਸਮੁਦਾਇ ਫ਼ੋਟੋ ਹਨ, ਇਨ੍ਹਾਂ ਵਿੱਚ ਸੰਸਾਰ ਦੀ ਪਉੜੀ ਹੈ-ਬ੍ਰਹਿਮੰਡ ਜੋ ਜੜ੍ਹ ਹੈ, ਉਸ ਤੋਂ ਟੱਪ ਚੇਤਨ ਚਿਦਾਕਾਸ਼, ਫਿਰ ਜੀਵ-ਆਤਮਾ ਤੇ ਪ੍ਰਮਾਤਮਾ। ਹਾਂ ਜੀ ੩੩ ਦੇਵਤੇ ਇੱਕ ਜਟਕੀ ਗਿਣਤੀ ਹੈ--ਪਿੰਡ ਤੇ ਬ੍ਰਹਿਮੰਡ ਦੇ ਤੱਤਾਂ ਦੀ। ਇਹ ਆਖਣਾ ਕਿ ੩੩ ਤੋਂ ਘੱਟ ਕਿਉਂ ਨਹੀਂ, ਇੰਨੀ ਹੀ ਭੁੱਲ ਹੈ ਜਿੰਨਾ ਇਹ ਆਖਣਾ ਕਿ ਗਜ਼ ਤਿੰਨ ਫੁੱਟਾਂ ਤੋਂ ਘੱਟ ਕਿਉਂ ਨਹੀਂ। ੩੩ ਦੇਵਤੇ ਮਾਨੋਂ ਇਕ ਗਜ਼ ਹੈ ਜਿਸ ਨਾਲ ਅਸੀਂ ਇਸ ਸੰਸਾਰ ਨੂੰ ਮਿਣ ਸਕਦੇ ਹਾਂ ਤੇ ਪੂਰਾ ਪਤਾ ਕੱਢ ਸਕਦੇ ਹਾਂ।

ਜੇ ਅਸੀਂ ਤੇਤੀਸ ਦੇਵਤਿਆਂ ਦੀ ਘੁੰਡੀ ਨੂੰ ਸਮਝ ਜਾਈਏ ਤਾਂ ਅਸੀਂ ਸਮਝ ਜਾਵਾਂਗੇ ਕਿ ੩੩ ਕ੍ਰੋੜ ਦੇਵਤੇ ਕਿਉਂ ਬਣੇ? ਉੱਤਰ ਹੈ ਕਿ ਇਹ ਤਾਂ ਮੁਬਾਲਗਾ (Hyperbole) ਹੈ ਜਿਸ ਨੂੰ ਕਵਿਤਾ ਆਦਿ ਲੇਖਾਂ ਵਿੱਚ ਵਰਤਣ ਦੀ ਖੁੱਲ੍ਹ ਹੈ। ਦੇਵਤੇ ਤਾਂ ਇਤਨੇ ਹਨ ਜਿਤਨਾ ਕਿ ਸੰਸਾਰ ਦੇ ਟੰਟੇ ਹਨ, ਇਸ ਕਰਕੇ ਦੇਵਤੇ ਵੀ ਬੇਅੰਤ ਹਨ। ਕਰੋੜ ਅੱਖਰ ਬੇਅੰਤਤਾ ਨੂੰ ਪ੍ਰਗਟ ਕਰਦਾ ਹੈ ਪਰ ਸਾਨੂੰ ੩੩ ਨੰਬਰ ਨੂੰ ਨਹੀਂ ਭੁੱਲਣਾ ਚਾਹੀਦਾ ਕਿਉਂਕਿ (੩੩) ਸੰਸਾਰ ਦਾ ਗਜ਼ ਹੈ, ਜਿਸ ਤਰ੍ਹਾਂ ਸਪਤਾਹਰੋ[1] ੨੭ ਤੱਤਾਂ ਦਾ। ਅੱਗੋਂ ਫਿਰ ਹੋਰ ਗਜ਼ ਹਨ--ਜਿਸ ਤਰ੍ਹਾਂ ਚੌਰਾਸੀ ਲਖ ਜੀਆ-ਜੂਨ ਦਾ ਗਜ਼ ਹੈ। ਗੱਲ ਕੀ ੩੩ ਨੰਬਰ ਆਪਣਾ ਭਾਵ ਆਪਣੀ ਥਾਂ ਪੂਰਾ-ਪੂਰਾ ਰੱਖਦਾ ਹੈ। ਇਸ ਨੂੰ ਅੱਖਾਂ ਤੋਂ ਓਹਲੇ ਨਾ ਕਰਦੇ ਹੋਏ ਅਸੀਂ ਆਖ ਸਕਦੇ ਹਾਂ ਕਿ ਦੇਵਤੇ ਇੰਨੇ ਹਨ ਜਿੰਨੇ ਸਾਡੇ ਸਿਰ ਉਪਰ ਵਾਲ ਹਨ, ਜਾਂ ਜਿੰਨੇ ਰੇਤ ਦੇ ਦਾਣੇ ਸਮੁੰਦਰ ਕੰਢੇ ਉਪਰ ਹਨ। ਜਦ ਗਜ਼ ਬਣ ਜਾਵੇ ਤਾਂ ਅੱਗੋਂ ਸ੍ਰਿਸ਼ਟੀ ਮਿਣੀ ਜਾ ਸਕਦੀ ਹੈ। ਇਸ ਕਰਕੇ ੩੩ ਨੰਬਰ ਪਿੰਡ-ਬ੍ਰਹਿਮੰਡ ਦਾ ਗਜ਼ ਹੈ।

(੩)

ਪਰ ਤੇਤੀਸ-ਦੇਵਤਿਆਂ ਦਾ ਭਾਵ ਇਹ ਨਹੀਂ ਕਿ ਦੇਵਤੇ ਸਿਰਫ਼ ੩੩ ਹੀ ਹਨ, ਤੁਸੀਂ ਇਕ ਬ੍ਰਹਮਾ ਜਾਂ ਪੈਦਾ ਕਰਨ ਵਾਲੀ ਸ਼ਕਤੀ ਨੂੰ ਹੀ ਲਓ। ਦੇਖੋ ਇਸ ਦੀਆਂ ਕਿੰਨੀਆਂ ਸ਼ਕਲਾਂ ਹਨ—ਅੰਡਜ, ਜੇਰਜ, ਸੇਤਜ, ਉਤਭੁਜ ਤਾਂ ਚਾਰ ਮੋਟੇ-ਮੋਟੇ ਅੰਗ ਹਨ। ਹੁਣ ਅੰਡੇ ਦੇਣ ਵਾਲੇ ਵੀ ਹਜ਼ਾਰਾਂ ਹੀ ਪੰਛੀ ਹਨ, ਕੋਈ ਵੱਡੇ ਅੰਡੇ ਦੇਂਦਾ ਹੈ, ਕੋਈ ਛੋਟੇ, ਮੱਛੀਆਂ ਇਕ ਦੀ ਥਾਂ ਹਜ਼ਾਰਾਂ ਅੰਡੇ ਦੇਂਦੀਆਂ ਹੈ। ਇਸੇ ਤਰ੍ਹਾਂ ਫਿਰ ਜੇਰ ਵਾਲੇ ਚੌਪਾਏ ਤੇ ਮਨੁੱਖ ਮਾਤਰ ਭਿੰਨ-ਭਿੰਨ ਰੂਪ, ਰੇਖ ਤੇ ਬੋਲੀਆਂ ਵਾਲੇ ਹਨ। ਗੱਲ ਕੀ, ਇਕ ਕਰਤਾ-ਸ਼ਕਤੀ (ਬ੍ਰਹਮਾ) ਦੇ ਕਰੋੜਾਂ ਰੂਪ ਹਨ। ਇਸੇ ਤਰ੍ਹਾਂ ਮਹੇਸ਼ ਮਾਰਣ ਵਾਲੀ ਸ਼ਕਤੀ ਦੇ ਕਰੋੜਾਂ ਰੂਪ ਸਭ ਬੀਮਾਰੀਆਂ, ਸੱਪ, ਠੂਹੇਂ ਜ਼ਹਿਰਾਂ ਆਦਿ ਹਨ। ਇਸ ਕਰਕੇ ਇੱਕ-ਇੱਕ ਦੇਵਤੇ ਦੇ ਅੱਗੋਂ ਕਰੋੜਾਂ ਰੂਪ ਹਨ। ਯਥਾ ਸ੍ਰੀ ਗੁਰੂ ਵਾਕ—

---

੧. ਦੇਖੋ ਲੇਖ ਉਸ ਉਪਰ।

*ਕੋਟਿ [1]ਬਿਸਨ ਕੀਨੇ ਅਵਤਾਰ॥*
*ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥*
*ਕੋਟਿ [2]ਮਹੇਸ ਉਪਾਇ ਸਮਾਏ॥*
*ਕੋਟਿ [3]ਬ੍ਰਹਮੇ ਜਗੁ ਸਾਜਣ ਲਾਏ॥....*
*ਕੋਟਿ [4]ਇੰਦ੍ਰ ਠਾਢੇ ਹੈ ਦੁਆਰ॥*
*ਕੋਟਿ ਬੈਕੁੰਠ ਜਾ ਕੀ [5]ਦ੍ਰਿਸਟੀ ਮਾਹਿ॥*

*(ਭੈਰਉ ਮ: ੫, ਪੰਨਾ ੧੧੫੬)*

ਗੱਲ ਕੀ, ਇੱਕ-ਇੱਕ ਸ਼ਕਤੀ ਦੇ ਅੱਗੋਂ ਕਰੋੜ-ਕਰੋੜ ਮੂੰਹ ਹਨ, ਸ਼ਕਲਾਂ ਹਨ, ਪਰ ਗੁਰਮੁਖ ਇਨ੍ਹਾਂ ਨਿੱਕੀਆਂ ਤਾਕਤਾਂ ਨੂੰ ਛੱਡ ਕੇ ਉਸ ਮੁੱਢ ਨੂੰ ਪਕੜਦੇ ਹਨ, ਉਸ ਹੇਮਕੁੰਟ ਤੋੜੀ ਅੱਪੜਦੇ ਹਨ ਜਿੱਥੋਂ ਇਹ ਸਭ ਸ਼ਕਤੀਆਂ ਇੰਞ ਨਿਕਲਦੀਆਂ ਹਨ ਜਿਸ ਤਰ੍ਹਾਂ ਪੰਜਾਬ ਦੇ ਪੰਜ ਦਰਿਆ। ਗੁਰਸਿੱਖ ਇਕ ਬ੍ਰਹਮੇ ਦੇ ਉਪਾਸ਼ਕ ਨਹੀਂ ਸਗੋਂ ਉਸ ਵਹਿਗੁਰੂ ਦੇ ਹਨ ਜੋ ਕਰੋੜਾਂ ਬ੍ਰਹਮੇ ਪੈਦਾ ਕਰਦਾ ਹੈ, ਉਸ ਵਾਹਿਗੁਰੂ ਦੇ ਹਨ ਜੋ ਵਿਸਨੂੰ, ਸ਼ਿਵ, ਇੰਦ੍ਰ ਆਦਿ ਨੂੰ ਬਣਾਉਂਦਾ ਹੈ, ਕਾਰੇ ਲਾਉਂਦਾ ਹੈ। ਉਸ ਵਾਹਿਗੁਰੂ ਜੀ ਦੇ ਧੁਰ ਦਰਬਾਰ ਵਿੱਚ ਸ਼ਕਤੀਆਂ ਇੰਞ ਕੰਮ ਕਰਦੀਆਂ ਹਨ ਜਿਸ ਤਰ੍ਹਾਂ ਕਿਸੇ ਵਰਕਸ਼ਾਪ ਵਿੱਚ ਡਿਨੈਮੋ, ਜਾਂ ਜਿਸ ਤਰ੍ਹਾਂ ਕਿਸੇ ਰਾਜੇ ਦੇ ਦਰਬਾਰ ਵਿੱਚ ਵਜ਼ੀਰਾਂ ਦੀ ਸੈਨਾ। ਵੇਖੋ ਗੁਰੂ ਮਹਾਰਜ ਦੇਵੀ ਦੇਵਤਿਆਂ ਤੇ ਵਾਹਿਗੁਰੂ ਜੀ ਵਿੱਚ ਕਿੰਨਾ ਕੁ ਐਸ਼ਵਰਜ ਦਾ ਫ਼ਰਕ ਦੱਸਦੇ ਹਨ। ਵਾਹਿਗੁਰੂ ਜੀ ਦੇ ਦਰਬਾਰ ਵਿੱਚ ਸ਼ਕਤੀਆਂ ਕੁਰਬਲ-ਕੁਰਬਲ ਕਰਦੀਆਂ ਹਨ—

*ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ॥*
*ਅਨਿਕ ਮਹੇਸ਼ ਬੈਸਿ ਧਿਆਨੁ ਧਰਹਿ॥*
*ਅਨਿਕ ਪੁਰਖ ਅੰਸਾ ਅਵਤਾਰ॥*
*ਅਨਿਕ ਇੰਦ੍ਰ ਊਭੇ ਦਰਬਾਰ॥....*
*ਅਨਿਕ ਸੂਰ ਸਸੀਅਰ ਨਖਿਆਤਿ॥*
*ਅਨਿਕ ਦੇਵੀ ਦੇਵਾ ਬਹੁ ਭਾਂਤਿ॥*
*ਅਨਿਕ ਬਸੁਧਾ ਅਨਿਕ ਕਾਮਧੇਨ॥*
*ਅਨਿਕ ਪਾਰਜਾਤ ਅਨਿਕ ਮੁਖਿ ਬੇਨ॥*
*ਅਨਿਕ [6]ਧਰਮ ਅਨਿਕ [7]ਕੁਮੇਰ॥*

---

੧. ਦੇਖੋ ਲੇਖ ਉਸ ਉਪਰ।
੨. ਪਾਲ੍ਹ-ਸ਼ਕਤੀ।
੩. ਖੈ-ਸ਼ਕਤੀ।
੪. ਕਰਤਾ-ਸ਼ਕਤੀ।
੫. ਤੇਜ਼-ਸ਼ਕਤੀ।
੬. ਧਰਮ ਰਾਜ=ਨਿਆਇਕਾਰਨੀ ਸ਼ਕਤੀ।
੭. ਧਨ ਦਾਤਾ=ਲਖਮੀ, ਮਾਯਾ=ਸ਼ਕਤੀ।

*ਅਨਿਕ ਬਰਨ ਅਨਿਕ ਕਨਿਕ ਸੁਮੇਰ॥*
*ਅਨਿਕ [1]ਸੇਖ ਨਵਤਨ ਨਾਮੁ ਲੇਹਿ॥*
*ਪਾਰਬ੍ਰਹਮ ਕਾ ਅੰਤੁ ਨ ਤੇਹਿ॥*

*(ਸਾਰੰਗ ਮ: ੫, ੧੨੩੫)*

ਗੱਲ ਕੀ, ਵਾਹਿਗੁਰੂ ਜੀ ਵਿੱਚ ਤੇ ਦੇਵਤਿਆਂ ਵਿੱਚ ਇੰਨੀ ਵਿੱਥ ਹੁੰਦੀ ਹੈ ਜਿੰਨੀ ਕਿ ਸੂਰਜ ਤੇ ਹੋਰ ਨਖੱਤਰਾਂ ਵਿੱਚ, ਜਾਂ ਜਿੰਨੀ ਕਿ ਸਾਗਰ ਤੇ ਬੂੰਦ ਵਿੱਚ। ਦੇਵਤੇ ਵੀ ਵਾਹਿਗੁਰੂ ਜੀ ਦਾ ਅੰਤ ਨਹੀਂ ਜਾਣ ਸਕਦੇ। ਕਿਉਂ ? ਉੱਤਰ ਹੈ—

*"ਪਿਤਾ ਕਾ ਜਨਮੁ ਕਿ ਜਾਨੈ ਪੂਤੁ॥"*

ਭਾਵ ਪੁੱਤਰ ਨੂੰ ਕੀ ਪਤਾ ਹੈ ਕਿ ਮੇਰਾ ਪਿਉ ਕਦ ਜੰਮਿਆ ਸੀ ? ਅੰਤ ਕਿਸ ਤਰ੍ਹਾਂ ਬੇਅੰਤ ਦਾ ਪਤਾ ਲੈ ਸਕਦੀ ਹੈ? ਮੱਛੀ ਕਿਸ ਤਰ੍ਹਾਂ ਸਾਗਰ ਦਾ ਅੰਤ ਪਾ ਸਕਦੀ ਹੈ? ਦੇਵਤਿਆਂ ਨੂੰ ਬੇਅੰਤ ਕਰਕੇ ਆਖਣ ਨਾਲ ਉਨ੍ਹਾਂ ਦੀ ਬੇਵਸੀ ਵੀ ਜਾਪਦੀ ਹੈ। ਭਾਵੇਂ ਉਹ ਆਪਣੀ ਥਾਂ ਤਾਂ ਸਬਲ ਹਨ, ਪਰ ਆਪਣੇ ਘਰੋਂ ਬਾਹਰ ਅਬਲ ਹਨ। ਯਥਾ—

*"ਸਿਧ ਮਨੁਖ੍ ਦੇਵ ਅਰੁ ਦਾਨਵ॥*
*ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥"*

*(ਸਵਯੈ ਮ: ੫, ਪੰਨਾ ੧੩੮੮)*

ਭਾਵੇਂ 'ਦੇਵਤੇ' ਆਪੋ ਆਪਣੇ ਘਰ ਇਕ ਕਿਸਮ ਦੇ ਕਰਮ-ਬੱਧ ਹਨ, ਪਰ ਫਿਰ ਵੀ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਦੇਵਤੇ ਮਨੁੱਖਾਂ ਕੋਲੋਂ ਇਕ ਦਰਜਾ ਉੱਚੇ ਹਨ, ਕਿਉਂਕਿ ਉਨ੍ਹਾਂ ਨੇ ਭਾਵੇਂ ਸਾਰੀ ਨਹੀਂ ਪਰ ਬਹੁਤ ਹੱਦ ਤੱਕ ਆਪਣੀ ਹਉਮੈਂ ਦੀ ਮੈਲ ਨੂੰ ਮਾਂਜ ਲਿਆ ਹੈ, ਜਿਸ ਦਾ ਨਤੀਜਾ ਇਹ ਹੈ ਕਿ ਉਨ੍ਹਾਂ ਨੂੰ ਅਸੀਂ ਉਹ ਜੋਤ ਆਖਦੇ ਹਾਂ ਜਿਸਦਾ ਪ੍ਰਛਾਵਾਂ ਨਹੀਂ। ਆਓ ਹੁਣ ਜ਼ਰਾ ਦੇਵਤਿਆਂ ਵਿੱਚ ਵੀ ਦਰਜੇ ਵੀਚਾਰੀਏ। ਦਰਜੇ ਤਾਂ ਭਾਵੇਂ ਬਥੇਰੇ ਹਨ ਪਰ ਅਸੀਂ ਥੋੜ੍ਹੇ ਜਿਹੇ ਉਦਾਹਰਣ ਵਜੋਂ ਵੀਚਾਰਾਂਗੇ। ਸਭ ਤੋਂ ਹੇਠ ਤਾਂ ਉਹ ਦੇਵਤੇ ਹਨ ਜੋ ਕੁਦਰਤ ਦੇ ਸ਼ਕਤੀ ਵਾਲੇ ਕੰਮ ਟੋਰਦੇ ਹਨ (Physical Forces)। ਇਨ੍ਹਾਂ ਵਿੱਚ ਅਸੀਂ ਜਲ (ਵਰਨ), ਪਵਣ (ਵਾਯੂ), ਅਗਨੀ, ਸੂਰਜ ਆਦਿ ਗਿਣ ਸਕਦੇ ਹਾਂ। ਜਦ ਇਨ੍ਹਾਂ ਤਾਕਤਾਂ ਦੀ ਸਿਰਫ਼ ਸ਼ਕਤੀ ਹੀ ਨੁਕਤਾ-ਨਿਗਾਹ ਹੇਠਾਂ ਆਵੇ ਤਾਂ ਇਹ ਅਧੀ-ਦੈਵਕ ਸ਼ਕਤੀਆਂ ਅਖਵਾਉਣਗੀਆਂ। ਇਹ ਸਭ ਤੋਂ ਨੁੱਲ੍ਹੀਆਂ ਹਨ ਤੇ ਸਾਇੰਸ ਇਨ੍ਹਾਂ ਹੀ ਤਾਕਤਾਂ ਨੂੰ ਵਰਤ ਕੇ ਤਾਰਾਂ, ਟੈਲੀਫ਼ੋਨਾਂ, ਬੇਤਾਰ-ਬਰਕੀਆਂ ਤੇ ਹੋਰ ਆਲੇ ਬਣਾਉਂਦੀ ਹੈ। ਆਪਣੀ ਥਾਂ ਇਹ ਸ਼ਕਤੀਆਂ ਵੀ ਬਹੁਮੁੱਲੀਆਂ ਹਨ ਤੇ ਸਾਇੰਸ-ਵੇਤਾ ਇਨ੍ਹਾਂ ਹੀ ਬਲਾਂ ਨੂੰ ਢੂੰਡਦਾ ਹੈ। ਅੱਜਕੱਲ੍ਹ ਜਦ ਭਾਫ਼, ਕੋਲਾ, ਪੈਟਰੋਲ ਆਦਿ ਘਟਣ ਲੱਗੇ ਹਨ ਤਾਂ ਹੁਣ ਸਾਇੰਸ ਉਸ ਗੁਪਤ ਸ਼ਕਤੀ ਨੂੰ ਢੂੰਡਣ ਲਈ ਹੰਭਲਾ ਮਾਰ ਰਹੀ ਹੈ ਜੋ ਪ੍ਰਮਾਣੂ ਵਿੱਚ ਕੁੰਡਲ ਮਾਰ ਕੇ ਬੈਠੀ ਹੋਈ ਹੈ।

---

੧. ਕਾਲ (Time)।

ਪਰ ਇਨ੍ਹਾਂ ਸ਼ਕਤੀਆਂ ਦੇ ਉਪਰ ਮਾਨਸਿਕ ਸ਼ਕਤੀਆਂ (Mental Forces) ਹਨ ਜਿਨ੍ਹਾਂ ਰਾਹੀਂ ਸਾਡੇ ਵਿੱਚ ਸੁਖ, ਪ੍ਰੀਤ ਤੇ ਅਪ੍ਰੀਤ, ਹਮਦਰਦੀ ਆਦਿ ਪੈਦਾ ਹੁੰਦੀਆਂ ਹਨ। ਇਨ੍ਹਾਂ ਹੀ ਸ਼ਕਤੀਆਂ ਦੇ ਭਿੰਨ-ਭਿੰਨ ਰੂਪ ਹਨ ਜੋ ਭਾਈਚਾਰੇ ਵਿੱਚ ਸੱਚ-ਝੂਠ, ਸੰਤੋਖ, ਖਿਮਾ, ਮੈਤਰੀ ਆਦਿ ਬਣਕੇ ਵਰਤੋਂ ਵਿੱਚ ਆਉਂਦੇ ਹਨ। ਇਨ੍ਹਾਂ ਗੁਣਾਂ ਨੂੰ ਅਸੀਂ ਦੇਵਤੇ ਨਹੀਂ ਆਖਦੇ, ਪਰ ਜਦ ਕਿਸੇ ਗੁਣ ਵਾਸਤੇ ਇਕ ਦੇਵਤਾ ਬਣ ਜਾਂਦਾ ਹੈ, (Hypostasized Being)। ਇਸ ਤਰ੍ਹਾਂ ਕਈ ਦੇਵਤੇ ਮਿੱਥੇ ਗਏ ਹਨ। ਯਥਾ ਹਨੂਮਾਨ ਜੋ ਵਾਯੂ ਦੇ ਸਤੋ-ਗੁਣ ਨੂੰ ਸਾਡੀਆਂ ਅੱਖਾਂ ਅਗੇ ਲਿਆਉਂਦਾ ਹੈ, ਅਗਨੀ ਦੇਵਤਾ ਜੋ ਅੱਗ ਦੇ ਸਤੋ ਗੁਣ ਪ੍ਰਕਾਸ਼ਦਾ ਹੈ; ਵਰਨ ਜੋ ਸਮੁੰਦਰ ਆਦਿ ਪਾਣੀਆਂ ਦੀ ਖ਼ੂਬੀ ਦਸਦਾ ਹੈ, ਪ੍ਰਿਥਵੀ ਜਿਸ ਨੂੰ ਕਦੀ-ਕਦੀ ਲੋਕ 'ਗਊ' ਦੀ ਸ਼ਕਲ ਵਿੱਚ ਬਣਾਕੇ ਸਾਡੇ ਅੱਗੇ ਰੱਖਦੇ ਹਨ, 'ਧਰਮ' ਜਿਸਦੀ ਸ਼ਕਲ 'ਧੌਲ' (ਬੈਲ) ਜਿਹੀ ਬਣਾਂਦੇ ਹਨ, ਕਿਉਂਕਿ ਬੈਲ ਵਿੱਚ ਧੀਰਜ ਤੇ ਹਿੰਮਤ ਹੁੰਦੀ ਹੈ। ਤੇ ਇਸੇ ਤਰ੍ਹਾਂ 'ਕਾਲ' ਦੀ ਤਸਵੀਰ 'ਸ਼ੇਸ਼ਨਾਗ' ਕਰਕੇ ਬਣਾਈ ਹੈ। ਕਿਉਂਕਿ ਸੱਪ ਵੀ ਹਰ ਇਕ ਨੂੰ ਡਸਦਾ ਹੈ ਤੇ ਇਸੇ ਤਰ੍ਹਾਂ 'ਕਾਲ' ਵੀ ਪ੍ਰਾਣੀਆਂ ਨੂੰ ਸਮੇਂ ਉਪਰ ਮਾਰ ਛੱਡਦਾ ਹੈ। ਦੂਜੇ ਜਿਸ ਤਰ੍ਹਾਂ ਸੱਪ ਢਿੱਡ ਦੇ ਭਾਰ ਰੀਂਗਦਾ ਹੈ ਉਸੇ ਤਰ੍ਹਾਂ ਕਾਲ (ਸਮਾਂ) ਵੀ ਮਿੰਟਾਂ, ਸਕਿੰਟਾਂ ਰਾਹੀਂ ਹੌਲੀ-ਹੌਲੀ ਗੁਜ਼ਰਦਾ ਹੈ। ਦੇਖੋ ਦੁਖ ਦੀ ਰਾਤ ਕਿਸ ਤਰ੍ਹਾਂ ਹੌਲੀ-ਹੌਲੀ ਗੁਜ਼ਰਦੀ ਹੈ! ਇਹ ਚਿੰਨ੍ਹ ਕਿਉਂ ਮਿੱਥੇ ਹਨ? ਇਸ ਕਰਕੇ ਕਿ ਸਾਨੂੰ ਉਪ੍ਰੋਕਤ ਦੇਵੀ-ਗੁਣਾਂ ਦੇ ਲੱਛਣ ਕੁਝ-ਕੁਝ ਪਤਾ ਲੱਗ ਜਾਣ। ਪਰ ਜੋ ਪ੍ਰਾਣੀ ਸਮਝਦੇ ਹਨ ਕਿ ਕਾਲ ਸੱਚਮੁੱਚ ਸੱਪ ਹੈ, ਧਰਮ ਸੱਚਮੁੱਚ ਬੈਲ ਹੈ, ਪ੍ਰਿਥਵੀ ਸੱਚਮੁੱਚ ਗਊ ਹੈ, ਉਹ ਉਸੇ ਭੁਲੇਖੇ ਵਿੱਚ ਪੈਂਦੇ ਹਨ ਜਿਸ ਵਿੱਚ ਮੂਰਤੀ ਪੂਜਾ ਕਰਨ ਵਾਲੇ ਪੈਂਦੇ ਹਨ, ਕਿਉਂਕਿ ਉਹ ਸਮਝਦੇ ਹਨ ਕਿ ਪੱਥਰ ਹੀ ਉਹ ਦੇਵਤਾ ਹੈ ਜੋ ਉਨ੍ਹਾਂ ਦਾ ਇਸ਼ਟ ਦੇਵ ਹੈ, ਪਰ ਗੁਰੂ ਮਹਾਰਾਜ ਫ਼ੁਰਮਾਉਂਦੇ ਹਨ—

*"ਜੋ ਪਾਥਰ ਕਉ ਕਹਤੇ ਦੇਵ॥*
*ਤਾ ਕੀ ਬਿਰਥਾ ਹੋਵੈ ਸੇਵ॥"*

*(ਭੈਰਉ ਕਬੀਰ ਜੀ, ਪੰਨਾ ੧੧੬੦)*

ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਦੇਵਤਿਆਂ ਦੀ ਤਸਵੀਰ ਕੋਈ ਨਹੀਂ ਮਿਥੀ ਗਈ, ਕਿਉਂਕਿ ਸ਼ਕਤੀ ਤਾਂ ਨਿਰਾਕਾਰ ਹੁੰਦੀ ਹੈ ਫਿਰ ਉਸ ਲਈ ਤਸਵੀਰ ਮਿਥਣਾ ਇੰਨਾ ਹੀ ਭੁੱਲ ਹੈ ਜਿੰਨਾ ਕਿ ਅੰਨ੍ਹੇ ਨੂੰ ਸੁਜਾਖਾ ਆਖਣਾ, ਪਰ ਫਿਰ ਵੀ ਕਿਸੇ-ਕਿਸੇ ਪ੍ਰਚੱਲਿਤ ਤਸਵੀਰ ਦਾ ਇਸ਼ਾਰਾ ਸ੍ਰੀ ਗੁਰੂ ਗ੍ਰੰਥ ਜੀ ਵਿੱਚ ਵੀ ਆਇਆ ਹੈ, ਜਿਹਾ ਕਿ ਚਤੁਰਾਈ ਨਾ ਚਤੁਰਭੁਜ ਪਾਈਐ। ਇਥੇ 'ਚਤੁਰਭੁਜ' ਪ੍ਰਚੱਲਿਤ ਨਾਮ ਹੈ ਵਾਹਿਗੁਰੂ ਜੀ ਦਾ। ਇਨ੍ਹਾਂ ਚਾਰ ਬਾਹਵਾਂ ਦਾ ਭਾਵ ਇਹ ਨਹੀਂ ਕਿ ਵਾਹਿਗੁਰੂ ਜੀ ਦੀਆਂ ਚਾਰ ਭੁਜਾਂ ਹਨ ਤੇ ਘੱਟ ਵੱਧ ਨਹੀਂ। ਨਿਰੰਕਾਰ ਦੀਆਂ ਸ਼ਕਲਾਂ ਕਿਸ ਤਰ੍ਹਾਂ ਹੋ ਸਕਦੀਆਂ ਹਨ ? ਫਿਰ ਚਾਰ ਭੁਜਾਂ ਦਾ ਕੀ ਭਾਵ ਹੈ ?

ਉੱਤਰ ਹੈ ਕਿ 'ਸੰਖ' ਤੋਂ ਤਾਂ ਉਹ 'ਸ਼ਬਦ ਧੁਨੀ' ਪ੍ਰਗਟ ਕੀਤੀ ਹੈ ਜਿਸ ਦੁਆਰਾ ਸੰਸਾਰ ਉਪਜਦਾ ਹੈ; ਤੇ 'ਚੱਕਰ' ਇਸ ਦਾ ਉਲਟ ਖੈ ਕਰਨ ਵਾਲੀ ਸ਼ਕਤੀ ਹੈ, ਕਮਲ ਫੁੱਲ ਵਾਹਿਗੁਰੂ ਜੀ ਦੀ ਪ੍ਰਭੁਤਾ ਤੇ ਨਿਰਲੇਪ ਕੋਮਲਤਾ ਦਾ ਵਾਚਕ ਹੈ ਤੇ 'ਗਦਾ' ਉਨ੍ਹਾਂ ਦੇ ਅਥੱਕ ਪ੍ਰਾਣ ਦਾ, ਜਿਸ ਨਾਲ ਸੰਸਾਰ ਦਾ ਸਭ ਕੰਮ ਚੱਲਦਾ ਹੈ। ਗੱਲ ਕੀ, ਭਿੰਨ-ਭਿੰਨ ਚਿੰਨ੍ਹ ਅੱਡੋ-ਅੱਡ ਗੁਣਾਂ ਦੇ ਵਾਚਕ ਹਨ। ਹਰ ਨਿਰਗੁਣ ਸ਼ਕਤੀਆਂ ਲਈ ਸਰਗੁਣ ਤਸਵੀਰਾਂ ਬਣਾਉਣਾ ਇੱਕ ਕਿਸਮ ਦਾ ਆਪਣੇ ਪੈਰਾਂ ਵਿੱਚ ਆਪ ਜਾਲ ਸੁੱਟਣਾ ਹੈ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਦੇਵੀ-ਦੇਵਤਿਆਂ ਨੂੰ ਸਰਗੁਣ ਰੂਪ ਵਿੱਚ ਨਹੀਂ ਦੱਸਿਆ ਸਗੋਂ ਉਨ੍ਹਾਂ ਨੂੰ ਹੁਕਮੀ ਬੰਦਾ ਕਰਕੇ ਦੱਸਿਆ ਹੈ ਜੋ ਭਾਣੇ ਵਿੱਚ ਲੱਗੇ ਹੋਏ ਹਨ। ਯਥਾ :—

*(੧) ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ॥*
*ਸਿਰਿ ਸਿਰਿ ਧੰਧੈ ਆਪੇ ਲਾਏ॥ (ਮਾਰੂ ਮ: ੩, ਪੰਨਾ ੧੦੫੧)*

*(੨) ਬ੍ਰਹਮਾ ਬਿਸਨੁ ਰਿਖੀ ਮੁਨੀ*
*ਸੰਕਰੁ ਇੰਦੁ ਤਪੈ ਭੇਖਾਰੀ॥*
*ਮਾਨੈ ਹੁਕਮੁ ਸੋਹੈ ਦਰਿ ਸਾਚੈ*
*ਆਕੀ ਮਰਿਹ ਅਫਾਰੀ॥ (ਮਾਰੂ ਮ: ੧, ਪੰਨਾ ੯੯੨)*

ਭਾਵ ਦੇਵਤੇ ਉਹ ਹਨ ਜੋ ਵਾਹਿਗੁਰੂ ਜੀ ਦੇ ਭਾਣੇ ਵਿੱਚ ਆ ਕੇ ਆਪਣੇ ਕੰਮਾਂ ਵਿੱਚ ਜੁੱਟੇ ਹੋਏ ਹਨ। 'ਸੂਰਜ' ਨੂੰ 'ਦੇਵਤਾ' ਤਦ ਆਖਾਂਗੇ ਜਦ ਇਸ ਨੂੰ ਅਸੀਂ ਵਾਹਿਗੁਰੂ-ਅਧੀਨ ਸ਼ਕਤੀ, ਜੋਤ ਵੰਡਣ ਵਾਲੀ ਕਲਾ ਆਖਾਂਗੇ। ਚੰਦ੍ਰਮਾ ਦੇਵਤਾ ਸੀਤਲਤਾ ਦਾ ਸੋਮਾ ਵੰਡਣ ਵਾਲਾ ਹੈ, ਜਲ ਸੰਸਾਰ ਉਪਰ ਹਰਿਆਵਲ ਪੈਦਾ ਕਰਦਾ ਹੈ, ਪਰ ਜੇ ਉਨ੍ਹਾਂ ਦੇ ਕੰਮਾਂ ਵੱਲ ਨਜ਼ਰ ਨਾ ਰੱਖੀਏ ਤਾਂ ਇਹ ਤੱਤ ਵੀ ਜੜ੍ਹ ਹੀ ਭਾਸਣਗੇ। ਜਿਹਾ ਕਿ ਮਨੁੱਖ ਸ਼੍ਰੇਣੀ ਨੂੰ ਜੇ ਕੰਮ ਤੋਂ ਵਿਚਾਰੀਏ ਤਾਂ ਇਹ ਵੀ ਇਕ (ਮਾਦਾ) ਹੈ। ਗੱਲ ਕੀ, ਇਹ ਦੇਵਤੇ ਕਦ ਅਖਵਾ ਸਕਦੇ ਹਨ ਜਦ ਇਨ੍ਹਾਂ ਵਿੱਚ ਕੋਈ ਗੁਪਤ ਜਾਂ ਪ੍ਰਗਟ ਸ਼ਕਤੀ ਹੋਵੇ ਤੇ ਮਾਨਸਿਕ ਗੁਣਾਂ ਵਿੱਚ ਸ਼ਕਤੀਆਂ ਹੋਣ ਕਰਕੇ ਇਹ ਵੀ ਦੈਵੀ ਅਖਵਾਉਂਦੇ ਹਨ।

ਪਰ ਮਾਨਸਿਕ ਤਾਕਤਾਂ ਤੋਂ ਉੱਪਰ ਵਾਹਿਗੁਰੂ ਜੀ ਦੀਆਂ ਆਤਮਕ-ਤਾਕਤਾਂ (Spiritual Forces) ਹਨ ਜਿਨ੍ਹਾਂ ਨਾਲ ਸੰਸਾਰ ਵਿੱਚ ਉਤਪਤੀ, ਪਰਲੋ, ਪਾਲਣ ਪੋਸਣ ਦੇ ਕੰਮ ਹੁੰਦੇ ਹਨ। ਇਨ੍ਹਾਂ ਤਾਕਤਾਂ ਨੂੰ ਸਭ ਤੋਂ ਵੱਡਾ ਗਿਣਿਆ ਗਿਆ ਹੈ। ਯਥਾ ਬ੍ਰਹਮਾ (ਕਰਤਾ-ਸ਼ਕਤੀ), ਵਿਸ਼ਨੂੰ (ਪਾਲੂ-ਸ਼ਕਤੀ), ਮਹੇਸ਼ (ਖੈ-ਸ਼ਕਤੀ), ਧਰਮਰਾਜ (ਨਿਆਉਂ-ਸ਼ਕਤੀ), ਜਮਰਾਜ (ਡੰਡ-ਸ਼ਕਤੀ), ਇਤਿਆਦਿ। ਇਨ੍ਹਾਂ ਤਾਕਤਾਂ ਨੂੰ ਅਧਿਆਤਮਿਕ ਸ਼ਕਤੀਆਂ ਆਖਿਆ ਗਿਆ ਹੈ, ਕਿਉਂਕਿ ਇਨ੍ਹਾਂ ਦਾ ਸੰਬੰਧ ਮਨ ਨਾਲ ਨਹੀਂ, 'ਆਤਮਾ' ਨਾਲ ਹੈ। ਗੱਲ ਕੀ, ਤਿੰਨ ਪ੍ਰਕਾਸ਼ ਦੀਆਂ ਸ਼ਕਤੀਆਂ ਇਸ ਸੰਸਾਰ ਵਿੱਚ ਕੰਮ ਕਰ ਰਹੀਆਂ ਹਨ :—੧

ਅਧੀ-ਭੂਤਕ ਜੋ ਪੰਜਾਂ-ਭੂਤਾਂ ਨੂੰ ਖਿਲਾਰਦੀਆਂ ਹਨ, ਇਹ ਠੁੱਲ੍ਹੀਆਂ ਤਾਕਤਾਂ ਹਨ; ੨ ਅਧੀ-ਦੈਵਕ ਜੋ ਮਾਨਸਿਕ-ਤਰੰਗਾਂ ਨੂੰ ਪ੍ਰਗਟ ਕਰਦੀਆਂ ਹਨ, ਜੋ ਹੋਰ ਸੂਖਮ ਹਨ ਤੇ ਤੀਜੇ ਅਧਿਆਤਮਿਕ ਜਿਨ੍ਹਾਂ ਦਾ ਸੰਬੰਧ ਸਾਡੀ ਆਤਮਾ ਨਾਲ ਹੈ।

'ਮਨੁੱਖ' ਵਿੱਚ ਉਪਰੋਕਤ ਤਿੰਨ ਪ੍ਰਕਾਰ ਦੀਆਂ ਸ਼ਕਤੀਆਂ ਕੰਮ ਕਰ ਰਹੀਆਂ ਹਨ, ਇਸ ਲਈ ਮਨੁੱਖ ਮਾਨੋਂ ਇੱਕ ਕਿਸਮ ਦਾ ਸੰਸਾਰ ਦਾ ਤੱਤ ਹੈ। ਸਾਡੀਆਂ ਕਰਮ-ਇੰਦ੍ਰੀਆਂ ਵਿੱਚ ਅਧੀ-ਭੂਤਕ ਤਾਕਤਾਂ ਕੰਮ ਕਰਦੀਆਂ ਹਨ, ਸਾਡੇ ਮਨ ਵਿੱਚ ਅਧਿ-ਦੈਵਕ ਤੇ ਸਾਡੇ ਆਤਮਾ ਵਿੱਚ ਅਧਿ-ਆਤਮਕ। ਹੁਣ ਅਸਾਂ ਸੋਚਣਾ ਹੈ ਕਿ ਇਨ੍ਹਾਂ ਤਾਕਤਾਂ ਵਿੱਚ ਸਭ ਤੋਂ ਪ੍ਰਬਲ ਤਾਕਤ ਕਿਹੜੀ ਹੈ। ਇਸ ਦਾ ਉੱਤਰ ਕਹਾਣੀ ਦੁਆਰਾ ਇਉਂ ਦਿੱਤਾ ਗਿਆ ਹੈ—ਆਖਦੇ ਹਨ ਕਿ ਇੱਕ ਵਾਰੀ ਸਰੀਰ ਦੇ ਅੰਗਾਂ ਵਿੱਚ ਲੜਾਈ ਹੋਈ। ਨੱਕ ਆਖੇ ਮੈਂ ਮੂੰਹ ਦਾ ਮੁਕਟ ਹਾਂ, ਮੈਂ ਵੱਡਾ ਹਾਂ, ਅੱਖਾਂ ਆਖਣ ਅਸੀਂ ਤਕਦੀਆਂ ਹਾਂ, ਅਸੀਂ ਹੀ ਵੱਡੀਆਂ ਹਾਂ, ਕੰਨ ਆਖਣ ਅਸੀਂ ਸੁਣਦੇ ਹਾਂ, ਅਸੀਂ ਹੀ ਵੱਡੇ ਹਾਂ ਇਤਿਆਦਿ। ਹੁਣ ਫ਼ੈਸਲਾ ਕਰਨਾ ਸੀ ਕਿ ਕੌਣ ਵੱਡਾ ਹੈ ਤਾਂ ਵਾਹਿਗੁਰੂ ਜੀ ਨੇ ਹੁਕਮ ਕੀਤਾ ਕਿ ਤੁਸੀਂ ਇੱਕ-ਇੱਕ ਕਰਕੇ ਨਿਕਲ ਜਾਓ, ਦੇਖੋ ਸਰੀਰ ਦਾ ਕੀ ਹਾਲ ਹੁੰਦਾ ਹੈ ਤੇ ਕਿਸਦੇ ਜਾਣ ਨਾਲ ਸਰੀਰ ਅਬਲਾ ਹੋ ਕੇ ਗਿਰ ਜਾਂਦਾ ਹੈ। ਪਹਿਲੋਂ ਅੱਖਾਂ ਗਈਆਂ, ਆਦਮੀ ਅੰਨ੍ਹਾ ਹੋ ਗਿਆ ਪਰ ਅਜੇ ਵੀ ਜ਼ਿੰਦਾ ਰਿਹਾ। ਫਿਰ ਕੰਨ ਗਏ, ਆਦਮੀ ਬੋਲਾ ਹੋ ਗਿਆ ਪਰ ਫਿਰ ਵੀ ਕੰਮ ਕਰਦਾ ਰਿਹਾ। ਹੱਥ ਪੈਰ ਜਾਣ ਨਾਲ ਆਦਮੀ ਲੂਲ੍ਹਾ ਲੰਗੜਾ ਹੋ ਗਿਆ ਪਰ ਫਿਰ ਵੀ ਕੰਮ ਕਰਦਾ ਰਿਹਾ। ਗੱਲ ਕੀ, ਭਾਵੇਂ ਵਾਰੀ-ਵਾਰੀ ਦਸੇ ਇੰਦ੍ਰੇ ਗਏ ਤੇ ਸਰੀਰ ਨੂੰ ਔਕੜਾਂ ਪੇਸ਼ ਆਈਆਂ, ਪਰ ਕੰਮ ਬੰਦ ਨਹੀਂ ਹੋਇਆ। ਮਨ ਗਿਆ ਤਾਂ ਆਦਮੀ ਬਾਵਲਾ ਹੋ ਗਿਆ, ਪਰ ਮੋਇਆ ਨਹੀਂ! ਪਰ ਜਦ ਅੰਤ ਨੂੰ 'ਆਤਮਾ' ਹੋਰੀ ਟੁਰ ਗਏ ਤਾਂ ਸਰੀਰ ਮਰ ਗਿਆ ਤੇ ਨਾਲ ਹੀ ਸਭੇ ਇੰਦ੍ਰੇ ਕੰਮ ਕਰਨ ਤੋਂ ਰਹਿ ਗਏ। ਤਾਂ ਪਤਾ ਲੱਗਾ ਕਿ ਸਭ ਤੋਂ ਉੱਤਮ ਤੇ ਸ੍ਰੇਸ਼ਟ ਅੰਗ ਸਾਡਾ 'ਆਤਮਾ' ਹੈ। ਉਸ ਆਤਮਾ ਨੂੰ ਕਈ ਵਾਰੀ ਅਸੀਂ 'ਪ੍ਰਾਣ' ਕਰਕੇ ਵੀ ਆਖਦੇ ਹਾਂ, ਪਰ ਪ੍ਰਾਣਾਂ ਦਾ ਤਅੱਲੁਕ ਵਾਯੂ (ਹਵਾ=ਸੁਆਸਾਂ) ਨਾਲ ਹੈ ਤੇ ਕਈ ਵਾਰੀ ਪ੍ਰਾਣੀ ਆਪਣੇ ਸੁਆਸ ਸਾਲ ਭਰ ਸੱਪ ਵਾਂਙ ਰੋਕ ਛੱਡਦੇ ਹਨ, ਜਿਹਾ ਕਿ ਹਠ ਯੋਗੀ। ਤਾਂ ਪਤਾ ਲੱਗਾ ਕਿ ਸਾਡਾ ਪ੍ਰਾਣ (ਸੁਆਸ) ਸਾਡਾ 'ਆਤਮਾ' ਨਹੀਂ; ਸੁਆਸ ਤਾਂ ਹੋਰਨਾਂ ਇੰਦ੍ਰੀਆਂ ਵਾਂਙ ਸਾਡਾ ਇਕ ਅੰਗ ਹਨ, ਪਰ 'ਆਤਮਾ' ਓਹ ਮੁੱਢਲੀ ਪ੍ਰਬਲ ਤਾਕਤ ਹੈ, ਜਿਸ ਤੋਂ ਸਭ ਕੁਝ ਉਪਜਿਆ ਹੈ ਤੇ ਜਿਸ ਵਿੱਚ ਸਭ ਨੇ ਜਾ ਕੇ ਲੀਨ ਹੋਣਾ ਹੈ। ਇਸ ਕਰਕੇ ਸਾਡਾ 'ਆਤਮਾ' ਹੀ ਸਭ ਤੋਂ ਵੱਡਾ ਤੇ ਆਦਿ ਦੇਵ ਹੈ। ਜਿਹਾ ਆਤਮਾ ਸਾਡੇ ਸਰੀਰ ਵਿੱਚ ਹੈ ਤਿਹਾ ਪ੍ਰਮਾਤਮਾ ਸਾਰੇ ਬ੍ਰਹਿਮੰਡ ਵਿੱਚ ਹੈ, ਦੋਵੇਂ ਇੱਕ ਹਨ। ਸਾਡੇ ਸਰੀਰ ਦੀ ਬਣਤਰ ਤੇ ਬ੍ਰਹਿਮੰਡ ਬਣਤਰ ਵਿੱਚ ਪ੍ਰਸਪਰ ਸੰਬੰਧ ਹੈ, ਜਿਹਾ ਕਿ ਸੂਰਜ ਤੇ ਉਸਦੇ ਪ੍ਰਤਿਬਿੰਬ ਦਾ।

ਜਦ 'ਆਤਮਾ' ਨੇ 'ਕਵਾਉ' (ਨਾਮ) ਦੁਆਰਾ ਧੁਨੀ ਉਚਾਰੀ ਤਾਂ ਉਤਪਤੀ ਹੋ ਗਈ। ਮੂੰਹ ਰਾਹੀਂ ਆਵਾਜ਼ ਨਿਕਲਦੀ ਹੈ, ਇਸੇ ਤਰ੍ਹਾਂ ਜਗਤ ਵਿੱਚ ਅਗਨੀ ਦੁਆਰਾ ਥਾਟ ਪੈਦਾ ਹੁੰਦੀ ਹੈ ਜਿਸਦੀ ਸਮੁਦਾਇ ਤਸਵੀਰ ਅਗਨੀ ਹੈ। ਫਿਰ ਨੱਕ ਨੂੰ ਲਓ, ਇਸ ਰਾਹੀਂ ਸਾਹ ਆਉਂਦਾ ਹੈ। ਇਸੇ ਤਰ੍ਹਾਂ ਜਗਤ ਵਿੱਚ ਪੌਣ ਚੱਲਦੀ ਹੈ ਜਿਸ ਦਾ ਸਮੁਦਾਇ ਪੌਣ-ਤੱਤ ਹੈ। ਫਿਰ ਅੱਖਾਂ ਨੂੰ ਲਓ, ਅੱਖਾਂ ਦੁਆਰਾ ਰੌਸ਼ਨੀ ਪ੍ਰਤੀਤ ਹੁੰਦੀ ਹੈ, ਇਸੇ ਤਰ੍ਹਾਂ ਜਗ਼ਤ ਦੀ ਅੱਖ ਸੂਰਜ ਹੈ ਜੋ ਇੱਕ ਕਿਸਮ ਦਾ ਦੇਵਤਾ (ਸ਼ਕਤੀ) ਹੈ। ਫਿਰ ਕੰਨ ਨੂੰ ਲਓ, ਕੰਨ ਚੌਪਾਸੀ ਆਵਾਜ਼ ਨੂੰ ਸੁਣਦੇ ਹਨ, ਇਸੇ ਤਰ੍ਹਾਂ ਜਗਤ ਵਿੱਚ 'ਦੇਸ' (Space) ਹੈ ਜੋ 'ਕਾਲ' ਦਾ ਦੂਜਾ ਅੰਗ ਹੈ। ਗੱਲ ਕੀ ਇਸ ਤਰ੍ਹਾਂ ਸਾਡੇ ਪਿੰਡੇ ਤੇ ਬ੍ਰਹਿਮੰਡ ਵਿੱਚ ਡੂੰਘਾ ਪ੍ਰਸਪਰ ਜੋੜ ਹੈ। ਸਾਡੇ ਰੋਮ ਜਗਤ ਦੇ ਰੋਮ (ਬਨਸਪਤਿ) ਨਾਲ ਮਿਲਦੇ ਹਨ; ਸਾਡਾ ਦਿਵ ਚੰਦ੍ਰਮਾਂ ਨਾਲ ਮਿਲਦਾ ਹੈ; ਸਾਡਾ 'ਆਤਮਾ' ਧ੍ਰੂ ਤਾਰੇ ਵਾਂਗ ਅਡੋਲ ਹੈ। ਇਨ੍ਹਾਂ ਸਭ ਤਾਕਤਾਂ ਦਾ ਮੰਬਾ 'ਆਤਮਾ' ਹੈ, ਤੇ ਇਹੋ ਹੀ ਪੂਜਣ ਯੋਗ ਹੈ। ਉਸ ਮੁਢਲੇ ਦੇਵਤੇ ਨੂੰ ਛੱਡ ਪੁੱਤਰ ਪੋਤਰੇ ਨੂੰ ਫੜਨਾ—ਮੂਲ ਨੂੰ ਛੱਡ ਡਾਲੀਆਂ ਨੂੰ ਪਕੜਨਾ ਹੈ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ ਕਿ ਇਹ ਕੰਮ ਅੰਨ੍ਹਿਆਂ ਦਾ ਹੈ.....

*"ਘਰਿ ਨਾਰਾਇਣੁ ਸਭਾ ਨਾਲਿ॥*
*ਪੂਜ ਕਰੇ ਰਖੈ ਨਾਵਾਲਿ॥*
*ਕੁੰਗੂ ਚੰਨਣੁ ਫੁਲ ਚੜਾਏ॥*
*ਪੈਰੀ ਪੈ ਪੈ ਬਹੁਤੁ ਮਨਾਏ॥*
*ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ॥*
*ਅੰਧੀ ਕੰਮੀ ਅੰਧ ਸਜਾਇ॥"*

*(ਸਾਰੰਗ ਮ: ੧, ਪੰਨਾ ੧੨੪੦)*

ਗੁਰਮੁਖ ਪੁਰਖ ਡਾਲੀ ਨੂੰ ਛੱਡ 'ਮੂਲ' (ਨਾਮ) ਨੂੰ ਪਕੜਦੇ ਹਨ, ਕਿਉਂਕਿ ਇਹੋ 'ਨਾਮ' ਹੀ ਪ੍ਰਜਾਪਤੀ ਹੈ, ਏਕੰਕਾਰ, ਇਹੋ ਆਦਿ-ਦੇਵ ਪ੍ਰਮਾਤਮਾ ਹੈ। ਇਹੋ 'ਨਾਮ' ਸ਼ਖ਼ਸੀਅਤ ਤੋਂ ਉੱਪਰ ਪਰਮ-ਪੁਰਖ ਹੈ। ਯਥਾ ਸ੍ਰੀ ਗੁਰੂ ਵਾਕ :—

*(੧) ਨ ਦੇਵ ਹੈ, ਨ ਦੈਤ ਹੈ,*
*ਨ ਨਰ ਕੋ ਸਰੂਪ ਹੈ॥*
*(੨) ਤੇਜ ਕੋ ਪ੍ਰਚੰਡ ਹੈ,*
*ਅਖੰਡਨ ਕੋ ਖੰਡ ਹੈ,*
*ਮਹੀਪਨ ਕੋ ਮੰਡ ਹੈ,*
*ਕਿ ਇਸਤ੍ਰੀ ਹੈ ਨ ਨਰੁ ਹੈ॥* *(ਅਕਾਲ ਉਸਤਤਿ)*

ਮਨੁੱਖ ਜਾਤੀ ਇਕ ਲਿਹਾਜ਼ ਨਾਲ ਦੇਵਤਿਆਂ ਕੋਲੋਂ ਵੀ ਚੰਗੀ ਹੈ ਕਿਉਂਕਿ ਦੇਵਤੇ ਤਾਂ ਆਪਣੀ ਥਾਂ ਮਕੀਮ ਹਨ, ਉਹ ਆਪਣੇ ਕੰਮ ਨੂੰ ਛੱਡ ਕੇ ਉੱਤੇ ਥੱਲੇ ਨਹੀਂ ਜਾ ਸਕਦੇ, ਜਿਸ ਤਰ੍ਹਾਂ ਘੜੀ ਦੇ ਪੁਰਜ਼ੇ ਆਪੋ ਆਪਣੀ ਥਾਂ ਹੀ ਫਿਰ ਸਕਦੇ

ਹਨ, ਇਧਰ-ਉਧਰ ਨਹੀਂ ਜਾ ਸਕਦੇ, ਪਰ ਮਨੁੱਖ ਜਾਤੀ ਵਿੱਚ ਇਹ ਵਾਧਾ ਹੈ, ਇਸ ਨੂੰ ਖੁੱਲ੍ਹ ਹੈ ਕਿ ਵੱਧਦਾ-ਵੱਧਦਾ ਪ੍ਰਮਾਤਮਾ ਨਾਲ ਅਭੇਦ ਹੋ ਜਾਵੇ ਤੇ ਘੱਟਦਾ-ਘੱਟਦਾ ਜੜ੍ਹ ਵਸਤੂ ਤੋਂ ਵੀ ਨਖਿੱਧ ਹੋ ਜਾਵੇ। ਜੇਕਰ ਅਸੀਂ ਆਪਣੀ ਤਾਕਤ ਨੂੰ ਚੰਗੇ ਪਾਸੇ ਲਾਈਏ ਤਾਂ ਅਸੀਂ ਦੇਵਤਿਆਂ ਤੋਂ ਵੀ ਅੱਗੇ ਲੰਘਕੇ ਪਰਮ-ਦੇਹ ਵਾਹਿਗੁਰੂ ਰੂਪ ਹੋ ਸਕਦੇ ਹਾਂ। ਇਸੇ ਕਰਕੇ ਸ੍ਰੀ ਗੁਰੂ ਵਾਕ ਹੈ-'ਇਸ ਦੇਹੀ ਕਉ ਸਿਮਰਹਿ ਦੇਵ।' ਭਾਵ ਇਸ ਮਨੁੱਖਾ ਜੂਨ ਵਾਸਤੇ ਦੇਵਤੇ ਵੀ ਲੋਚਦੇ ਹਨ।

ਗੱਲ ਕੀ, ਮਨੁੱਖਾ ਜੂਨ ਭਾਵੇਂ ਪਹਿਲੋਂ ਦੇਵਤਿਆਂ ਤੋਂ ਹੇਠਾਂ ਹੁੰਦੀ ਹੈ, ਪਰ ਹੰਭਲਾ ਮਾਰਨ ਨਾਲ ਦੇਵਤਿਆਂ ਤੋਂ ਵੀ ਅੱਗੇ ਵੱਧ ਸਕਦੀ ਹੈ। ਇਹ ਹੰਭਲਾ ਬਾਹਰ ਵੱਲ ਨਹੀਂ, ਆਪਣੇ ਅੰਦਰ ਹੀ ਮਾਰਨਾ ਹੈ। ਕਿਧਰ ? 'ਨਾਮ' ਵੱਲ, ਕਿਉਂਕਿ 'ਨਾਮ' ਹੀ ਪਰਮ-ਸ਼ਕਤੀ ਹੈ ਜਿਸ ਦੇ ਲੱਭਿਆਂ ਸਾਰੇ ਬ੍ਰਹਿਮੰਡ ਦਾ ਆਦ-ਅੰਤ ਲੱਭ ਜਾਂਦਾ ਹੈ। ਦੇਵਤੇ 'ਨਾਮ' ਦੇ ਹੀ ਤ੍ਰਾਣ 'ਤੇ ਖੜ੍ਹੋਤੇ ਹਨ ਤੇ 'ਨਾਮ' ਨੂੰ ਹੀ ਲੋਚਦੇ ਹਨ, ਜੋ ਭਗਤਾਂ ਦਾ ਤੋਸਾ ਹੁੰਦਾ ਹੈ :—

*(੧) ਚਉਰਾਸੀ ਸਿਧ ਬੁਧ ਤੇਤੀਸ ਕੋਟਿ*
*ਮੁਨਿ ਜਨ ਸਭ ਚਾਹਹਿ ਹਰਿ ਜੀਉ ਤੇਰੋ ਨਾਉ॥* *(ਪੰਨਾ ੬੬੯)*

*(੨) ਗਣ ਗੰਧਰਬ 'ਨਾਮੇ' ਸਭਿ ਉਧਰੇ।*
*ਗੁਰ ਕਾ 'ਸਬਦੁ' ਵੀਚਾਰਿ॥* *(ਪੰਨਾ ੧੨੫੯)*

ਹੁਣ ਅਸਾਂ ਇਸ ਗੱਲ ਨੂੰ ਵਿਚਾਰਨਾ ਹੈ ਕਿ 'ਦੇਵ-ਦਰਸ਼ਨ' ਕਿਸ ਨੂੰ ਆਖਦੇ ਹਨ। ਇੱਥੇ ਇਸਦਾ ਜ਼ਿਕਰ ਇਸ ਵਾਸਤੇ ਜ਼ਰੂਰੀ ਹੈ ਕਿ ਬਹੁਤ ਸਾਰੇ ਪ੍ਰਾਣੀ ਭੁਲੇਖੇ ਵਿੱਚ ਪਏ ਹੋਏ ਹਨ। ਅੱਜਕੱਲ੍ਹ ਸਾਡੇ ਦੇਸ ਵਿੱਚ ਭਿੰਨ-ਭਿੰਨ ਮੂਰਤੀਆਂ ਜਾਂ ਤਸਵੀਰਾਂ ਪ੍ਰਚੱਲਿਤ ਹਨ। ਕਈ ਪਰਾਣੀ ਉਨ੍ਹਾਂ ਮੂਰਤੀਆਂ ਜਾਂ ਤਸਵੀਰਾਂ ਦੀ ਪੂਜਾ ਵੀ ਕਰਦੇ ਹਨ ਤੇ ਜੇ ਸੁਫਨੇ ਵਿੱਚ ਜਾਂ ਬੇਹੋਸ਼ੀ ਵਿੱਚ ਜਾਂ ਕਿਸੇ ਕਿਸਮ ਦੀ ਸਮਾਧੀ ਵਿੱਚ ਉਨ੍ਹਾਂ ਨੂੰ ਕਿਸੇ ਦੇਵੀ ਦੇਵਤੇ ਦੀ ਤਸਵੀਰ ਨਜ਼ਰ ਆ ਜਾਵੇ ਤਾਂ ਉਹ ਆਖਦੇ ਹਨ ਕਿ ਸਾਨੂੰ ਦੇਵ-ਦਰਸ਼ਨ ਹੋਏ ਹਨ। ਕੀ ਇਹ ਠੀਕ ਹੈ? ਉੱਤਰ ਹੈ ਕਿ ਅੰਦਰ ਦਿਲ ਵਿੱਚ ਕਿਸੇ ਮੂਰਤੀ ਦੀ ਤਸਵੀਰ ਤੱਕਣੀ ਤੇ ਉਸ ਅੱਗੇ ਸਿਰ ਨਿਵਾਉਣਾ ਵੀ ਇੰਨੀ ਹੀ ਭੁੱਲ ਹੈ ਜਿਹੀ ਕਿ ਬਾਹਰ ਦੀ ਮੂਰਤੀ ਪੂਜਾ, ਕਿਉਂਕਿ ਅਸੀਂ ਉਪਰ ਖੋਲ੍ਹਕੇ ਦੱਸ ਆਏ ਹਾਂ ਕਿ ਕਿਸੇ ਦੇਵੀ ਦੇਵਤੇ ਦੀ ਕੋਈ ਖ਼ਾਸ ਸ਼ਕਲ ਨਹੀਂ, ਨਾ ਕਿਸੇ ਦੀਆਂ ਬਾਹਵਾਂ ਹਨ, ਨਾ ਹੱਥ, ਨਾ ਧੜ। ਫਿਰ ਕਿਸ ਤਰ੍ਹਾਂ ਕੋਈ ਦੇਵੀ ਦੇਵਤਾ ਸਾਡੇ ਸਾਹਮਣੇ ਕੋਈ ਰੂਪ ਧਾਰਨ ਕਰਕੇ ਆ ਸਕਦਾ ਹੈ? ਦੇਵੀ ਦੇਵਤੇ ਤਾਂ ਵਾਹਿਗੁਰੂ ਜੀ ਦੀਆਂ ਸ਼ਕਤੀਆਂ, ਤਾਕਤਾਂ ਹਨ, ਗੁਣ ਹਨ। ਇਸ ਤੋਂ ਛੁੱਟ ਉਨ੍ਹਾਂ ਦਾ ਕੋਈ ਰੂਪ ਨਹੀਂ। ਦੇਖੋ ਬਿਜਲੀ ਦਾ ਕੀ ਸਰਗੁਣ ਰੂਪ ਹੈ ? ਕੋਈ ਵੀ ਨਹੀਂ। ਇਸੇ ਤਰ੍ਹਾਂ ਧਰਮ (ਧਰਮਰਾਜ) ਦਾ ਕੀ ਰੂਪ ਹੈ? ਕੋਈ ਵੀ ਨਹੀਂ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕਿਸੇ ਦੇਵੀ-ਦੇਵਤੇ ਦਾ ਰੂਪ

ਹੋਵੇ? ਅਨੇਕਾਂ ਪ੍ਰਾਣੀ ਇਸ ਭੁਲੇਖੇ ਵਿੱਚ ਪਏ ਹਨ। ਜੇ ਉਨ੍ਹਾਂ ਨੂੰ ਸੁਫਨੇ ਵਿੱਚ ਜਾਂ ਹੋਰ ਕਿਸੇ ਤਰ੍ਹਾਂ 'ਚਤੁਰਭੁਜ' ਰੂਪ ਨਜ਼ਰ ਆ ਜਾਵੇ ਤਾਂ ਉਹ ਸਮਝਦੇ ਹਨ ਕਿ ਉਨ੍ਹਾਂ ਨੂੰ ਵਿਸ਼ਨੂੰ ਜੀ ਆ ਮਿਲੇ ਹਨ। ਇਹ ਭਾਰੀ ਭੁੱਲ ਹੈ, ਇਹ ਤਾਂ ਮਨ ਦਾ ਇਕ ਕਰੱਤਵ ਹੈ। ਮਨ ਜਿਸ ਤਸਵੀਰ ਨੂੰ ਸੋਚੇ ਜਾਂ ਦੇਖੇ ਤਾਂ ਉਸ ਨੂੰ ਕਿਸੇ ਨਾ ਕਿਸੇ ਸ਼ਕਲ ਵਿੱਚ ਪ੍ਰਗਟ ਕਰਦਾ ਹੈ। ਅਸੀਂ ਉੱਪਰ ਦੱਸ ਆਏ ਹਾਂ ਕਿ 'ਚਤੁਰਭੁਜ' ਰੂਪ ਇਸ ਵਾਸਤੇ ਨਹੀਂ ਬਣਿਆ ਕਿ ਵਿਸ਼ਨੂੰ ਜੀ ਦੀਆਂ ਚਾਰ ਬਾਹਾਂ ਹਨ, ਸਗੋਂ ਇਸ ਕਰਕੇ ਕਿ ਉਨ੍ਹਾਂ ਦੇ ਚਾਰ ਗੁਣ ਵਿਸ਼ੇਸ਼ ਹਨ। ਹੁਣ ਜਦ ਗੁਣਾਂ ਦੀ ਕੋਈ ਸਥੂਲ-ਸ਼ਕਲ ਨਹੀਂ ਤਾਂ ਕਿਸ ਤਰ੍ਹਾਂ ਕਿਸੇ ਦੇਵੀ-ਦੇਵਤੇ ਦੀ ਸ਼ਕਲ ਹੋ ਸਕਦੀ ਹੈ?

ਇੱਕ ਹੋਰ ਭੁਲੇਖਾ ਇਹ ਹੈ ਕਿ ਲੋਕੀਂ ਸਮਝਦੇ ਹਨ ਕਿ ਆਵਾਹਨ ਕਰਨ ਨਾਲ ਅਸੀਂ ਕਿਸੇ ਦੇਵਤੇ ਨੂੰ ਪ੍ਰਗਟ ਕਰ ਸਕਦੇ ਹਾਂ ਤੇ ਕਈ ਲੋਕੀਂ ਇਹ ਵੀ ਸਮਝਦੇ ਹਨ ਕਿ ਦਸਮੇਸ਼ ਪਿਤਾ ਜੀ ਨੇ 'ਦੇਵੀ' ਦਾ ਆਵਾਹਨ ਕੀਤਾ ਤੇ ਉਸ ਨੂੰ ਪ੍ਰਗਟ ਕਰ ਲਿਆ। ਇਹ ਮੂਲੋਂ ਭੁੱਲ ਹੈ ਕਿਉਂਕਿ ਦਸਮੇਸ਼ ਪਿਤਾ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ-ਦੇਵਤੇ ਨੂੰ ਨਹੀਂ ਮੰਨਦੇ ਸਨ, ਤੇ ਨਾ ਹੀ ਕੋਈ ਦੇਵੀ ਸਰਗੁਣ ਰੂਪ ਵਿੱਚ ਆ ਕੇ ਪ੍ਰਗਟ ਹੋ ਸਕਦੀ ਹੈ। ਵਾਸਤਵ ਵਿੱਚ ਗੱਲ ਇਹ ਹੈ ਕਿ ਵਾਹਿਗੁਰੂ ਜੀ ਨੂੰ ਹੀ ਗੁਰੂ ਮਹਾਰਾਜ ਜੀ ਨੇ ਆਪਣੇ ਅੰਦਰ ਅਨੁਭਵ ਹੀ ਨਹੀਂ ਸਗੋਂ ਪ੍ਰਚੰਡ ਕੀਤਾ ਤੇ 'ਨਾਮ' ਦੀ ਜੋਤ, ਸ਼ਬਦ ਦੀ ਥ੍ਰਾਟ ਜਦ ਪ੍ਰਪੱਕ ਹੋਕੇ ਬਲ ਵਿੱਚ ਵਗ ਖੜੋਤੀ ਤਾਂ ਇਹ ਜੋਤ ਬਲ-ਰੂਪ ਸ਼ਕਤੀ (ਦੇਵੀ) ਅਖਵਾਈ ਤੇ ਉਨ੍ਹਾਂ ਦੇ ਰੋਮ-ਰੋਮ ਵਿੱਚ ਸਮਾਈ। ਕੌਣ ? ਵਾਹਿਗੁਰੂ ਜੀ ਦੀ ਤੇਜਮਈ ਸ਼ਕਤੀ, ਅਨੰਦ ਮਈ ਬਾਣੀ, ਜਿਸ ਦਾ ਅਮਿਤ ਤੇਜ ਤੇ ਬਿਭੂਤੀ ਹੈ, ਇਸ ਗੱਲ ਦਾ ਇਕ ਖ਼ਾਸ ਪਰਤਾਵਾ (ਪਰਖ) ਹੈ। ਕੀ? ਉਨ੍ਹਾਂ ਨੂੰ ਜੋ 'ਜੋਤ', 'ਨਾਮ-ਸੱਤ' ਮਿਲੀ ਉਹ ਕੋਈ ਆਉਣ-ਜਾਣੀ (Transitory) ਸੀ ਜਾਂ ਅਟੁੱਟ, ਅਚਲ ਅਨਹਦ (Eternal) ਸੀ? ਇਸਦਾ ਉੱਤਰ ਗੁਰੂ ਮਹਾਰਾਜ ਆਪ ਹੀ ਦੇਂਦੇ ਹਨ। ਯਥਾ :—

*ਅਨੰਦ ਸਰੂਪ, 'ਅਨਹਦ-ਰੂਪੀ'*
*ਅਮਿਤ ਬਿਭੂਤੀ, ਤੇਜ ਬਰੰ॥*
*ਅਨਖੰਡ ਪ੍ਰਤਾਪੰ, ਸਭ ਜਗ ਥਾਪੰ,*
*ਅਲਖ ਪ੍ਰਤਾਪੰ, ਬਿਸ੍ਰ ਕਰੰ॥*
*ਅਜੇ ਅਬਿਨਾਸੀ ਤੇਜ ਪ੍ਰਕਾਸ਼ੀ*
*ਸਰਬ ਉਦਾਸੀ ਏਕ ਹਰੰ॥* *(ਗਿਆਨ ਪ੍ਰਬੋਧ)*

'ਚੰਡੀ ਕੌਣ ਹੈ' ? ਜਿਸ ਵਿੱਚ ਵਾਹਿਗੁਰੂ ਜੀ ਦੀ ਬਲ-ਸ਼ਕਤੀ ਪ੍ਰਚੰਡ ਹੋ ਕੇ ਚਮਕੀ ਹੋਵੇ। ਬਸ, ਇਹੋ 'ਸ਼ਕਤੀ' ਹੀ ਚੰਡੀ ਹੈ, ਨਾ ਕਿ ਕੋਈ ਖ਼ਾਸ ਦੇਵੀ ਜੋ ਸਿੰਘ (ਸ਼ੇਰ) ਉਪਰ ਚੜ੍ਹਦੀ ਹੈ। ਇਸ ਸ਼ਕਤੀ ਵਿੱਚ ਆਕੇ ਪ੍ਰਾਣੀ ਦਾ ਮਨ ਹੀ ਸਿੰਘ (ਸ਼ੇਰ) ਹੋ ਜਾਂਦਾ ਹੈ, ਤਾਂ ਮਾਨੋਂ ਵਾਹਿਗੁਰੂ ਜੀ ਦੀ ਪ੍ਰਚੰਡ ਸ਼ਕਤੀ ਸਾਡੇ ਮਨ

ਰੂਪ ਸਿੰਘ ਉਪਰ ਸੁਆਰ ਹੋ ਕੇ ਦੁਸ਼ਟਾਂ, ਦੈਂਤਾਂ ਭਾਵ ਮਨਮੁਖ ਪ੍ਰਾਣੀਆਂ ਨੂੰ ਮਾਰਦੀ ਹੈ। ਯਥਾ ਚੰਡੀ ਚਰਿੱਤ੍ਰ :—

*ਨਮੋ ਚਾਪਣੀ ਚਰਮਣੀ ਖੜਗ ਪਾਣੰ॥*
*ਗਦਾ ਪਾਣਿਣੀ ਚਿਤ੍ਰਣੀ ਚਿਤ੍ਰ ਪਾਣੰ॥*
*ਨਮੋ ਸੂਲਣੀ ਸੈਹਥੀ ਕ੍ਰਿਪਾਣਿ ਮਾਤਾ॥*
*ਨਮੋ ਗਿਆਨ ਬਿਗਿਆਨ ਕੀ ਗਿਆਨ ਗਯਾਤਾ॥*

ਦੇਖੋ ਫਿਰ ਇਸਦਾ ਰੂਪ ਸਰਗੁਣ ਨਹੀਂ, 'ਨਿਰੰਕਾਰ' ਦੱਸਿਆ ਹੈ—

*ਅਜੇਯੰ ਅਭੇਯੰ 'ਨਿਰੰਕਾਰ' ਨਿਤਯੰ॥*
*ਨਿਰੂਪੰ ਨ੍ਰਿਬਾਣੰ ਨਿਮਿਤਯੰ ਅਨਿਤਯੰ॥*

ਫਿਰ ਇਸ ਨੂੰ ਭੂਤ, ਭਵਿੱਖ, ਵਰਤਮਾਨ ਦੀ ਗਿਆਤਾ ਕਰਕੇ ਦੱਸਿਆ ਹੈ—

*ਨਮੋ ਭੂਮਿ ਰੂਪਾ ਨਮੋ ਲੋਕ ਮਾਤਾ॥*
*ਭਵੀ ਭਾਵਨੀ ਭਵੀ ਗਯਾਤਾ ਬਿਧਾਤਾ॥* *(ਚੰਡੀ ਚਰਿਤ੍ਰ)*

ਗੱਲ ਕੀ, ਇੱਥੇ ਕਿਤੇ ਸਰਗੁਣ ਰੂਪ ਅਸ਼ਟ-ਭੁਜੀ ਦਾ ਵਰਣਨ ਨਹੀਂ, ਇਥੇ ਤਾਂ ਅਕਾਲ-ਸ਼ਕਤੀ ਨਿਰੰਕਾਰ-ਸੱਤ ਦਾ ਵਰਣਨ ਹੈ। ਲੜਾਈ ਗਿਆਨ ਦੀ ਅਗਿਆਨ ਨਾਲ ਹੈ, ਇਸ ਕਰਕੇ ਯੁੱਧ ਵਿੱਚ 'ਧੂਮ੍ਰ ਨੈਨ' ਨਾਲ ਯੁੱਧ ਹੈ, ਭਾਵ ਜਿਸਦੀਆਂ ਅੱਖਾਂ ਅੱਗੇ ਧੂਮ੍ਰ (ਧੂਆਂ) ਅਗਿਆਨ ਦਾ ਆਇਆ ਹੋਵੇ, ਜਿਸ ਨੂੰ ਇਹ ਦ੍ਰਿਸ਼ਟੀ ਚੀਰਦੀ ਹੈ—

*ਨਮੋ ਸ੍ਰੋਣਬੀਰਜਾਰਦਨੀ 'ਧੂਮ੍ਰ-ਹੰਤੀ'॥*
*ਨਮੋ ਕਾਲਕਾ ਰੂਪ ਜਵਾਲਾ ਜਯੰਤੀ॥* *(ਚੰਡੀ ਚਰਿਤ੍ਰ)*

ਇਸ ਵਿਚਾਰ ਦਾ ਸਿੱਟਾ ਇਹ ਹੈ ਕਿ ਦੇਵੀ-ਦੇਵਤਿਆਂ ਦਾ ਕੋਈ ਖ਼ਾਸ ਰੂਪ ਨਹੀਂ ਹੁੰਦਾ, ਨਾ ਹੀ ਉਹ ਅਵਾਹਨ ਕਰਨ 'ਤੇ ਸਰਗੁਣ ਰੂਪ ਧਾਰਨ ਕਰਕੇ ਪ੍ਰਗਟ ਹੁੰਦੇ ਹਨ। ਗਿਆਨ ਸਾਡੇ ਹਿਰਦੇ ਅੰਦਰ ਪ੍ਰਗਟ ਹੁੰਦਾ ਹੈ, ਇਸਦਾ ਆਦ 'ਨਾਮ' ਹੈ, ਫਿਰ ਇਸ 'ਨਾਮ' ਤੋਂ ਹੀ ਭਿੰਨ-ਭਿੰਨ ਹੋਰ ਸ਼ਕਤੀਆਂ ਇੰਞ ਨਿਕਲਦੀਆਂ ਹਨ ਜਿਸ ਤਰ੍ਹਾਂ ਹੱਥ ਵਿੱਚੋਂ ਉਂਗਲਾਂ ਤੇ ਇਸ 'ਨਾਮ' ਦੇ ਹੀ ਭਿੰਨ-ਭਿੰਨ ਗੁਣਾਂ ਨੂੰ ਅਸੀਂ 'ਦੇਵੀ ਜਾਂ ਦੇਵਤੇ' ਆਖਦੇ ਹਾਂ। ਇਨ੍ਹਾਂ ਦਾ ਰੂਪ ਨਿਰੰਕਾਰੀ ਹੈ ਕਿ [1]ਸਰਗੁਣ।

ਇੱਥੇ ਦੋ ਹੋਰ ਭੁਲੇਖੇ ਵੀ ਖੋਲ੍ਹਣੇ ਜ਼ਰੂਰੀ ਹਨ। ਕਈ ਭੋਲੇ ਪੁਰਸ਼ ਸਮਝਦੇ ਹਨ ਕਿ ਧੰਨੇ ਨੂੰ ਪੱਥਰ-ਪੂਜਾ ਕਰਦੇ-ਕਰਦੇ ਵਾਹਿਗੁਰੂ ਪ੍ਰਗਟ ਹੋ ਕੇ ਮਿਲਿਆ ਤੇ ਨਾਮਦੇਵ ਨੂੰ ਤਦ ਮਿਲਿਆ ਜਦ ਉਹ ਠਾਕਰਾਂ ਨੂੰ ਦੁੱਧ ਪਿਲਾ ਰਿਹਾ ਸੀ। ਇਹ

---

੧. ਵੇਖੋ ਲੇਖਕ ਦਾ ਵੱਖ ਟਰੈਕਟ ਇਸ ਉਪਰ, 'ਕੀ ਦਸਮ ਪਿਤਾ ਜੀ ਨੇ ਦੇਵੀ ਪੂਜਾ ਕੀਤੀ ਸੀ ?' ਜਿਸ ਦਾ ਨਾਮ ਹੈ: 'ਦਸਮੇਸ਼ ਦਰਪਨ' (ਅੰਮ੍ਰਿਤ ਤਰਨ ਤਾਰਨ)

ਮੂਲੋਂ ਭੁੱਲ ਹੈ। ਜਿਨ੍ਹਾਂ ਸ਼ਬਦਾਂ ਦਾ ਇਹ ਅਰਥ ਕੀਤਾ ਜਾਂਦਾ ਹੈ ਉਨ੍ਹਾਂ ਦਾ ਭਾਵ 'ਵਾਹਿਗੁਰੂ-ਦਰਸ਼ਨ' ਨਾਮੇ ਪੋਥੀ ਵਿੱਚ ਖੋਲ੍ਹਿਆ ਗਿਆ ਹੈ। ਇਥੇ ਸਿਰਫ਼ ਇਤਨਾ ਵਰਨਣ ਕਰਨਾ ਲੋੜੀਂਦਾ ਹੈ ਕਿ ਦਰਸ਼ਨ ਕਿਸੇ ਸਰਗੁਣ ਰੂਪ ਦਾ ਨਹੀਂ, 'ਨਾਮ' ਦਾ ਹੀ ਹੈ, ਤੇ ਜਦ 'ਨਾਮ' ਸਾਨੂੰ ਸਾਰੇ ਬ੍ਰਹਿਮੰਡ ਵਿੱਚ ਇੱਕ ਵਾਰੀ ਰਮਦਾ ਭਾਸ ਗਿਆ ਤਾਂ ਸਾਨੂੰ ਆਪਣੇ ਆਪ ਉਸ ਵਾਹਿਗੁਰੂ ਜੀ ਦੀ ਲਖਤਾ ਹੋ ਜਾਂਦੀ ਹੈ ਜਿਨ੍ਹਾਂ ਨੇ ਇਸ ਸੰਸਾਰ (ਧਰਨੀ) ਨੂੰ ਆਪਣੀ ਸੱਤਾ ਦੁਆਰਾ ਬੰਨ੍ਹ ਰੱਖਿਆ ਹੈ। ਇਸੇ ਕਰਕੇ ਸ੍ਰੀ ਧੰਨਾ ਜੀ ਨੇ ਲਿਖਿਆ ਹੈ ਕਿ ਸਾਨੂੰ ਕਿਸੇ ਦੇਵੀ ਦੇਵਤੇ ਦੇ ਨਹੀਂ, 'ਧਰਨੀ-ਧਰ' ਦੇ ਦਰਸ਼ਨ ਹੋਏ ਹਨ। ਯਥਾ—

*'ਧੰਨੈ ਧਨੁ ਪਾਇਆ ਧਰਨੀ-ਧਰੁ'*

ਭਾਵ ਦਰਸ਼ਨ ਉਸ ਸ਼ਕਤੀ ਦੇ ਹਨ ਜੋ ਧਰਤੀ ਨੂੰ ਚੁੱਕ ਰਖਦੀ ਹੈ ਤੇ ਸਦਾ-ਸਦਾ ਹੈ, ਨਾ ਕਿ ਕਿਸੇ ਆਉਣ-ਜਾਣੀ ਵਿਅਕਤੀ ਦੇ ਜੋ ਸੁਫਨੇ ਵਿੱਚ ਜਾਂ ਕਿਸੇ ਖ਼ਾਸ ਸਮੇਂ ਸਾਡੇ ਕੋਲ ਆ ਕੇ ਫਿਰ ਚਲੀ ਜਾਂਦੀ ਹੈ। 'ਨਾਮ' ਹੀ ਉਹ ਸਦਾ-ਸਥਿਰ ਸ਼ਕਤੀ ਹੈ ਜਿਸ ਤੋਂ ਸਭ ਗੁਣ ਤੇ ਹੋਰ ਸ਼ਕਤੀਆਂ ਨਿਕਲਦੀਆਂ ਹਨ ਤੇ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਇਨ੍ਹਾਂ ਦੇ ਹੀ ਦਰਸ਼ਨ ਦੀ ਉਪਮਾ ਹੈ।

ਇੱਥੇ ਕਈ ਸੱਜਣ ਆਖਣਗੇ ਕਿ ਸਾਡੇ ਮੁਸਲਮਾਨ ਭਰਾ ਵੀ ਫ਼ਰਿਸ਼ਤਿਆਂ ਨੂੰ ਮੰਨਦੇ ਹਨ—ਯਥਾ 'ਜਬਰਾਈਲ' ਜੋ ਵਾਹਿਗੁਰੂ ਜੀ ਦਾ ਸੁਨੇਹਾ (ਵਹੀ) ਮੁਹੰਮਦ ਸਾਹਿਬ ਪਾਸ ਲਿਆਉਂਦਾ ਸੀ। ਕੀ ਇਹ ਗੱਲ ਠੀਕ ਹੈ ? ਉੱਤਰ ਹੈ ਕਿ ਇਹ ਵੀ 'ਨਾਮ' ਅਨੁਭਵ ਕਰਨ ਲਈ ਦੂਜਾ ਨਾਮ ਰੱਖਿਆ ਹੋਇਆ ਹੈ, ਨਹੀਂ ਤਾਂ ਜਬਰਾਈਲ ਦੀ ਕੋਈ ਖ਼ਾਸ ਸ਼ਕਲ ਨਹੀਂ, ਪਰ ਅਨਪੜ੍ਹ ਜਨਤਾ ਨੂੰ ਦੱਸਣ ਲਈ ਤਸਵੀਰਾਂ ਦੇ ਨਾਮ ਰੱਖਣੇ ਪੈਂਦੇ ਹਨ, ਜਿਹਾ ਕਿ ਬੱਚਿਆਂ ਨੂੰ ਆਖੀਦਾ ਹੈ ਕਿ ਬੱਦਲ ਵਿੱਚ 'ਬਾਬਾ ਗੱਜੂ' ਗੱਜ ਰਿਹਾ ਹੈ, ਪਰ ਕੀ ਕੋਈ ਸੱਚ ਮੁੱਚ 'ਬਾਬਾ-ਗੱਜੂ' ਹੈ? ਨਹੀਂ। ਸੋ ਇਸੇ ਤਰ੍ਹਾਂ 'ਨਾਮ-ਸੱਤਾ' ਦੇ ਵੀ ਭਿੰਨ-ਭਿੰਨ ਨਾਮ ਰੱਖੇ ਗਏ ਹਨ। ਪਾਰਸੀ ਵੀਰ ਇਸ ਦਾ ਨਾਮ 'ਸੰਸੈਤ' ਜਾਂ 'ਜਰਵਨ-ਅਕਰਨ' ਰੱਖਦੇ ਹਨ; ਹਿੰਦੂ ਵੀਰ ਇਸ ਨੂੰ ਕਦੀ 'ਸਾਰਦਾ', ਕਦੀ 'ਸ੍ਰਸਵਤੀ', ਕਦੀ ਸੋਮਾ ਆਖਦੇ ਹਨ। ਗੱਲ ਕੀ, ਨਾਮ ਭਿੰਨ-ਭਿੰਨ ਹਨ, ਪਰ ਦਰਸ਼ਨ 'ਨਾਮ' ਦੇ ਹੀ ਹਨ।

'ਨਾਮ' ਜਗਤ-ਮਾਤਾ ਹੈ; 'ਨਾਮ' ਗਿਆਨ-ਵਿਗਿਆਨ ਦੀ ਜੜ੍ਹ ਹੈ; 'ਨਾਮ' ਸਤ ਤੇ ਧਰਮ ਦਾ ਮੁੱਢ ਹੈ। ਜਦ ਇਹ ਮੁੱਢ ਲੱਭ ਜਾਵੇ ਤਾਂ ਹੋਰ ਗੁਣ ਆਪਣੇ ਆਪ ਹੌਲੀ-ਹੌਲੀ ਆ ਵੱਸਦੇ ਹਨ, ਫਿਰ ਇਨ੍ਹਾਂ ਭਿੰਨ-ਭਿੰਨ ਦੈਵੀ ਗੁਣਾਂ ਦੇ ਨਾਮ ਭਿੰਨ-ਭਿੰਨ ਹੋ ਜਾਂਦੇ ਹਨ, ਜਿਹਾ ਕਿ ਪਰਲੋ ਕਰਨ ਵਾਲੇ ਗੁਣ ਨੂੰ ਸਾਡੇ ਵੀਰ ਜਮਦੂਤ ਆਖਦੇ ਹਨ ਤੇ ਮੁਸਲਮਾਨ ਵੀਰ ਅਜ਼ਰਾਈਲ (ਜਾਂ ਮਲਕੁਤ-ਮੌਤ)।

ਮੋਟੀ ਗੱਲ ਇਹ ਹੈ ਕਿ ਦੇਵੀ ਦੇਵਤਿਆਂ ਦਾ ਕੋਈ ਸਰਗੁਣ ਰੂਪ ਨਹੀਂ, ਨਾ

ਹੀ ਉਹ ਫ਼ੰਗ ਲਾ ਕੇ ਉਡਦੇ ਹਨ, ਨਾ ਹੀ ਉਨ੍ਹਾਂ ਦੇ ਸਾਡੇ ਵਾਂਙ ਜਾਂ ਸਾਡੇ ਤੋਂ ਵਧੇਰੇ ਮੂੰਹ ਜਾਂ ਬਾਹਵਾਂ ਹਨ। ਦੇਵੀ-ਦੇਵਤੇ ਨਿਰਾਕਾਰ ਗੁਣਾਂ ਦੇ ਨਾਮ ਹਨ। ਸਭ ਤੋਂ ਵੱਡਾ ਅੱਡਾ-ਦੇਵਤਾ 'ਨਾਮ' ਹੈ। ਫਿਰ ਇਸ ਦੀਆਂ ਸ਼ਾਖ਼ਾਂ ਉਹ ਗੁਣ ਹਨ ਜਿਨ੍ਹਾਂ ਨੂੰ ਧਰਮ, ਪ੍ਰੇਮ, ਉਤਪਤੀ, ਪਰਲੋ ਆਦਿ ਆਖਦੇ ਹਨ।

ਜੋ ਨਿਰਾਕਾਰ 'ਨਾਮ' ਨੂੰ ਛੱਡ ਦੇਵੀ-ਦੇਵਤਿਆਂ ਨੂੰ ਪੂਜਦੇ ਹਨ ਉਹ ਮੁੱਢ ਨੂੰ ਛੱਡਕੇ ਡਾਲਾਂ ਪਕੜਦੇ ਹਨ, ਮੁੱਢੋਂ ਘੁੱਥੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਿਰਫ਼ ਅਕਾਲ-ਪੁਰਖ ਜੀ ਦੀ ਹੀ ਉਪਮਾ ਹੈ, ਹੋਰ ਦੇਵੀ-ਦੇਵਤਿਆਂ ਦਾ ਪੂਜਣ ਮੂਲੋਂ ਭੁੱਲ ਹੈ। ਪੱਥਰ ਆਦਿ ਜੜ੍ਹ ਭੂਤਾਂ ਦੀ ਪੂਜਾ ਕਰਨ ਬਾਬਤ ਸ੍ਰੀ ਮੁਖ ਵਾਕ ਇਉਂ ਹੈ :—

*'ਘਰਿ ਮਹਿ ਠਾਕੁਰੁ ਨਦਰਿ ਨ ਆਵੈ॥*
*ਗਲ ਮਹਿ ਪਾਹਣੁ ਲੈ ਲਟਕਾਵੈ॥੧॥*
*ਭਰਮੇ ਭੂਲਾ ਸਾਕਤੁ ਫਿਰਤਾ॥*
*ਨੀਰੁ ਬਿਰੋਲੈ ਖਪਿ ਖਪਿ ਮਰਤਾ॥੧॥ ਰਹਾਉ॥*
*ਜਿਸੁ ਪਾਹਣ ਕਉ ਠਾਕੁਰੁ ਕਹਤਾ॥*
*ਓਹੁ ਪਾਹਣੁ ਲੈ ਉਸ ਕਉ ਡੁਬਤਾ॥੨॥*
*ਗੁਨਹਗਾਰ ਲੂਣ ਹਰਾਮੀ॥*
*ਪਾਹਣ ਨਾਵ ਨ ਪਾਰਿਗਰਾਮੀ॥*
*ਗੁਰ ਮਿਲਿ ਨਾਨਕ ਠਾਕੁਰੁ ਜਾਤਾ॥*
*ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥'*

*(ਸੂਹੀ ਮ: ੫, ਪੰਨਾ ੭੩੯)*

(੨)

ਜੋ ਵਿਚਾਰ ਦੇਵਤਿਆਂ ਦੇ ਉਪਰ ਆਉਂਦੀ ਹੈ ਉਹੋ ਉਨ੍ਹਾਂ ਦੀਆਂ ਪੁਰੀਆਂ ਉਪਰ ਵੀ ਲੱਗਦੀ ਹੈ। ਕੀ ? ਲੋਕੀਂ ਆਖਦੇ ਹਨ ਕਿ ਇੰਦ੍ਰ ਆਪਣੀ ਇੰਦ੍ਰ-ਪੁਰੀ ਵਿੱਚ ਵਸਦਾ ਹੈ, ਸ਼ਿਵ ਆਪਣੀ ਸ਼ਿਵ-ਪੁਰੀ ਵਿੱਚ ਤੇ ਬ੍ਰਹਮਾ ਬ੍ਰਹਮ-ਪੁਰੀ ਵਿੱਚ। ਪਰ ਜਦ ਦੇਵਤੇ ਆਪ ਨਿਰਾਕਾਰ-ਸ਼ਕਤੀਆਂ ਹਨ ਤਾਂ ਉਨ੍ਹਾਂ ਦੀਆਂ ਪੁਰੀਆਂ ਕਿਸ ਤਰ੍ਹਾਂ ਸਰਗੁਣ ਹੋ ਸਕਦੀਆਂ ਹਨ ? ਗੱਲ ਕੀ, ਇਹ 'ਪੁਰੀਆਂ' ਕੋਈ ਥਾਂ ਨਹੀਂ, ਇਹ ਤਾਂ ਆਤਮਿਕ-ਭਵਨ ਹਨ। ਜਿਉਂ-ਜਿਉਂ ਸਾਡੀ ਅਕਲ ਤੇ ਅਨੁਭਵ-ਸੱਤਾ ਦਾ ਦਾਇਰਾ ਵੱਧਦਾ ਹੈ ਤਿਉਂ-ਤਿਉਂ ਸਾਨੂੰ ਵੱਡੇ-ਵੱਡੇ ਅਕਾਲ-ਦੇਸ ਪ੍ਰਤੀਤ ਹੁੰਦੇ ਹਨ ਜਿਨ੍ਹਾਂ ਵਿੱਚ ਵਾਹਿਗੁਰੂ ਜੀ ਦੀਆਂ ਅਦ੍ਰਿਸ਼ਟ ਸ਼ਕਤੀਆਂ ਕੰਮ ਕਰਦੀਆਂ ਹਨ। ਪਰ ਅਸਾਂ ਇਨ੍ਹਾਂ ਭਿੰਨ-ਭਿੰਨ ਸ਼ਕਤੀਆਂ ਦੇ ਦੇਸ਼ਾਂ ਨੂੰ ਛੱਡਕੇ ਮੁਢਲੇ ਦੇਸ਼ ਵੱਲ ਜਾਣਾ ਹੈ, ਕਿਉਂਕਿ ਹੋਰ ਸ਼ਕਤੀਆਂ ਤੇ ਦੇਸ਼ ਹੱਦਬੰਦੀ ਵਿੱਚ ਕੈਦ ਹਨ; ਸਥਿਰ, ਅਨਹਦ, ਮੁੱਢਲੀ ਪੁਰੀ ਤਾਂ 'ਨਾਮ' ਹੈ। ਬੱਸ ਇਹੋ ਸਾਡਾ ਠਿਕਾਣਾ ਹੈ ਯਥਾ :—

*ਕਵਨੁ ਅਸਥਾਨੁ ਜੋ ਕਬਹੁ ਨ ਟਰੈ॥.......*
*ਇੰਦ੍ਰ ਪੁਰੀ ਮਹਿ [1]ਸਰਪਰ ਮਰਣਾ॥*
*ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ ਕਾਲਾ॥*
*ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥.....*
*ਸਗਲ ਪਾਸਾਰੁ ਦੀਸੈ ਪਾਸਾਰਾ॥*
*ਬਿਨਸਿ ਜਾਇਗੋ ਸਗਲ ਆਕਾਰਾ॥*
*ਸਹਜ ਸਿਫਤਿ ਭਗਤਿ ਤਤੁ ਗਿਆਨਾ॥*
*ਸਦਾ ਅਨੰਦੁ ਨਿਹਚਲੁ ਸਚੁ ਥਾਨਾ॥*
*ਤਹਾ ਸੰਗਤਿ ਸਾਧ ਗੁਣ ਰਸੈ॥*
*ਅਨਭਉ ਨਗਰੁ ਤਹਾ ਸਦ ਵਸੈ॥*
*ਤਹ ਭਉ ਭਰਮਾ ਸੋਗੁ ਨ ਚਿੰਤਾ॥*
*ਆਵਣੁ ਜਾਵਣੁ ਮਿਰਤੁ ਨ ਹੋਤਾ॥......*
*ਕਹੁ ਨਾਨਕ ਜਿਸੁ ਕਿਰਪਾ ਕਰੈ॥*
*ਨਿਰਚਲ - ਥਾਨੁ ਸਾਧਸੰਗਿ ਤਰੈ॥*

*(ਗਉੜੀ ਮ: ੫, ਪੰਨਾ ੨੩੭)*

ਅੰਤ ਨੂੰ ਅਸਾਂ ਇਸ ਗੱਲ ਦਾ ਉੱਤਰ ਲੱਭਣਾ ਹੈ ਕਿ ਦੇਵਤੇ ਹੀ ਜਦ ਸਰਗੁਣ ਰੂਪ ਨਹੀਂ, ਸਗੋਂ ਸ਼ਕਤੀਆਂ ਹਨ ਤਾਂ ਫਿਰ 'ਦੈਂਤ', ਕੌਣ ਹਨ, ਜਿਨ੍ਹਾਂ ਨਾਲ ਦੇਵਤਿਆਂ ਦੀ ਸਦਾ ਲੜਾਈ ਹੁੰਦੀ ਹੈ। ਉੱਤਰ ਹੈ ਕਿ ਦੈਂਤਾਂ ਦੀ ਵੀ ਕੋਈ ਖ਼ਾਸ ਸ਼ਕਲ ਜਾਂ ਸਰਗੁਣ ਰੂਪ ਨਹੀਂ, ਦੈਂਤ ਤਾਂ ਗੁਣਾਂ ਦੇ ਉਲਟ ਔਗਣ ਹਨ, ਜਿਹਾ ਕਿ ਰੌਸ਼ਨੀ ਦਾ ਪ੍ਰਛਾਵਾਂ ਹੁੰਦਾ ਹੈ। ਲੜਾਈ ਰੌਸ਼ਨੀ ਤੇ ਪ੍ਰਛਾਵੇਂ ਦੀ, ਸਤਿ ਦੀ ਤੇ ਅਸਤਿ ਦੀ ਹੁੰਦੀ ਹੈ, ਪਰ ਜਨਤਾ ਨੂੰ ਸਮਝਾਂਣ ਵਾਸਤੇ ਇਨ੍ਹਾਂ ਸ਼ਕਤੀਆਂ ਦੇ ਰੂਪ ਇਸ ਵਾਸਤੇ ਕਲਪੇ ਜਾਂਦੇ ਹਨ ਤਾਂ ਕਿ ਮੁਠਭੇੜ ਚੰਗੀ ਤਰ੍ਹਾਂ ਸਮਝ ਆ ਜਾਵੇ। ਗੱਲ ਕੀ, ਦੈਂਤਾਂ ਦਾ ਵੀ ਰੂਪ ਮਨੋ-ਕਲਪਤ ਹੈ, ਜਿਸ ਤਰ੍ਹਾਂ ਦੇਵਤਿਆਂ ਦਾ, ਪਰ ਇਸ ਦਾ ਇਹ ਭਾਵ ਨਹੀਂ ਕਿ ਗੁਣ ਤੇ ਔਗੁਣ ਹਨ ਹੀ ਨਹੀਂ। ਹਨ, ਜ਼ਰੂਰ ਹਨ, ਸਤਿ ਤੇ ਅਸਤਿ ਇਸ ਸੰਸਾਰ ਵਿੱਚ ਰਲ ਮਿਲਕੇ ਕੰਮ ਕਰਦੇ ਹਨ ਜਿਹਾ ਕਿ ਬਦੀ-ਅੰਕ ਵਿੱਚ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ। ਹੁਣ ਅਖ਼ੀਰਲਾ ਪ੍ਰਸ਼ਨ ਇਹ ਹੋ ਸਕਦਾ ਹੈ ਕਿ ਕੀ ਵਾਹਿਗੁਰੂ ਜੀ ਦੇ ਉਲਟ ਵੀ ਕੋਈ ਤਾਕਤ 'ਸ਼ੈਤਾਨ' ਆਦਿ ਹੈ? ਉੱਤਰ ਹੈ ਕਿ ਨਹੀਂ। ਦੇਖੋ ਸਮੁੰਦਰ ਵੱਲ ਨਜ਼ਰ ਫੇਰੋ। ਇਸਦਾ ਕੋਈ ਆਰ-ਪਾਰ ਨਹੀਂ; ਜੇ ਹੁੰਦਾ ਤਾਂ ਇਹ ਸਮੁੰਦਰ ਨਾ ਹੁੰਦਾ। ਪਰ ਜਦ ਸਮੁੰਦਰ ਦਾ ਹੀ ਪਾਣੀ ਨਿੱਕੇ ਵੱਡੇ ਦਰਿਆਵਾਂ ਵਿੱਚ ਜਾਂ ਨਾਲਿਆਂ ਵਿੱਚ ਜਾਂਦਾ ਹੈ ਤਾਂ

---

੧. ਅਵੱਸ਼।

ਹਰ ਨਾਲੇ ਦਾ ਪਾਰਲਾ ਤੇ ਉਰਾਰਲਾ ਬੰਨਾ ਬਣ ਜਾਂਦਾ ਹੈ। ਇਨ੍ਹਾਂ ਵਿੱਚੋਂ ਇਕ ਬੰਨਾ ਸਤਿ ਦਾ ਤੇ ਦੂਜਾ ਅਸਤਿ ਦਾ ਹੈ। ਸੋ ਇਸੇ ਤਰ੍ਹਾਂ ਵਾਹਿਗੁਰੂ ਜੀ ਉਹ ਆਦਵਿਅਕਤੀ ਹਨ ਜਿਨ੍ਹਾਂ ਦਾ ਆਰ-ਪਾਰ, ਸਿੱਧ-ਪੁੱਠ ਕੋਈ ਨਹੀਂ, ਪਰ ਉਨ੍ਹਾਂ ਤੋਂ ਛੁੱਟ ਹੋਰ ਸਭ ਸੰਸਾਰ ਵਿੱਚ ਹਰ ਇਕ ਚੀਜ਼ ਦਾ ਉਲਟ ਹੈ। ਦੈਂਤਾਂ ਦਾ ਉਲਟ ਦੇਵਤੇ; ਰਾਤ ਦਾ ਉਲਟ ਦਿਨ, ਸਰਦੀ ਦਾ ਉਲਟ ਗਰਮੀ, ਦੁਖ ਦਾ ਉਲਟ ਸੁੱਖ, ਨਾ ਦਾ ਉਲਟ ਹਾਂ।

ਗੱਲ ਕੀ, ਦੇਵੀ ਦੈਂਤ ਕਿਸੇ ਖ਼ਾਸ ਸ਼ਕਲ ਦੇ ਸਰਗੁਣ ਰੂਪ ਨਹੀਂ, ਨਾ ਹੀ ਉਹ ਸਰਗੁਣ ਰੂਪ ਧਾਰਨ ਕਰਕੇ ਸਾਡੇ ਕੋਲ ਆਉਂਦੇ ਹਨ। ਜੋ ਲੋਕ ਆਖਦੇ ਹਨ ਕਿ ਫਲਾਣੇ ਦੇ ਗਲ ਜਮਦੂਤ ਨੇ ਫਾਹੀ ਪਾਈ, ਉਹ ਇਸ ਰਾਹੀਂ ਇਹ ਦੱਸਦੇ ਹਨ ਕਿ ਜੀਵ ਦਾ ਉਲਟ ਮਰਨਾ ਹੈ। ਪਰ ਜਿਸ ਤਰ੍ਹਾਂ ਜਿੰਦ ਨੂੰ ਅਸੀਂ ਪਕੜ ਨਹੀਂ ਸਕਦੇ, ਵੇਖ ਨਹੀਂ ਸਕਦੇ (ਸਿਵਾਇ ਉਹਦੀਆਂ ਕਰਨੀਆਂ ਤੋਂ), ਉਸੇ ਤਰ੍ਹਾਂ ਹੀ ਮੌਤ ਦੀ ਆਪਣੀ ਵਿਅਕਤੀ ਖ਼ਾਸ ਨਹੀਂ; ਜ਼ਿੰਦਗੀ-ਦੇ-ਤੇਲ ਦੇ ਮੁੱਕਣ ਦਾ ਹੀ ਨਾਮ ਮੌਤ ਹੈ। ਵਾਹਿਗੁਰੂ ਜੀ ਆਪ 'ਨਿਰੰਕਾਰ' ਹਨ, ਉਨ੍ਹਾਂ ਦੇ ਸੋ-ਦਰ ਉਪਰ ਦੇਵੀ-ਦੇਵਤੇ ਨਿਰੰਕਾਰੀ-ਰੂਪ ਵਿੱਚ ਹਨ ਤੇ ਹੁਕਮ ਦੇ ਬੱਧੇ ਕਾਰ ਕਮਾਉਂਦੇ ਹਨ। ਵਾਸਤਵ ਵਿੱਚ ਉਹ ਵਾਹਿਗੁਰੂ ਜੀ ਤੋਂ ਭਿੰਨ ਨਹੀਂ, ਵਾਹਿਗੁਰੂ ਸ਼ਾਹਾਂ ਦਾ ਪਾਤਸ਼ਾਹ ਹੈ ਤੇ ਸਭ ਤਾਕਤਾਂ ਦਾ ਆਪ ਨਿਧਾਨ ਹੈ। ਜੋ ਪ੍ਰਾਣੀ ਕਰਮ-ਖੰਡ ਤੱਕ ਅੱਪੜਦੇ ਹਨ ਬਸ ਉਹੋ ਹੀ ਸ਼੍ਰੋਮਣੀ-ਦੇਵਤੇ (Seraphim) ਬਣਦੇ ਹਨ। ਸਰਮ ਖੰਡ ਵਾਲੇ ਸਿਧ ਆਦਿ (Cherubim) ਬਣਦੇ ਹਨ। ਇਸ ਤਰ੍ਹਾਂ ਭਗਤਾਂ ਦੀ ਵੀ ਪੀੜ੍ਹੀ ਹੈ, ਪਰ ਮੁਖੀਏ ਉਹ ਹਨ ਜੋ ਵਾਹਿਗੁਰੂ ਜੀ ਨਾਲ ਅਭੇਦ ਹੋ ਕੇ 'ਸਚ-ਖੰਡ' ਵਿੱਚ ਹੁਕਮ ਦੀ ਕਾਰ ਕਰਦੇ ਹੋਏ ਆਨੰਦ ਮਾਣਦੇ ਹਨ :—

*'ਡਿਗੈ ਨ ਡੋਲੈ ਕਤਹੂ ਨ ਧਾਵੈ ॥*
*ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥'*

*(ਰਾਮਕਲੀ ਮ: ੪, ਪੰਨਾ ੮੮੯)*

# ੬
# ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਕੀ ਹਨ? ਗੁਰਮਤ ਨਾਲ ਇਨ੍ਹਾਂ ਦਾ ਸੰਬੰਧ

(੧)

*"ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ॥"* *(ਸੂਹੀ ਛੰਤੁ ਮ: ੫)*

ਅੰਮ੍ਰਿਤ ਲੜੀ ਤਦ ਤੱਕ ਸੰਪੂਰਨ ਨਹੀਂ ਆਖੀ ਜਾ ਸਕਦੀ ਜਦ ਤੱਕ ਇਸ ਵਿੱਚ ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਦਾ ਭੇਦ ਭਲੀ ਭਾਂਤ ਖੋਲ੍ਹਣ ਦਾ ਯਤਨ ਨਾ ਕੀਤਾ ਜਾਵੇ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਰਿੱਧੀਆਂ ਸਿੱਧੀਆਂ ਦਾ ਜ਼ਿਕਰ ਹਰ ਇਕ ਮੱਤ ਵਿੱਚ ਆਉਂਦਾ ਹੈ ਤੇ ਪਾਤੰਜਲੀ ਦੇ ਯੋਗ ਸ਼ਾਸਤ੍ਰ ਵਿੱਚ ਤਾਂ ਇਕ ਭਾਗ ਇਨ੍ਹਾਂ ਸ਼ਕਤੀਆਂ ਉਪਰ ਹੀ ਲੱਗਾ ਹੋਇਆ ਹੈ। ਰਿੱਧੀਆਂ ਹਨ ਵੀ ਜ਼ਰੂਰ, ਪਰ ਇਨ੍ਹਾਂ ਬਾਬਤ ਬੜਾ ਭੁਲੇਖਾ ਹੈ। ਜਦ ਤੱਕ ਇਹ ਭੁਲੇਖਾ ਦੂਰ ਨਾ ਹੋਵੇ ਤਦ ਤੱਕ ਇਨ੍ਹਾਂ ਦਾ ਅਸਲ ਰੂਪ ਪ੍ਰਗਟ ਨਹੀਂ ਹੋ ਸਕਦਾ, ਜਿਸ ਤਰ੍ਹਾਂ ਜਗਤ ਦੇ ਠੀਕ ਰੂਪ ਦਾ ਤਦ ਪਤਾ ਲੱਗਦਾ ਹੈ ਜਦ ਇਸ ਵਿੱਚ ਧੂੰਆਂ ਰਤਾ ਵੀ ਨਾ ਰਹੇ।

ਰਿੱਧੀਆਂ ਸਿੱਧੀਆਂ ਸਾਨੂੰ ਕਿਉਂ ਚੰਗੀਆਂ ਲੱਗਦੀਆਂ ਹਨ? ਇਸ ਦਾ ਉੱਤਰ ਇਹ ਹੈ ਕਿ ਪ੍ਰਾਣੀ-ਮਾਤਰ ਜੰਮਣ ਤੋਂ ਮਰਨ ਤੱਕ ਆਪਣੇ ਆਪ ਨੂੰ ਮਹਿਦੂਦ, ਮਾਨੋਂ ਕੈਦ ਪਾਉਂਦਾ ਹੈ। ਪਹਿਲੋਂ ਤਾਂ ਵੱਡੀ ਕੈਦ ਕਾਲ ਦੀ ਹੈ। ਅਸੀਂ ਥੋੜ੍ਹਾ ਸਮਾਂ ਬਿਤਾ ਕੇ ਟੁਰ ਜਾਂਦੇ ਹਾਂ। ਭਾਵੇਂ ਲੱਖਾਂ, ਕਰੋੜਾਂ ਰੁਪਏ ਵੀ ਖ਼ਰਚ ਕਰੀਏ, ਭਾਵੇਂ ਸੰਸਾਰ ਦੇ ਸ਼੍ਰੋਮਣੀ ਡਾਕਟਰ ਵੀ ਬੁਲਾਈਏ, ਪਰ ਫਿਰ ਵੀ ਆਯੂ ਤੋਂ ਇਕ ਮਿੰਟ ਵੱਧ ਸਮਾਂ ਨਹੀਂ ਮਿਲ ਸਕਦਾ। ਜੇ ਪੈਸੇ ਜਾਂ ਐਸ਼ਵਰਯ ਦੁਆਰਾ ਹੋਰ ਉਮਰ ਮਿਲ ਸਕਦੀ ਤਾਂ ਰਾਜੇ, ਮਹਾਰਾਜੇ, ਸਕੰਦਰ, ਦਾਰਾ ਆਦਿ ਕਿਉਂ ਮਰਦੇ ? ਰਿੱਧੀਆਂ ਸਿੱਧੀਆਂ ਹੁਣ ਸਾਨੂੰ ਇਸ ਕਰਕੇ ਚੰਗੀਆਂ ਲੱਗਦੀਆਂ ਹਨ ਕਿ ਇਹ ਸਾਡੇ ਅੱਗੇ ਇਕ ਨਵਾਂ ਦ੍ਰਿਸ਼ ਪੇਸ਼ ਕਰਦੀਆਂ ਹਨ ਤੇ ਸਾਨੂੰ ਦੱਸਦੀਆਂ ਹਨ ਕਿ ਸਾਡੇ ਵਿੱਚ ਉਹ ਸ਼ਕਤੀ ਹੋ ਸਕਦੀ ਹੈ ਜਿਸ ਦੇ ਨਾਲ ਅਸੀਂ ਦੇਸ ਤੇ ਕਾਲ ਦੀ ਕੈਦ ਤੋਂ ਟੱਪ ਜਾਈਏ। ਵੇਖੋ, ਹਨੂਮਾਨ ਬਾਬਤ ਅਖੌਤ ਹੈ ਕਿ ਉਹ ਅਸਮਾਨ ਵਿੱਚ ਉਡ ਸਕਦੇ ਸਨ। ਕਿਹਾ ਚੰਗਾ ਹੋਵੇ ਜੇ ਸਾਡੇ ਵਿੱਚ ਵੀ ਉਤਨਾ ਤਾਣ ਆ ਜਾਵੇ! ਫਿਰ ਹਵਾਈ ਜਹਾਜ਼ ਬਣੇ ਹਨ, ਇਨ੍ਹਾਂ ਦੁਆਰਾ ਅਸੀਂ ਉਡਦੇ ਹਾਂ, ਪਰ ਜੇ ਕੋਈ

ਤਿਲਸਮੀ-ਕੰਬਲ ਸਾਨੂੰ ਅਜਿਹਾ ਮਿਲ ਜਾਂਦਾ, ਜਿਸ ਨੂੰ ਓਢ ਕੇ ਅਸੀਂ ਅਲੋਪ ਹੋ ਜਾਂਦੇ ਤਾਂ ਕਿਹਾ ਸੋਹਣਾ ਹੁੰਦਾ! ਜੇ ਸਾਡੇ ਪੈਰਾਂ ਨਾਲ ਰੇਲ ਜਿੱਡੀ ਤੇਜ਼ ਮਸ਼ੀਨ ਲੱਗ ਜਾਂਦੀ ਤਾਂ ਅਸੀਂ ਦੇਸ਼ ਦੀ ਕੈਦ ਤੋਂ ਬਚ ਜਾਂਦੇ ਤੇ ਜਿੱਥੇ ਚਾਹੁੰਦੇ ਰੁੜ੍ਹ ਜਾਂਦੇ। ਜੇ ਅਸੀਂ ਵਾਯੂ ਵਾਂਗ ਪਤਲੇ ਬਣ ਸਕਦੇ ਤਾਂ ਅਸੀਂ ਸੂਈ ਦੇ ਨੱਕੇ ਥਾਣੀਂ ਨਿਕਲ ਜਾਂਦੇ ਤੇ ਜੇਲ੍ਹਖ਼ਾਨਿਆਂ ਦੀ ਕੈਦ ਤੋਂ ਨਿਕਲ ਜਾਂਦੇ। ਜੇ ਸਾਡੇ ਵਿੱਚ ਸਮਰੱਥਾ ਹੁੰਦੀ ਤੇ ਅਸੀਂ ਆਪਣਾ ਬੋਝ ਵਧਾ ਸਕਦੇ ਤਾਂ ਅਸੀਂ ਪਹਾੜਾਂ ਵਾਂਙ ਅਡੋਲ ਹੋ ਕੇ ਬੈਠ ਜਾਂਦੇ ਤੇ ਸਾਨੂੰ ਕੋਈ ਹਿਲਾ ਨਾ ਸਕਦਾ। ਅਸਾਂ ਅਲਫ਼-ਲੈਲਾ ਦੀਆਂ ਕਹਾਣੀਆਂ ਪੜ੍ਹੀਆਂ ਹਨ ਜਿਨ੍ਹਾਂ ਵਿੱਚ ਅਜਿਹੇ ਇਸ਼ਾਰੇ ਹਨ। ਅਸਾਂ ਬਿਕ੍ਰਮਾਜੀਤ ਤੇ ਰਸਾਲੂ ਦੀਆਂ ਕਹਾਣੀਆਂ ਸੁਣੀਆਂ ਹਨ ਜਿਨ੍ਹਾਂ ਵਿੱਚ ਅਜਿਹੇ ਕਟਾਖਯ ਹਨ। ਇਨ੍ਹਾਂ ਗੱਲਾਂ ਨੂੰ ਸੁਣ ਕੇ ਸਾਡੇ ਮੂੰਹ ਵਿੱਚ ਆਪਣੇ ਆਪ ਪਾਣੀ ਆਉਂਦਾ ਹੈ ਕਿ ਕਿਸੇ ਤਰ੍ਹਾਂ ਸਾਡੇ ਵਿੱਚ ਵੀ ਉਹ ਤਾਕਤਾਂ ਆਉਣ। ਕਿਹੜੀਆਂ ਤਾਕਤਾਂ ? ਉਹ ਜਿਨ੍ਹਾਂ ਦੁਆਰਾ ਅਸੀਂ ਪੱਥਰ ਪਾਣੀ ਵਿੱਚ ਤਰਾ ਸਕੀਏ, ਧਨ ਨੂੰ ਬਿਨਾਂ ਯਤਨ ਸੰਗ੍ਰਹਿ ਕਰ ਸਕੀਏ....ਇਤਿਆਦਿ।

(੨)

ਹੁਣ ਅਸਾਂ ਇਸ ਗੱਲ ਨੂੰ ਵਿਚਾਰਨਾ ਹੈ ਕਿ ਕੀ ਇਨ੍ਹਾਂ ਤਾਕਤਾਂ ਦੀ ਹੋਂਦ ਹੈ ਜਾਂ ਨਹੀਂ? ਉੱਤਰ ਹੈ ਕਿ ਇਹ ਤਾਕਤਾਂ ਹਨ, ਜ਼ਰੂਰ ਹਨ। ਕੁਝ ਕੁ ਤਾਕਤਾਂ 'ਤੇ ਤਾਂ ਸਾਇੰਸ ਨੇ ਹੀ ਜਿੱਤ ਪਾਈ ਹੋਈ ਹੈ, ਜਿਹਾ ਕਿ ਅਗਨ ਬੋਟ ਰਾਹੀਂ ਪਾਣੀ ਉੱਪਰ ਤਰਨਾ, ਹਵਾਈ ਜਹਾਜ਼ ਰਾਹੀਂ ਵਾਯੂ ਵਿੱਚ ਉਡਾਰੀਆਂ ਮਾਰਨੀਆਂ, ਬੇਤਾਰ-ਬਰਕੀ ਨਾਲ ਦੂਰ-ਦੂਰ ਦੇ ਸੁਨੇਹੇ ਸੁਣਨੇ। ਇਹ ਸਾਇੰਸ ਦੀ ਤਰੱਕੀ ਸੱਚੀ ਹੈ ਤੇ ਮਾਨਯੋਗ ਹੈ। ਕਿਉਂ? ਇਸ ਕਰਕੇ ਕਿ ਸਾਇੰਸ ਸ਼ਖ਼ਸੀ ਇਲਮ ਨਹੀਂ, ਇਹ ਸਾਂਝਾ ਇਲਮ ਹੈ, ਜੋ ਚਾਹੇ ਤਰੀਕੇ ਵਰਤੇ ਤੇ ਫਿਰ ਉਹੋ ਤਾਕਤਾਂ ਜਾਂ ਅਨੁਭਵ ਪ੍ਰਾਪਤ ਕਰੇ। ਇਹ ਸਾਇੰਸ ਵਿੱਚ ਵੱਡਾ ਵਾਧਾ ਹੈ ਕਿ ਕਰਤੇ ਦੇ ਪਿੱਛੋਂ ਵੀ ਕੰਮ ਚੱਲਦਾ ਰਹਿੰਦਾ ਹੈ। 'ਐਡੀਸਨ' ਦੇ ਮਰਨ ਪਿੱਛੋਂ ਵੀ ਗ੍ਰਾਮੋਫ਼ੋਨ ਚਲਦਾ ਰਹੇਗਾ, 'ਵਾਟ' ਦੇ ਮਰਨ ਪਿੱਛੋਂ ਵੀ ਇੰਜਣ ਪਏ ਚੱਲਣਗੇ, 'ਕੁਰੀ ਆਈ' ਦੇ ਮਰਨ ਪਿੱਛੋਂ ਵੀ ਡਾਕਟਰ ਰੇਡੀਅਮ ਧਾਤ ਨੂੰ ਵਰਤਣਗੇ, 'ਮਾਰਕੋਨੀ' ਦੇ ਮਰਨ ਪਿੱਛੋਂ ਵੀ ਬੇ-ਤਾਰ-ਬਰਕੀ ਚੱਲੇਗੀ! ਗੱਲ ਕੀ, ਸਾਇੰਸ ਦੀਆਂ ਜੜ੍ਹਾਂ ਡੂੰਘੀਆਂ ਹਨ।

ਪਰ ਕਈ ਐਸੀਆਂ ਤਾਕਤਾਂ ਹਨ ਜੋ ਸ਼ਖ਼ਸੀ ਹਨ, ਜਿਹਾ ਕਿ ਮੈਸ-ਮਰੇਜ਼ਮ (Mesmerism) ਦੀ ਤਾਕਤ। ਇਹ ਤਾਕਤ ਆਪਣੀ ਹਉਮੈਂ (Will Power) ਨੂੰ ਵਧਾਉਣ ਨਾਲ ਵੱਧਦੀ ਹੈ ਤੇ ਇਸ ਦੀ ਚੰਗੀ ਵਰਤੋਂ ਨਾਲ ਕਈ ਗ਼ਰੀਬ, ਪਾਗ਼ਲ ਤੇ ਹੂੜ-ਮਤੀਏ ਸੁਧਰ ਸਕਦੇ ਹਨ, ਪਰ ਜੇ ਇਨ੍ਹਾਂ ਤਾਕਤਾਂ ਦੀ ਉਲਟ ਵਰਤੋਂ ਕਰੀਏ ਤਾਂ ਇਹੋ ਤਾਕਤਾਂ ਜਾਂ ਤਾਂ ਉਡ ਜਾਂਦੀਆਂ ਹਨ ਜਾਂ ਵਰਤਣ ਵਾਲੇ ਦੇ ਪੈਰਾਂ ਦੀਆਂ ਬੇੜੀਆਂ ਬਣਕੇ ਅੜਕਦੀਆਂ ਹਨ। ਇਹ ਤਾਕਤਾਂ ਵੀ ਹਨ

ਜ਼ਰੂਰ, ਸਿਰਫ਼ ਰਤਾ ਕੁ ਤਿਲਕਵੀਆਂ ਹਨ, ਫੜਿਆਂ ਫੜਨ ਨਹੀਂ ਹੁੰਦੀਆਂ, ਦਿੱਤੀਆਂ ਨਹੀਂ ਜਾ ਸਕਦੀਆਂ, ਪਰ ਹਨ ਜ਼ਰੂਰ।

ਪਰ ਇਨ੍ਹਾਂ ਸਾਰੀਆਂ ਤਾਕਤਾਂ ਦੀ ਪ੍ਰਾਪਤੀ ਵਿੱਚ ਇਕ ਘੁੰਡੀ ਹੈ ਜੋ ਸਾਨੂੰ ਕਦੀ ਭੁੱਲਣੀ ਨਹੀਂ ਚਾਹੀਦੀ। ਕੀ? ਵਾਹਿਗੁਰੂ ਜੀ ਦਾ ਕਾਨੂੰਨ ਹੈ ਕਿ ਜਿਸ ਵਾਸਤੇ ਯਤਨ ਕਰੀਏ ਉਹ ਤਾਕਤ ਜ਼ਰੂਰ ਪ੍ਰਾਪਤ ਹੁੰਦੀ ਹੈ, ਪਰ ਕਦ? ਤਦ ਜੇ ਅਸੀਂ ਉਤਨਾ ਬਲ ਲਾਈਏ ਜਿਤਨਾ ਕਿ ਉਸ ਤਾਕਤ ਵਾਸਤੇ ਯੋਗ ਹੈ। ਦੇਖੋ ਛਟਾਂਕੀ ਨੂੰ ਬੱਚਾ ਵੀ ਚੁੱਕ ਸਕਦਾ ਹੈ, ਪਰ ਮਣ ਚੁੱਕਣ ਲਈ ਮਨੁੱਖ ਦੀ ਲੋੜ ਹੈ ਤੇ ਪੰਜ ਮਣੀ ਧਾਰਨ ਚੁੱਕਣ ਲਈ ਕਿਸੇ ਸੈਂਡੋ (Sandow) ਜਾਂ ਭੀਮ ਜਾਂ ਕਿੱਕਰ ਸਿੰਘ ਦੀ ਲੋੜ ਹੈ। ਭਾਵ ਜਿੰਨਾ ਗੁੜ ਪਾਓ ਓਨਾ ਹੀ ਮਿੱਠਾ ਹੁੰਦਾ ਹੈ, ਸੇਵਾ ਦਾ ਮੇਵਾ ਮਿਲਦਾ ਹੈ। ਨਿਰਾ ਫੂਕ ਮਾਰਨ ਨਾਲ, ਛੂ-ਮੰਤਰ ਆਖਣ ਨਾਲ ਰੇਲਾਂ ਨਹੀਂ ਬਣ ਜਾਂਦੀਆਂ, ਪਹਾੜ ਤੇ ਚੜ੍ਹਿਆ ਨਹੀਂ ਜਾ ਸਕਦਾ। ਸਾਇੰਸ ਦੀ ਇਕ ਕਾਢ ਲਈ ਪਤਾ ਨਹੀਂ ਸਾਇੰਸਦਾਨ ਕਿੰਨੇ ਸਾਲ ਪਸੀਨਾ ਵਗਾਂਦੇ ਰਹੇ ਹਨ। ਇਸੇ ਤਰ੍ਹਾਂ 'ਹਿਪਨੋਟਿਜ਼ਮ' ਬਾਰੇ ਢੇਰ ਚਿਰ ਤੱਕ ਮਸ਼ਕਾਂ ਕਰਦੇ ਹਨ। ਗੱਲ ਕੀ, ਸੰਸਾਰ ਵਿੱਚ ਅਦਲ-ਦਾ-ਬਦਲ ਹੈ-(Law of Compensation)। ਜਿੰਨਾ ਯਤਨ ਓਨਾ ਹੀ ਲਾਭ—ਨਾ ਘੱਟ ਤੇ ਨਾ ਵੱਧ।

ਪਰ ਹੁਣ ਯਤਨ ਤੇ ਅਪ-ਯਤਨ ਵਿੱਚ ਵੀ ਫ਼ਰਕ ਹੈ। ਯਤਨ ਤਾਂ ਸਿੱਧੇ ਤਰੀਕੇ ਨੂੰ ਵਰਤਣਾ ਹੈ ਤੇ ਅਪ-ਯਤਨ ਆਪਣਾ ਸਿਰ ਪੱਥਰ ਨਾਲ ਮਾਰਨਾ ਹੈ। ਗੱਲ ਕੀ, ਹਰ ਇਕ ਇਲਮ ਦੀ ਪ੍ਰਾਪਤੀ ਦਾ ਕੋਈ ਰਾਹ ਹੈ। ਜੇ ਅਸੀਂ ਉਸ ਰਸਤੇ ਚੱਲਾਂਗੇ ਤਦ ਤਾਂ ਠਿਕਾਣੇ ਉਪਰ ਜਾ ਅੱਪੜਾਂਗੇ, ਨਹੀਂ ਤਾਂ ਭੁੱਲ-ਭੁਲੱਈਆਂ ਵਿੱਚ ਫਸ ਕੇ ਪਾਗਲ ਹੋ ਜਾਵਾਂਗੇ। ਇਸ ਰਸਤੇ ਉਪਰ ਖੜਨ ਵਾਲਾ 'ਦੀਵਾ' ਸਾਡੀ 'ਅਕਲ' ਹੈ। ਅਕਲ-ਹੀਣ ਪ੍ਰਾਣੀ ਕਿਸੇ ਸਿਰੇ ਉਪਰ ਨਹੀਂ ਅੱਪੜਦੇ। ਭਾਵ ਇਹ ਹੈ ਕਿ ਸਿੱਧੀਆਂ, ਰਿੱਧੀਆਂ ਤੇ ਨਿੱਧੀਆਂ ਤਦ ਪ੍ਰਾਪਤ ਹੁੰਦੀਆਂ ਹਨ ਜੇ ਅਸੀਂ ਯੋਗ ਯਤਨ ਕਰੀਏ ਤੇ ਆਪਣਾ ਤ੍ਰਾਣ ਸਿੱਧੇ ਪਾਸੇ ਲਾਈਏ। ਸਮੁੰਦਰ ਦੇ ਕੰਢੇ ਖਲੋ ਕੇ ਕੋਈ ਮੰਤਰ ਜਪਣ ਨਾਲ ਸਾਨੂੰ ਜਹਾਜ਼ ਨਹੀਂ ਲੱਭ ਜਾਣਾ, ਜਾਂ ਸਾਡੇ ਲਈ ਕੋਈ ਅਸਮਾਨ ਤੋਂ ਉਤਰ ਨਹੀਂ ਆਉਣਾ। ਚੰਗਾ ਹੁੰਦਾ ਜੇ ਅਸੀਂ ਆਪਣਾ ਉਹ ਸਮਾਂ ਮਿਹਨਤ ਵਿੱਚ ਲਾ ਕੇ ਜਾਂ ਤਾਂ ਕੋਈ ਨਵੀਂ ਕਾਢ ਕੱਢ ਕੇ ਜਾਂ ਹੋਰਾਂ ਦੀ ਕਾਢ ਦਾ ਫ਼ਾਇਦਾ ਉਠਾ ਸਮੁੰਦਰ ਟੱਪ ਜਾਂਦੇ। ਰਿੱਧੀਆਂ ਦੀ ਪ੍ਰਾਪਤੀ ਛੂ-ਮੰਤਰ ਨਾਲ ਨਹੀਂ ਬਲਕਿ ਮਿਹਨਤ, ਅਕਲ ਤੇ ਕਾਨੂੰਨ-ਕੁਦਰਤ ਨੂੰ ਮੁੱਖ ਰੱਖਣ ਨਾਲ ਹੁੰਦੀ ਹੈ। ਸਾਇੰਸ, ਇਲਮ ਤੇ ਵਿੱਦਿਆ ਸਾਰੇ ਸਿੱਧੇ ਪਾਸੇ ਜਾ ਰਹੇ ਹਨ ਤੇ ਜੇ ਅਸਾਂ ਸੰਸਾਰਕ ਉੱਨਤੀ ਪਾਉਣੀ ਹੈ ਤਾਂ ਇਹੋ ਹੀ ਸੜਕ ਪਕੜਨੀ ਪਵੇਗੀ। ਦੇਖੋ, ਜਿਸਨੇ 'ਗ੍ਰਾਮੋਫ਼ੋਨ' ਬਣਾਇਆ ਸੀ ਉਸ ਨੇ ਆਪਣੇ ਆਪ ਦੌਲਤ ਪ੍ਰਾਪਤ ਕਰਨ ਦੀ ਸਿੱਧੀ ਪਾ ਲਈ; ਪਰ ਛੂ-ਮੰਤਰ ਨਾਲ ਨਹੀਂ, ਸੁਫਲ ਮਿਹਨਤ ਨਾਲ।

ਪਰ ਸੰਸਾਰਕ-ਲਾਭ ਇਕ ਪਾਸੇ ਹਨ ਤੇ ਵਾਹਿਗੁਰੂ ਜੀ ਦਾ ਲਾਭ ਦੂਜੇ ਪਾਸੇ। ਇਨ੍ਹਾਂ ਵਿੱਚ ਰਾਤ-ਦਿਨ ਦਾ ਫ਼ਰਕ ਹੈ। ਸੰਸਾਰਕ ਲਾਭ ਖਿਣ-ਭੰਗਰ ਹਨ, ਆਉਣ-ਜਾਣੇ ਹਨ, ਲੱਖਾਂ ਰੁਪਏ ਪਾਕੇ ਵੀ ਦਿਲ ਨੂੰ ਸ਼ਾਂਤੀ ਜਾਂ ਸੰਤੁਸ਼ਟੀ ਨਹੀਂ ਆਉਂਦੀ; ਉਲਟਾ ਦੌਲਤ ਸਾਡੇ ਲਈ ਜੰਜਾਲ ਬਣ ਜਾਂਦੀ ਹੈ। ਇਸੇ ਕਰਕੇ ਨੋਬਲ (ਇਕ ਗੁਰਮੁਖ ਹੋਇਆ ਹੈ) ਨੇ ਆਪਣੀ ਸਾਰੀ ਦੌਲਤ ਸੰਸਾਰ ਵਿੱਚ ਸੁਖ ਤੇ ਸੱਭਿਅਤਾ ਦੇ ਵਧਾਉਣ ਲਈ ਅਰਪਣ ਕਰ ਦਿੱਤੀ। ਕਿਉਂ? ਇਸ ਪ੍ਰਾਣੀ ਨੂੰ ਇਕ ਨਵੀਂ ਤਾਕਤ ਡੈਨਾਮਾਈਟ (Dynamite) ਲੱਭੀ ਜੋ ਬਾਰੂਦ ਤੋਂ ਵੀ ਬੜੀ ਡਾਢੀ ਹੈ ਤੇ ਜਿਸ ਰਾਹੀਂ ਮਹਿਲ, ਮਾੜੀਆਂ, ਕਿਲ੍ਹੇ ਆਦਿ ਝਟ ਟੁੱਟ ਸਕਦੇ ਹਨ। ਜਦ ਉਸ ਨੇ ਇਹ ਤਾਕਤ ਦੇਖੀ ਤਾਂ ਓਹ ਡਰ ਗਿਆ। ਉਸ ਨੇ ਸੋਚਿਆ ਕਿ ਇਹੋ ਤਾਕਤ ਕਿਧਰੇ ਸੰਸਾਰ ਨੂੰ ਨਾਸ਼ ਕਰਨ ਵੱਲ ਨਾ ਜਾ ਲੱਗੇ। ਸੋ ਉਸ ਨੇ ਆਪਣੀ ਸਾਰੀ ਕਮਾਈ ਇਸ ਵਾਸਤੇ ਅਰਪਣ ਕੀਤੀ ਕਿ ਇਸ ਤਾਕਤ ਦਾ ਅਯੋਗ ਫ਼ਾਇਦਾ ਨਾ ਉਠਾਇਆ ਜਾਵੇ। ਗੱਲ ਕੀ, ਸੰਸਾਰਕ ਤਾਕਤਾਂ ਸਿੱਧੇ-ਪੁੱਠੇ ਦੋਵੇਂ ਪਾਸੇ ਲੱਗ ਸਕਦੀਆਂ ਹਨ, ਜਿਹਾ ਕਿ ਰੇਲ ਦਾ ਇੰਜਣ ਪਟੜੀ ਉੱਪਰ ਟੁਰ ਕਿੰਨਾ ਬੋਝ ਖਿੱਚਦਾ ਹੈ, ਪਰ ਜੇ ਪਟੜੀ ਤੋਂ ਡਿੱਗ ਪਵੇ ਤਾਂ ਜ਼ਮੀਨ ਪੁੱਟ ਛੱਡਦਾ ਹੈ। ਗੱਲ ਕੀ, ਸੰਸਾਰਕ ਤਾਕਤਾਂ ਵਿੱਚ 'ਬਦੀ' ਦਾ ਪ੍ਰਛਾਵਾਂ ਹੈ, ਮੋਹ ਦੀ ਲਾਗ ਹੈ। ਭਾਵੇਂ ਸਾਡੇ ਵਿੱਚ ਕਿੰਨਾ ਤ੍ਰਾਣ, ਬਲ ਜਾਂ ਮਾਣ ਆ ਜਾਵੇ, ਉਤਨਾ ਹੀ ਮਾਇਆ ਦਾ ਪ੍ਰਛਾਵਾਂ ਵੀ ਵਧੇਰੇ ਕਾਲਾ ਹੋ ਜਾਂਦਾ ਹੈ। ਹੁਣ ਇਹ ਕਲੱਤਣ ਕਿਸ ਤਰ੍ਹਾਂ ਨਿਕਲੇ ? ਇਹ ਬੇੜੀਆਂ ਕਿਸ ਤਰ੍ਹਾਂ ਟੁੱਟਣ ? ਸਾਨੂੰ ਕਿਸ ਤਰ੍ਹਾਂ ਕਾਲ ਤੇ ਦੇਸ ਤੋਂ ਖਲਾਸੀ ਹੋਵੇ ਤੇ ਕਿਸ ਤਰ੍ਹਾਂ ਖਲਾਸੀ ਹੋ ਕੇ ਮੁੜ ਬੰਧਨ ਵਿੱਚ ਆਉਣਾ ਪਵੇ?

ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਹ ਹੈ ਕਿ ਸੰਸਾਰ ਵਿੱਚ ਇੱਕ ਐਸੀ ਤਾਕਤ ਹੈ ਜੋ ਨਿਰੋਲ-ਸਤਿ ਹੈ, ਜਿਸ ਵਿੱਚ ਅਸਤਿ ਦਾ ਲੇਸ ਨਹੀਂ। ਇੱਕ ਤਾਕਤ ਹੈ ਜੋ ਰਿੱਧੀਆਂ ਸਿੱਧੀਆਂ ਵਾਂਙ ਪ੍ਰਬਲ ਹੈ, ਪਰ ਜਿਸ ਵਿੱਚ ਬੰਧਨ ਨਹੀਂ; ਇੱਕ ਤਾਕਤ ਹੈ ਜੋ ਮੁਰਦਿਆਂ ਨੂੰ ਸੁਰਜੀਤ ਕਰਦੀ ਹੈ ਤੇ ਸੁਰਜੀਤ ਕਰਕੇ ਫਿਰ ਆਵਾਗਉਣ ਦੇ ਚੱਕਰ ਵਿੱਚ ਨਹੀਂ ਪਾਉਂਦੀ। ਇਹ ਤਾਕਤ ਕੀ ਹੈ? ਉੱਤਰ ਹੈ ਕਿ ਇਹੋ ਤਾਂ 'ਨਾਮ' ਹੈ, ਇਹੋ ਤਾਂ ਰਿੱਧੀਆਂ ਤੇ ਨੌ-ਨਿੱਧੀਆਂ ਦਾ ਖ਼ਜ਼ਾਨਾ ਹੈ ਤੇ ਇਸੇ ਠਿਕਾਣੇ ਨੂੰ ਅੱਪੜਨ ਲਈ ਰਿੱਧੀਆਂ-ਸਿੱਧੀਆਂ ਤੇ ਨਿੱਧੀਆਂ ਰਾਹ ਦਾ ਇਸ਼ਤਿਹਾਰ ਹਨ! ਤੁਸੀਂ ਪੁੱਛੋਗੇ ਕਿ ਕਿੱਦਾਂ? ਇਸ ਗੱਲ ਦਾ ਉੱਤਰ ਅਸੀਂ ਖੋਲ੍ਹਣ ਦਾ ਯਤਨ ਕਰਾਂਗੇ।

(੩)

ਹਰ ਇਕ ਸ਼ੈ ਵਿੱਚ ਕੋਈ ਗੁਣ ਹੁੰਦਾ ਹੈ, ਜਿਹਾ ਕਿ ਦਿਨ ਵਿੱਚ ਰੌਸ਼ਨੀ, ਰਾਤ ਵਿੱਚ ਹਨ੍ਹੇਰਾ, ਅੱਗ ਵਿੱਚ ਤਪਤ, ਬਰਫ਼ ਵਿੱਚ ਸੀਤਲਤਾ। ਇਸੇ ਤਰ੍ਹਾਂ ਆਤਮਾ ਵਿੱਚ ਵੀ ਤਾਕਤਾਂ ਹਨ ਜਿਨ੍ਹਾਂ ਨੂੰ ਰਿੱਧੀਆਂ-ਸਿੱਧੀਆਂ ਆਖਦੇ ਹਨ।

ਇਹ ਤਾਕਤਾਂ ਆਤਮਾ ਦਾ ਸੈਭੰ ਅੰਗ ਹਨ, ਜਿਹਾ ਕਿ ਅੰਬ ਵਿੱਚ ਮਿੱਠਤ ਅਤੇ ਲਾਲੀ ਹੁੰਦੀ ਹੈ। ਇਹ ਤਾਕਤਾਂ ਵੇਰਵੇ ਵਾਰ ਇਸ ਤਰ੍ਹਾਂ ਹਨ :—

## ਅੱਠ ਸਿੱਧੀਆਂ

(੧) **ਅਣਿਮਾ**—ਇਸ ਦਾ ਭਾਵ ਕਿ ਇੰਨਾ ਸੂਖਮ ਹੋ ਜਾਣਾ ਜਿੰਨਾ ਕਿ ਅਣੂ ਜਾਂ ਪ੍ਰਮਾਣੂ ਹੁੰਦੇ ਹਨ (Atoms)। ਕੀ ਆਤਮਾ ਸੂਖਮ ਨਹੀਂ ? ਹੈ, ਸਭ ਤੋਂ ਸੂਖਮ ਤੱਤ ਉਹੋ ਹੀ ਹੈ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ ਕਿ ਮੁਕਤਿ-ਦੁਆਰਾ ਰਾਈ ਵਾਂਗ ਸੁਕੜਿਆ ਹੋਇਆ ਹੈ, ਪਰ ਗੁਰਮੁਖ ਉਸ ਵਿੱਚੋਂ ਸਹਿਜੇ ਹੀ ਲੰਘ ਜਾਂਦੇ ਹਨ, ਮਾਨੋ ਊਠ ਸੂਈ ਦੀ ਅੱਖ ਵਿੱਚੋਂ ਨਿਕਲ ਰਿਹਾ ਹੈ। ਯਥਾ :—

*"ਕਬੀਰ ਮੁਕਤਿ ਦੁਆਰਾ ਸੰਕੁਰਾ,*
*ਰਾਈ ਦਸਏਂ ਭਾਇ॥*
*ਮਨੁ ਤਉ ਮੈਗਲੁ ਹੋਇ ਰਹਿਓ,*
*ਨਿਕਸੋ ਕਿਉ ਕੈ ਜਾਇ॥*
*ਕਬੀਰ ਐਸਾ ਸਤਿਗੁਰੁ ਜੇ ਮਿਲੈ,*
*ਤੁਠਾ ਕਰੇ ਪਸਾਉ॥*
*ਮੁਕਤਿ ਦੁਆਰਾ ਮੋਕਲਾ,*
*ਸਹਜੇ ਆਵਉ ਜਾਉ॥"*

*(ਗੁਜਰੀ ਵਾਰ ਮ: ੩, ਪੰਨਾ ੧੩੬੭)*

(੨) **ਮਹਿਮਾ**—ਇਸ ਦਾ ਭਾਵ ਸਰੀਰ ਦਾ ਵੱਡਾ ਹੋਣਾ ਹੈ। ਦੇਖੋ, ਸਾਡਾ ਸਰੀਰ ਤਾਂ ਮਹਿਦੂਦ ਹੈ, ਪਰ ਜਦ ਸਾਨੂੰ 'ਨਾਮ' ਦੀ ਪ੍ਰਾਪਤੀ ਹੁੰਦੀ ਹੈ ਤਾਂ ਅਸੀਂ ਸਾਰੇ ਬ੍ਰਹਿਮੰਡ ਵਿੱਚ ਹੀ ਰਮ ਜਾਂਦੇ ਹਾਂ। ਫਿਰ ਸਾਰਾ ਬ੍ਰਹਿਮੰਡ ਹੀ ਸਾਡਾ ਸਰੀਰ ਹੈ, ਜਿਸ ਨੂੰ 'ਨਾਮ' ਸੱਤਾ ਨੇ ਚੁੱਕਿਆ ਹੋਇਆ ਹੈ। ਬੱਸ ਇਹੋ ਤਾਂ ਕ੍ਰਿਸ਼ਨ ਰੂਪ ਆਤਮਾ ਦਾ ਗਿਰਧਰ (ਬ੍ਰਹਿਮੰਡ) ਨੂੰ ਚੁੱਕਣਾ ਹੈ ਯਥਾ :—

*ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ॥*
*ਗੁਰਮਤਿ ਸਾਇਰਿ ਪਾਹਣ[1] ਤਾਰੇ॥*

*(ਮਾਰੂ ਮ: ੧, ਪੰਨਾ ੧੦੪੧)*

(੩) **ਲਘਿਮਾ**—ਰੂਈ ਵਾਂਗ ਹੌਲਾ ਹੋਣਾ। ਆਤਮਾ ਸਭ ਤੋਂ ਹੌਲਾ ਹੈ, ਕਿਉਂਕਿ ਉਸ ਵਿੱਚ ਮਾਇਆ ਦਾ ਰਤਾ ਵੀ ਲੇਸ ਨਹੀਂ। ਭਾਰ ਜੜ੍ਹ ਚੀਜ਼ਾਂ ਦਾ ਹੁੰਦਾ ਹੈ, ਚੇਤਨ ਦਾ ਨਹੀਂ। ਦੇਖੋ ਸਾਡੇ ਖ਼ਿਆਲਾਂ ਦਾ, ਜੀਵ ਦਾ ਕੀ ਭਾਰ ਹੈ? ਇਸ 'ਨਾਮ' ਦੇ ਹੀ ਖੰਭ ਲਾ ਕੇ ਹੌਲੀ-ਹੌਲੀ ਅਸੀਂ ਸਚ-ਖੰਡ ਵੱਲ ਉਡਦੇ ਹਾਂ।

(੪) **ਪ੍ਰਾਪਤੀ**—ਮਨ ਇੱਛਤ ਫਲ ਭੋਗਣੇ। ਜਦ ਹਾਥੀ ਦੇ ਪੈਰ ਵਿੱਚ ਸਭ ਦੇ ਪੈਰ ਹਨ ਤਾਂ ਸਭ ਸੰਸਾਰ ਦੇ ਸੁਖ ਆਤਮ-ਅਨੰਦ ਵਿੱਚ ਹਨ। ਇੱਥੇ ਅੱਪੜਕੇ ਫਿਰ

---

੧. ਪੱਥਰ ਤਾਰਨ ਦਾ ਭਾਵ ਹੈ ਨਾਮ ਕਰਕੇ ਜੜ੍ਹ ਸ਼ੈ ਨੂੰ ਚੁੱਕਣਾ।

ਕਿਸੇ ਦੁਨਿਆਵੀ ਲਾਲਸਾ ਦੀ ਕੀ ਹਿਰਸ? ਯਥਾ :—

*ਪਾਈ ਨਵ ਨਿਧਿ ਹਰਿ ਕੈ ਨਾਇ॥*
*ਆਪੇ ਦੇਵੈ ਸਹਜਿ ਸੁਭਾਇ॥*

*(ਰਾਮਕਲੀ ਮ: ੫, ਪੰਨਾ ੯੩੩)*

(੫) ਪ੍ਰਕਾਮਯ—ਸਭ ਦੇ ਮਨ ਦੀ ਜਾਣ ਲੈਣੀ। ਕਿਸ ਤਰ੍ਹਾਂ? ਆਤਮਾ ਸਾਰੇ ਸੰਸਾਰ ਦਾ ਸ਼ੀਸ਼ਾ ਹੈ, ਇਸ ਵਿੱਚ ਸਭ ਝਾਉਲੇ ਪੈਂਦੇ ਹਨ। ਸੁੱਖ-ਦੁੱਖ ਆਪਣਾ ਰੂਪ ਇੱਥੇ ਸਾਫ਼ ਪ੍ਰਗਟ ਕਰਦੇ ਹਨ। ਜਦ ਤੱਕ ਸਾਡਾ ਮਨ ਸ੍ਵਛ ਹੈ, ਤਦ ਤੱਕ ਅਸੀਂ ਸ਼ੀਸ਼ੇ ਹਾਂ। ਜਿੰਨਾ ਮਾਇਆ ਦਾ ਅਵਰਨ ਸਾਡੇ ਉਪਰ ਆਉਂਦਾ ਹੈ ਓਨਾ ਹੀ ਅਸੀਂ ਹੋਰਾਂ ਦੇ ਮਨ ਨੂੰ ਜਾਣਨ ਤੋਂ ਅਸਮਰੱਥ ਹੋ ਜਾਂਦੇ ਹਾਂ। ਗੱਲ ਕੀ 'ਨਾਮ' ਹੀ ਸਰਬ-ਜਗਤ ਦਾ ਸ਼ੀਸ਼ਾ ਹੈ। ਯਥਾ :—

*"ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮ ਸੋਝੀ ਪਾਈ॥"*

*(ਸਿਧ ਗੋਸਟਿ, ਪੰਨਾ ੯੪੬)*

(੬) ਈਸ਼ਿਤਾ—ਇੱਛਿਆ ਅਨੁਸਾਰ ਸਭ ਨੂੰ ਪ੍ਰੇਰਨਾ। ਜਦ ਸਾਡੀ ਇੱਛਾ ਅਨੁਸਾਰ ਜਗਤ ਟੁਰ ਪਿਆ, ਕਿਉਂਕਿ ਅੱਗੇ ਵੀ ਇਹ ਵਾਹਿਗੁਰੂ ਜੀ ਦੀ ਇੱਛਾ ਵਾਹਿਗੁਰੂ ਜੀ ਵਿੱਚ ਲੀਨ ਹੋ ਕੇ ਦੋਵੇਂ ਇੱਕ ਹੋ ਗਈਆਂ ਤਾਂ ਫਿਰ ਸਾਡੀ ਹੀ ਇੱਛਾ ਅਨੁਸਾਰ ਟੁਰਦਾ ਸੀ।

*"ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ॥"*

*(ਮਹਲਾ ੩, ਪੰਨਾ ੫੪੮)*

(੭) ਬਸ਼ਿਤਾ—ਸਭ ਨੂੰ ਵਸ ਕਰਨਾ। ਜਗਤ ਅੱਗੇ ਹੀ ਵਾਹਿਗੁਰੂ ਦੇ ਵਸ ਹੈ। ਹੁਣ ਉਨ੍ਹਾਂ ਦੇ ਭਗਤਾਂ ਦੇ ਆਪੇ ਹੀ ਵਸ ਹੋ ਜਾਂਦਾ ਹੈ :—

*"ਨਾਮ ਕੇ ਧਾਰੇ ਸਗਲੇ ਜੰਤ॥"*

(੮) ਗਰਿਮਾ—ਭਾਰੀ ਹੋ ਜਾਣਾ। ਆਤਮਾ ਨੂੰ ਪੰਚ-ਭੂ-ਆਤਮਾ ਇਸ ਵਾਸਤੇ ਆਖਦੇ ਹਨ ਕਿ ਪੰਚ-ਭੂਤ ਇਥੋਂ ਹੀ ਨਿਕਲਦੇ ਹਨ। ਗੱਲ ਕੀ, ਸਾਰਾ ਸੰਸਾਰ ਸੂਖਮ 'ਨਾਮ' ਦਾ ਹੀ ਅਡੰਬਰ ਹੈ ਤੇ ਜਿਉਂ-ਜਿਉਂ ਦੂਰ ਹੁੰਦਾ ਹੈ ਤਿਉਂ-ਤਿਉਂ ਜੜ੍ਹ ਸਰੀਰ ਪਕੜ ਕੇ ਭਾਰਾ ਹੋਈ ਜਾਂਦਾ ਹੈ। ਬਸ ਇਹੋ ਹੀ 'ਗਰਿਮਾ' ਸੱਤਾ ਹੈ।

ਇਹ ਹਨ ਅੱਠ ਸਿੱਧੀਆਂ ਜੋ ਮਾਨੋਂ ਆਤਮਾ ਦੀਆਂ ਅੱਠ ਮੁੱਖ-ਸ਼ਕਤੀਆਂ ਹਨ। ਇਨ੍ਹਾਂ ਹੀ ਸ਼ਕਤੀਆਂ ਦੀਆਂ ਅੱਗੋਂ ਅਨੇਕਾਂ ਹੋਰ ਸ਼ਾਖ਼ਾਂ ਹਨ। ਯਥਾ ਦੂਰ-ਦਰਸ਼ਨ (Cli rovyance), ਦੂਰ ਸ਼ਰਵਣ ਇਤਿਆਦਿ, ਜਿਨ੍ਹਾਂ ਨੂੰ 'ਅਠਾਰ੍ਹਾਂ ਸਿੱਧੀਆਂ' ਕਰਕੇ ਵੀ ਆਖੀਦਾ ਹੈ। ਗੁਰਮੁਖ ਇਨ੍ਹਾਂ ਨੂੰ ਕਿਸ ਤਰ੍ਹਾਂ ਪਾਉਂਦੇ ਹਨ? ਹਰ ਇੱਕ ਦੇ ਪਿੱਛੇ ਭੱਜ ਕੇ ਨਹੀਂ ਸਗੋਂ ਆਦ ਮੁੱਢ ਨੂੰ ਪਕੜਨ ਨਾਲ। ਦੇਖੋ, ਰਾਜੇ ਦੇ ਪ੍ਰਬਲ ਹੋਣ ਨਾਲ ਸਾਰੇ ਮੰਤਰੀ ਪ੍ਰਬਲ ਹੋ ਜਾਂਦੇ ਹਨ। ਇਸੇ ਤਰ੍ਹਾਂ 'ਨਾਮ' ਦੀ ਪ੍ਰਾਪਤੀ ਨਾਲ ਸਿੱਧੀਆਂ ਆਪੇ ਹੀ ਪਿੱਛੇ ਲੱਗ ਤੁਰਦੀਆਂ ਹਨ। ਯਥਾ :—

*'ਅਠਾਰਹ ਸਿਧੀ ਪਿਛੈ ਲਗੀਆ ਫਿਰਨਿ'* (ਪੰਨਾ ੯੧)
*'ਗੁਰਮੁਖਿ ਅਸਟ ਸਿਧੀ ਸਭਿ ਬੁਧੀ॥*
*ਗੁਰਮੁਖਿ ਭਵਜਲੁ ਤਰੀਐ ਸਚ ਸੁਧੀ॥'*
*(ਸਿਧ ਗੋਸਟਿ, ਪੰਨਾ ੯੪੧)*

## ਨੌ ਨਿੱਧੀਆਂ

ਜਿਸ ਤਰ੍ਹਾਂ ਅੱਠ ਸਿੱਧੀਆਂ ਹਨ, ਉਸੇ ਤਰ੍ਹਾਂ ਹੀ ਨੌਂ ਨਿਧੀਆਂ ਹਨ। ਯਥਾ:—

(੧) ਪਦਮ, (੨) ਮਹਾਂ-ਪਦਮ, (੩) ਮਕਰ, (੪) ਕੱਛਪ, (੫) ਮੁਕੰਦ, (੬) ਕੁੰਦ, (੭) ਨੀਲ, (੮) ਸੰਖ, (੯) ਵਰਚ। ਇਨ੍ਹਾਂ ਨਿੱਧੀਆਂ ਵਿੱਚ ਜੜ੍ਹ ਮਾਇਆ ਦੀ ਪ੍ਰਾਪਤੀ ਹੈ, ਸਿੱਧੀਆਂ ਵਿੱਚ ਸੂਖਮ ਤਾਕਤਾਂ ਦੀ ਸਫਲਤਾ ਸੀ। ਦੇਖੋ, ਪਦਮ-ਨਿਧੀ ਵਿੱਚ ਧਾਤਾਂ ਦਾ ਲਾਭ ਹੈ, ਯਥਾ ਸੋਨਾ, ਮਹਾਂ ਪਦਮ ਵਿੱਚ ਹੋਰ ਵੱਡੀਆਂ ਧਾਤਾਂ, ਲਾਲ, ਹੀਰੇ, ਮਕਰ ਵਿੱਚ ਰਾਜ ਦਰਬਾਰ ਦਾ ਮੁਰਾਤਬਾ, ਕੱਛਪ ਵਿੱਚ ਇੰਨੀ ਦੌਲਤ ਕਿ ਪ੍ਰਾਣੀ ਦਬਾ ਰਖੇ ਕਿਰਪਣਾਂ ਵਾਂਙ; ਮੁਕੰਦ ਵਿੱਚ ਰਾਗ ਰੰਗ, ਕੁੰਦ ਵਿੱਚ ਇੰਦ੍ਰ ਜਿੰਨਾ ਮੁਰਾਤਬਾ ਤੇ ਹੁਲਾਸ, ਨੀਲ ਵਿੱਚ ਸਾਰੇ ਸਾਗਰ ਉੱਪਰ ਕਬਜ਼ਾ, ਜਿਹਾ ਕਿ ਅੰਗਰੇਜ਼ ਨੂੰ ਹੈ, ਸੰਖ ਵਿੱਚ ਹਉਮੈਂ ਦਾ ਬੇਅੰਤ ਵਾਧਾ, ਵਰਚ ਵਿੱਚ ਰਲਾਂ ਛਲਾਂ ਅਤੇ ਅਰਬ ਖਰਬ ਦੌਲਤ। ਨਵ ਨਿੱਧੀ ਇਨ੍ਹਾਂ ਸਾਰੀਆਂ ਦਾ ਸੰਗ੍ਰਹਿ ਹੈ। ਗੱਲ ਕੀ ਇਹ ਤਾਕਤਾਂ ਸਭ ਮਾਇਕ ਹਨ। ਉਪਰਲੀਆਂ ਸਿੱਧੀਆਂ ਮਾਨਸਿਕ ਸਨ (Mental Powers)।

'ਰਿੱਧੀ' ਦਾ ਭਾਵ ਹੈ, ਹਰ ਮੈਦਾਨ ਵਿੱਚ ਸਫਲਤਾ।

ਗੱਲ ਕੀ ਰਿੱਧੀਆਂ, ਸਿੱਧੀਆਂ, ਆਤਮਿਕ, ਮਾਨਸਿਕ ਤੇ ਮਾਇਕ ਲਾਭ ਦੀਆਂ ਵਾਚਕ ਹਨ। ਜਦ 'ਨਾਮ' ਦੀ ਪ੍ਰਾਪਤੀ ਹੋਈ ਤਾਂ ਪੰਚ-ਭੂਤ ਆਪਣੇ ਆਪ ਵਸ ਹੋ ਕੇ ਸਾਡੇ ਅਧੀਨ ਹੋ ਜਾਂਦੇ ਹਨ। ਯਥਾ :—

*"ਨਵ ਨਿਧਿ ਨਾਮ ਨਿਧਾਨ॥"*

(੪)

ਅੰਤ ਨੂੰ ਅਸੀਂ ਇਸ ਭੁੱਲ ਨੂੰ ਫਿਰ ਚੰਗੀ ਤਰ੍ਹਾਂ ਖੋਲ੍ਹਣਾ ਜ਼ਰੂਰੀ ਸਮਝਦੇ ਹਾਂ। ਕੀ ? ਇਹ ਤਾਕਤਾਂ ਹਨ ਕਿ ਨਹੀਂ ? ਹਨ, ਜ਼ਰੂਰ ਹਨ, ਓਦਾਂ ਨਹੀਂ ਜਿੱਦਾਂ ਅਸੀਂ ਸਮਝਦੇ ਹਾਂ। ਜੇ ਅਸੀਂ ਆਖੀਏ ਕਿ ਅਸੀਂ ਇਨ੍ਹਾਂ ਦੋਹਾਂ ਅੱਖਾਂ ਨਾਲ ਯੂਰਪ ਦੀਆਂ ਚੀਜ਼ਾਂ ਤੱਕੀਏ ਤਾਂ ਅਸੰਭਵ ਹੈ। ਇਹਦੇ ਲਈ ਸਾਇੰਸ ਦੀ ਅੱਖ ਨੂੰ ਪਕੜੋ ਜਿਸ ਨੂੰ ਦੂਰਦਰਸ਼ਕ ਆਖਦੇ ਹਨ, ਜੋ ਤਾਰਿਆਂ ਨੂੰ ਵੀ ਤੱਕ ਸਕਦੀ ਹੈ, ਜਾਂ 'ਨਾਮ' ਦੀ ਦੂਰਬੀਨ ਲਓ ਜੋ ਸਾਡਾ ਨਿਜ-ਨੇਤ੍ਰ ਹੈ ਤੇ ਜਿਸਦੇ ਲੱਭਿਆਂ ਦੂਰ ਦੀਆਂ ਸ਼ੈਆਂ ਹੀ ਨਹੀਂ ਸਗੋਂ ਉਨ੍ਹਾਂ ਦੀ ਉਤਪਤੀ ਤੇ ਸਮਾਪਤੀ ਦਾ ਵੀ ਪਤਾ ਲੱਗਦਾ ਹੈ। ਗੱਲ ਕੀ, ਇਨ੍ਹਾਂ ਦੋਹਾਂ ਅੱਖਾਂ ਤੋਂ ਵੱਖ ਦੋ ਹੋਰ ਤਾਕਤਾਂ ਹਨ—ਇਕ ਬਾਹਰਮੁਖੀ, ਦੂਜੀ ਅੰਦਰਮੁਖੀ। ਬਾਹਰਮੁਖੀ ਅੱਖ ਨੂੰ ਭਾਵੇਂ ਐਨਕ ਆਖੋ, ਭਾਵੇਂ ਦੂਰਬੀਨ, ਭਾਵੇਂ

ਖ਼ੁਰਦਬੀਨ, ਇਹ ਤਦ ਤੱਕ ਕੰਮ ਕਰੇਗੀ ਜਦ ਤੱਕ ਸਾਡੀ ਅੱਖ ਅੱਗੇ ਰਹੇਗੀ। ਇਹ ਬਾਹਰ ਦੇ ਚਮਤਕਾਰ ਨੂੰ ਹੀ ਭਲੀ ਭਾਂਤ ਤੱਕੇਗੀ, ਪਰ ਇਕ ਹੋਰ ਅੱਖ ਹੈ ਜੋ ਗਿਆਨ ਨਾਲ, ਧਿਆਨ ਨਾਲ, ਪਵਿੱਤ੍ਰਤਾ ਨਾਲ ਖੁੱਲ੍ਹਦੀ ਹੈ। ਇਸ ਨਿਜ-ਨੇਤ੍ਰ ਵਿੱਚ ਕੀ ਵਾਧਾ ਹੈ? ਨਿੱਜ-ਨੇਤ੍ਰਾਂ ਨਾਲ ਦ੍ਰਿਸ਼ਮਾਨ ਜਗਤ ਦੇ ਹੀ ਨਹੀਂ ਸਗੋਂ ਅਦ੍ਰਿਸ਼ਟ ਸ਼ਕਤੀਆਂ ਤੇ 'ਸੋ ਦਰ' 'ਸੋ ਘਰ' ਦੇ ਵੀ ਦਰਸ਼ਨ ਹੁੰਦੇ ਹਨ, ਜਿੱਥੇ ਤੇਤੀਸ ਕਰੋੜ ਦੇਵਤੇ ਬੈਠੇ ਹੋਏ ਵਾਹਿਗੁਰੂ ਜੀ ਦੀ ਧੁਨੀ ਉਚਾਰਨ ਕਰ ਰਹੇ ਹਨ। ਬਾਹਰਮੁਖੀ ਅੱਖਾਂ ਮਰਨ ਨਾਲ ਬੰਦ ਹੋ ਜਾਂਦੀਆਂ ਹਨ। ਇਹ ਨਿੱਜ-ਨੇਤ੍ਰਾਂ ਲੋਕ ਪ੍ਰਲੋਕ ਵਿੱਚ ਸਾਡੇ ਨਾਲ ਚੱਲਦਾ ਹੈ ਤੇ 'ਪੁਰਸਲਾਤ' ਦੇ ਪਤਲੇ ਪੁਲ ਤੋਂ ਲੰਘਣ ਵੇਲੇ ਬਿਜਲੀ ਦਾ ਕੰਮ ਦੇਂਦਾ ਹੈ। ਹਾਂ ਜੀ, ਨਿੱਜ-ਨੇਤ੍ਰਾਂ ਸਾਡੀ 'ਬਿਅੰਨ-ਅੱਖੜੀ' ਹੈ ਜੋ ਸਾਨੂੰ ਮਾਇਆ ਦੇ ਜਾਲ ਤੋਂ ਕੱਢ ਸਤਿ ਦਾ ਪੁਜਾਰੀ ਬਣਾਉਂਦੀ ਹੈ—

*ਨਾਨਕ ਸੇ ਅਖੜੀਆਂ ਬਿਅੰਨਿ*
*ਜਿਨ੍ਹੀ ਡਿਸੰਦੋ ਮਾ ਪਿਰੀ॥*

ਸਾਇੰਸ ਚੰਗੀ ਹੈ, ਇਹ ਸਾਡੀਆਂ ਅੱਖਾਂ ਅੱਗੇ ਵਿਚਿੱਤਰ ਐਨਕਾਂ ਲਾ ਕੇ ਸਾਨੂੰ ਅੰਧਕੂਪ ਵਿੱਚੋਂ ਕੱਢਦੀ ਹੈ। ਸਾਇੰਸ ਵਿੱਚ ਅਜੇ ਮਾਇਆ ਦਾ ਲੇਪ ਹੈ, ਦੇਸ ਤੇ ਕਾਲ ਦੀ ਦੂਹਰੀ ਖਾਈ ਹੈ। 'ਨਾਮ-ਵਿਦਿਆ' ਹੋਰ ਉਚੇਰੀ ਹੈ ਕਿਉਂਕਿ ਇਹ ਸਾਨੂੰ ਰਿਧੀਆਂ ਸਿੱਧੀਆਂ ਦੇਂਦੀ ਹੋਈ ਸਾਡੇ ਮੂੰਹ ਦੀ ਮੂਲ-ਕਾਲਖ਼ ਨੂੰ ਮਾਂਜਦੀ ਹੈ ਤੇ ਸਾਨੂੰ ਸਾਵਧਾਨ ਕਰਕੇ ਵਾਹਿਗੁਰੂ ਨਾਲ ਜੋੜਦੀ ਹੈ। ਗੁਰਮੁਖਾਂ ਨੂੰ ਸਭ ਕੁਝ ਚਾਹੀਦਾ ਹੈ—ਅਕਲ ਤੇ ਸੁਰਤੀ, ਨੌ-ਨਿੱਧੀਆਂ, ਅਠਾਰ੍ਹਾਂ ਸਿੱਧੀਆਂ ਤੇ ਸ਼੍ਰੋਮਣੀ-ਰਤਨ, ਗੁੱਝਾ ਪਾਰਸ, ਭਾਵ 'ਨਾਮ'!

ਅਸਾਂ ਇਹ ਦੱਸਣ ਦਾ ਯਤਨ ਕੀਤਾ ਹੈ ਕਿ ਰਿੱਧੀਆਂ ਸਿੱਧੀਆਂ ਵੀ ਵਾਸਤਵ ਵਿੱਚ ਆਤਮਕ-ਕਲਾਂ ਹੀ ਹਨ। ਇਹ ਮਾਨਸਿਕ (Mental Powers) ਤਾਕਤਾਂ ਨਹੀਂ ਹਨ, ਪਰ ਮਾਨਸਿਕ ਹੁੰਦੀਆਂ ਹੋਈਆਂ ਅਧਿਆਤਮਿਕ ਵੀ ਹਨ, ਕਿਉਂਕਿ ਮਨ ਤੇ ਉਨਮਨ ਇਥੇ ਆ ਕੇ ਮਿਲਦੇ ਹਨ, ਜਿਸ ਤਰ੍ਹਾਂ ਸੰਧਿਆ ਵੇਲੇ ਦਿਨ ਤੇ ਰਾਤ ਜੁੜਦੇ ਹਨ। ਬ੍ਰਹਮਗਿਆਨੀ ਇਥੋਂ ਟੱਪ ਕੇ 'ਨਾਮ ਸਾਗਰ' ਵਿੱਚ ਚਲੇ ਜਾਂਦੇ ਹਨ, ਜਿੱਥੇ 'ਹੁਕਮ' ਹੈ, ਪਰ ਵਿਗਿਆਨਕ ਪੁਰਸ਼ ਜਾਂ ਜੋਗੀ ਸੋਨਾ ਛੱਡ ਪਿੱਤਲ ਭਾਵ ਇਨ੍ਹਾਂ ਤਾਕਤਾਂ ਨੂੰ ਪਕੜਨ ਦਾ ਯਤਨ ਕਰਦੇ ਹਨ, ਜਿਸ ਤਰ੍ਹਾਂ ਇੱਲਾਂ ਅਸਮਾਨ ਉੱਪਰ ਉਡ ਕੇ ਧਰਤੀ ਨੂੰ ਹੀ ਦੇਖਦੀਆਂ ਹਨ। ਮੇਰਾ ਭਾਵ ਇਹ ਹੈ ਕਿ ਸਿੱਧੀਆਂ ਹਨ, ਪਰ ਇਨ੍ਹਾਂ ਵੱਲ ਨਜ਼ਰ ਰੱਖਣੀ ਇੱਲ ਵਾਲੀ ਗੱਲ ਹੈ, ਅਰਸ਼ ਉਪਰ ਉਡਕੇ ਫ਼ਰਸ਼ ਨੂੰ ਫਰੋਲਣਾ!

# ੭

# ਆਦ-ਸ਼ਕਤੀ ਜਾਂ ਪਰਮ-ਤੱਤ 'ਨਾਮ' ਕੀ ਹੈ ? ਹੋਰਾਂ ਸ਼ਕਤੀਆਂ ਨਾਲ ਸੰਬੰਧ

## (੧)

*"ਪਰਮ ਤੰਤ ਮਹਿ ਰੇਖ ਨ ਰੂਪੁ ॥'* *(ਰਾਮਕਲੀ ਵਾਰ)*

ਅਸੀਂ ਵੇਖ ਆਏ ਹਾਂ ਕਿ ਸਾਡਾ ਨਿੱਕਾ ਪਿੰਡ ਤੇ ਸਾਰਾ ਬ੍ਰਹਿਮੰਡ ਇੱਕ ਹੀ ਅਸੂਲ ਨਾਲ ਬਣੇ ਹੋਏ ਹਨ। ਜੋ ਨਿਯਮ (Law) ਇੱਕ ਵਿੱਚ ਵਰਤਣ ਹੁੰਦਾ ਹੈ ਉਹੋ ਦੂਜੇ ਵਿੱਚ ਹੈ। ਹੁਣ ਅਸਾਂ ਇਸ ਗੱਲ ਦੀ ਵਿਚਾਰ ਕਰਨੀ ਹੈ ਕਿ ਸੰਸਾਰ-ਚੱਕਰ ਕਿਸ ਬਲ ਨਾਲ ਚੱਲਦਾ ਹੈ। ਦੇਖੋ ਹਰ ਇੱਕ ਚੀਜ਼ ਨੂੰ ਚਲਾਉਣ ਵਾਸਤੇ ਬਲ ਦੀ ਲੋੜ ਹੈ—ਟਾਂਗੇ ਨੂੰ ਘੋੜਾ ਖਿੱਚਦਾ ਹੈ, ਰੇਲ ਨੂੰ ਇੰਜਣ ਖਿੱਚਦਾ ਹੈ, ਮੋਟਰ ਨੂੰ ਪੈਟਰੋਲ ਦਾ ਤੇਲ ਤ੍ਰਾਣ ਬਖ਼ਸ਼ਦਾ ਹੈ। ਗੱਲ ਕੀ, ਹਰ ਇੱਕ ਚੀਜ਼ ਨੂੰ ਕਿਸੇ ਨਾ ਕਿਸੇ ਚੀਜ਼ ਦਾ ਤ੍ਰਾਣ ਹੈ। ਜੇ ਅਗਨੀ ਵਿੱਚ ਲਕੜੀ ਨਾ ਪਵੇ ਤਾਂ ਅਗਨੀ ਬੁਝ ਜਾਵੇ, ਜੇ ਸਾਡੇ ਢਿੱਡ ਵਿੱਚ ਰੋਟੀ ਨਾ ਪਵੇ ਤਾਂ ਸਾਡੇ ਅੰਗ ਕੰਮ ਕਰਨ ਤੋਂ ਰਹਿ ਜਾਣ। ਅਸੀਂ ਵੇਖ ਆਏ ਹਾਂ ਕਿ ਹਰ ਇੱਕ ਚੀਜ਼ ਖਾਂਦੀ ਪੀਂਦੀ ਹੈ ਤਾਂ ਕੰਮ ਕਰਦੀ ਹੈ, ਪ੍ਰਿਥਵੀ ਵੀ ਸੂਰਜ ਦੇ ਇਰਦ-ਗਿਰਦ ਚੱਕਰ ਤਦ ਲਾਉਂਦੀ ਹੈ ਜੇ ਸੂਰਜ ਆਪਣੀ ਖਿੱਚ ਨਾਲ ਇਸ ਨੂੰ ਖਿੱਚਦਾ ਹੈ। ਇਸੇ ਤਰ੍ਹਾਂ ਹੋਰ ਸਾਰੇ ਤਾਰੇ ਕਿਸੇ ਨਾ ਕਿਸੇ ਖਿੱਚ ਵਿੱਚ ਬੱਧੇ ਹੋਏ ਹਨ ਤੇ ਉਹੋ ਤਾਕਤ ਉਨ੍ਹਾਂ ਨੂੰ ਹਿਲਾਂਦੀ ਤੇ ਫਿਰਾਂਦੀ ਹੈ। ਪਰ ਸੋਚਣਾ ਇਹ ਹੈ ਕਿ ਉਹ ਮੁੱਢਲੀ ਤਾਕਤ ਕੀ ਹੈ ਜੋ ਪ੍ਰਿਥਵੀ ਨੂੰ ਹੀ ਨਹੀਂ ਸਗੋਂ ਸੂਰਜ ਨੂੰ ਵੀ ਤਾਕਤ ਬਖ਼ਸ਼ਦੀ ਹੈ ਤੇ ਸਾਰੇ ਬ੍ਰਹਿਮੰਡ ਨੂੰ ਰਿੜਕਦੀ ਹੈ। ਇਹ ਇੱਕ ਬੜਾ ਔਖਾ ਪ੍ਰਸ਼ਨ ਹੈ ਤੇ ਜਦ ਤੱਕ ਹੋਰਾਂ ਸ਼ਕਤੀਆਂ ਦਾ ਵੇਰਵਾ ਖੋਲ੍ਹਕੇ ਨਾ ਕਰੀਏ ਤਦ ਤੱਕ ਮੁੱਢਲੀ ਸ਼ਕਤੀ ਦੀ ਸਮਝ ਨਹੀਂ ਆਉਂਦੀ।

ਪਹਿਲੋਂ ਦੇਖੋ, ਸਾਨੂੰ ਕਿਸ ਚੀਜ਼ ਦੀ ਲੋੜ ਹੈ ਜਿਸ ਨਾਲ ਆਪਣੇ ਸਰੀਰ ਨੂੰ ਬਚਾਅ ਰੱਖੀਏ ? ਸਾਨੂੰ ਤਨ ਢੱਕਣ ਲਈ ਕੱਪੜੇ ਲੋੜੀਂਦੇ ਹਨ, ਪਰ ਕੱਪੜਿਆਂ ਤੋਂ ਵੀ ਵਧੇਰੇ ਲਕੜੀ ਦੀ ਲੋੜ ਹੈ ਜਿਸ ਨਾਲ ਅਸੀਂ ਰਿੰਨ੍ਹਦੇ, ਪਕਾਉਂਦੇ ਤੇ ਖਾਂਦੇ ਹਾਂ। ਲਕੜੀ ਕਿੱਥੋਂ ਆਈ? ਬੂਟੇ ਤੋਂ। ਬੂਟੇ ਨੇ ਖ਼ੁਰਾਕ ਕਿੱਥੋਂ ਲਈ? ਹਵਾ ਤੋਂ। ਪਰ

ਹਵਾ ਤੋਂ ਵਧੇਰੇ ਲੋੜ ਸੂਰਜ ਦੀ ਰੌਸ਼ਨੀ ਦੀ ਹੈ, ਕਿਉਂਕਿ ਜੇ ਰੌਸ਼ਨੀ ਨਾ ਹੋਵੇ ਤਾਂ ਪੱਤਰਾਂ ਵਿੱਚ ਪੀਲੀਅਤ (Cholorophyll) 'ਤੋਤੇ ਰੰਗਤ' ਜਾਂ 'ਪਤਰੰਗਤ' ਹੀ ਨਹੀਂ ਆਉਂਦੀ। ਤਾਂ ਪਤਾ ਲੱਗਾ ਕਿ ਸਾਨੂੰ ਵੀ ਤੇ ਬੂਟਿਆਂ ਨੂੰ ਵੀ ਪ੍ਰਾਣ ਦੇਣ ਵਾਲੀ ਸ਼ਕਤੀ 'ਸੂਰਜ' ਹੈ। ਸੂਰਜ ਦਾ ਤ੍ਰਾਣ ਕਿੱਥੋਂ ਆਉਂਦਾ ਹੈ? ਕੀ ਕਾਰਣ ਹੈ ਕਿ ਕਰੋੜਾਂ, ਅਰਬਾਂ, ਖ਼ਰਬਾਂ ਸਾਲ ਗੁਜ਼ਰਨ 'ਤੇ ਵੀ ਸੂਰਜ ਉਹੋ ਜਿਹਾ ਗਰਮ ਹੈ ਤੇ ਇਸ ਵਿੱਚ ਰਤਾ ਕੁ ਫ਼ਰਕ ਵੀ ਨਹੀਂ ਪਿਆ? ਅਸੀਂ ਭਾਵੇਂ ਪੂਰਾ ਜੁਆਬ ਨਹੀਂ ਦੇ ਸਕਦੇ ਪਰ ਇਹ ਤਾਂ ਸਾਡੇ ਦਿਲ ਵਿੱਚ ਵੀ ਖ਼ਿਆਲ ਆਵੇਗਾ ਕਿ ਸੂਰਜ ਵਿੱਚ ਵੀ ਕਿਸੇ ਕਿਸਮ ਦਾ ਮਸਾਲਾ ਹੋਣਾ ਲੋੜੀਂਦਾ ਹੈ ਜੋ ਇਸ ਦੀ ਅੱਗ ਨੂੰ ਸਦਾ ਲਈ ਪ੍ਰਜ੍ਵਲਤ ਰੱਖ ਸਕੇ। ਇਹੋ ਤਾਂ 'ਪਰਮ ਤੱਤ' ਜਾਂ ਮੁੱਢਲੀ ਸ਼ਕਤੀ ਹੈ ਜੋ ਸਾਡੀਆਂ ਅੱਖਾਂ ਤੋਂ ਭਾਵੇਂ ਓਹਲੇ ਹੈ, ਪਰ ਹੈ ਜ਼ਰੂਰ।

ਇਸ ਆਦ-ਸ਼ਕਤੀ ਦਾ ਹੋਰਾਂ ਸ਼ਕਤੀਆਂ ਨਾਲ ਕੀ ਸੰਬੰਧ ਹੈ ? ਇਹ ਕਿਉਂ ਨਹੀਂ ਖ਼ਤਮ ਹੋਣ ਵਿੱਚ ਆਉਂਦੀ? ਆਓ ਪਹਿਲੋਂ ਸਾਰੀਆਂ ਸ਼ਕਤੀਆਂ ਦਾ ਪਰਸਪਰ ਸੰਬੰਧ ਲਈਏ। ਸੰਸਾਰ ਵਿੱਚ ਦੋ ਚੀਜ਼ਾਂ ਹਨ—ਇਕ 'ਮਾਦਾ' (Matter) ਜਿਹਾ ਕਿ ਪੱਥਰ, ਪਾਣੀ, ਪਵਣ ਆਦਿ; ਦੂਜੀ ਸ਼ਕਤੀ, ਤਾਕਤ ਜਾਂ ਤ੍ਰਾਣ (Energy), ਯਥਾ ਜ਼ੋਰ ਬਲ, ਬਿਜਲੀ, ਭਾਫ਼ ਇਤਿਆਦਿ। ਰੇਲ ਆਪਣੇ ਆਪ ਨਹੀਂ ਚੱਲ ਸਕਦੀ ਬਲਕਿ ਪਾਣੀ ਦੀ ਭਾਫ਼ (Steam) ਇਸ ਨੂੰ ਖਿੱਚਦੀ ਹੈ ਤੇ ਭਾਫ਼ ਪਾਣੀ ਦੇ ਉਬਲਣ ਜਾਂ ਖੌਲਣ ਤੋਂ ਬਣਦੀ ਹੈ ਜਿਸ ਲਈ ਪੱਥਰ ਦਾ ਕੋਲਾ ਵਰਤਦੇ ਹਨ। ਇਸੇ ਤਰ੍ਹਾਂ ਮੋਟਰਕਾਰਾਂ ਆਪਣੇ ਆਪ ਨਹੀਂ ਟੁਰ ਸਕਦੀਆਂ, ਇਨ੍ਹਾਂ ਵਿੱਚ ਪੈਟਰੋਲ ਬਲਦਾ ਹੈ ਤੇ ਬਾਲਣ ਵਾਲੀ ਬਿਜਲੀ ਦੀ ਸ਼ਕਤੀ ਹੈ।

(੨)

ਹੁਣ ਮਾਦੀ ਚੀਜ਼ਾਂ ਦੀਆਂ ਮੋਟੀਆਂ-ਮੋਟੀਆਂ ਪੰਜ ਸ਼ਕਲਾਂ ਅਸੀਂ ਤੱਕ ਆਏ ਹਾਂ, ਯਥਾ ਪ੍ਰਿਥਵੀ, ਜਲ, ਅਗਨੀ, ਵਾਯੂ ਤੇ ਅਕਾਸ਼, ਜਿਨ੍ਹਾਂ ਨੂੰ ਪੰਜ-ਤੱਤ ਜਾਂ 'ਭੂਤ' ਵੀ ਆਖਦੇ ਹਨ। ਹਰ ਇਕ ਚੀਜ਼ ਦੀਆਂ ਤਿੰਨ ਸ਼ਕਲਾਂ ਹੁੰਦੀਆਂ ਹਨ—'ਠੋਸ' (Solid) ਜਿਹਾ ਕਿ ਬਰਫ਼ ਹੈ, 'ਦ੍ਰਵ' (Liquid) ਜਿਹਾ ਕਿ ਪਾਣੀ ਹੈ ਤੇ 'ਗੈਸ' (Gaseous) ਜਿਹਾ ਕਿ ਭਾਫ਼ ਹੈ। ਭਾਵੇਂ ਇਨ੍ਹਾਂ ਤਿੰਨਾਂ ਹਾਲਤਾਂ ਵਿੱਚ ਚੀਜ਼ ਇੱਕੋ ਹੀ ਹੈ—ਪਾਣੀ, ਪਰ ਨਾਮ ਭਿੰਨ-ਭਿੰਨ ਹਨ, ਕਿਉਂਕਿ ਸ਼ਕਲਾਂ ਤੇ ਗੁਣ ਵੀ ਭਿੰਨ-ਭਿੰਨ ਹਨ।

ਇਸੇ ਤਰ੍ਹਾਂ ਸ਼ਕਤੀ (Energy) ਦੀਆਂ ਵੀ ਮੋਟੀਆਂ-ਮੋਟੀਆਂ ਪੰਜ ਕਿਸਮਾਂ ਹਨ :—

**(੧) ਗਰਮੀ (Heat)**—ਜਿਹਾ ਕਿ ਅੱਗ, ਜੋਤ, ਜੁਆਲਾ ਆਦਿ। ਗਰਮੀ ਦਾ ਕੀ ਅਸਰ ਹੁੰਦਾ ਹੈ? ਇਹ ਠੋਸ ਚੀਜ਼ਾਂ ਨੂੰ ਪੰਘਾਰਦੀ ਹੈ, ਜਿਹਾ ਕਿ ਬਰਫ਼

ਪਿਘਲ ਕੇ ਪਾਣੀ ਬਣ ਜਾਂਦਾ ਹੈ, ਮੋਮ ਪਿਘਲ ਕੇ ਲੇਸਦਾਰ ਸਿੱਥਾ ਹੋ ਜਾਂਦਾ ਹੈ ਤੇ ਸਿੱਥੇ ਤੋਂ ਤੇਲ। ਫਿਰ ਪਾਣੀ ਵਰਗੀਆਂ ਚੀਜ਼ਾਂ ਨੂੰ ਹੋਰ ਗਰਮ ਕਰੀਏ ਤਾਂ ਉਹ ਉਡ ਕੇ ਭਾਫ਼ ਬਣ ਜਾਂਦੀਆਂ ਹਨ। ਗੱਲ ਕੀ, ਗਰਮੀ ਠੋਸ ਨੂੰ ਦ੍ਰਵ ਤੇ ਦ੍ਰਵ ਨੂੰ ਗੈਸ ਬਣਾਉਂਦੀ ਹੈ। ਇਸ ਦਾ ਉਲਟ ਸਰਦੀ ਹੈ। 'ਥਰਮਾਮੀਟਰ' ਨਾਲ ਵੀ ਅਸੀਂ ਬੀਮਾਰਾਂ ਦੀ ਗਰਮੀ ਮਾਪਦੇ ਹਾਂ।

(੨) **ਆਵਾਜ਼ (Sound)**—ਇਹ ਵੀ ਇਕ ਤਾਕਤ ਹੈ ਜਿਹਾ ਕਿ ਗਰਮੀ ਹੈ। ਜਦ ਟੱਲੀ ਟਣ-ਟਣ ਕਰਦੀ ਹੈ ਤਾਂ ਇਸਦੇ ਹਿੱਸੇ ਥਰ-ਥਰ ਕੰਬਦੇ ਹਨ। ਜਦ ਸਤਾਰ ਵਜਦੀ ਹੈ ਤਾਂ ਇਸ ਦੀਆਂ ਤਾਰਾਂ ਕੰਬਦੀਆਂ ਹਨ ਜਿਹਾ ਕਿ ਨਜ਼ਰ ਆਉਂਦਾ ਹੈ। ਜਦ ਸਾਡੀ ਜ਼ਬਾਨ ਬੋਲਦੀ ਹੈ ਤਾਂ ਸਾਡੀਆਂ ਸਾਹ ਵਾਲੀਆਂ ਨਾੜਾਂ ਥਰ-ਥਰ ਕੰਬਦੀਆਂ ਹਨ। ਗੱਲ ਕੀ ਆਵਾਜ਼ ਥਰਕੰਬੇ (Vibration) ਦਾ ਨਾਮ ਹੈ। ਇਹ ਥਰਕੰਬਾ ਸਾਡੇ ਕੰਨਾਂ ਤੱਕ ਤਦ ਪਹੁੰਚਦਾ ਹੈ ਜੇਕਰ ਰਾਹ ਵਿੱਚ ਹਵਾ (ਪੌਣ) ਹੋਵੇ, ਕਿਉਂਕਿ ਹਵਾ ਥਰ-ਥਰ ਕੰਬਣ ਲੱਗ ਪੈਂਦੀ ਹੈ ਤੇ ਨਾਲ ਹੀ ਸਾਡੇ ਕੰਨ ਦਾ ਪੜਦਾ ਕੰਬਦਾ ਹੈ ਤਾਂ ਅਸੀਂ ਅਵਾਜ਼ ਸੁਣਦੇ ਹਾਂ।

ਪਰ ਅਗਨੀ ਵਿੱਚ ਤੇ 'ਆਵਾਜ਼' ਵਿੱਚ ਰਤਾ ਕੁ ਫ਼ਰਕ ਹੈ। ਅਗਨੀ ਨਾਲ ਚੀਜ਼ਾਂ ਜਦ ਖੌਲਣ ਲੱਗ ਪੈਂਦੀਆਂ ਹਨ ਤਾਂ ਉਪਰਲੀ ਤਹਿ ਹੇਠਾਂ ਆਉਂਦੀ ਹੈ ਤੇ ਹੇਠਲੀ ਉਪਰ। ਭਾਵ ਗਰਮੀ ਨਾਲ ਪਾਣੀ ਵਿੱਚ ਕਰਲ-ਬਰਲ ਪੈਦਾ ਹੋ ਜਾਂਦਾ ਹੈ ਪਰ ਅਵਾਜ਼ ਨਾਲ ਅਫੜਾ-ਦਫੜੀ ਨਹੀਂ ਪੈਂਦੀ, ਕਿਸਮ-ਕਿਸਮ ਦੀਆਂ ਲਹਿਰਾਂ (Waves) ਸਾਡੇ ਤੱਕ ਆਉਂਦੀਆਂ ਹਨ ਤੇ 'ਆਵਾਜ਼' ਖ਼ਤਮ ਹੋਣ ਮਗਰੋਂ ਚੀਜ਼ਾਂ ਆਪਣੇ ਹੀ ਥਾਂ ਰਹਿੰਦੀਆਂ ਹਨ। ਇਸ ਲਈ 'ਗਰਮੀ' ਮਾਨੋਂ ਪਰਲੋ ਜਾਂ ਅਫੜਾ-ਦਫੜੀ ਦਾ ਚਿੰਨ੍ਹ ਹੈ ਪਰ ਆਵਾਜ਼ ਰੁਕ-ਰੁਕ ਕੇ ਕੰਮ ਕਰਦੀ ਹੈ ਤੇ ਪ੍ਰਮਾਣੂਆਂ ਵਿੱਚ ਕਰਲ-ਬਰਲ ਨਹੀਂ ਪਾਉਂਦੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉੱਚੀ ਆਵਾਜ਼ ਨਾਲ ਸਾਡੇ ਕੰਨ ਉਪਰ ਉੱਚਾ ਅਸਰ ਪੈਂਦਾ ਹੈ ਤੇ ਪਟਾਖ਼ੇ ਦੀ ਆਵਾਜ਼ ਨਾਲ ਕੰਨ ਨੂੰ ਝੱਪੇ ਲੱਗਣ ਦਾ ਵੀ ਡਰ ਹੈ, ਪਰ ਗਰਮੀ ਨਾਲ ਤਾਂ ਚੀਜ਼ਾਂ ਗਲ ਜਾਂਦੀਆਂ ਹਨ ਤੇ ਆਪਣਾ ਰੂਪ ਹੀ ਖੋ ਬੈਠਦੀਆਂ ਹਨ। ਇਸ ਕਰਕੇ ਗਰਮੀ ਦੀ ਸੂਖਮ ਸ਼ਕਲ 'ਆਵਾਜ਼' ਹੈ।

(੩) **ਜੋਤ ਜਾਂ ਰੌਸ਼ਨੀ (Light)**—ਇਹ ਤੀਜੀ ਸ਼ਕਤੀ ਹੈ। ਇਸ ਦਾ ਮੰਬਾ (ਮੁਖ) ਸੂਰਜ ਹੈ, ਪਰ ਸੂਰਜ ਤੋਂ ਦੀਵੇ, ਲੈਂਪ, ਲਕੜੀਆਂ ਆਦਿ ਤ੍ਰਾਣ ਲੈ ਕੇ ਫਿਰ ਆਪਣੀ ਰੌਸ਼ਨੀ ਵੀ ਵੰਡਦੇ ਹਨ। ਰੌਸ਼ਨੀ ਬੜੀ ਹੀ ਸੂਖਮ ਸ਼ਕਤੀ ਹੈ ਜਿਹਾ ਕਿ ਇਸ ਦੀ ਟੋਰ ਤੋਂ ਪਤਾ ਲੱਗੇਗਾ। ਆਵਾਜ਼ ਇੱਕ ਸਕਿੰਟ ਵਿੱਚ ੧੨੦੦ ਫੁੱਟ ਟੁਰਦੀ ਹੈ ਜਾਂ ਮੀਲ ਦਾ ਚੌਥਾ ਹਿੱਸਾ, ਪਰ ਰੌਸ਼ਨੀ ਉਨੇ ਸਮੇਂ ਵਿੱਚ ੧੮੬੦੦੦ ਮੀਲ ਟੁਰ ਜਾਂਦੀ ਹੈ। ਭਾਵ ਰੌਸ਼ਨੀ ਆਵਾਜ਼ ਕੋਲੋਂ ਪੌਣਾ-ਲੱਖ ਗੁਣਾ ਤੇਜ਼ ਟੁਰਦੀ ਹੈ। ਸੂਰਜ ਤੋਂ ਰੌਸ਼ਨੀ ਸਾਡੀ ਪ੍ਰਿਥਵੀ ਤੱਕ ਅੱਠਾਂ ਮਿੰਟਾਂ ਵਿੱਚ ਅਪੜ ਜਾਂਦੀ ਹੈ

ਪਰ ਜੇ ਇਹ ਰਸਤਾ ਆਵਾਜ਼ ਨੂੰ ਤੈ ਕਰਨਾ ਪਵੇ ਤਾਂ ਸਵਾ ਸਾਲ ਲੱਗ ਜਾਵੇ। ਰੌਸ਼ਨੀ ਦੀਆਂ ਹੋਰ ਕਈ ਸ਼ਕਲਾਂ ਹਨ ਜੋ ਅੱਗੇ ਵੇਖਾਂਗੇ।

(੪) **ਆਕਰਖਣ**—ਇਹ ਖਿੱਚਣ ਵਾਲੀ ਸ਼ਕਤੀ ਹੈ। ਹਰ ਇਕ ਚੀਜ਼ ਦੂਜੀ ਨੂੰ ਆਪਣੇ ਵੱਲ ਖਿੱਚਦੀ ਹੈ। ਸੂਰਜ-ਜ਼ਮੀਨ ਨੂੰ ਖਿੱਚਦਾ ਹੈ, ਜ਼ਮੀਨ ਸੂਰਜ ਨੂੰ। ਜਿਹੋ ਜਿਹਾ ਵਿਸਥਾਰ ਹੋਵੇ ਉਹੋ ਜਿਹੀ ਖਿੱਚ ਹੁੰਦੀ ਹੈ। ਸਾਰਾ ਬ੍ਰਹਿਮੰਡ ਪ੍ਰਸਪਰੀ ਖਿੱਚ ਤਾਣ ਨਾਲ ਆਪਣੀ ਜਗ੍ਹਾ ਇਸ ਤਰ੍ਹਾਂ ਇਸਥਿਤ ਹੈ ਜਿਸ ਤਰ੍ਹਾਂ ਰੱਸਾ ਖੜੋ ਜਾਂਦਾ ਹੈ ਜਦ ਦੋਵੇਂ ਖਿੱਚਣ ਵਾਲੀਆਂ ਧਿਰਾਂ ਇੱਕੋ ਜਿੰਨੇ ਜ਼ੋਰ ਵਾਲੀਆਂ ਹੋਣ। ਇਹੋ ਸਬੱਬ ਹੈ ਕਿ ਸ੍ਰਿਸ਼ਟੀ ਬਿਨ-ਥੰਭਾਂ ਖੜ੍ਹੀ ਹੈ। ਯਥਾ ਸ੍ਰੀ ਗੁਰੂ ਵਾਕ :—

*'ਸੁੰਨਹੁ ਧਰਤਿ ਅਕਾਸੁ ਉਪਾਏ॥*
*ਬਿਨੁ ਥੰਮਾ ਰਾਖੇ ਸਚੁ-ਕਲ ਪਾਏ॥"*

*(ਮਾਰੂ ਮ: ੧, ਪੰਨਾ ੧੦੩੭)*

ਇਸ ਅਕਰਖਣ-ਸ਼ਕਤੀ ਨੂੰ ਪੱਛਮੀ ਸਾਇੰਸਦਾਨ ਪ੍ਰਿਥਵੀ-ਖਿੱਚ (Gravitation) ਆਖਦੇ ਹਨ।

ਇਸੇ ਸ਼ਕਤੀ ਦੀ ਇਕ ਸ਼ਕਲ 'ਚੁੰਬਕ-ਰਸ' (Magnetism) ਹੈ; ਜਿਸ ਕਰਕੇ ਚੁੰਬਕ ਲੋਹਾ ਹੋਰ ਲੋਹਿਆਂ ਨੂੰ ਆਪਣੇ ਵੱਲ ਖਿੱਚਦਾ ਹੈ। ਚੁੰਬਕ ਰਸ ਹਰ ਇੱਕ ਲੋਹੇ ਵਿੱਚ ਨਹੀਂ ਹੁੰਦਾ, ਪਰ ਖ਼ਾਸ ਤਰੀਕੇ ਵਰਤਣ ਨਾਲ ਇਹ ਰਸ ਲੋਹੇ ਵਿੱਚ ਅਵੱਸ਼ ਆ ਜਾਂਦਾ ਹੈ। ਇਹ ਖਿੱਚ ਇੰਨੀ ਪ੍ਰਬਲ ਹੁੰਦੀ ਹੈ ਕਿ ਮਣਾਂ ਮੂੰਹੀ ਚੀਜ਼ਾਂ ਨੂੰ ਚੁੱਕ ਸਕਦੀ ਹੈ। ਸਿਆਣੇ ਲੋਕੀਂ ਆਖਦੇ ਹਨ ਕਿ 'ਸੋਮ ਨਾਥ ਦੇਵਤਾ' ਜੋ ਹਵਾ ਵਿੱਚ ਖੜਾ ਸੀ ਤੇ ਜਿਸ ਨੂੰ ਮਹਿਮੂਦ ਗ਼ਜ਼ਨਵੀ ਨੇ ਤੋੜਿਆ ਸੀ, ਉਹਦੇ ਹਵਾ ਵਿੱਚ ਖੜੋਨ ਦਾ ਕਾਰਨ ਇਹ ਸੀ ਕਿ ਉਸ ਮੰਦਰ ਦੀਆਂ ਚੋਹਾਂ ਕੂੰਟਾਂ ਵਿੱਚ ਚੁੰਬਕ ਪੱਥਰ ਸੀ, ਜਿਸ ਦੀ ਤੋਲਵੀਂ-ਖਿੱਚ (Balanced Attraction) ਨਾਲ ਮੂਰਤੀ ਨਾ ਇਧਰ ਡਿਗਦੀ ਸੀ ਨਾ ਉਧਰ।

(੫) ਪੰਜਵੀਂ ਪ੍ਰਬਲ ਸ਼ਕਤੀ 'ਬਿਜਲੀ' (Electricity) ਹੈ। ਜਦ ਬੱਦਲ ਟਕਰਾਉਂਦੇ ਹਨ ਤਾਂ ਨਾਲੇ ਰੌਸ਼ਨੀ ਨਾਲੇ ਬਿਜਲੀ ਪੈਦਾ ਹੁੰਦੀ ਹੈ। ਜਦ ਪਾਣੀ ਉੱਚੀ ਜਗ੍ਹਾ ਤੋਂ ਨੀਵੀਂ ਜਗ੍ਹਾ ਰਿੜ੍ਹ ਕੇ ਜਾਂਦਾ ਹੈ ਤਾਂ ਇਹ ਪਹੀਏ ਨੂੰ ਚਲਾਉਂਦਾ ਹੈ ਤੇ ਇਸ ਰਾਹੀਂ ਹੀ ਫਿਰ ਬਿਜਲੀ ਬਣਦੀ ਹੈ। ਮੋਟਰਾਂ ਵਿੱਚ ਵੀ ਬਿਜਲੀ ਕੰਮ ਕਰਦੀ ਹੈ। ਵੱਡੇ-ਵੱਡੇ ਸ਼ਹਿਰਾਂ ਦੇ ਲੈਂਪ ਵੀ ਬਿਜਲੀ ਨਾਲ ਜਲਦੇ ਹਨ।

ਬਿਜਲੀ ਹੋਰਾਂ ਸ਼ਕਤੀਆਂ ਕੋਲੋਂ ਪ੍ਰਬਲ ਇਸ ਕਰਕੇ ਹੈ ਕਿ ਜੀਵਾਂ ਵਾਂਙ ਇਸ ਵਿੱਚ ਵੀ ਦੋ ਅੰਗ ਹਨ; ਸੁੱਚਾ ਤੇ ਕੁੱਚਾ, ਜਮਾ ਤੇ ਨਫ਼ੀ। ਮਾਨੋਂ ਇਸ ਵਿੱਚ ਵੀ ਸੁੱਖ ਤੇ ਦੁੱਖ ਦੇ ਦੋ ਅੰਗ ਹਨ।

ਬਿਜਲੀ ਅਨੇਕਾਂ ਪ੍ਰਕਾਰ ਦੀ ਹੈ ਤੇ ਇਸ ਦੀ ਚਾਲ ਵੀ ਅਨੇਕਾਂ ਕਿਸਮਾਂ ਦੀ ਹੈ। ਕਦੀ ਇਹ ਰੌਸ਼ਨੀ ਨੂੰ ਵੀ ਮਾਤ ਕਰ ਜਾਂਦੀ ਹੈ, ਕਦੀ ਰਤਾ ਕੁ ਪਿਛਾਂਹ ਰਹਿ ਜਾਂਦੀ ਹੈ।

(੩)

ਜਿਸ ਤਰ੍ਹਾਂ 'ਮਾਦਾ' ਤੱਤ ਪੰਜ ਹਨ, ਉਸੇ ਤਰ੍ਹਾਂ ਇਸ ਸ਼ਕਤੀ ਦੇ ਅੰਗ ਵੀ ਪੰਜ ਹਨ। ਪਰ ਹੁਣ ਅਸਾਂ ਇਹ ਸੋਚਣਾ ਹੈ ਕਿ ਕੀ ਇਹ ਭਿੰਨ-ਭਿੰਨ ਹਨ ਜਾਂ ਆਪਸ ਵਿੱਚ ਇੱਕ। ਸਾਨੂੰ ਪਤਾ ਹੈ ਕਿ ਧੁੱਪ ਤੇ ਗਰਮੀ ਵਿੱਚ ਜੋੜ ਹੈ ਕਿਉਂਕਿ ਜਦ ਸੂਰਜ ਚੜ੍ਹਦਾ ਹੈ ਤਾਂ ਗਰਮੀ ਆਪਣੇ ਆਪ ਹੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜਦ ਲੋਹੇ ਨੂੰ ਗਰਮ ਕਰੀਏ ਤਾਂ ਪਹਿਲੋਂ ਲਾਲ ਹੁੰਦਾ ਹੈ ਤੇ ਫਿਰ ਚਾਂਦੀ ਵਾਂਙ ਚਿੱਟਾ ਹੋ ਕੇ ਚਮਕਦਾ ਹੈ ਜਿਸ ਤੋਂ ਪਤਾ ਲੱਗਾ ਕਿ ਗਰਮੀ ਜਿਉਂ-ਜਿਉਂ ਵੱਧਦੀ ਹੈ ਤਿਉਂ-ਤਿਉਂ 'ਰੌਸ਼ਨੀ' ਵੀ ਚਮਕਦੀ ਹੈ। ਹੁਣ ਰੌਸ਼ਨੀ ਜੋ ਸੂਰਜ ਤੋਂ ਆਉਂਦੀ ਹੈ ਉਹ ਵੀ ਇਕਹਿਰੀ ਨਹੀਂ। ਮੀਂਹ ਵਾਲੇ ਦਿਹਾੜੇ ਅਸੀਂ ਵੇਖਦੇ ਹਾਂ ਕਿ ਕਈ ਵਾਰੀ ਅਸਮਾਨ ਉੱਪਰ ਸਤਰੰਗੀ ਪੀਂਘ ਪੈਂਦੀ ਹੈ। ਇਹ ਪੀਂਘ ਸੱਤ ਰੰਗਾਂ ਵਾਲੀ ਕਿਉਂ ਹੈ? ਕਾਰਨ ਇਹ ਹੈ ਕਿ ਰੌਸ਼ਨੀ ਇਕਹਿਰੀ ਨਹੀਂ, ਇਸ ਦੇ ਵੀ ਅੱਗੋਂ ਸੱਤ ਰੰਗ ਹਨ। ਜਿਸ ਤਰ੍ਹਾਂ ਅਵਾਜ਼ ਨੂੰ ਅਸੀਂ ਵਾਜੇ ਉੱਪਰ ਸੱਤਾਂ ਸੁਰਾਂ (ਸਾ, ਰੇ, ਗਾ, ਮਾ, ਪਾ, ਧਾ, ਨੀ) ਵਿੱਚ ਵੰਡਦੇ ਹਾਂ, ਉਸੇ ਤਰ੍ਹਾਂ ਇਕਹਿਰੀ ਰੌਸ਼ਨੀ ਨੂੰ ਵਾਹਿਗੁਰੂ ਨੇ ਸੱਤਾਂ ਰੰਗਾਂ ਵਿੱਚ ਵੰਡਿਆ ਹੋਇਆ ਹੈ ਜਿਨ੍ਹਾਂ ਦੇ ਨਾਂ ਇਹ ਹਨ—

(੧) ਲਾਲ, (੨) ਸੰਗਤਰੀ, (੩) ਪੀਲਾ, (੪) ਨੀਲਾ, (੫) ਸਾਵਾ, (੬) ਵੈਂਙਣੀ, (੭) ਬਨਫਸ਼ੀ।

ਇਸ ਤੋਂ ਸਪੱਸ਼ਟ ਹੈ ਕਿ ਰੌਸ਼ਨੀ ਇਕ ਪਾਸੇ ਤਾਂ ਗਰਮੀ ਨਾਲ ਮਿਲੀ ਹੋਈ ਹੈ ਤੇ ਦੂਜੇ ਪਾਸੇ ਬਿਜਲੀ ਨਾਲ।

ਕੀ ਬਿਜਲੀ ਤੇ ਰੌਸ਼ਨੀ ਦਾ ਵੀ ਆਪਸ ਵਿੱਚ ਕੋਈ ਪ੍ਰਸਪਰ ਸੰਬੰਧ ਹੈ? ਉੱਤਰ ਹੈ ਕਿ ਵਾਸਤਵ ਵਿੱਚ ਬਿਜਲੀ ਦੀਆਂ ਲਹਿਰਾਂ ਦੋਵੇਂ ਇਕੋ ਟੋਰ ਨਾਲ ਟੁਰਦੀਆਂ ਹਨ। ਇਸ ਕਰਕੇ ਵਿੱਚੋਂ ਤਾਂ ਇਕ ਹੀ ਹਨ, ਪਰ ਉਨ੍ਹਾਂ ਦੀ ਥ੍ਰਾਟ, ਥਰਕੰਬੇ (Vibration Frequency) ਵਿੱਚ ਫ਼ਰਕ ਹੈ। ਕਈ ਲਹਿਰਾਂ ਜ਼ਰਾ ਠੁੱਲ੍ਹੀਆਂ ਹੁੰਦੀਆਂ ਹਨ, ਕਈ ਬਾਰੀਕ। ਜਿਹੜੀਆਂ ਬਾਰੀਕ ਲਹਿਰਾਂ ਹੁੰਦੀਆਂ ਹਨ ਉਹ ਤੀਖਣ ਬਾਣਾਂ ਵਾਂਙ ਪੱਥਰਾਂ ਨੂੰ ਵੀ ਚੀਰ ਕੇ ਲੰਘ ਜਾਂਦੀਆਂ ਹਨ, ਪਰ ਠੁੱਲ੍ਹੀਆਂ ਲਹਿਰਾਂ ਡੂੰਘੀਆਂ ਨਹੀਂ ਜਾਂਦੀਆਂ। ਅਸੀਂ ਐਕਸ ਕਿਰਨਾਂ (X-Rays) ਦਾ ਹਾਲ ਜਾਣਦੇ ਹੀ ਹਾਂ। ਇਹ ਸਾਡੇ ਸਰੀਰ ਦੀਆਂ ਹੱਡੀਆਂ ਵੀ ਤੱਕ ਸਕਦੀਆਂ ਹਨ। ਕਿਉਂ ਇਸ ਕਰਕੇ ਕਿ ਐਕਸ-ਕਿਰਨਾਂ ਬੜੀਆਂ ਬਾਰੀਕ ਹੁੰਦੀਆਂ ਹਨ—ਸੂਰਜ ਦੀ ਰੌਸ਼ਨੀ ਤੋਂ ਵੀ ਸੂਖਮ। ਇਸ ਦੇ ਉਲਟ ਬਿਜਲੀ ਦੀਆਂ ਉਹ ਲਹਿਰਾਂ ਹਨ ਜਿਨ੍ਹਾਂ ਦੁਆਰਾ ਅਸੀਂ ਘਰ ਬੈਠੇ ਬਾਹਰ ਦੀਆਂ ਖ਼ਬਰਾਂ ਸੁਣ ਸਕਦੇ ਹਾਂ। ਇਨ੍ਹਾਂ ਬੇਤਾਲ-ਲਹਿਰਾਂ (Wireless Waves) ਦੀ ਲੰਬਾਈ ਜ਼ਿਆਦਾ ਹੁੰਦੀ ਹੈ, ਇਸ ਕਰਕੇ ਅਕਾਸ਼ ਵਿੱਚ ਇਹ ਸੁਖੈਨ ਦੌੜਦੀਆਂ ਹਨ। ਐਕਸ-ਕਿਰਨਾਂ ਜੇ ਤੇਜ਼ ਨਿੱਕੀ ਸੂਈ ਵਾਂਙ ਹਨ ਤਾਂ ਬੇ-ਤਾਰ ਲਹਿਰਾਂ ਲੰਬੇ ਨੇਜ਼ਿਆਂ ਵਾਂਙ ਹਨ। ਜਿੱਥੇ

ਸੂਈ ਜਾ ਸਕਦੀ ਹੈ ਉੱਥੇ ਨੇਜ਼ਾ ਨਹੀਂ ਜਾ ਸਕਦਾ, ਪਰ ਜਿੰਨਾ ਤੇਜ਼ ਨੇਜ਼ਾ ਟੁਰ ਸਕਦਾ ਹੈ, ਓਨੀ ਸੂਈ ਨਹੀਂ। ਗੱਲ ਕੀ, 'ਰੌਸ਼ਨੀ' ਤੇ 'ਬਿਜਲੀ' ਆਪਸ ਵਿੱਚ ਭੈਣਾਂ ਹਨ; ਬਿਜਲੀ ਜ਼ਰਾ ਹੋਰ ਤਕੜੀ, ਤੀਬਰ ਸ਼ਕਤੀ ਹੈ। ਹੇਠਲੇ ਨਕਸ਼ੇ ਤੋਂ ਪਤਾ ਲੱਗੇਗਾ ਕਿ 'ਰੌਸ਼ਨੀ' ਤੇ 'ਬਿਜਲੀ' ਵਿੱਚ ਪ੍ਰਸਪਰ ਕੀ ਸੰਬੰਧ ਹੈ। ਸੂਰਜ ਦੀ ਰੌਸ਼ਨੀ, ਅਸੀਂ ਵੇਖ ਆਏ ਹਾਂ ਇਕਹਿਰੀ ਨਹੀਂ, ਸੱਤਾਂ ਰੰਗਾਂ ਦੀ ਬਣੀ ਹੋਈ ਹੈ। ਇਹ ਸੱਤ ਰੰਗ ਤਾਂ ਅੱਖਾਂ ਨਾਲ ਨਜ਼ਰ ਆਉਂਦੇ ਹਨ, ਪਰ ਇਨ੍ਹਾਂ ਰੰਗਾਂ ਤੋਂ ਬਗ਼ੈਰ ਹੋਰ 'ਰੰਗ' ਵੀ ਹਨ ਜੋ ਸਾਨੂੰ ਭਾਵੇਂ ਨਜ਼ਰ ਨਹੀਂ ਆਉਂਦੇ ਪਰ ਹਨ ਜ਼ਰੂਰ, ਜਿਹਾ ਕਿ ਕਈ ਅਵਾਜ਼ਾਂ ਹਨ ਜੋ ਅਸੀਂ ਨਹੀਂ ਸੁਣ ਸਕਦੇ ਪਰ ਪੰਛੀ ਸੁਣ ਸਕਦੇ ਸਨ ਜਾਂ ਜਿਹਾ ਕਿ ਕਈ ਬੋਆਂ ਹਨ ਜੋ ਅਸੀਂ ਨਹੀਂ ਸੁੰਘ ਸਕਦੇ ਪਰ ਸ਼ਿਕਾਰੀ ਕੁੱਤੇ ਸੁੰਘ ਸਕਦੇ ਹਨ। ਹੇਠਾਂ ਅਸੀਂ ਦ੍ਰਿਸ਼ਟੀਮਾਨ ਤੇ ਅਦ੍ਰਿਸ਼ਟ ਸਾਰੀਆਂ ਲਹਿਰਾਂ ਦਾ ਇਕੱਠਾ ਨਕਸ਼ਾ ਖਿੱਚਦੇ ਹਾਂ :—

| ਛੋਟੀਆਂ ਪਰ ਡਾਢੀਆਂ ਵੇਧਕ (ਸੂਈ ਤੋਂ ਬੜੀਆਂ ਨਿੱਕੀਆਂ—ਇੰਚ ਦਾ ਕ੍ਰੋੜਵਾਂ ਹਿੱਸਾ) ਐਕਸ-ਕਿਰਨਾਂ X-rays |
|---|
| ਅਡਿਠ ਬਨਫ਼ਸ਼ੀ ਰੌਸ਼ਨੀ |
| ੧. ਬਨਫ਼ਸ਼ੀ |
| ੨. ਵੈਂਙਣੀ |
| ੩. ਨੀਲਾ |
| ੪. ਸਾਵਾ |
| ੫. ਪੀਲਾ |
| ੬. ਸੰਗਤਰੀ |
| ੭. ਲਾਲ |
| ਅਡਿਠ ਲਾਲ ਰੌਸ਼ਨੀ |
| ਬੇਤਾਰ ਲਹਿਰਾਂ (Wireless) ਲੰਮੀਆਂ ਪਰ ਘੱਟ ਵੇਧਕ (ਨੇਜ਼ੇ ਵਾਂਙ ਜਾਂ ਕਈ ਮੀਲ ਲੰਮੀਆਂ) |

ਇਸ ਨਕਸ਼ੇ ਤੋਂ ਸਪੱਸ਼ਟ ਹੈ ਕਿ ਰੌਸ਼ਨੀ ਤੇ ਬਿਜਲੀ ਵਾਸਤਵ ਵਿੱਚ ਇੱਕ ਹਨ। ਜੇ ਫ਼ਰਕ ਹੈ ਤਾਂ ਰਤਾ ਕੁ ਟੋਰ ਵਿੱਚ ਹੈ—ਇਨਾ ਜਿੰਨਾ ਕਿ ਵਾਵਰੋਲੇ ਤੇ ਹਵਾ ਦੇ ਬੁੱਲ੍ਹੇ ਦਾ ਫ਼ਰਕ ਹੁੰਦਾ ਹੈ। ਬਿਜਲੀ ਤੇ ਚੁੰਬਕ ਰਸ ਵੀ ਆਪਸ ਵਿੱਚ ਇੱਕ ਹਨ, ਕਿਉਂਕਿ ਜਦ ਬਿਜਲੀ ਦੇ ਆਲੇ ਨੂੰ ਭਵਾਈਏ ਤਾਂ ਚੁੰਬਕ-ਰਸ (Magnetism) ਇੰਵ ਨਿਕਲਦਾ ਹੈ ਮਾਨੋਂ ਬਿਜਲੀ ਦਾ ਪ੍ਰਛਾਵਾਂ ਪੈ ਰਿਹਾ ਹੈ। ਇਸ ਕਰਕੇ ਸਾਰੀਆਂ ਸ਼ਕਤੀਆਂ ਆਪਸ ਵਿੱਚ ਇੱਕ ਹਨ, ਜੇ ਫ਼ਰਕ ਹੈ ਤਾਂ ਲਹਿਰਾਂ ਦੀ ਤੀਖਣਤਾ, ਤੇਜ਼ੀ ਜਾਂ ਤਾਕਤ ਵਿੱਚ ਹੈ, ਜਿਸ ਤਰ੍ਹਾਂ ਹਵਾ ਹੌਲੀ ਹੋਵੇ ਤਾਂ ਮਾਨੋਂ

ਹੈ ਹੀ ਨਹੀਂ, ਪਰ ਜਦ ਟੁਰਦੀ ਹੈ ਤਾਂ ਹਵਾ ਨੂੰ ਅਸੀਂ 'ਬੁੱਲਾ' ਆਖਦੇ ਹਾਂ। ਜੇ ਹੋਰ ਤੇਜ਼ ਹੋਵੇ ਤਾਂ 'ਹਨ੍ਹੇਰੀ', ਜੇ ਤੇਜ਼ੀ ਦੇ ਨਾਲ ਹਵਾ ਵਿੱਚ ਚੱਕਰ ਵੀ ਹੋਵੇ ਤਾਂ ਉਸ ਨੂੰ ਅਸੀਂ 'ਵਾਵਰੋਲਾ' ਆਖਦੇ ਹਾਂ। ਜੇ ਵਾਵਰੋਲਾ ਰਤਾ ਕੁ ਤੇਜ਼ ਹੋਵੇ ਤਾਂ 'ਅੱਗ-ਬਗੋਲਾ' ਅਖਵਾਉਂਦਾ ਹੈ। ਇਸੇ ਤਰ੍ਹਾਂ ਸਾਰੀਆਂ ਸ਼ਕਤੀਆਂ ਇੱਕ ਹਨ ਤੇ ਇਨ੍ਹਾਂ ਦਾ ਮੁੱਢ ਇੱਕ ਜਾਪਦਾ ਹੈ। ਫ਼ਰਕ ਹੈ ਤਾਂ ਇਨ੍ਹਾਂ ਦੀ ਪ੍ਰਬਲਤਾ ਜਾਂ ਬਰਕੰਬਣੀ ਵਿੱਚ।

ਇੰਨਾ ਹੀ ਨਹੀਂ, ਅੱਜਕੱਲ੍ਹ ਦੇ ਸਾਇੰਸਦਾਨ ਇਸ ਨਤੀਜੇ 'ਤੇ ਅੱਪੜੇ ਹਨ ਕਿ ਪੱਥਰ ਆਦਿ ਚੀਜ਼ਾਂ ('ਮਾਦਾ'=Matter)[੧] ਵੀ ਬਿਜਲੀ ਦਾ ਹੀ ਰੂਪ ਹਨ, ਜੇ ਫ਼ਰਕ ਹੈ ਤਾਂ ਇੰਨਾ ਕਿ ਇੱਥੇ ਆ ਕੇ ਬਿਜਲੀ ਮਾਨੋਂ ਜਮ ਗਈ ਹੈ, ਤੇ ਉਂਞ ਸਾਵਧਾਨ ਸੀ। ਸਿਆਣੇ ਆਖਦੇ ਹਨ ਕਿ ਰੇਤ ਦੇ ਇੱਕ ਦਾਣੇ ਵਿੱਚ ਇੰਨੀ ਬਿਜਲੀ ਹੈ ਕਿ ਇਹ ਸਾਰੀ ਦੁਨੀਆਂ ਵਿੱਚ ਰੇਲਾਂ ਤੇ ਮਸ਼ੀਨਾਂ ਚਲਾ ਸਕਦੀ ਹੈ, ਮਾਨੋ ਰੇਤ ਦਾ ਕਿਣਕਾ ਕਰੋੜਾਂ ਮਣਾਂ ਕੋਲੇ ਦੇ ਬਰਾਬਰ ਹੈ। ਤਾਂ ਪਤਾ ਲੱਗਾ ਕਿ 'ਮਾਦਾ' ਵੀ ਸ਼ਕਤੀ ਦਾ ਹੀ ਰੂਪ ਹੈ; ਕਿਸੇ ਕਾਰਨ ਕਰਕੇ ਇਸ ਦੀ ਬਿਜਲੀ ਸੁੰਗੜ ਕੇ ਬਹਿ ਗਈ ਹੈ, ਜਿਸ ਤਰ੍ਹਾਂ ਕਛੂਕੁੰਮੀ ਆਪਣੀਆਂ ਬਾਹਵਾਂ ਅੰਦਰ ਕਰਕੇ ਬਹਿ ਜਾਂਦੀ ਹੈ। ਰੇਡੀਅਮ (Radium) ਧਾਤ, ਜੋ ਸਾਡੀਆਂ ਘੜੀਆਂ ਉੱਪਰ ਲੱਗੀ ਹੋਈ ਹੈ, ਟੁੱਟ-ਟੁੱਟ ਕੇ ਸ਼ਕਤੀ ਦੇ ਰਹੀ ਹੈ। ਪਰ ਕੀ ਅਸੀਂ ਆਪ ਧਾਤਾਂ ਨੂੰ ਤੋੜ ਕੇ ਬਣਾ ਲਵਾਂਗੇ ? ਇਹ ਦੱਸਣਾ ਔਖਾ ਹੈ, ਕਿਉਂਕਿ ਵਾਹਿਗੁਰੂ ਸਾਨੂੰ ਉਹ ਚੀਜ਼ ਦੇਂਦਾ ਹੈ ਜੋ ਅਸੀਂ ਸਾਂਭ ਸਕੀਏ। ਅਸੀਂ ਅਗਲੀਆਂ ਤਾਕਤਾਂ ਤੇਲ, ਕੋਲਾ, ਭਾਫ਼, ਬਿਜਲੀ ਨੂੰ ਹੀ ਨਹੀਂ ਅਜੇ ਸਾਂਭ ਸਕਦੇ ਤੇ ਇੱਕ-ਦੂਜੇ ਨੂੰ ਇਨ੍ਹਾਂ ਖੰਡਿਆਂ ਨਾਲ ਮਾਰ ਰਹੇ ਹਾਂ। ਪਰ ਇੱਕ ਕਿਣਕ ਵਿੱਚ ਜੋ ਸ਼ਕਤੀ ਹੈ ਉਹ ਇੰਨੀ ਡਾਢੀ ਹੈ ਕਿ ਸਾਰਾ ਭਾਰਤ-ਵਰਸ਼ ਉਲਟਾ ਸਕਦੀ ਹੈ, ਸਾਰਾ ਸਮੁੰਦਰ ਸੁਕਾ ਸਕਦੀ ਹੈ, ਸਾਰੀ ਪ੍ਰਿਥਵੀ ਹਿਲਾ ਸਕਦੀ ਹੈ। ਫਿਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਸਾਨੂੰ ਹੁਣ ਹੀ ਇਹ ਤਾਕਤ ਲੱਭ ਜਾਵੇ ਜਦ ਕਿ ਅਸੀਂ ਇਸ ਨੂੰ ਸਾਂਭਣ ਦੇ ਸਮਰੱਥ ਨਹੀਂ? ਬੱਚੇ ਦੇ ਹੱਥ ਵਿੱਚ ਜੇ ਸ਼ੀਸ਼ਾ ਦੇਈਏ ਤਾਂ ਤੋੜ ਛੱਡੇਗਾ; ਵੱਡਾ ਹੋ ਕੇ ਉਹ ਸ਼ੀਸ਼ੇ ਨੂੰ

---

੧. "According to Prof. Einstein, who recieved a Nobel Prize in 1921, mass and energy are equivalent to one another : we can destroy mass and create a corressponding amount of energy."

–Atom ; Prof. Andrade D. Sc.

"Electricity is found to possess all the fundamental properties of matter and some in addition.We find that matter has no properties and no constitution apart from electricity." –Sir O. Lodge

ਸਾਂਭ ਸਕਦਾ ਹੈ। ਇਸੇ ਤਰ੍ਹਾਂ ਜਦ ਅਸੀਂ ਅਕਲੋਂ ਜਾਂ ਭਲਮਨਸਈ ਵੱਲੋਂ ਵੱਡੇ ਹੋ ਜਾਵਾਂਗੇ ਤੇ ਮੁੰਡਿਆਂ ਜਾਂ ਗਲੀ ਦੇ ਕੁੱਤਿਆਂ ਵਾਂਗ ਲੜਨਾ ਛੱਡ ਦੇਵਾਂਗੇ ਤਾਂ ਸਮਾਂ ਆਵੇਗਾ ਕਿ ਇਹ ਗੁਪਤ ਸ਼ਕਤੀ ਵੀ ਸਾਨੂੰ ਲੱਭ ਜਾਵੇਗੀ। ਇਸ ਤੋਂ ਪਹਿਲੋਂ ਇਸ ਦੀ ਪ੍ਰਾਪਤੀ ਦੀ ਆਸ ਰੱਖਣੀ ਫ਼ਜ਼ੂਲ ਹੈ, ਪਰ ਭਾਵੇਂ ਅਸੀਂ ਸਾਂਭ ਸਕੀਏ ਜਾਂ ਨਾ, ਇਹ ਤਾਕਤ ਹੈ ਜ਼ਰੂਰ। ਇਹ ਤਾਕਤ ਬਿਜਲੀ, ਰੌਸ਼ਨੀ ਤੇ ਹੋਰ ਸਭ ਸ਼ਕਤੀਆਂ ਤੋਂ ਅਤੀ ਸੂਖਮ, ਅਤੀ ਪ੍ਰਬਲ, ਅਤੀ-ਸੁਤੰਤਰ ਹੈ। ਇਹ ਮੁੱਢਲੀ ਤਾਕਤ ਕੀ ਹੈ ? ਇਹ 'ਪਰਮਤੱਤ' ਕੀ ਹੈ ? ਇਹੋ ਤਾਂ 'ਨਾਮ-ਤੱਤ' ਹੈ, ਇਹੋ ਤਾਂ ਸੰਸਾਰ ਦਾ ਮੁੱਢ ਹੈ। ਨਹੀਂ ਨਹੀਂ, ਇਹ ਸੰਸਾਰ ਦਾ ਆਦ, ਅੰਤ ਤੇ ਮੱਧ ਹੈ। ਯਥਾ ਸ੍ਰੀ ਗੁਰੂ ਵਾਕ :—

(੧) *ਆਦਿ ਅੰਤਿ ਮਧਿ ਪ੍ਰਭੁ ਸੋਈ॥*
*ਆਪੇ ਕਰਤਾ ਕਰੇ ਸੁ ਹੋਈ॥* *(ਮਾਰੂ ਮ: ੫, ਪੰਨਾ ੧੦੮੫)*

(੨) *ਆਦਿ ਅੰਤਿ ਮਧਿ ਪ੍ਰਭੁ ਸੋਈ॥*
*ਦੂਜੈ ਲਵੈ ਨ ਲਾਈ ਜੀਉ॥* *(ਮਾਝ ਮ: ੫, ਪੰਨਾ ੧੦੭)*

ਇਹ ਮੁੱਢ ਧ੍ਰੂ ਵਾਂਗ ਅਟੱਲ ਹੈ। ਯਥਾ :—

*'ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ*
*ਅਰੁ ਨਿਰਭੈ ਪਦੁ ਪਾਇਆ॥'* *(ਸੋਰਠਿ ਮ: ੮, ਪੰਨਾ ੬੩੨)*

ਜੇ ਇਹ 'ਸੂਤਰ' ਖਿੱਚਿਆ ਜਾਵੇ ਤਾਂ ਬ੍ਰਹਿਮੰਡ ਢਹਿ ਕੇ ਢੇਰੀ ਹੋ ਜਾਵੇ, ਜੇ ਇਹ ਤ੍ਰਾਣ ਹਟ ਜਾਵੇ ਤਾਂ ਸਾਡੀ ਪ੍ਰਿਥਵੀ ਉਡ ਕੇ ਸੂਰਜ ਦੇ ਮੂੰਹ ਵਿੱਚ ਚਲੀ ਜਾਵੇ, ਸੂਰਜ ਮਹਾਂ-ਸੂਰਜ ਦੇ ਮੂੰਹ ਤੇ ਮਹਾਂ-ਸੂਰਜ ਪਰਲੋ ਦੇ ਵੱਸ ਤੇ ਪਰਲੋ ਨਿਰੰਕਾਰ ਵਿੱਚ!

*"ਪਰਮ ਤੰਤ ਮਹਿ ਰੇਖ ਨ ਰੂਪੁ॥"* *(ਰਾਮਕਲੀ ਮ: ੫)*

ਭਾਵ ਇਸ ਅਵਸਥਾ ਵਿੱਚ ਕੋਈ ਅਨੇਕਤਾ, ਭਿੰਨ-ਭੇਦ ਜਾਂ ਵੱਖਰਾਪਨ ਨਹੀਂ, ਇਹ ਓਹ (੧) ਹੈ ਜੋ ੧ਓ ਦੇ ਪਹੀਲੋਂ ਲਗਦਾ ਹੈ। ਇਸ ਏਕੇ ਵਿੱਚ ਸਭ ਇੱਕ ਹਨ। ਹਾਂ ਜੀ, ਇਹ ਮੁੱਢਲੀ ਸ਼ਕਤੀ ਹੈ ਜਿਸ ਤੋਂ ਸਭ ਜੀਆ-ਜੰਤ, ਸਥਾਵਰ-ਜੰਗਮ ਸ੍ਰਿਸ਼ਟੀ ਬਣੀ ਹੈ। ਮਾਦਾ ਕੀ ਹੈ ? ਮਾਦਾ ਵੀ ਸ਼ਕਤੀ ਹੈ, ਪਰ ਇਸ ਦੀ ਸ਼ਕਤੀ ਜ਼ਰਾ ਜਮ ਗਈ ਹੈ, ਜ਼ਰਾ ਸਿਥਲ ਹੋ ਗਈ ਹੈ Spirit Condensed। ਆਦ-ਸ਼ਕਤੀ ਹੀ 'ਨਾਮ' ਹੈ ਤੇ ਇਹੋ ਸੰਸਾਰ ਦਾ ਆਦਿ, ਅੰਤ ਤੇ ਮੁੱਢ ਹੈ। ਨਹੀਂ ਤਾਂ ਸਥੂਲ ਸੰਸਾਰ ਬਿਨ-ਥੰਭਾ ਮਹਾਸੁੰਨ ਵਿੱਚ ਕਿਸ ਤਰ੍ਹਾਂ ਠਹਿਰ ਸਕਦਾ ਹੈ। ਪਰ ਸ਼ਕਤੀ ਵਿੱਚ ਤਾਕਤ ਹੈ, ਬਲ ਹੈ, ਤ੍ਰਾਣ ਹੈ ਕਿ ਸੰਸਾਰ ਨੂੰ ਇੰਞ ਚੁੱਕ ਰੱਖੇ ਜਿਸ ਤਰ੍ਹਾਂ ਚਮਕ-ਪੱਥਰ ਲੋਹੇ ਨੂੰ ਚੁੱਕਦਾ ਹੈ ਜਾਂ ਜਿਸ ਤਰ੍ਹਾਂ ਸੋਮਨਾਥ ਦੇਵਤੇ ਦੀ ਮੂਰਤੀ ਅਦ੍ਰਿਸ਼ਟਾ (Magnets) ਨੇ ਚੁੱਕ ਰੱਖੀ ਸੀ। ਹਾਂ ਜੀ, ਇਸ

'ਨਾਮ', ਇਸ ਬਲ ਦੇ ਹੀ ਅਸੀਂ ਪੁਜਾਰੀ ਹਾਂ ਨਾ ਕਿ ਕਿਸੇ ਜੜ੍ਹ-ਮੂਰਤ ਦੇ। ਯਥਾ :—

*"ਏਕ 'ਨਾਮ' ਕੋ ਥੀਓ ਪੂਜਾਰੀ*
*ਮੋ ਕਉ ਅਚਰਜੁ ਗੁਰਹਿ ਦਿਖਾਇਓ॥੧॥*
*ਭਇਓ ਪ੍ਰਗਾਸੁ, ਸਰਬ ਉਜੀਆਰਾ*
*ਗੁਰ ਗਿਆਨੁ ਮਨਹਿ ਪ੍ਰਗਟਾਇਓ॥*
*ਅੰਮ੍ਰਿਤੁ 'ਨਾਮੁ' ਪੀਓ ਮਨੁ ਤ੍ਰਿਪਤਿਆ,*
*ਅਨਭੈ ਠਹਰਾਇਓ॥"*

*(ਗਉੜੀ ਮ: ੫, ਪੰਨਾ ੨੦੯)*

(੪)

ਹੁਣ ਅਸਾਂ ਇਹ ਦੇਖਣਾ ਹੈ ਕਿ ਇਹ ਆਦ-ਸ਼ਕਤੀ ਕਿਸ ਤਰ੍ਹਾਂ ਵੱਖ-ਵੱਖ ਸ਼ਕਲਾਂ ਵਿੱਚ ਸਾਡੇ ਸਾਹਮਣੇ ਆਉਂਦੀ ਹੈ। ਸਭ ਤੋਂ ਸੂਛ ਤੇ ਤੀਬਰ ਸ਼ਕਲ ਇਸ ਪਰਮ-ਤੱਤ ਦੀ 'ਨਾਮ' ਹੈ। ਇਹੋ ਸਭ ਤੋਂ ਉੱਚੀ ਤੇ ਸੁੱਚੀ ਸ਼ਕਲ ਇਸ ਆਦ-ਸ਼ਕਤੀ ਦੀ ਹੈ। ਹੁਣ ਇਸੇ ਦੀਆਂ ਅੱਗੋਂ ਤਿੰਨ ਸ਼ਾਖ਼ਾਂ ਹੋ ਜਾਂਦੀਆਂ ਹਨ। ਯਥਾ :—

ਪਰਮ ਤੱਤ

**ਨਾਮ**




ਇਹ ਤਿੰਨ ਸ਼ਾਖ਼ਾਂ ਇਕੋ 'ਨਾਮ'[1] ਦੀਆਂ ਹਨ, ਪਰ ਇਨ੍ਹਾਂ ਦੀ ਤੇਜ਼ੀ ਜਾਂ ਤੀਬਰਤਾ ਵਿੱਚ ਫ਼ਰਕ ਹੈ। ਸਾਨੂੰ ਪਤਾ ਹੀ ਹੈ ਕਿ ਵੱਡੇ ਬਾਗ਼ਾਂ ਵਿੱਚ ਪੌੜੀਆਂ ਹੁੰਦੀਆਂ ਹਨ ਜਿਹਾ ਕਿ ਸ਼ਾਲਾਮਾਰ ਬਾਗ਼ ਜਾਂ ਨਿਸ਼ਾਤ ਬਾਗ਼ ਕਸ਼ਮੀਰ ਵਿੱਚ। ਪਾਣੀ ਇੱਕ ਪੌੜੀ ਤੋਂ ਉਤਰ ਕੇ ਦੂਜੀ ਪੌੜੀ 'ਤੇ ਡਿਗਦਾ ਹੈ, ਫਿਰ ਤੀਜੀ, ਚੌਥੀ, ਹੌਲੀ-ਹੌਲੀ ਥੱਲੇ ਉਤਰਦਾ-ਉਤਰਦਾ ਡਲ-ਝੀਲ ਵਿੱਚ ਜਾ ਪੈਂਦਾ ਹੈ। ਇਸੇ ਤਰ੍ਹਾਂ ਨਾਮ ਵੀ ਉੱਚਾ ਹੈ ਜਿੱਥੋਂ ਇਹ ਹੌਲੀ-ਹੌਲੀ ਪੌੜੀਆਂ ਦੁਆਰਾ ਹੇਠਾਂ ਉਤਰਦਾ ਹੈ। ਨਾਮ ਦੇ ਇਸ ਤਰ੍ਹਾਂ ਹੇਠ ਉਤਰਨ ਨੂੰ ਅਗਲੇ ਪੰਨੇ 'ਤੇ ਨਕਸ਼ੇ ਦੁਆਰਾ ਦਰਸਾਉਣ ਦਾ ਯਤਨ ਕੀਤਾ ਜਾਂਦਾ ਹੈ :—

---

੧. ਦੇਖੋ ਸਫ਼ਾ ੩੯੨


'ਨਾਮ' (PRIMAL FORCE = ਸ਼ਬਦ)
ਚੇਤਨਤਾ (੧)
ਅਹੰਕਾਰ
ਬੁਧੀ
ਚਿਤ
ਮਨ
(੫)
ਸ਼ਕਤੀ (੨)
ਬਿਜਲੀ
(੪)
(੩)
ਆਕਰਖਣ-ਸੱਤਾ
ਰੌਸ਼ਨੀ
(੨)
ਗਰਮੀ
(੧)
ਮਾਦਾ (੩)
ਆਵਾਜ਼
ਬੂਟੇ
ਪੱਥਰ ਆਦਿ
ਸੁੰਨ
(Vacuum)

ਸਭ ਤੋਂ ਨਿਰਮਲ ਤੇ ਉੱਚੀ ਪੌੜੀ ਚੇਤਨਤਾ ਦੀ ਹੈ ਜੋ ਮਨੁੱਖ ਮਾਤਰ ਵਿੱਚ ਹੈ, ਜਾਨਵਰਾਂ ਵਿੱਚ ਅਹੰਕਾਰ ਤੇ ਬੁੱਧੀ ਮਲੀਨ ਹਨ, ਪਰ ਚਿਤ ਤੇ ਮਨ ਹਨ। ਹੋਰ ਹੇਠਾਂ ਆ ਕੇ ਤਾਕਤ ਤਾਂ ਹੈ ਪਰ ਤਾਕਤ ਦਾ ਅਨੁਮਾਨ ਨਹੀਂ, ਜਿਹਾ ਕਿ ਬਿਜਲੀ ਆਦਿ ਤਾਕਤਾਂ ਵਿੱਚ, ਹੇਠਾਂ ਅੱਪੜ ਕੇ ਮਾਦਾ ਧਾਤਾਂ ਪੱਥਰ ਆਦਿ ਹੀ ਰਹਿ ਜਾਣਗੀਆਂ।

ਗੱਲ ਕੀ, 'ਨਾਮ' ਕੈਲਾਸ਼ ਤੋਂ ਵੀ ਵੱਡੀ ਤੇ ਉੱਚੀ ਸੁੱਚੀ ਚੋਟੀ ਹੈ। ਇਹ ਮਾਨੋ ਮਾਨਸਰੋਵਰ ਝੀਲ ਹੈ ਜਿਸ ਤੋਂ ਅਨੇਕ ਪ੍ਰਕਾਰ ਦੀਆਂ ਨਦੀਆਂ ਨਿਕਲਦੀਆਂ ਹਨ। ਇਹ ਨਦੀਆਂ ਜਿਉਂ-ਜਿਉਂ ਹੇਠਾਂ ਆਉਂਦੀਆਂ ਹਨ ਤਿਉਂ-ਤਿਉਂ ਇਨ੍ਹਾਂ ਨਾਲ ਮਿੱਟੀ ਮਿਲਦੀ ਹੈ ਤੇ ਇਹ ਮੈਲੀਆਂ ਹੁੰਦੀਆਂ ਜਾਂਦੀਆਂ ਹਨ। ਜਦ ਪਾਣੀ ਮਾਨਸਰੋਵਰ ਰੂਪੀ 'ਨਾਮ' ਕੋਲ ਸੀ ਤਾਂ ਸਭ ਤੋਂ ਸ੍ਵਛ ਸੀ। ਇਹੋ ਤਾਂ ਚੇਤਨ-ਕੁੰਡ ਹੈ। ਹੋਰ ਹੇਠਾਂ ਉਤਰ ਕੇ ਸ਼ਕਤੀ-ਕੁੰਡ ਆਉਂਦਾ ਹੈ ਤੇ ਧੁਰ ਹੇਠਾਂ ਸਿਥਲ-ਮਾਦਾ ਕੁੰਡ। ਹਰ ਇੱਕ ਚੀਜ਼ ਵਿੱਚ 'ਨਾਮ' ਦਾ ਹੀ ਪ੍ਰਬਲ ਜ਼ੋਰ ਹੈ, 'ਨਾਮ' ਹੀ ਉਨ੍ਹਾਂ ਦਾ ਆਸਰਾ ਪਰਨਾ ਹੈ, 'ਨਾਮ' ਹੀ ਉਨ੍ਹਾਂ ਦੇ ਓਤ-ਪ੍ਰੋਤ ਹੈ। ਪਰ ਫੇਰ ਵੀ ਉਨ੍ਹਾਂ ਦੀਆਂ ਤਾਕਤਾਂ ਵਿੱਚ ਰਤਾ ਫ਼ਰਕ ਹੈ, ਜਿਹਾ ਕਿ ਪੁੱਤਰ ਤਾਂ ਇੱਕੋ ਮਾਂ ਦੀ ਕੁੱਖ ਤੋਂ ਜੰਮਦੇ ਹਨ ਪਰ ਅੱਗੇ ਜਾ ਕੇ ਰਤਾ ਭੇਦ ਹੋ ਜਾਂਦੇ ਹਨ। ਆਓ ਹੁਣ ਜ਼ਰਾ ਸੰਸਾਰ ਦੀ ਬਣਤਰ 'ਤੇ ਸਮੁੱਚੀ ਨਜ਼ਰ ਮਾਰੀਏ।

(੫)

ਤੁਸੀਂ ਪੁੱਛੋਗੇ ਕਿ ਇੱਕ 'ਨਾਮ-ਤੱਤ' ਕਿਸ ਤਰ੍ਹਾਂ ਭਿੰਨ-ਭਿੰਨ ਬਣ ਗਿਆ? ਉੱਤਰ ਹੈ ਕਿ ਵੇਖੋ ਜ਼ਮੀਨ ਤਾਂ ਉਹੋ ਹੈ, ਮਿੱਟੀ ਤਾਂ ਉਹੋ ਹੈ, ਪਰ ਮਿੱਟੀ ਦੀ ਬਣੀ ਹੋਈ ਕੁੱਲੀ ਇੱਟਾਂ ਵਾਲੇ ਮਕਾਨ ਤੋਂ ਕਿਹੀ ਭਿੰਨ ਭਾਸਦੀ ਹੈ। ਇੱਟਾਂ ਮਿੱਟੀ ਕੋਲੋਂ ਭਿੰਨ ਨਹੀਂ, ਪਰ ਅਸਾਂ ਉਸ ਨੂੰ ਸੱਚੇ ਵਿੱਚ ਪਾ ਕੇ ਤੇ ਪਕਾ ਕੇ ਭਿੰਨ ਕਰ ਲਿਆ ਹੈ। ਸੋ ਇਸੇ ਤਰ੍ਹਾਂ ਮੁਢਲਾ 'ਨਾਮ' ਤਾਂ ਇੱਕ ਹੈ, ਪਰ ਇਸ ਵਿੱਚੋਂ ਅਨੇਕ ਪ੍ਰਕਾਰ ਦੀਆਂ ਇੱਟਾਂ ਬਣ ਗਈਆਂ ਹਨ—ਕੋਈ ਚੌਗੁੱਠੀਆਂ, ਕੋਈ ਅੱਠ ਗੁੱਠੀਆਂ, ਕੋਈ ਤ੍ਰੈ-ਕੋਣ, ਕੋਈ ਗੋਲ ਇਤਿਆਦਿ। ਇਸ ਤਰ੍ਹਾਂ ਅੱਗੋਂ ਮਕਾਨਾਂ ਦੀ ਬਣਤਰ ਵੀ ਭਿੰਨ-ਭਿੰਨ ਹੋ ਗਈ ਹੈ, ਪਰ ਜੇ ਇਸ ਉਦਾਹਰਣ ਤੋਂ ਚੰਗੀ ਤਰ੍ਹਾਂ ਨਾ ਜਾਪੇ ਤਾਂ ਆਓ ਇੱਕ ਦੂਜੀ ਮਸਾਲ ਲਈਏ। ਦੇਖੋ, ਸਾਡੇ ਸਿਰ ਉਪਰ ਕੇਸ ਹੁੰਦੇ ਹਨ ਤੇ ਅਨੇਕਾਂ, ਹਜ਼ਾਰਾਂ ਵਾਲਾਂ ਵਿੱਚ ਖਿੰਡੇ ਹੁੰਦੇ ਹਨ। ਜੇ ਫ਼ਰਕ ਹੈ ਤਾਂ ਇੰਨਾ ਕਿ 'ਨਾਮ' ਸਦਾ-ਸਦਾ ਥਰਕੰਬੇ (Vibrations=ਸ਼ਬਦ) ਵਿੱਚ ਹੈ, ਤੇ ਵਾਲ ਆਪਣੀ ਥਾਂ ਟਿਕ ਕੇ ਬੈਠੇ ਹਨ, ਪਰ ਸੂਖਮਤਾ ਵਿੱਚ ਦੋਵੇਂ ਇੱਕੋ ਹਨ। ਹੁਣ ਵਾਲਾਂ ਤੋਂ ਮੇਢੀਆਂ ਗੁੰਦੋ, ਤੇ ਸੋਚੋ ਕਿਸ ਤਰ੍ਹਾਂ ਗੁੰਦੀ ਦੀਆਂ ਹਨ? ਕੁਝ ਵਾਲ ਇਧਰੋਂ ਲੈ ਕੇ ਕੁਝ ਵਾਲ ਉਧਰੋਂ ਲੈ ਕੇ ਫਿਰ ਉਨ੍ਹਾਂ ਨੂੰ ਵਲਿਸ ਦੇ ਕੇ ਗੁੰਦੀਦੀ ਹੈ। ਹੁਣ ਮੇਢੀਆਂ ਮੋਟੀਆਂ ਵੀ ਹੁੰਦੀਆਂ ਹਨ, ਪਤਲੀਆਂ ਵੀ। ਸੋ ਇਸੇ ਤਰ੍ਹਾਂ ਸਭ ਤੋਂ ਬਰੀਕ

ਮੇਢੀਆਂ ਚੇਤਨ ਗੋਂਦ ਵਾਲੀਆਂ ਹਨ, ਉਸ ਤੋਂ ਠੁੱਲ੍ਹੀਆਂ ਸ਼ਕਤੀਆਂ ਵਾਲੀਆਂ ਤੇ ਬਹੁੰ ਮੋਟੀਆਂ ਮੇਢੀਆਂ ਹਨ-'ਮਾਦੇ' (Matter) ਦੀਆਂ। ਜਾਂ ਹੋਰ ਮਸਾਲ ਲਓ ਰੱਸਾ ਵੱਟਣ ਵਾਲੀ। ਰੱਸਾ ਕਿਸ ਤਰ੍ਹਾਂ ਬਣਦਾ ਹੈ? ਪਹਿਲੋਂ ਸੂਤ ਦੇ ਧਾਗੇ ਲੈ ਕੇ ਵੱਟੀਦਾ ਹੈ, ਫਿਰ ਵੱਟੇ ਹੋਏ ਸੂਤਰਾਂ ਨੂੰ ਵਲਿਸ ਕੇ ਤੰਦੀ ਬਣਦੀ ਹੈ, ਤੰਦੀ ਤੋਂ ਰੱਸੀ, ਰੱਸੀਆਂ ਨੂੰ ਵਲਿਸ ਦੇਣ ਨਾਲ ਰੱਸਾ। ਹੁਣ ਜੇ ਸੂਤਰ ਨਾਮ-ਤੱਤ ਹੈ ਤਾਂ ਤੰਦੀ ਚੇਤਨ ਸੱਤਾ ਹੈ; ਰੱਸੀ ਸ਼ਕਤੀ ਰੂਪ ਹੈ ਤੇ ਰੱਸਾ ਮਾਦਾ ਰੂਪ।

ਪਰ ਜ਼ਰਾ ਹੋਰ ਡੂੰਘੀ ਵਿਚਾਰ ਕਰੋ; ਸੂਤਰ ਅਣਵਟਿਆ ਸੂਤਰ, ਕਿਸ ਤਰ੍ਹਾਂ ਬਣਦਾ ਹੈ ? ਉੱਤਰ ਹੈ ਕਿ ਆਤਸ਼ੀ ਸ਼ੀਸ਼ੇ ਹੇਠ ਵੇਖੀਏ ਤਾਂ ਪਤਾ ਲੱਗੇਗਾ ਕਿ ਨਿੱਕੀ ਜਿਹੀ ਸੂਤ ਦੀ ਤੰਦ ਵਿੱਚ ਹਜ਼ਾਰਾਂ ਹੀ ਰੂੰ ਦੀਆਂ ਤਾਰਾਂ ਹਨ। ਬੱਸ, ਜਿਸ ਤਰ੍ਹਾਂ ਇੱਕ ਸੂਤਰ ਵਿੱਚ ਹਜ਼ਾਰਾਂ ਤਾਰਾਂ ਹਨ ਉਸੇ ਤਰ੍ਹਾਂ ਹੀ 'ਨਾਮ' ਵਿੱਚ ਕਰੋੜਾਂ ਹੀ ਵਾਵਰੋਲੇ (Vortex) ਹਨ, ਜੋ ਭਾਵੇਂ ਅੱਖਾਂ ਤੋਂ ਓਹਲੇ ਹਨ, ਜੋ ਭਾਵੇਂ ਦੀਰਘ ਤੋਂ ਦੀਰਘ ਖ਼ੁਰਦਬੀਨਾਂ ਤੋਂ ਵੀ ਪਰੇ ਹਨ, ਪਰ ਫਿਰ ਵੀ ਇਸ ਮੁਢਲੇ ਤੱਤ ਵਿੱਚ ਥਰਕੰਬਾ (Vibration) ਜ਼ਰੂਰ ਹੈ। ਇਸੇ ਕਰਕੇ 'ਨਾਮ' ਨੂੰ 'ਸ਼ਬਦ' ਭਾਵ 'ਥਰਕੰਬਾ' (Vibration) ਵੀ ਆਖਦੇ ਹਨ। ਇਹ ਥਰਕੰਬਾ ਪੌਣ ਦਾ ਨਹੀਂ, ਪੌਣ ਤੋਂ ਉੱਤੇ ਕਿਸੇ ਅਤਿ ਸੂਖਮ ਹੋਂਦ, ਮੁੱਢਲੀ ਹੋਂਦ 'ਨਾਮ' ਦਾ ਹੈ। ਭਗਤ ਜਨ ਇਸ 'ਸ਼ਬਦ' ਨੂੰ ਆਪਣੇ ਰੋਮ-ਰੋਮ ਵਿੱਚ ਪ੍ਰਤੀਤ ਕਰਦੇ ਹਨ ਜਦ ਉਹ ਪ੍ਰਮਾਤਮਾ ਨੂੰ ਆਪਣੇ ਅੰਦਰ ਅਨੁਭਵ ਕਰਦੇ ਹਨ। ਇਹੋ 'ਨਾਮ' ਹੀ ਉਹ ਪਰੀਪੂਰਨ ਸਰਬ-ਵਿਆਪਕ ਹੋਂਦ ਹੈ ਜਿਸ ਨੂੰ ਪੱਛਮੀ ਵਿਦਵਾਨ 'ਈਥਰ' (Ether) ਆਖਦੇ ਹਨ, ਜਾਂ ਜਿਸ ਨੂੰ ਵਿਗਿਆਨਕ 'ਮੁੱਢਲਾ-ਮਾਦਾ' (Protyle) ਆਖਦੇ ਹਨ ਜਾਂ ਜਿਸ ਨੂੰ ਸਾਡੇ ਸਾਂਖ-ਮਤ ਵਾਲੇ 'ਆਕਾਸ਼ ਜਾਂ ਸੁੰਨ' ਆਖਦੇ ਹਨ। ਪਰ ਉਹ ਸਾਰੇ ਤਾਂ ਅੱਖਰੀ ਵਿਚਾਰ ਕਰਦੇ ਹਨ, ਅਨੁਮਾਨ ਲਾਉਂਦੇ ਹਨ ਕਿ ਕੋਈ ਸ਼ੈ 'ਈਥਰ' ਹੋਣੀ ਹੈ, ਪਰ ਭਗਤ ਜਨ ਇਸ ਨੂੰ ਆਪਣਾ ਤਾਣਾ-ਪੇਟਾ ਸਮਝਦੇ ਹਨ। ਇਹੋ ਤਾਂ ਹੈ, ਹੋਰ ਕੁਝ ਨਹੀਂ। 'ਨਾਮ'[੧] ਅਨੁਭਵੀ-ਮੱਢਲਾ-ਤੱਤ ਹੈ, 'ਈਥਰ' ਕਿਆਸੀ-ਸੱਤਾ ਹੈ ਜੋ ਅਨੁਭਵ ਨਹੀਂ, ਸਿਰਫ਼ ਅਕਲ ਤੱਕ ਅੱਪੜਦੀ ਹੈ।

(੬)

ਹੁਣ ਅਸਾਂ ਇਹ ਵੇਖਣਾ ਹੈ ਕਿ ਸੰਸਾਰ-ਬਣਤਰ, ਮਾਦਾ-ਬਣਤਰ, ਕਿਸ ਤਰ੍ਹਾਂ ਹੁੰਦੀ ਹੈ? ਇਹ ਇੱਕ ਬੜਾ ਡੂੰਘਾ ਪ੍ਰਸ਼ਨ ਹੈ, ਪਰ ਥੋੜ੍ਹੀ ਜਿਹੀ ਵਿਚਾਰ ਲਾਭਦਾਇਕ ਹੋਵੇਗੀ। ਅਸੀਂ ਵੇਖ ਆਏ ਹਾਂ ਕਿ 'ਨਾਮ' ਵਿੱਚ 'ਏਕਤਾ' ਹੈ ਨਾਲੇ ਸੂਖਮਤਾ; 'ਨਾਮ' ਬਾਰੀਕ ਕਿਣਕਿਆਂ ਵਾਂਗ ਹੈ ਤੇ ਹੋਰ ਮਾਦਾ ਮੋਟੇ ਮਰੂੰਡੇ ਵਾਂਗ

---

੧. "Apart from electricity which must be an affair of the ether, there is no matter."
–Sir O, Lodge.

ਹੈ। ਭਲਾ ਦੇਖੋ ਮਰੂੰਡਾ ਕਿਸ ਤਰ੍ਹਾਂ ਹੌਲੀ-ਹੌਲੀ ਬਣਦਾ ਹੈ—ਇੱਕ ਦਾਣੇ ਤੋਂ ਦੋ ਹੁੰਦੇ ਹਨ, ਦੋ ਤੋਂ ਤਿੰਨ, ਤਿੰਨ ਤੋਂ ਚਾਰ ਇਤਿਆਦਿ।

ਇਸ ਜੋੜ ਨੂੰ ਤਾਂ ਅਸੀਂ ਤੱਕਦੇ ਹਾਂ, ਪਰ ਜੋੜਨ ਵਾਲਾ ਮਸਾਲਾ ਕੀ ਹੈ? ਇਹ ਮਸਾਲਾ ਵਾਹਿਗੁਰੂ ਨੇ 'ਉਲਟ-ਪੱਖ' ਬਣਾਇਆ ਹੈ, ਜਿਸ ਤਰ੍ਹਾਂ ਸੁੱਖ ਦਾ ਉਲਟ ਦੁੱਖ ਹੈ, ਰਾਤ ਦਾ ਉਲਟ ਦਿਨ ਹੈ, ਇਤਿਆਦਿ; ਤੇ ਇਨ੍ਹਾਂ ਸਿੱਧੇ ਤੇ ਉਲਟੇ ਪੱਖਾਂ ਦੀ ਖਿੱਚ ਉਹ ਮਸਾਲਾ ਹੈ ਜੋ ਇਨ੍ਹਾਂ ਚੀਜ਼ਾਂ ਨੂੰ ਆਪਣੀ ਥਾਂ ਜੋੜ ਰੱਖਦਾ ਹੈ। ਜਿਸ ਤਰ੍ਹਾਂ ਹਰ ਇੱਕ ਪ੍ਰਾਣੀ ਦਾ ਪ੍ਰਛਾਵਾਂ ਹੈ, ਉਸੇ ਤਰ੍ਹਾਂ ਹਰ ਇੱਕ ਚੀਜ਼ ਦਾ ਵੀ ਉਲਟ ਪ੍ਰਛਾਵਾਂ ਹੈ।

ਜੇ ਮਾਦਾ 'ਜਮ੍ਹਾਂ' (+) ਹੈ ਤਾਂ ਪ੍ਰਛਾਵਾਂ 'ਨਫ਼ੀ' (—) ਹੈ। ਇਸ ਕਰਕੇ ਪੱਛਮੀ ਵਿਦਵਾਨ ਉਸ ਜਮਾਂ ਨੂੰ (ਪ੍ਰੋਟਾਨ-Proton) 'ਦਾਮਨੈਣੂ'[1] ਆਖਦੇ ਹਨ, ਤੇ ਨਫ਼ੀ ਨੂੰ ਈਲੈਕਟ੍ਰਾਨ (Electron) ਜਾਂ ਬਿਜਲੈਣੂ। ਅੰਦਰਲਾ-ਮਾਦਾ ਜੇ ਸੁੱਚਾ ਹੈ ਤਾਂ ਬਾਹਰਲਾ ਕੁੱਚਾ ਹੈ, ਮਾਨੋਂ ਅੰਦਰਲੇ ਦਾ ਪ੍ਰਛਾਵਾਂ ਹੈ। ਅੰਦਰਲਾ ਸਥਿਰ ਹੈ, ਬਾਹਰਲਾ ਗੇੜਿਆਂ ਵਿੱਚ, ਪਰ ਉਪਰੋਂ ਸੁਤੰਤਰ। ਦੋਵੇਂ 'ਨਾਮ' ਦੇ ਹੀ ਰੂਪ ਹਨ। ਹੁਣ ਜੇ ਇਕ ਦਾਮਨੈਣੂ ਲਓ ਤਾਂ ਇਸ ਦਾ ਪ੍ਰਛਾਵਾਂ ਬਿਜਲੈਣੂ ਵੀ ਇੱਕ ਹੈ। ਇਹ 'ਬਿਜਲੈਣੂ (Electron) ਬੜਾ ਚੰਚਲ ਹੈ, ਇਸ ਦੀ ਚਾਰ-ਚੱਕ ਜਾਗੀਰ ਹੈ, ਸਾਰੇ ਪਾਸੇ ਫਿਰ ਸਕਦਾ ਹੈ। ਇਸ ਬਣਤਰ ਦੇ ਮਾਦੇ ਨੂੰ 'ਹਾਈਡਰੋਜਨ' (Hydrogen) 'ਪਾਣੀ-ਗੈਸ' ਆਖਦੇ ਹਨ, ਕਿਉਂਕਿ ਜਦ ਇਹ ਗੈਸ ਬਣਦਾ ਹੈ ਤਾਂ ਪਾਣੀ ਬਣਦਾ ਹੈ। ਇਹ ਗੈਸ-ਮਾਦਾ ਜਗਤ ਦਾ ਮੁੱਢ ਹੈ, ਮਾਨੋ ਉਹ ਇੱਟ ਹੈ ਜਿਸ ਨਾਲ ਹੋਰ ਚੀਜ਼ਾਂ ਬਣੀਆਂ ਹਨ। ਪਰ ਭਾਵੇਂ ਇਸ ਦੀ ਬਣਤਰ ਸਾਦਾ ਹੈ ਪਰ ਇਸ ਦਾ ਬਿਜਲੈਣੂ ਸਾਰੇ ਪਾਸੇ ਦੌੜ ਸਕਦਾ ਹੈ। ਇਸੇ ਕਰਕੇ ਜਦ ਇਸ ਗੈਸ ਦਾ 'ਪੀਂਗ-ਰੰਗ' (Spectrum) ਬਣਾਈਏ ਤਾਂ ਉਸ ਵਿੱਚ ਅਨੇਕ ਪ੍ਰਕਾਰ ਦੀਆਂ ਲਕੀਰਾਂ ਨਜ਼ਰ ਆਉਂਦੀਆਂ ਹਨ। ਕਿਉਂ? ਇਸ ਕਰਕੇ ਕਿ ਹਰ ਇੱਕ ਲਕੀਰ ਇਸ 'ਬਿਜਲੈਣੂ' ਦੀਆਂ ਭਿੰਨ-ਭਿੰਨ ਚਾਲਾਂ ਦੀ ਵਾਚਕ ਹੈ। ਜਦ[2] ਇੱਕ ਦੀ ਜਗ੍ਹਾ ਦੋ ਬਿਜਲੈਣੂ ਹੋ ਜਾਣ ਤਾਂ ਹਰ ਇੱਕ ਬਿਜਲੈਣੂ ਅੱਧੀ ਮੰਜ਼ਿਲ ਜਾ ਸਕਦਾ ਹੈ, ਫਿਰ ਜਦ ਚਾਰ ਹੋ ਜਾਣ ਤਾਂ ਇਨ੍ਹਾਂ ਨੂੰ ਹੋਰ ਕੈਦ ਹੋ ਜਾਂਦੀ ਹੈ। ਇਸ ਚਾਰ-ਅੰਗੀ ਗੈਸ ਦਾ ਨਾਮ 'ਹੇਲੀਅਮ' (Helium) ਹੈ ਜੋ ਸੂਰਜ ਵਿੱਚ ਹੁੰਦੀ ਹੈ। ਇਹ ਇੰਨੀ ਕੋਰੀ (Inert) ਗੈਸ ਹੈ ਕਿ ਹੋਰਾਂ ਨਾਲ ਰਲਕੇ ਵੀ ਨਹੀਂ ਬਹਿੰਦੀ। ਪਰ ਹੁਣ ਇੱਕ ਘਰ ਹੋਰ ਅਗਾਹਾਂ ਟੁਰੋ ਤੇ ਪੰਜ-ਅੰਗੇ ਬਿਜਲੈਣੂ ਨੂੰ ਲਓ। ਇਸਦੀ ਸ਼ਕਲ ਰੱਬ ਨੇ ਫਿਰ

---

੧. ਬਿਜਲੀ = ਦਾਮਨੀ। ਬਿਜਲੈਣੂ = Electron, ਦਾਮਨੈਣੂ = Proton ।

੨. "If it were not for these alternative orbits a simple element like hydrogen could not give a complicated spectrum." –Sir O. Lodge.

ਮੁੱਢਲੀ ਗੈਸ ਵਰਗੀ ਬਣਾਈ ਹੈ। ਇਸ ਦੇ ਚਾਰ ਬਿਜਲੈਣੂ ਤਾਂ ਕੈਦ ਹਨ, ਪਰ ਪੰਜਵਾਂ ਸੁਤੰਤਰ ਹੈ। ਉਸ ਦੇ ਫਿਰਨ ਲਈ ਸਾਰਾ ਗੋਲ ਚੱਕਰ ਹੈ, ਇਸ ਕਰਕੇ ਇਹ ਨਵੀਂ ਚੀਜ਼ ਬੜੀ ਮਿਲਾਪੜੀ (Active) ਹੈ, ਜੋ ਹੇਲੀਅਮ ਦੇ ਕੋਰੇਪਨ ਤੋਂ ਉਲਟ ਗੱਲ ਹੈ। ਇਸ ਤਰ੍ਹਾਂ ਹੌਲੀ-ਹੌਲੀ ਨਿੱਕੇ ਸੂਖਮ ਨਾਮ ਤੋਂ ਇੱਕ-ਇੱਕ ਇੱਟ ਲਾਕੇ ਭਿੰਨ-ਭਿੰਨ ਧਾਤਾਂ (Elements) ਬਣੀਆਂ ਹਨ ਜੋ ਲਗਭਗ ਸੌ ਹਨ। ਇਨ੍ਹਾਂ ਧਾਤਾਂ ਨੂੰ ਸਾਨੂੰ ਵੱਡੀਆਂ-ਛੋਟੀਆਂ ਇੱਟਾਂ ਸਮਝਣਾ ਚਾਹੀਦਾ ਹੈ। ਪਰ ਇੱਟਾਂ ਵਿੱਚ ਮਿਲਣੇ ਦੀ ਸ਼ਕਤੀ ਨਹੀਂ ਹੁੰਦੀ, ਇਸ ਕਰਕੇ ਅਸੀਂ ਇਨ੍ਹਾਂ ਧਾਤਾਂ ਨੂੰ ਮਨੁੱਖ ਆਖਾਂਗੇ ਤੇ ਉਨ੍ਹਾਂ ਦੇ ਇੱਕਠ ਨੂੰ ਫ਼ੌਜ ਜਾਂ ਰਿਸਾਲਾ। ਹੁਣ ਕਈ ਆਦਮੀ-ਰੂਪੀ ਧਾਤਾਂ ਮਿਲਾਪੜੀਆਂ ਹਨ, ਕਈ ਕੋਰੀਆਂ-(Chemically Active and Inert Elements)। ਦੇਖੋ ਪਹਿਲੀ ਭਿੰਨਤਾ (Differentiation) ਤਾਂ ਸਿੱਧੀ ਤੇ ਪੁਠੀ ਬਿਜਲੀ ਜਾਂ ਸ਼ਕਤੀ ਦੀ ਸੀ। ਹੁਣ ਦੂਜੀ ਭਿੰਨਤਾ ਵੱਖੋ-ਵੱਖ ਅੰਗਾਂ ਦੀ ਹੈ ਜਿਸ ਤੋਂ ਧਾਤਾਂ ਦੀਆਂ ਖਸਲਤਾਂ ਭਿੰਨ-ਭਿੰਨ ਹਨ। ਇਨ੍ਹਾਂ ਭਿੰਨ-ਭਿੰਨ ਧਾਤਾਂ ਦੇ ਮੇਲ ਨਾਲ ਭਿੰਨ-ਭਿੰਨ ਦੁਆਈਆਂ ਜਾਂ ਚੀਜ਼ਾਂ ਬਣਦੀਆਂ ਹਨ, ਜਿਹਾ ਕਿ 'ਹਾਈਡਰੋਜਨ (H) ਤੇ 'ਆਕਸੀਜਨ (O) ਨਾਲ ਪਾਣੀ, ਕੋਲ (C) ਤੇ ਆਕਸੀਜਨ ਨਾਲ 'ਗੰਦੀ ਗੈਸ' ($CO_2$), ਤੇ ਇਸ ਆਕਸੀਜਨ ਗੈਸ ਦਾ ਖ਼ਜ਼ਾਨਾ ਸਾਡੀ ਹਵਾ ਹੈ ਜੋ ਅਸੀਂ ਸਾਹ ਦੁਆਰਾ ਅੰਦਰ ਲੈਂਦੇ ਹਾਂ ਤੇ ਫਿਰ ਗੰਦੀ ਕਰਕੇ ਬਾਹਰ ਕੱਢਦੇ ਹਾਂ। ਰਸਾਇਣ-ਵਿਦਿਆ[੧] (Chemistry) ਇਨ੍ਹਾਂ ਮੋਟੀਆਂ ਇੱਟਾਂ ਨੂੰ ਜੋੜਦੀ ਹੈ ਤੇ ਸ਼ਕਤੀ ਵਿਦਿਆ (Physics) ਸੂਖਮ ਤਾਕਤਾਂ ਦੀ ਵਿਚਾਰ ਕਰਦੀ ਹੈ। ਪਰ ਕੀ, ਭਿੰਨ ਵਿਦਿਆ ਭਿੰਨ-ਭਿੰਨ ਕਿਸਮਾਂ ਦੀਆਂ ਜਗਤ ਇੱਟਾਂ ਦਾ ਵੀਚਾਰ ਕਰਦੀ ਹੈ। ਮੁੱਢ ਤਾਂ 'ਨਾਮ' ਰੂਪੀ ਪਰਮ ਤੱਤ ਹੈ, ਅੱਗੋਂ ਚੇਤਨਤਾ ਰੂਪੀ ਖੰਡ ਹੈ। ਇਸ ਨਾਲ ਸ਼ਕਤੀ ਦੀਆਂ ਪੰਜ ਮੋਟੀਆਂ ਸ਼ਾਖ਼ਾਂ ਹਨ। ਫਿਰ ਅਨੇਕਾਂ ਪ੍ਰਕਾਰ ਦੀਆਂ ਵਿਦਿਆ ਮਾਨ ਇਸ ਆਦ-ਬ੍ਰਿਖ ਦੇ ਪੱਤਰ ਤੇ ਫਲ-ਫੁੱਲ ਹਨ। ਜੋ ਸਿਆਣੇ ਮੁੱਢ ਨੂੰ ਫੜਦੇ ਹਨ ਉਨ੍ਹਾਂ ਨੂੰ ਸਭ ਸੰਸਾਰ, ਖੰਡ, ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ। ਜੋ ਪੱਤਰ ਨੂੰ ਹੀ ਫੜਦੇ ਹਨ ਉਹ ਭਾਰੇ ਪੱਤਰ ਨੂੰ ਤਾਂ ਚੰਗੀ ਤਰ੍ਹਾਂ ਸਮਝਦੇ ਹਨ, ਪਰ ਉਹ ਖੂਹ ਦੇ ਡੱਡੂ ਵਾਂਗ ਹਨ ਜੋ ਆਪਣੇ ਖੂਹ ਨੂੰ ਹੀ ਬ੍ਰਹਿਮੰਡ ਸਮਝਦਾ ਹੈ। ਸਾਡੇ 'ਗੁਰੂ' ਇਹ ਹਨ ਜੋ ਸਾਨੂੰ ਮੁੱਢ ਦਾ ਗਿਆਨ ਦੱਸਦੇ ਹਨ। ਹੋਰ ਸਭ ਪਾਂਧੇ ਤਾਂ ਪੇਟ-ਪੂਜਾ ਦੀ ਵੀਚਾਰ ਦੱਸਦੇ ਹਨ, ਪਰ ਗੁਰੂ ਮਹਾਰਾਜ ਪਰਮ-ਤੱਤ ਦਾ ਵੀਚਾਰ ਦੱਸਦੇ ਹੋਏ ਸਾਨੂੰ ਵਾਹਿਗੁਰੂ ਜੀ ਨਾਲ ਇਕਮਿਕ ਕਰਦੇ ਹਨ।

---

੧. "Chemistry might be defined as the Physics of complicate groups of protonos and electrons." –Sir O. Lodge.

(੭)

ਅਸਾਂ ਉਪਰ ਦੇਖਿਆ ਹੈ ਕਿ ਨਿੱਕੇ ਕਿਣਕੇ—ਅਣੂ ਤੇ ਪ੍ਰਮਾਣੂ ਵੀ ਉਸੇ ਅਸੂਲ 'ਤੇ ਬਣੇ ਹਨ ਜਿਸ ਉਪਰ ਬ੍ਰਹਿਮੰਡ ਤੇ ਸ੍ਰਿਸ਼ਟੀ। ਜਿਸ ਤਰ੍ਹਾਂ ਉਹ ਵੱਡੇ ਤਾਰਿਆਂ ਦੇ ਲੜ-ਲਗ ਤਾਰੇ ਸਨ ਉਸੇ ਤਰ੍ਹਾਂ ਨਿੱਕੇ ਬਿਜਲੈਣੂ ਹਨ, ਜਿਸ ਤਰ੍ਹਾਂ ਉਹ ਆਪਣੀ ਮਾਂ ਤੋਂ ਵਾਰੀ-ਵਾਰੀ ਜਾਂਦੇ ਹਨ ਉਸੇ ਤਰ੍ਹਾਂ ਹੀ ਇਹ। ਆਓ ਜ਼ਰਾ ਵਿਚਾਰੀਏ ਕਿ ਬ੍ਰਹਿਮੰਡ ਬਣਦਾ ਕਿਸ ਤਰ੍ਹਾਂ ਹੈ। ਅਸੀਂ ਮੋਟੀ ਗੱਲ ਵੇਖ ਆਏ ਹਾਂ ਕਿ ਪਹਿਲੋਂ ਇੱਕ ਪਰਮਤੱਤ-'ਨਾਮ' ਹੈ। ਉਸ ਤੋਂ ਹੌਲੀ-ਹੌਲੀ ਭਿੰਨਤਾ ਤੇ ਅਨੇਕਤਾ ਵਧਦੀ ਹੈ। ਜੇ ਆਦ ਨਿਰੰਕਾਰ ਸੀ ਤਾਂ ਅੰਤ ਆਕਾਰ ਵਾਲਾ ਬਣ ਜਾਂਦਾ ਹੈ। ਜੇ ਆਦ ਸੂਖਮ ਸੀ ਤਾਂ ਅੰਤ ਜੜ੍ਹ ਤੇ ਅੱਖੀਂ-ਡਿੱਠਾ। ਅਸੀਂ ਅੱਗੇ ਦੱਸਦੇ ਹਾਂ ਕਿ ਕਿਸ ਤਰ੍ਹਾਂ ਨਿਰੰਕਾਰ ਤੋਂ ਆਕਾਰ ਬਣਦਾ ਹੈ :—

ਜਦ ਆਦ-ਧਾਤੂ (Protvil) ਇਕੱਲੀ ਸੀ ਤਾਂ ਵਾਯੂ ਵਾਂਗ ਪਤਲੀ ਅਣਡਿੱਠ ਸੀ ਤੇ ਬਿਲਕੁਲ ਪਤਲੀ ਤੇ ਠੰਡੀ ਸੀ। ਪਰ ਇਸ 'ਨਾਮ' ਸੱਤਾ ਹੋਣ ਕਰਕੇ ਇਹ ਵਾਯੂ ਆਪਣੇ ਦਿਲ ਦੇ ਇਰਦ-ਗਿਰਦ ਚੱਕਰ ਖਾਂਦੀ ਹੈ। ਹੁਣ ਜਿਉਂ-ਜਿਉਂ ਕੋਈ ਚੀਜ਼ ਆਪਣੇ ਇਰਦ-ਗਿਰਦ ਭਵਾਟੀਆਂ ਖਾਵੇ ਤਿਉਂ-ਤਿਉਂ ਇਸਦਾ ਢਿੱਡ ਫੈਲਦਾ ਹੈ ਤੇ ਸਿਰ-ਪੈਰ ਫ਼ੀਨੇ ਹੋ ਜਾਂਦੇ ਹਨ। ਮਾਨੋਂ ਗੇਂਦ ਗੋਲ ਚੱਕਰ ਨਾਲ ਅੰਡੇ ਵਾਂਙ ਬਣ ਗਈ ਹੈ। ਜਿਉਂ-ਜਿਉਂ ਭਵਾਟਣੀਆਂ ਆਉਂਦੀਆਂ ਹਨ ਤਿਉਂ-ਤਿਉਂ ਢਿੱਡ ਲਮਕਦਾ ਜਾਂਦਾ ਹੈ ਤੇ ਸਹਿਜੇ-ਸਹਿਜੇ ਇੰਨਾ ਲਮਕ ਜਾਂਦਾ ਹੈ ਕਿ ਦੋਹੀਂ ਪਾਸੀਂ ਦੋ ਬਾਹਵਾਂ ਜਿਹੀਆਂ ਨਿਕਲ ਆਉਂਦੀਆਂ ਹਨ। ਇਸ ਸ਼ਕਲ ਨੂੰ ਵਿਗਿਆਨਕ ਤੇ ਸਿਆਣੇ (Scientist) 'ਪੇਚ-ਕਸ ਨੈਬੂਲਾ' (Spiral Nebula) ਆਖਦੇ ਹਨ, ਕਿਉਂਕਿ ਹੁਣ ਇਸ ਦੀ ਸ਼ਕਲ ਮਾਨੋਂ ਇੱਕ ਪੇਚਕੇਸ਼ ਵਾਂਗ ਹੈ ਜੋ ਕਾਰਕ ਨੂੰ ਬੋਤਲਾਂ ਵਿੱਚੋਂ ਕੱਢਦਾ ਹੈ। ਫ਼ਰਕ ਇੰਨਾ ਹੈ ਜੋ ਪੇਚਕਸ ਫਿਰਾਏ ਬਿਨਾਂ ਫਿਰਦਾ ਨਹੀਂ ਤੇ ਇਹ ਫਿਰਦਾ ਰਹਿੰਦਾ ਹੈ। ਫਿਰਦੇ-ਫਿਰਦੇ ਹੋਰ ਕੀ ਹੁੰਦਾ ਹੈ? ਦੋ ਬਾਹਵਾਂ ਗਿਰ ਜਾਂਦੀਆਂ ਹਨ ਜਿਨ੍ਹਾਂ ਦੇ ਦੋ ਲੜ-ਲੱਗ ਤਾਰੇ (Satellites) ਬਣ ਜਾਂਦੇ ਹਨ। ਫਿਰ ਇਸੇ ਤਰ੍ਹਾਂ ਨਿੱਕੇ-ਨਿੱਕੇ ਹੋਰ ਤਾਰੇ ਨਿਕਲਦੇ ਹਨ। ਇਸ ਤੋਂ ਇਹ ਸਪੱਸ਼ਟ ਹੀ ਹੈ ਕਿ ਪਰਲੇ ਲੜ-ਲੱਗ ਤਾਰੇ ਅੰਦਰਲਿਆਂ ਕੋਲੋਂ ਵੱਡੇ ਹੋਣਗੇ ਕਿਉਂਕਿ ਵੱਖ ਹੋਣ ਵੇਲੇ ਮਾਂ-ਤਾਰੇ ਦਾ ਪੇਟ ਪਹਿਲੋਂ ਵੱਡਾ ਸੀ, ਹੁਣ ਘਟਦਾ-ਘਟਦਾ ਛੋਟਾ ਹੋ ਰਿਹਾ ਹੈ। ਇਸ ਤਰ੍ਹਾਂ ਸੰਸਾਰ ਵਿੱਚ ਨਿਰੰਕਾਰ-ਮੰਡਲ ਤੋਂ ਅਨੇਕ ਤਾਰੇ ਬਣਦੇ ਹਨ। ਪਹਿਲੋਂ ਤਾਂ ਉਹ ਸੂਰਜ ਵਾਂਗ ਬਲਦੀਆਂ-ਪੌਣਾਂ ਹੁੰਦੇ ਹਨ, ਫਿਰ ਉਨ੍ਹਾਂ ਨਾਲ ਮਾਨੋਂ ਬਾਹਵਾਂ ਲੱਗ ਜਾਂਦੀਆਂ ਹਨ ਤੇ ਬਾਹਵਾਂ ਟੁੱਟਕੇ ਹੋਰ ਤਾਰੇ ਬਣ ਜਾਂਦੇ ਹਨ। ਇਸ ਤਰ੍ਹਾਂ ਸੂਰਜ ਤੋਂ ਅਨੇਕ ਤਾਰੇ ਬਣੇ ਤੇ ਫਿਰ ਹਰ ਇਕ ਤਾਰੇ ਦੇ ਲੜ-ਲੱਗ ਤਾਰੇ ਚੰਨ ਆਦਿ ਬਣ ਗਏ। ਜੋ ਬਣਤਰ ਬ੍ਰਹਿਮੰਡ ਦੀ ਹੈ ਉਹ ਹੀ

ਅਣੂਆਂ ਤੇ ਪ੍ਰਮਾਣੂਆਂ ਦੀ ਹੈ। ਜਿਸ ਤਰ੍ਹਾਂ ਬ੍ਰਹਿਮੰਡ ਵਿੱਚ ਲੜ-ਲੱਗ ਤਾਰੇ ਹਨ ਉਸੇ ਤਰ੍ਹਾਂ ਅਣੂਆਂ ਵਿੱਚ ਬਿਜਲੈਣੂ (Electrons) ਹੁੰਦੇ ਹਨ, ਜਿਸ ਤਰ੍ਹਾਂ ਬ੍ਰਹਿਮੰਡ ਵਿੱਚ ਦੋ ਪੱਖ ਹੋ ਜਾਂਦੇ ਹਨ—ਇਕ ਮੁੱਢ ਦੂਜਾ ਡਾਲ, ਇਸੇ ਤਰ੍ਹਾਂ ਹੀ ਅਣੂਆਂ ਦਾ ਦਿਲ ਟੁੱਟਕੇ ਬਿਜਲੈਣੂ ਬਣਦੇ ਹਨ ਤੇ ਦੋਵੇਂ ਆਪਣੇ ਆਪ ਨੂੰ ਇੰਝ ਖਿੱਚ ਰੱਖਦੇ ਹਨ ਜਿਸ ਤਰ੍ਹਾਂ ਦੋ ਧਿਰਾਂ ਕਿਸੇ ਰੱਸੇ ਨੂੰ ਖਿੱਚਣ। ਇਸ ਕ੍ਰਿਆ ਤੇ ਉਦਕ੍ਰਿਆ (Action and Reaction) ਨਾਲ ਸਾਰਾ ਸੰਸਾਰ ਬੱਧਾ ਹੋਇਆ ਹੈ। ਇਨ੍ਹਾਂ ਨੂੰ ਹੀ 'ਆਕਰਖ' ਤੇ 'ਉਦਕਰਖ' ਸੱਤਾ ਆਖਦੇ ਹਨ।

ਦੇਖੋ ਉਨ੍ਹਾਂ ਤਾਕਤਾਂ ਨਾਲ ਹੋਰ ਸ਼ਕਤੀਆਂ ਕਿਸ ਤਰ੍ਹਾਂ ਬਣਦੀਆਂ ਹਨ। ਨਿਰੰਕਾਰ ਮੰਡਲ ਵਿੱਚ ਆਦ-ਸੱਤਾ ਅਰੂਪ ਸੀ। ਇਸ ਵਿੱਚ ਪੁੱਠ ਸਿੱਧ ਨਹੀਂ ਸੀ, ਸਿਰਫ਼ ਥ੍ਰਾਟ (Vibartion) ਸੀ ਜੋ ਇੰਨੀ ਸੂਖਮ ਸੀ ਕਿ ਦੇਖਣ-ਸੁਣਨ ਤੋਂ ਬਾਹਰ ਸੀ। ਇੱਕ ਥ੍ਰਾਟ ਜ਼ਰਾ ਠੁੱਲ੍ਹੀ ਹੋਈ ਤਾਂ ਮਾਦਾ ਠੁੱਲ੍ਹਾ ਹੋ ਕੇ ਆਪਣੇ ਇਰਦ-ਗਿਰਦ ਚੱਕਰ ਲਾਉਣ ਲੱਗ ਪਿਆ। ਜਿੰਨਾ ਚੱਕਰ ਜ਼ੋਰ ਨਾਲ ਲਿਆਵੇ ਓਨਾ ਹੀ ਹੋਰ ਵੱਧ ਚਮਕੇ। ਐਥੋਂ ਤੱਕ ਕਿ ਇਸਦੀ ਚਮਕ ਸੂਰਜ ਵਰਗੀ ਹੋ ਗਈ। ਚੌਥੇ ਦਰਜੇ 'ਤੇ ਅੱਪੜਣ ਪਰ ਘੁੰਮਣਘੇਰ ਹੋਰ ਤੀਬਰ ਹੋਇਆ। ਇਸ ਕਰਕੇ ਹੋਰ ਗਰਮੀ ਵੱਧ ਗਈ[੧]-ਲੱਖਾਂ ਡਿਗਰੀਆਂ। ਪਰ ਲੜਲਗ ਤਾਰੇ ਬਣਨ ਨਾਲ ਇਸਦਾ ਹੁਜਮ (Mass) ਘੱਟ ਗਿਆ। ਇਸ ਤਰ੍ਹਾਂ ਤਾਰੇ ਪੇਟ ਤਾਂ ਘਟਾਉਂਦੇ ਜਾਂਦੇ ਹਨ, ਪਰ ਉਨ੍ਹਾਂ ਦੀ ਗਰਮੀ ਵਧਦੀ ਜਾਂਦੀ ਹੈ, ਨਾਲੇ ਗੈਸ ਅਵਸਥਾ ਛੱਡਕੇ ਉਨ੍ਹਾਂ ਦਾ ਢਿੱਡ ਹੋਰ ਸਿਥਲ (Compact) ਹੋਈ ਜਾਂਦਾ ਹੈ, ਮਾਨੋਂ ਰੂੰ ਨੂੰ ਦਬਾਉਣ ਨਾਲ ਇਕ ਬੱਜਰ ਪੱਥਰ ਜਿਹਾ ਬਣ ਜਾਂਦਾ ਹੈ। ਹੁਣ ਜਦ ਮਾਦਾ ਦਬਾਇਆਂ ਨਹੀਂ ਦੱਬਦਾ, ਤਾਂ ਦੱਬਿਆ ਹੋਇਆ ਮਾਦਾ ਟੁੱਟਣ ਲੱਗ ਪੈਂਦਾ ਹੈ[੨] ਤੇ ਟੁੱਟਣ ਨਾਲ ਉਹ ਸ਼ਕਤੀ ਜੋ ਅੰਦਰ ਕੈਦ ਹੋਈ ਸੀ, ਬਾਹਰ ਨਿਕਲਣ ਲੱਗ ਪੈਂਦੀ ਹੈ। ਇਸ ਦੀ ਮਸਾਲ ਅਣੂ-ਜਗਤ (Atomic World) ਵਿੱਚ ਰੇਡੀਅਮ ਧਾਤ ਹੈ। ਪਹਿਲੋਂ ਇਸ ਧਾਤ ਨੂੰ ਬਣਨ ਲਈ ਵਧੇਰੀ ਸਿਥਲਤਾ (Compectness) ਦੀ ਲੋੜ ਹੈ ਤੇ ਇਸ ਨੂੰ ਦਬਾਉਣ ਨਾਲ ਸੋਡੀਅਮ ਧਾਤ (Na) ਦੂਜੇ ਭਾਰੇ ਰੂਪ ਪੋਟਾਸ਼ੀਅਮ (K) ਵਿੱਚ ਬਦਲ ਜਾਂਦੀ ਹੈ ਪਰ ਜਦ ਇਹ ਸਿਥਲਤਾ ਵੱਧਦੀ-ਵੱਧਦੀ ਰੇਡੀਅਮ ਧਾਤ ਬਣ ਜਾਵੇ ਤਾਂ ਫਿਰ ਉਹ ਮਾਦਾ ਫੁੱਟਣ ਲੱਗ ਪੈਂਦਾ ਹੈ, ਜਿਹਾ ਕਿ ਅਸੀਂ ਆਪਣੀਆਂ

---

੧. "It is believed that at the centre of a star the temperature is to be measures in milions of degrees."

੨. "There is believed to be the actual annihilation of matter within the deep interior of the stars and its conversion into radiation."

–W.N.Star D.S.-Astrophysics

ਘੜੀਆਂ ਦੇ ਚਮਕਦੇ ਅੱਖਰਾਂ ਤੋਂ ਜਾਂਚ ਸਕਦੇ ਹਾਂ। ਗੱਲ ਕੀ, ਕਿਆ ਬ੍ਰਹਿਮੰਡ ਤੇ ਕਿਆ ਖੰਡ, ਦੋਹਾਂ ਵਿੱਚ ਇਕੋ ਬਣਤਰ, ਇਕੋ ਤ੍ਰਾਣ, ਇਕੋ ਪ੍ਰਾਣ ਹੈ :—

*"ਜੋ ਬ੍ਰਹਮੰਡਿ[1] ਖੰਡਿ[2] ਸੋ ਜਾਣਹੁ॥*
*ਗੁਰਮੁਖਿ ਬੂਝਹ ਸਬਦਿ ਪਛਾਣਹੁ॥"*

*(ਮਾਰੂ ਮ: ੧, ਪੰਨਾ ੧੦੪੧)*

ਉਹ ਮੁੱਢਲੀ ਸੱਤਾ 'ਨਾਮ' ਹੈ। ਇਹ ਸਭ ਤੋਂ ਸੂਛ ਤੇ ਤੀਬਰ ਹੈ। ਇਸ ਦੀਆਂ ਸਥੂਲ ਸ਼ਕਲਾਂ ਬਿਜਲੀ, ਰੌਸ਼ਨੀ ਤੇ ਗਰਮੀ ਹਨ। ਸੂਰਜ ਸ਼ਕਤੀ ਦਾ ਘਰ ਜਾਂ ਮੁੱਢ ਹੈ, ਪਰ ਇਹ ਸ਼ਕਤੀ ਹੌਲੀ-ਹੌਲੀ ਮਾਦਾ ਬਣ ਜਾਂਦੀ ਹੈ ਤੇ ਸਿਆਣੇ ਆਖਦੇ ਹਨ ਕਿ ਇੱਕ ਦਿਨ ਵਿੱਚ ਸੂਰਜ ਤੋਂ ਇੰਨੀ ਸ਼ਕਤੀ ਨਿਕਲਦੀ ਹੈ ਜਿਸ ਤੋਂ ਡੇਢ ਸੌ ਟਨ (Ton) ਮਾਦਾ (Matter) ਬਣਦਾ ਹੈ। ਜੇ ਇਸ ਤੇਜ਼ੀ ਨਾਲ ਸੂਰਜ ਟੁੱਟਣ ਲੱਗੇ ਜਾਂ ਇਸ ਦੀ ਸ਼ਕਤੀ ਇੰਨੇ ਪ੍ਰਭਾਵ ਨਾਲ ਖਿੰਡਣ ਲੱਗੇ ਜਿਹਾ ਕਿ ਇਹ ਖਿੰਡ ਰਹੀ ਹੈ, ਤਾਂ ਤੁਸੀਂ ਆਪ ਸਿਆਣੇ ਹੋ ਕਿ ਖਾਂਦੇ-ਖਾਂਦੇ ਖੂਹ ਵੀ ਨਿਖੁੱਟ ਜਾਂਦੇ ਹਨ, ਇਸੇ ਤਰ੍ਹਾਂ ਸੂਰਜ ਵੀ ਸੜ ਬਲ ਕੇ ਕੋਲੇ ਵਾਂਗ ਹਿੱਸ ਜਾਵੇ। ਪਰ ਕੀ ਕਦੀ ਇਹ ਹਿੱਸੇਗਾ? ਕੀ ਕਦੀ ਸ੍ਰਿਸ਼ਟੀ-ਚੱਕਰ ਬੰਦ ਹੋ ਜਾਵੇਗਾ ? ਉੱਤਰ ਹੈ ਕਿ ਉਹ ਮਾਦਾ ਫਿਰ ਉਲਟਕੇ ਸ਼ਕਤੀ ਬਣ ਰਿਹਾ ਹੈ, ਜਿਸ ਤਰ੍ਹਾਂ ਇੱਕ ਪਾਸੇ ਖੂਹ ਨਿਖੁੱਟ ਰਿਹਾ ਹੋਵੇ ਤੇ ਦੂਜੇ ਪਾਸੇ ਭਰ ਰਿਹਾ ਹੋਵੇ। ਜਦ ਚੱਕਰ ਪੂਰਣ ਗੱਲ ਹੈ ਤਾਂ ਫਿਰ ਕਿਸ ਸੰਸਾਰ ਦਾ ਖ਼ਾਤਮਾ ਹੋ ਸਕਦਾ ਹੈ ? ਉਸ ਵਾਹਿਗੁਰੂ ਜੀ ਦੀ ਸ੍ਰਿਸ਼ਟੀ ਸਾਡੀਆਂ ਘੜੀਆਂ ਵਾਂਗ ਨਹੀਂ, ਜਿਨ੍ਹਾਂ ਨੂੰ ਹਰ ਰੋਜ਼ ਚਾਬੀ ਦੇਣੀ ਪਵੇ। ਨਹੀਂ, ਨਹੀਂ, ਇੱਕ ਵਾਰੀ ਦੀ ਚਾਬੀ ਸਦਾ ਲਈ ਕਾਫ਼ੀ ਹੈ। ਉਹ ਚਾਬੀ ਖੰਡ, ਪਿੰਡ ਤੇ ਬ੍ਰਹਿਮੰਡ ਨੂੰ ਸਦਾ ਸਥਿਰ ਰੱਖਦੀ ਹੈ ਤੇ ਇਹ ਚਾਬੀ ਹੋਰ ਕੋਈ ਨਹੀਂ, 'ਕਵਾਉ' (Eternal Urge) ਹੈ। ਵਾਸਤਵ ਵਿੱਚ ਜਗਤ-ਗੇੜ ਇਕ ਚੋਜ ਹੈ ਤੇ 'ਨਾਮ' ਅਗਮ ਚੋਜੀ ਸੱਤਾ ਹੈ :—

*"ਨਾ ਕਿਛੁ ਆਵਤ ਨਾ ਕਿਛੁ ਜਾਵਤ,*
*ਸਭੁ ਖੇਲੁ ਕੀਓ ਹਰਿ ਰਾਇਓ॥*
*ਕਹੁ ਨਾਨਕ ਅਗਮ ਅਗਮ ਹੈ ਠਾਕੁਰ,*
*ਭਗਤ ਟੇਕ ਹਰਿ ਨਾਇਓ॥"*

*(ਗਉੜੀ ਮ: ੫, ਪੰਨਾ ੨੦੯)*

---

੧. Cosmos = ਬ੍ਰਹਿਮੰਡ।

੨. Infras-world = ਖੰਡ।

# ੮

# ਮਰਨ ਵੇਲੇ ਕੀ ਹੁੰਦਾ ਹੈ ?
# ਸੰਸਕਾਰ, ਗੁਰਮਤ-ਸੰਸਕਾਰ ਤੇ 'ਨਾਮ' !!

(੧)

ਇਹ ਦੱਸਣ ਤੋਂ ਪਹਿਲੋਂ ਕਿ ਮਰਨ ਦੇ ਪਿੱਛੋਂ ਕੀ ਹੁੰਦਾ ਹੈ, ਇਹ ਜਾਣਨਾ ਜ਼ਰੂਰੀ ਹੈ ਕਿ ਮਰਨ ਵੇਲੇ ਖ਼ਾਸ ਕੀ ਹੁੰਦਾ ਹੈ। ਇਨ੍ਹਾਂ ਦੋਹਾਂ ਗੱਲਾਂ ਦਾ ਆਪਸ ਵਿੱਚ ਪ੍ਰਸਪਰ ਸੰਬੰਧ ਹੈ ਤੇ ਇੱਕ ਗੱਲ ਦੀ ਸਮਝ ਦੂਜੀ ਦੀ ਸਮਝ ਉਪਰ ਚਾਨਣਾ ਪਾਉਂਦੀ ਹੈ। ਭਾਵੇਂ ਕਿਸੇ ਮਰ ਕੇ ਤੇ ਅਜ਼ਮਾ ਕੇ ਨਹੀਂ ਦੇਖਿਆ, ਪਰ ਜਿਸ ਤਰ੍ਹਾਂ ਅਸੀਂ ਹੋਰ ਗੱਲਾਂ ਦਾ ਅਕਲ ਨਾਲ ਅਨੁਮਾਨ ਲਾਉਂਦੇ ਹਾਂ, ਅਨੁਭਵਤਾ ਦੇ ਰਾਹੀਂ ਅੰਦਰੋਂ-ਅੰਦਰ ਜਾਣਦੇ ਹਾਂ, ਉਸੇ ਤਰ੍ਹਾਂ ਹੀ ਇਸ ਔਖੀ ਗੱਲ ਦਾ ਵੀ ਸਾਨੂੰ ਅਨੁਮਾਨ ਤੇ ਅਨੁਭਵ ਪ੍ਰਕਾਸ਼ ਰਾਹੀਂ ਪਤਾ ਲਗ ਸਕਦਾ ਹੈ।

ਮੌਤ ਵੇਲੇ ਕੀ ਹੁੰਦਾ ਹੈ ?—ਇਸ ਗੱਲ ਦਾ ਉੱਤਰ ਦੇਣ ਤੋਂ ਪਹਿਲੋਂ ਆਓ ਅਸੀਂ ਦੋ-ਤਿੰਨ ਉਦਾਹਰਨ ਲੈ ਕੇ ਸਮਝਣ ਦਾ ਯਤਨ ਕਰੀਏ। ਜੰਗਲਾਂ ਵਿੱਚ ਬਾਰਾਸਿੰਗੇ, ਹਿਰਨ ਤੇ ਹਿਰਨੀਆਂ ਦੇ ਇੱਜੜ ਫਿਰ ਰਹੇ ਹੁੰਦੇ ਹਨ। ਜਿਨ੍ਹਾਂ ਜੰਗਲਾਂ ਵਿੱਚ ਇਹ ਫਿਰਦੇ ਹਨ ਉਥੇ ਕਈ ਵਾਰੀ ਇੰਨਾ ਉੱਚਾ ਘਾਹ ਹੁੰਦਾ ਹੈ ਕਿ ਹਿਰਨੀਆਂ ਸਾਰੀਆਂ ਘਾਹ ਵਿੱਚ ਡੁੱਬੀਆਂ ਹੁੰਦੀਆਂ ਹਨ ਤੇ ਸ਼ਿਕਾਰੀ ਨੂੰ ਇਹ ਨਜ਼ਰ ਹੀ ਨਹੀਂ ਆਉਂਦਾ ਕਿ ਸ਼ਿਕਾਰ ਕਿੱਥੇ ਹੈ। ਹੁਣ ਜਦ ਸ਼ਿਕਾਰੀ ਆਪਣੀ ਬੰਦੂਕ ਲੈ ਕੇ ਛੁਪ ਕੇ ਜੰਗਲ ਦੇ ਇਕ ਪਾਸੇ ਆਉਂਦਾ ਹੈ ਤਾਂ ਭਾਵੇਂ ਉਹ ਕਿੰਨਾ ਹੀ ਹੌਲੀ ਟੁਰੇ ਉਹਦੇ ਟੁਰਨ ਨਾਲ ਹਵਾ ਵਿੱਚ ਜਾਂ ਧਰਤੀ ਉੱਤੇ ਰਤਾ ਕੁ 'ਸ਼ਿਰਰ', ਭਾਵ ਥਰਕੰਬਣੀ ਜਿਹੀ ਪੈਦਾ ਹੁੰਦੀ ਹੈ ਜਿਹਾ ਕਿ ਹਰ ਇੱਕ ਪ੍ਰਾਣੀ ਦੇ ਟੁਰਨ ਨਾਲ ਹੁੰਦੀ ਹੈ। ਹੁਣ ਇੱਥੇ ਵੇਖਣ ਵਾਲੀ ਇੱਕ ਖ਼ਾਸ ਗੱਲ ਇਹ ਹੈ ਕਿ ਸ਼ਿਕਾਰੀ ਜਿਉਂ ਹੀ ਜੰਗਲ ਵਿੱਚ ਸਿਰਕਣ ਲੱਗਦਾ ਹੈ ਤਾਂ ਉਸ ਦਾ ਪਤਾ ਭਾਵੇਂ ਹਿਰਨੀਆਂ ਦੇ ਇੱਜੜ ਨੂੰ ਨਹੀਂ ਲੱਗਦਾ ਪਰ ਉਨ੍ਹਾਂ ਦੇ ਸਰਦਾਰ ਬਾਰਾਸਿੰਗੇ ਨੂੰ ਝੱਟ ਕੋਈ ਕਨਸੋ ਪੈ ਜਾਂਦੀ ਹੈ ਤੇ ਵੇਖਣ ਵਿੱਚ ਆਇਆ ਹੈ ਕਿ ਉਹ ਆਪਣਾ ਘਾਹ ਖਾਣਾ ਛੱਡ ਕੇ ਸਿੰਙਾਂ ਦਾ ਛਤਰ ਤਾਣ ਕੇ, ਕੰਨ ਉੱਚੇ ਕਰਕੇ ਸੁਣਨ ਲੱਗ ਪੈਂਦਾ ਹੈ ਕਿ ਇਹ ਛੁਪੀ ਹੋਈ ਅਵਾਜ਼ ਕਿਧਰੋਂ ਆ ਰਹੀ ਹੈ, ਕਿਧਰੇ ਕੋਈ ਸਾਡਾ ਦੁਸ਼ਮਣ ਸ਼ਿਕਾਰੀ ਤਾਂ ਨਹੀਂ ਆ ਗਿਆ ? ਹੋਰ ਹਿਰਨੀਆਂ ਵਿਚਾਰੀਆਂ ਤਾਂ ਘਾਹ ਖਾਣ

ਵਿੱਚ ਲੱਗੀਆਂ ਹਨ, ਉਨ੍ਹਾਂ ਨੂੰ ਨਹੀਂ ਪਤਾ ਕਿ ਜੰਗਲ ਵਿੱਚ ਸਾਡਾ ਦੁਸ਼ਮਣ ਛੁਪ ਕੇ ਪੈਰ ਪਾ ਰਿਹਾ ਹੈ, ਪਰ ਬਾਰਾਸਿੰਗੇ ਸਰਦਾਰ ਨੂੰ ਕਿਸ ਤਰ੍ਹਾਂ ਪਤਾ ਲੱਗ ਗਿਆ ਹੈ? ਇਸ ਦਾ ਉੱਤਰ ਇਹ ਹੈ ਕਿ ਵਾਹਿਗੁਰੂ ਜੀ ਨੇ ਬਾਰਾਸਿੰਗੇ ਨੂੰ ਇੱਕ ਅਨੋਖਾ ਸਿਰ-ਛਤਰ ਦਿੱਤਾ ਹੈ ਜੋ ਬਾਰਾਸਿੰਗੇ ਵਿੱਚ ਖਿੰਡਦਾ ਹੈ, ਮਾਨੋਂ ਬਾਰਾਂ ਪਾਸਿਆਂ ਦੀ ਕਨਸੋ ਲੈ ਰਿਹਾ ਹੈ। ਇਹ ਸਿਰ-ਛਤਰ ਕੀ ਹੈ? ਇਹ ਉਹੋ ਕੁਝ ਹੈ ਜੋ ਹੁਣ ਸਾਇੰਸ ਵਾਲੇ ਬੇਤਾਰ-ਤਾਰਾਂ (Wireless) ਦੇਣ ਵੇਲੇ ਵਰਤਦੇ ਹਨ, ਜਿਸ ਨੂੰ 'ਐਂਟੇਨਾ' (Antenna) ਆਖਦੇ ਹਨ ਭਾਵ ਖ਼ਬਰਾਂ ਘੱਲਣ ਜਾਂ ਲੈਣ ਵਾਲਾ 'ਆਲਾ'। ਲਾਹੌਰ ਸ਼ਹਿਰ, ਡੇਹਰਾ ਸਾਹਿਬ ਕੋਲ, ਪ੍ਰੇਡ ਵਿੱਚ ਉੱਚੇ ਲੋਹੇ ਦੇ ਮੁਨਾਰੇ ਪਾਠਕਾਂ ਨੇ ਵੇਖੇ ਹੋਣੇ ਹਨ। ਇਹ ਕੀ ਹਨ ? ਇਨ੍ਹਾਂ ਰਾਹੀਂ ਬੇਤਾਰ-ਤਾਰਾਂ ਉਪਰਲੇ ਅਸਮਾਨ ਵਿੱਚ, ਜਿੱਥੇ ਵਾਯੂ ਸਾਫ਼ ਹੈ, ਸਫ਼ਰ ਕਰਦੀਆਂ ਹਨ ਤੇ ਲਾਹੌਰ ਦੀ ਘੱਲੀ ਹੋਈ ਤਾਰ ਪਿਸ਼ੌਰ ਚਲੀ ਜਾਂਦੀ ਹੈ, ਦਿੱਲੀ ਦੀ ਕਲਕੱਤੇ ਤੇ ਕਲਕੱਤੇ ਦੀ ਲੰਦਨ ਜਾ ਪੁੱਜਦੀ ਹੈ। ਜੇ ਇਹ ਉੱਚੇ ਲੋਹੇ ਦੇ ਐਂਟੇਨੇ ਨਾ ਹੋਣ ਤਾਂ ਬੇਤਾਰ-ਤਾਰ ਘੱਲਣੀ ਮੁਸ਼ਕਿਲ ਹੋ ਜਾਵੇ। ਬਸ, ਜੋ ਉਹ ਉੱਚੇ ਐਂਟੇਨੇ ਕੰਮ ਦਿੰਦੇ ਹਨ ਉਹੋ ਕੰਮ ਹੂ-ਬ-ਹੂ ਬਾਰਾਸਿੰਗੇ ਦੇ ਬਾਰਾਂ ਸਿੰਗ ਦਿੰਦੇ ਹਨ, ਜੋ ਸੱਚਮੁੱਚ ਤਾਰ-ਮੁਨਾਰੇ ਹਨ। ਜਦ ਕੋਈ ਦੁਸ਼ਮਣ ਜੰਗਲ ਵਿੱਚ ਆ ਕੇ ਸਿਰਕਦਾ ਹੈ ਭਾਵੇਂ ਉਹ ਆਦਮੀ ਹੋਵੇ ਜਾਂ ਸ਼ੇਰ ਜਾਂ ਹੋਰ ਕੋਈ ਵੈਰੀ ਪਸ਼ੂ ਤਾਂ ਸਰਦਾਰ ਬਾਰਾਸਿੰਗਾ ਆਪਣੇ ਇਹ ਐਂਟੇਨੇ ਤੜਿੰਗ ਕਰਕੇ ਹਵਾ ਦੀਆਂ ਬੇਤਾਰ ਲਹਿਰਾਂ ਝਟ ਸੁਣਦਾ ਹੈ ਤੇ ਸੁਣਕੇ ਅਚਿੰਤ ਹਿਰਨੀਆਂ ਨੂੰ ਖ਼ਬਰ ਦਿੰਦਾ ਹੈ ਜਿਨ੍ਹਾਂ ਦਾ ਸਿਰ ਸਿੰਗ-ਹੀਣ ਹੋਣ ਕਰਕੇ ਨਹੀਂ ਸੀ ਸੁਣ ਸਕਦਾ। ਫਿਰ ਜਦ ਪਤਾ ਲੱਗ ਜਾਂਦਾ ਹੈ ਤਾਂ ਸਾਰਾ ਇੱਜੜ ਭੱਜ ਖਲੋਂਦਾ ਹੈ। ਪਹਿਲਾਂ ਲੋਕਾਂ ਦਾ ਇਹ ਖ਼ਿਆਲ ਸੀ ਕਿ ਬਾਰਾਸਿੰਗੇ ਦੇ ਸਿੰਗ ਸਿਰਫ਼ ਖ਼ੂਬਸੂਰਤੀ ਵਾਸਤੇ ਹਨ, ਪਰ ਇਹ ਗੱਲ ਨਹੀਂ ਹੈ। ਹੁਣ ਇਹ ਸਾਬਤ ਹੋ ਗਿਆ ਹੈ ਕਿ ਇਹ ਉੱਚੇ ਲੰਮੇ ਲਿੜਛ ਵਾਂਡਵੇਂ ਸਿੰਗ ਵਾਸਤਵ ਵਿੱਚ ਬੇਤਾਰ ਤਾਰਾਂ ਤੇ ਕਨਸੋਆਂ ਸੰਗ੍ਰਹਿ ਕਰਨ ਦੀ ਇੱਕ ਕੋਮਲ ਤੇ ਅਦਭੁੱਤ ਮਸ਼ੀਨ ਹਨ। ਭਾਵ ਵਾਹਿਗੁਰੂ ਜੀ ਨੇ ਕੋਈ ਚੀਜ਼ ਬੇਅਰਥ ਨਹੀਂ ਬਣਾਈ। ਜੋ ਆਲਾ ਸਾਇੰਸ ਨੇ ਅੱਜ ਤਿਆਰ ਕੀਤਾ ਹੈ, ਉਹ ਬਾਰਾਸਿੰਗੇ ਕੋਲ ਅੱਗੇ ਹੀ ਸੀ।

ਕੀ ਇਹੋ ਆਲਾ ਕਿਸੇ ਹੋਰ ਜਾਨਵਰ ਕੋਲ ਵੀ ਹੈ? ਉੱਤਰ ਹੈ ਕਿ ਸੱਪ ਕੋਲ ਵੀ ਇੱਕ ਅਜਿਹੀ ਅਨੋਖੀ ਦਾਤ ਹੈ। ਸੱਪ ਵਿੱਚ ਇੱਕ ਘਾਟਾ ਹੈ ਕਿ ਜਿਸ ਤਰ੍ਹਾਂ ਇਸ ਦੀਆਂ ਟੰਗਾਂ ਨਹੀਂ ਉਸੇ ਤਰ੍ਹਾਂ ਇਸਦੇ ਕੰਨ ਵੀ ਕੋਈ ਨਹੀਂ। ਫਿਰ ਇਹ ਕਿਸ ਤਰ੍ਹਾਂ ਆਵਾਜ਼ ਸੁਣ ਲੈਂਦਾ ਹੈ, ਕਿਉਂਕਿ ਇਹ ਤਾਂ ਪ੍ਰਸਿੱਧ ਗੱਲ ਹੈ ਕਿ ਸੱਪ ਸੁਣਨ ਵਿੱਚ ਸਮਰਥ ਹੀ ਨਹੀਂ ਸਗੋਂ ਬੀਨ-ਵਾਜਾ ਸੁਣਕੇ ਲੋਟ-ਪੋਟ ਹੋ ਜਾਂਦਾ ਹੈ ਤੇ ਆਪਣਾ ਫਣ ਖਿਲਾਰ ਕੇ ਬੀਨ ਦੀ ਸੁਰ ਤਾਲ ਨਾਲ ਹਿਲਦਾ-ਜੁਲਦਾ ਤੇ ਨਚਦਾ ਹੈ। ਇਸਦਾ ਕਾਰਨ ਇਹ ਹੈ ਕਿ ਭਾਵੇਂ ਸੱਪ ਦੇ ਕੰਨ ਨਹੀਂ ਪਰ ਬਾਰਾਸਿੰਗੇ ਵਾਂਗ

ਇਹਦਾ ਛੱਲੇ-ਦਾਰ ਸਰੀਰ ਮਾਨੋਂ ਇੱਕ ਵਲੇਟਿਆ ਹੋਇਆ ਪਰ ਲੰਮਾ ਲਿੜਛ ਐਂਟੇਨਾ (Coiled Antenna) ਹੈ ਜੋ ਅਵਾਜ਼ਾਂ ਤੇ ਗਾਣੇ ਆਪਣੇ ਅਤੀ ਸੂਰ ਸਰੀਰ ਨਾਲ ਸੁਣਦਾ ਹੈ। ਹੁਣ ਸਾਇੰਸ ਵੀ ਇਸ ਕੋਸ਼ਿਸ਼ ਵਿੱਚ ਹੈ ਕਿ ਵੱਡੇ ਉੱਚੇ ਐਂਟੇਨੇ ਛੱਡਕੇ ਛੋਟੇ ਵਲੇਟੇ ਹੋਏ ਐਂਟੇਨੇ ਨਾਲ ਕੰਮ ਕੱਢੇ, ਕਿਉਂਕਿ ਜਹਾਜ਼ਾਂ ਵਿੱਚ ਉਚੇ ਐਂਟੇਨੇ ਮੁਸ਼ਕਲ ਹਨ। ਹੁਣ ਕਈ ਜਹਾਜ਼ਾਂ 'ਤੇ ਸਿਪਾਹੀਆਂ ਕੋਲ ਵਾਇਰਲੈੱਸ ਸੈੱਟ (Wireless Sets) ਹਨ ਜਿਨ੍ਹਾਂ ਦੇ ਐਂਟੇਨੇ ਉੱਚੇ ਨਹੀਂ, ਸੱਪ ਵਾਂਗੂ ਛੱਲੇਦਾਰ ਵਲੇਟੇ ਹੋਏ ਹਨ। ਇਹ ਗੱਲ ਉਵੇਂ ਹੀ ਹੈ ਜਿਸ ਤਰ੍ਹਾਂ ਪੁਰਾਣੇ ਗ੍ਰਾਮੋਫ਼ੋਨਾਂ ਦੇ ਧੂਤੂ ਵੱਡੇ ਸਨ, ਤੇ ਹੁਣ ਧੂਤੂ ਬਕਸ ਵਿੱਚ ਹੀ ਛੁਪੇ ਹੋਏ ਹਨ।

ਇਹ ਦੋ ਮਿਸਾਲਾਂ ; ਸੱਪ ਤੇ ਬਾਰਾਸਿੰਗੇ ਵਾਲੀਆਂ, ਸਾਨੂੰ ਦੱਸਦੀਆਂ ਹਨ ਕਿ ਜਾਨਵਰ ਵੀ ਇੱਕ ਥਾਂ ਤੋਂ ਦੂਜੀ ਥਾਂ ਦੀ ਗੱਲ ਬੇਤਾਰ ਰਾਹੀਂ ਸੁਣਦੇ ਹਨ। ਇਸੇ ਤਰ੍ਹਾਂ ਹੋਰ ਅਨੇਕਾਂ ਪ੍ਰਕਾਰ ਦੀਆਂ ਬੇਤਾਰ ਤਾਰਾਂ ਚੱਲ ਰਹੀਆਂ ਹਨ ਜਿਨ੍ਹਾਂ ਰਾਹੀਂ ਅਸੀਂ ਇੱਕ-ਦੂਜੇ ਨੂੰ ਖਿੱਚਦੇ ਹਾਂ ਤੇ ਪਿਆਰਦੇ ਹਾਂ ਜਾਂ ਇਸਦੇ ਉਲਟ ਇੱਕ-ਦੂਜੇ ਨੂੰ ਘ੍ਰਿਣਾ ਕਰਕੇ ਪਰੇ ਕਰਦੇ ਹਾਂ। ਆਓ ਹੁਣ ਅਸੀਂ ਵੇਖੀਏ ਕਿ ਮਰਨ ਵੇਲੇ ਕੀ ਹੁੰਦਾ ਹੈ ? ਜਦ ਕੋਈ ਪ੍ਰਾਣੀ ਮਰਦਾ ਹੈ ਤਾਂ ਉਸ ਨੂੰ 'ਮਰਨ-ਥਰਕੰਬਾ' (Death-agony) ਆਉਂਦਾ ਹੈ। ਇਹ ਕੀ ਹੈ ? ਇਹ ਮਾਨੋਂ ਵੱਡਾ ਡੂੰਘਾ ਬੇਤਾਰ ਸੁਨੇਹਾ ਹੈ ਜਿਸ ਰਾਹੀਂ ਮਰਨ ਵਾਲਾ ਜੀਵ ਆਪਣਾ ਜਨਮ-ਸੁਨੇਹਾ ਦੂਜੇ ਸਟੇਸ਼ਨ 'ਤੇ ਘੱਲ ਰਿਹਾ ਹੁੰਦਾ ਹੈ। ਕਿੱਥੇ ? ਕਿਸੇ ਦੂਜੇ ਐਂਟੇਨੇ ਨੂੰ ਜੋ ਸੱਪ ਵਾਂਗ ਵਲ੍ਹੇਟਿਆ ਹੋਇਆ ਹੈ। ਕਿੱਥੇ ? ਕਿਸੇ ਨਵ-ਗਰਭ ਵਿੱਚ! "ਗੱਲ ਕੀ, ਮਰਨ ਵੇਲੇ ਸਾਡਾ ਜੀਵ ਮਰਦਾ ਨਹੀਂ, ਉੱਡਦਾ ਨਹੀਂ, ਭਜਦਾ ਨਹੀਂ, ਅਲੋਪ ਨਹੀਂ ਹੁੰਦਾ, ਉਹ ਆਪਣਾ ਸਾਰਾ ਸੁਨੇਹਾ ਬੇਤਾਰ ਤਾਰ ਰਾਹੀਂ ਦੇ ਜਾਂਦਾ ਹੈ", ਤੇ ਜੋ ਗਰਭਦਾਨੀ ਇਸ ਸੁਨੇਹੇ ਨੂੰ ਸੁਣਨ ਲਈ ਸੂਰ ਹੈ ਉਹ ਅਜਿਹਾ ਜੀਵ ਹੀ ਪ੍ਰਗਟ ਕਰਦੀ ਹੈ ਜਿਹਾ ਕਿ ਮੋਇਆ ਆਦਮੀ ਸੀ। ਇਹ ਨਵਾਂ ਜਾਮਾ ਹੈ ਤੇ ਇਉਂ ਆਵਾਗਵਨ ਦਾ ਚੱਕਰ ਚੱਲਦਾ ਹੈ। ਇਥੇ ਇਹ ਪ੍ਰਸ਼ਨ ਉਠਦਾ ਹੈ ਕਿ ਕੀ ਹਰ ਇੱਕ ਗਰਭਦਾਨੀ ਉਸ ਸੁਨੇਹੇ ਨੂੰ ਅਨੁਭਵ ਨਹੀਂ ਕਰ ਸਕਦੀ? ਉੱਤਰ ਹੈ ਕਿ ਨਹੀਂ, ਜਿਹਾ ਕਿ ਹਰ ਇੱਕ ਬੇਤਾਰ ਸਟੇਸ਼ਨ ਸੁਨੇਹਾ ਨਹੀਂ ਸੁਣ ਸਕਦਾ, ਸਿਰਫ਼ ਉਹੋ ਸੁਣਦਾ ਹੈ ਜੋ ਖ਼ਾਸ 'ਸੂਰ' ਹੋਵੇ। ਇਸ ਤੋਂ ਪ੍ਰਗਟ ਹੈ ਕਿ ਹਰ ਇੱਕ ਜੀਵ ਆਪਣੇ ਮਾਪੇ ਚੁਣਦਾ ਹੈ ਤੇ ਜਿਹਾ ਕਿ ਉਸ ਪੁਰਸ਼ ਦੇ ਸੰਸਕਾਰ ਸਨ ਤਿਹੋ ਜਿਹਾ ਹੀ ਨਵੇਂ ਪੁਰਸ਼ ਦਾ ਜਨਮ ਹੁੰਦਾ ਹੈ। ਇਸੇ ਕਰਕੇ ਵੇਖਣ ਵਿੱਚ ਆਇਆ ਹੈ ਕਿ ਜੇ ਅਖ਼ੀਰ ਵੇਲੇ ਪ੍ਰਾਣੀ ਦੇ ਖ਼ਿਆਲ ਜੈਸੇ ਹੋਣ ਉਹੋ ਹੀ ਸਿਰ ਉਪਰ ਸੁਆਰ ਹੋ ਕੇ ਪ੍ਰਾਣੀ ਨੂੰ ਨਵੇਂ ਚੌਰਾਸੀ ਗੇੜ ਦੇ ਵਿੱਚ ਲੈ ਜਾਂਦੇ ਹਨ। ਮਰਨ ਵੇਲੇ ਜੇ ਅਸੀਂ ਸ੍ਰੀ ਜਪੁਜੀ ਜਾਂ ਸੁਖਮਨੀ ਜਾਂ ਹੋਰ ਪਵਿੱਤਰ ਬਾਣੀ ਦਾ ਪਾਠ ਕਰਦੇ ਹਾਂ ਤਾਂ ਉਹਦੇ ਨਾਲ ਮਰਦੇ ਆਦਮੀ ਦੀ ਲਿਵ ਲੱਗਣ ਨਾਲ ਓਹਦਾ ਛੁਟਕਾਰਾ ਹੋਣਾ ਵੀ ਸੰਭਵ ਹੈ, ਪਰ ਜੇ ਪੂਰਨ ਲਿਵ

ਨਾ ਲੱਗੇ ਤਾਂ ਵੀ ਐਡਾ ਫ਼ਰਕ ਹੋ ਜਾਂਦਾ ਹੈ, ਮਾਨੋਂ ਸੂਲੀ ਦਾ ਕੰਡਾ ਬਣ ਜਾਵੇ। ਇਸੇ ਕਰਕੇ ਪਵਿੱਤਰ ਗੁਰਵਾਕ ਹੈ :—

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥*
*ਅੰਤ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥੩॥*
*ਅੰਤ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥*
*ਅੰਤ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥੫॥*

*(ਗੂਜਰੀ ਤ੍ਰਿਲੋਚਨ ਜੀ, ਪੰਨਾ ੫੨੬)*

ਭਾਵ ਹੋਰ ਸਭ ਇੱਛਾਂ ਬੰਧਨ ਦੇ ਕਾਰਨ ਹਨ, ਪਰ ਜੇ ਅੰਤਮ ਇੱਛਾ ਵਾਹਿਗੁਰੂ ਵੱਲ ਹੋਵੇ ਤਾਂ ਪੀਤ-ਅੰਬਰ ਦੇਸ਼ ਵਾਲੇ 'ਹਰੀ' ਜੀ ਉਸ ਪ੍ਰਾਣੀ ਨੂੰ ਸਦਾ ਲਈ ਹਰਾ-ਭਰਾ ਕਰ ਦੇਣਗੇ, ਨਹੀਂ ਤਾਂ ਅਸੀਂ ਮਨੁੱਖ ਨਹੀਂ, ਚੰਮ-ਵਲੇਟੇ ਪਸ਼ੂ ਹਾਂ। ਗੁਰੂ ਮਹਾਰਾਜ ਜੀ ਦਾ ਵੀ ਪਵਿੱਤਰ ਵਾਰਕ ਹੈ :—

*ਸਚਾ ਸਤਿਗੁਰੁ ਸੇਵਿ ਸਚੁ ਸਮ੍ਹ੍ਹਾਲਿਆ॥*
*ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ॥*
*ਮਨਮੁਖ ਵਿਣ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥*
*ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥*

*(ਮਲਾਰ ਵਾਰ ਮ: ੧, ਪੰਨਾ ੧੨੮੪)*

ਇਸ ਵਿਚਾਰ ਦਾ ਸਿੱਟਾ ਇਹ ਹੈ ਕਿ ਮਰਨੇ ਨਾਲ ਪ੍ਰਾਣੀ ਮਰ ਨਹੀਂ ਜਾਂਦਾ ਸਗੋਂ ਉਹ ਆਪਣਾ ਪੂਰਨ ਸੁਨੇਹਾ ਬੇਤਾਰ ਤਾਰਾਂ ਰਾਹੀਂ ਸਾਰੇ ਜਗਤ ਵਿੱਚ ਛੱਡ ਜਾਂਦਾ ਹੈ ਤੇ ਫਿਰ ਇਹੋ ਸੰਸਕਾਰ ਬਣ ਕੇ ਉਥੇ ਫਿਰ ਪ੍ਰਗਟ ਹੋ ਜਾਂਦਾ ਹੈ ਜਿੱਥੇ ਦੇਸ਼, ਕਾਲ, ਨਮਿਤ ਇਸ ਨੂੰ ਪ੍ਰਗਟ ਕਰਨ ਲਈ ਸੁਰ ਹੋਣ, ਕਿਉਂਕਿ ਆਵਾਜ਼ ਦੀ ਕਨਸੋਅ ਉਥੇ ਹੀ ਜਾ ਕੇ ਪ੍ਰਗਟ ਹੁੰਦੀ ਹੈ, ਜਿੱਥੇ ਗੁੰਬਦ ਹੋਵੇ, ਉਰੇ ਉਰੇ ਨਹੀਂ। ਗੱਲ ਕੀ, ਅੱਜਕੱਲ੍ਹ ਦੀ ਸਾਇੰਸ ਇਸ ਗੱਲ ਦੀ ਪੱਕੀ ਗੁਆਹੀ ਦਿੰਦੀ ਹੈ ਕਿ ਮਰਨ ਨਾਲ ਕੁਝ ਵੀ ਨਾਸ਼ ਨਹੀਂ ਹੁੰਦਾ। ਸਾਡਾ, ਪੰਚ ਭੂਤਕ ਸਰੀਰ ਤਾਂ ਵਿਸ਼ਵ ਭੂਤਾਂ ਵਿੱਚ ਲੀਨ ਹੋ ਜਾਂਦਾ ਹੈ, ਪਾਣੀ ਪਾਣੀ ਵਿੱਚ, ਪੌਣ ਪੌਣ ਵਿੱਚ, ਇਤਿਆਦਿ ਤੇ ਉਹ ਅਚੰਭਾ ਜੀਵਨ-ਸ਼ਕਤੀ, ਜਿਸ ਨੂੰ ਅਸੀਂ 'ਜੀਵ' ਆਖਦੇ ਹਾਂ, ਮੁੱਲਾਂ ਵਾਂਗ ਜੀਵਨ-ਮੁਨਾਰੇ (ਜਾਂ ਐਂਟੇਨੇ) 'ਤੇ ਖਲੋ ਕੇ ਕੂਕਦਾ ਹੈ ਕਿ ਮੈਂ ਇਹ ਸਾਂ, ਮੈਂ ਔਹ ਸਾਂ, ਮੈਂ ਆਪਣਾ ਰੂਪ ਵਟਾਉਣ ਲੱਗਾ ਹਾਂ, ਤੁਹਾਡੇ ਕੋਲੋਂ ਟੁਰ ਨਹੀਂ

ਚਲਿਆ। ਜੇ ਇਹ ਗੱਲ ਇਉਂ ਹੀ ਹੈ ਤਾਂ ਫਿਰ ਅਸੀਂ ਗੁਰੂ ਮਹਾਰਾਜ ਜੀ ਦੇ ਵਾਕ ਉੱਪਰ ਫੁੱਲ ਚੜ੍ਹਾ ਕੇ ਇਉਂ ਗਾ ਸਕਦੇ ਹਾਂ :

*ਪਵਨੈ ਮਹਿ ਪਵਨੁ ਸਮਾਇਆ॥*
*ਜੋਤੀ ਮਹਿ ਜੋਤਿ ਰਲਿ ਜਾਇਆ॥*
*ਮਾਟੀ ਮਾਟੀ ਹੋਈ ਏਕ॥*
*ਰੋਵਨਹਾਰੇ ਕੀ ਕਵਨ ਟੇਕ.....॥*
*ਕਉਨੁ ਮੂਆ ਰੇ ਕਉਨੁ ਮੂਆ॥*
*ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ*
*ਇਹੁ ਤਉ [੧]ਚਲਤੁ ਭਇਆ॥੧॥ ਰਹਾਉ॥*

*(ਰਾਮਕਲੀ ਮ: ੫, ਪੰਨਾ ੮੮੫)*

(੨)

ਬੱਚਾ ਜਦ ਮਾਂ ਦੇ ਪੇਟ ਵਿੱਚੋਂ ਜੰਮਦਾ ਹੈ ਤਾਂ ਕੁਝ ਦੇਰ ਵਾਸਤੇ ਬੜਾ ਚੇਤੰਨ ਹੁੰਦਾ ਹੈ ਤੇ ਸਿਆਣੇ ਆਖਦੇ ਹਨ ਕਿ ਖਿਣ ਭਰ ਲਈ ਉਸ ਵੇਲੇ ਉਹਦੀਆਂ ਅੱਖਾਂ ਅੱਗੇ ਉਸ ਦਾ ਸਾਰਾ ਪਿੱਛਾ ਉਹਦੇ ਸਾਹਮਣੇ ਆ ਜਾਂਦਾ ਹੈ, ਇੱਕ ਜਨਮ ਹੀ ਨਹੀਂ, ਜਨਮ ਜਨਮਾਂਤ੍ਰਾਂ ਦੇ ਗੇੜ ਉਸ ਦੀ ਅੱਖ ਅੱਗੋਂ ਇੰਝ ਲੰਘ ਜਾਂਦੇ ਹਨ ਜਿਸ ਤਰ੍ਹਾਂ ਕਿਸੇ ਸਿਨਮਾ ਦੀ ਰੀਲ ਅੱਖ-ਫਰਕਣ ਵਿੱਚ ਲੰਘ ਗਈ ਹੋਵੇ। ਇਸ ਆਪ ਬੀਤੀ ਨੂੰ ਵੇਖ ਕੇ ਕਈ ਬੱਚੇ ਰੋਂਦੇ ਹਨ, ਕਈ ਕੁਰਲਾਂਦੇ ਹਨ, ਪਰ ਕੋਈ ਵਿਰਲਾ ਜੀਉੜਾ, ਜੋ ਸੰਸਾਰ ਤਾਰਨ ਲਈ ਆਇਆ ਹੋਵੇ, ਹੱਸਦਾ ਹੈ, ਮੁਸਕਰੀ ਭਰਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਬਾਬਤ ਪ੍ਰਸਿੱਧ ਹੈ ਕਿ ਉਹ ਜੰਮਣ ਵੇਲੇ ਖਿੜ-ਖਿੜ ਕੇ ਇੰਝ ਹਸੇ ਜਿਸ ਤਰ੍ਹਾਂ ਪੁੰਨਿਆ ਦਾ ਚੰਨ ਵਿਗਸਦਾ ਹੈ ਤੇ ਵਿਗਸਣ ਵੀ ਕਿਉਂ ਨਾ ਕਿਉਂਕਿ ਇਹ ਜਨ ਤਾਂ ਪਰਉਪਕਾਰੀ ਆਏ ਹਨ ਸੰਸਾਰ ਨੂੰ ਤਾਰਨ ਲਈ। ਪਰ ਇਸ ਜੰਮਣ ਵਾਲੇ ਖਿਣ ਤੋਂ ਪਿੱਛੋਂ ਸਾਡੇ ਹਿਰਦੇ ਉਪਰ ਘੁੱਪ ਹਨ੍ਹੇਰਾ ਪੈ ਜਾਂਦਾ ਹੈ, ਫਿਰ ਮਾਨੋਂ ਸਾਡੇ ਹਿਰਦੇ ਦੀ ਸਲੇਟ ਨਵੀਂ ਜਾਂ ਕੋਰੀ ਜਿਹੀ ਹੋ ਜਾਂਦੀ ਹੈ। ਇਹ ਇੱਕ ਗਲੇ ਕੁਦਰਤ ਦੀ ਚੰਗੀ ਖੇਡ ਹੈ। ਕੀ ? ਨਵੀਂ ਜੀਵਣ-ਕਾਪੀ ਦਾ ਲੱਭਣਾ, ਜੇ ਪਿਛਲੇ ਕਰਤੱਬਾਂ ਨੇ ਹੀ ਸਾਡੀ ਸੰਘੀ ਘੁੱਟ ਰੱਖਣੀ ਹੈ ਤਾਂ ਨੱਢੇ ਤੇ ਬੁੱਢੇ ਵਿੱਚ ਕੀ ਫ਼ਰਕ ਹੋਇਆ। ਨੱਢਾ ਹੈ ਕਿ ਉਹ ਦੌੜਦਾ ਭੱਜਦਾ ਹੈ, ਉਸ ਦੀਆਂ ਆਸਾਂ ਮਨਸਾਂ ਫੁੱਲ-ਡੋਡੀ ਵਾਂਗ ਹਨ ਜੋ ਫੁਟੇਗੀ, ਰੰਗ ਖਲੇਰੇਗੀ, ਫਿਰ ਫਲੇਗੀ ਤੇ ਬੀਜ ਲਿਆਵੇਗੀ, ਪਰ ਬੁੱਢਾ ਉਸ ਸੁੱਕੇ ਧਰਕਾਣੂ ਵਾਂਗ ਹੈ ਜੋ ਸੁੱਕ ਕੇ ਝੁਰੜੀਆਂ ਦੀ ਗੰਢ ਬਣ ਗਿਆ ਹੈ ਤੇ ਹੁਣ ਆਪਣਾ ਮੂੰਹ ਛੁਪਾਉਣਾ ਚਾਹੁੰਦਾ ਹੈ।

---

੧. ਚਲਿੱਤ, ਅਚੰਭਾ ਗੱਲ।

ਪਰ ਭਾਵੇਂ ਸਾਡੇ ਪਿਛਲੇ ਕਰਮ ਮਨ ਦੇ ਚੇਤਨ-ਲੈਵਲ ਤੋਂ ਹਟ ਜਾਣ 'ਤੇ ਅਲੋਪ ਨਹੀਂ ਹੁੰਦੇ, ਉਹ ਸਾਡੇ ਹਿਰਦੇ ਦੀਆਂ ਗੁਪਤ-ਕੰਦਰਾਂ ਵਿੱਚ ਛੁਪ-ਲੁਕ ਕੇ ਬੈਠੇ ਰਹਿੰਦੇ ਹਨ ਤੇ ਆਪਣਾ ਆਪ ਇੰਝ ਪ੍ਰਗਟ ਕਰਦੇ ਹਨ ਜਿਸ ਤਰ੍ਹਾਂ ਕੋਈ ਭਾਨਮਤੀ ਦੇ ਪਟਾਰੇ ਵਾਲਾ ਤਾਰਾਂ ਨੂੰ ਹਿਲਾਕੇ ਪੁਤਲੀਆਂ ਨੂੰ ਨਚਾਂਦਾ ਹੈ। ਇਹ ਲੁਕੇ-ਛੁਪੇ ਜਮਾਂਦਰੂ ਖ਼ਿਆਲ ਕੀ ਹਨ? ਇਨ੍ਹਾਂ ਨੂੰ 'ਸੰਸਕਾਰ' ਆਖੀਦਾ ਹੈ, ਭਾਵ ਉਹ ਗੁਪਤ ਖ਼ਿਆਲ ਤੇ ਰਗਬਤਾਂ ਜੋ ਜੰਮਣ ਤੋਂ ਹੀ ਸਾਡੇ ਨਾਲ ਆਉਂਦੀਆਂ ਹਨ ਤੇ ਇਧਰ-ਉਧਰ ਜਾਣ ਲਈ ਸਾਨੂੰ ਪ੍ਰੇਰਦੀਆਂ ਹਨ।

"ਕਈ ਸੱਜਣ ਆਖਿਆ ਕਰਦੇ ਹਨ ਕਿ ਬੱਚੇ ਆਪਣੇ ਮਾਂ-ਬਾਪ ਦਾ ਹੀ ਪ੍ਰਤਿਬਿੰਬ ਹਨ। ਭਾਵੇਂ ਇਹ ਗੱਲ ਕਿਸੇ ਹੱਦ ਤੱਕ ਠੀਕ ਹੈ ਪਰ ਪੂਰਨ ਠੀਕ ਨਹੀਂ", ਕਿਉਂਕਿ ਦੇਖੋ ਕਈ ਵੇਲੇ ਪੁੱਤ ਮਾਪਿਆਂ ਕੋਲੋਂ ਬਹੁੰ ਅੱਗੇ ਲੰਘ ਜਾਂਦੇ ਹਨ ਜਾਂ ਬਹੁੰ ਪਿੱਛੇ ਰਹਿ ਜਾਂਦੇ ਹਨ। ਕਈ ਜਮਾਂਦਰੂ ਗਵੱਈਏ ਹੁੰਦੇ ਹਨ, ਕਈ ਜਮਾਂਦਰੂ ਕਵੀ ਜਾਂ ਸਾਇੰਸਦਾਨ, ਜਦ ਕਿ ਉਨ੍ਹਾਂ ਦੇ ਮਾਪੇ ਇਨ੍ਹਾਂ ਇਲਮਾਂ ਤੋਂ ਕੋਰੇ ਹੋਣ। ਤਾਂ ਪਤਾ ਲੱਗਾ ਕਿ ਜੰਮਣ-ਨਿਯਮ (Law of Heredity) ਤੋਂ ਇਲਾਵਾ ਕੋਈ ਹੋਰ ਗ਼ੈਬੀ ਤਾਕਤ ਵੀ ਸਾਡੇ ਅੰਦਰ ਕੰਮ ਕਰ ਰਹੀ ਹੁੰਦੀ ਹੈ ਜੋ ਹੇਠੋਂ ਕਲਾ ਮਰੋੜਦੀ ਹੈ ਤੇ ਇਹ ਗ਼ੈਬੀ-ਸੱਤਾ ਉਹੋ ਹੈ ਜਿਸ ਨੂੰ ਅਸੀਂ 'ਸੰਸਕਾਰ' ਆਖ ਆਏ ਹਾਂ। ਇਹ ਪੂਰਬਲੇ-ਕਰਮਾਂ ਦੀ ਸੰਗ੍ਰਹਿਤ ਟੋਕਰੀ ਹੈ ਜਿਸ ਨੂੰ ਅਸੀਂ ਨਾਲ ਖਿੱਚ ਲਿਆਉਂਦੇ ਹਾਂ : ਕਿੰਝ ? ਬੇਤਾਰ ਤਾਰਾਂ ਰਾਹੀਂ ਜਿਨ੍ਹਾਂ ਦਾ ਵਰਣਨ ਅਸੀਂ ਉਪਰ ਕਰ ਆਏ ਹਾਂ। ਇਹ ਸੰਸਕਾਰ ਸਾਨੂੰ ਦੱਸਦੇ ਹਨ ਕਿ ਸਾਡਾ ਕੋਈ ਪਿੱਛਾ ਸੀ, ਅਸੀਂ ਕੋਈ ਨਵੇਂ ਸਿਰਿਓਂ ਵਾਹੋਦਾਹੀ ਨਹੀਂ ਜੰਮ ਪਏ, ਸਗੋਂ ਇਹ ਜਨਮ ਲਮੇਤਰੀ-ਲੜੀ ਦੀ ਇੱਕ ਸੰਗਲੀ ਹੈ ਤੇ ਇੱਕ ਸੰਗਲੀ ਦੂਜੀ ਸੰਗਲੀ ਨਾਲ ਸੂਖਮ-ਕੜੀ ਦੁਆਰਾ ਪਰੋਈ ਹੋਈ ਹੈ। ਜੋ ਧਰਮ ਆਵਾਗਵਨ ਦਾ ਮਸਲਾ ਨਹੀਂ ਮੰਨਦੇ, ਉਹ ਨਹੀਂ ਦੱਸ ਸਕਦੇ ਕਿ ਫ਼ਲਾਣਾ ਪੁੱਤ ਜੰਮਣ ਤੋਂ ਹੀ ਕਿਉਂ ਕਵੀ ਹੋ ਗਿਆ ਜਦ ਕਿ ਉਹਦੇ ਮਾਪੇ ਐਡੇ ਕੋਰੇ ਹਨ; ਸਗੋਂ ਕਈ ਮਾਪੇ ਪੁੱਤਾਂ ਨੂੰ ਇਨ੍ਹਾਂ ਪਾਸਿਆਂ ਵੱਲ ਜਾਣ ਤੋਂ ਹੋੜਦੇ ਹਨ, ਫਿਰ ਵੀ ਪੁੱਤ ਉਵੇਂ ਹੀ ਕਰਦੇ ਹਨ। ਇੱਕ ਪੱਛਮੀ ਕਵੀ ਜਿਸ ਦਾ ਨਾਮ ਪੋਪ (Pope) ਸੀ, ਬਾਬਤ ਪ੍ਰਸਿੱਧ ਹੈ ਕਿ ਉਹ ਜੰਮਣ ਤੋਂ ਹੀ ਕਵਿਤਾ ਲਿਖਦਾ ਸੀ। ਜਦ ਮਾਪਿਆਂ ਨੇ ਉਸ ਨੂੰ ਹੋੜਨ ਲਈ ਚੰਡਾਂ ਮਾਰੀਆਂ ਤਾਂ ਉਹ ਰੋ ਕੇ ਇਉਂ ਗਾਵਿਆ :

*Papa - papa pity take*
*No more verses shall I make.* *(A Pope)*

ਭਾਵ ਉਹ ਰੋ ਕੇ ਵੀ ਕਵਿਤਾ ਹੀ ਗਾਂਦਾ ਸੀ। ਇਸ ਗੱਲ ਤੋਂ ਸਪੱਸ਼ਟ ਹੈ ਕਿ ਸਾਇੰਸ ਦਾ ਮਸਲਾ ਕਿ 'ਬਾਪ ਪਰ ਬੇਟਾ ਤੁਖ਼ਮ ਪਰ ਘੋੜਾ' ਭਾਵੇਂ ਕਿਸੇ ਹੱਦ ਤੱਕ ਠੀਕ ਹੈ, ਪਰ ਪੂਰਨ-ਸਤਿ ਨਹੀਂ ਤੇ ਇਸ ਅਧੂਰੇ ਸਤਿ ਨੂੰ ਪੂਰਨ ਕਰਨ ਵਾਲੀ

ਘੁੰਡੀ ਸੰਸਕਾਰ ਥਿਊਰੀ ਹੈ ਜੋ ਸਾਡੇ ਵਰਤਮਾਨ ਨੂੰ ਭੂਤ-ਕਾਲ ਨਾਲ ਗੰਢਦੀ ਹੈ ਤੇ ਦੱਸਦੀ ਹੈ ਕਿ ਅਸੀਂ ਅੱਜ ਦੇ ਜਮੌਂਦਰੂ ਨਹੀਂ, ਅਨਿਕ ਜਨਮਾਂ ਦੇ ਪ੍ਰਗਟੇ ਹੋਏ ਹਾਂ, ਪਰ ਕਈ ਜਨਮ ਤਾਂ ਪੱਥਰਾਂ ਵਾਂਙ ਸਥਿਤ ਰਹੇ, ਫਿਰ ਦ੍ਰਵ ਟੁਰੇ, ਫਿਰ ਸੱਪਾਂ ਵਾਂਙ ਰੀਂਙ, ਫਿਰ ਹੱਥਾਂ ਭਾਰ ਟੁਰੇ ਤੇ ਟੰਗਾਂ ਉਪਰ ਉਠ ਖੜੋਤੇ ਤੇ ਮਨੁੱਖਾ ਜੂਨ ਵਿੱਚ ਵੀ ਕਈ ਪਲਸੇਟੇ ਖਾਧੇ......ਇਹ ਸਾਡਾ ਭੂਤ ਕਾਲ ਸਾਡੇ ਨਾਲ ਬੱਝੀ ਹੋਈ ਗੰਡੜੀ ਵਾਂਙ ਹੈ ਤੇ ਸਾਡੇ ਹਿਰਦੇ ਕੰਦਰਾਂ ਵਿੱਚ ਛੁਪਿਆ ਪਿਆ ਹੈ ਤੇ 'ਸੰਸਕਾਰ' ਬਣਕੇ ਉਗਮ ਖਲੋਂਦਾ ਹੈ। ਭਗਤ ਜਨ ਆਪਣਾ ਸਾਰਾ ਭੂਤ ਆਪਣੀਆਂ ਅੱਖਾਂ ਅੱਗੇ ਲਿਆਉਂਦੇ ਹਨ। ਤਦੇ ਹੀ ਤਾਂ ਥਰਕੰਬ ਕੇ ਇਉਂ ਆਖਦੇ ਹਨ :—

*ਬਹੁਤ ਜਨਮ ਬਿਛਰੇ ਥੇ ਮਾਧਉ*
*ਇਹੁ ਜਨਮੁ ਤੁਮ੍ਹਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ*
*ਚਿਰ ਭਇਓ ਦਰਸਨੁ ਦੇਖੇ॥......*
*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*
*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥*

*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*

ਸਾਡਾ ਭੂਤ ਕਾਲ ਬੇਅੰਤ ਹੈ ਜਿਸ ਤਰ੍ਹਾਂ ਸਾਡਾ ਭਵਿੱਖਤ ਕਾਲ ਬੇਅੰਤ ਹੈ। ਇਨ੍ਹਾਂ ਵਿੱਚ ਵਰਤਮਾਨ ਦੀ ਟੋਰਵੀਂ ਗੰਢ ਹੈ, ਕਿਉਂਕਿ ਇਹ ਗੰਢ ਰੋਜ਼ ਟੁਰ ਟੁਰਕੇ ਅੱਗੇ ਜਾ ਰਹੀ ਹੈ। ਜੋ ਅੱਜ ਹੈ ਸੋ ਝਟ ਪਟ ਕੱਲ੍ਹ ਬਣ ਜਾਂਦਾ ਹੈ, ਜੋ ਕੱਲ੍ਹ ਸੀ ਸੋ ਪਰਸੋਂ। ਪਰ ਸਾਡੇ ਅੰਦਰ ਇਕ ਡਾਢੀ ਡੂੰਘੀ ਗ਼ਾਰ ਹੈ ਜੋ ਪਿਛਲਾ ਕੱਤਿਆ-ਕਤਾਇਆ ਸਭ ਸਾਂਭ ਰੱਖਦੀ ਹੈ। ਇਹ ਗ਼ਾਰ ਕੀ ਹੈ? ਇਹ ਸਾਡਾ ਅਚੇਤ ਮਨ ਹੈ, ਜਿਸ ਵਿੱਚ 'ਸੰਸਕਾਰਾਂ' ਦੀਆਂ ਸੂਖਮ ਛੱਲੀਆਂ ਵਲ੍ਹੇਟੀਆਂ ਪਈਆਂ ਹਨ। ਭਾਵੇਂ ਉਹ ਨਜ਼ਰ ਨਹੀਂ ਆਉਂਦੀਆਂ, ਪਰ ਹਨ ਜ਼ਰੂਰ, ਅੰਦਰ ਧੁਰ ਅੰਦਰ।

(੩)

ਸਾਡੀਆਂ ਖ਼ਾਹਿਸ਼ਾਂ, ਤਾਂਘਾਂ, ਰ਼ਗਬਤਾਂ (ਮੰਗੀਆਂ-ਅਣ-ਮੰਗੀਆਂ ਪੂਰੀਆਂ ਅਧ ਪੂਰੀਆਂ) ਦੇ ਚਿੱਤਰ ਸਾਡੇ ਮਨ ਅੰਦਰ ਇੰਝ ਛੁਪੇ ਰਹਿੰਦੇ ਹਨ ਜਿਸ ਤਰ੍ਹਾਂ ਹਰ ਪ੍ਰਕਾਰ ਦੇ ਗਾਣੇ ਰੀਕਾਰਡਾਂ ਜਾਂ ਤਵਿਆਂ ਵਿੱਚ ਚੀਕ-ਬਲੋਰੇ ਬਣਕੇ ਛੁਪੇ ਹੋਏ ਜਾਂ ਚਿੱਤਰੇ ਹੋਏ ਹੁੰਦੇ ਹਨ ਤੇ ਨਵਾਂ ਜਨਮ ਹੋਣ ਵੇਲੇ ਉਹੋ ਬੀਜ ਅੰਕੁਰ ਵਿੱਚ ਆ ਕੇ ਫੁਟ ਖਲੋਂਦੇ ਹਨ। ਭਾਵੇਂ ਸਾਰੇ ਸੰਸਕਾਰ ਝਟ-ਪਟ ਨਾ ਵੀ ਫੁੱਟਣ ਫਿਰ ਵੀ ਸ਼ਿਸਤ ਲਾ ਕੇ ਬੈਠੇ ਰਹਿੰਦੇ ਹਨ ਤੇ ਆੜੇ ਵਕਤ ਉਪਰ ਆਪਣਾ ਤੀਰ ਬਣਾਕੇ ਸਾਨੂੰ ਘਾਇਲ ਕਰ ਛੱਡਦੇ ਹਨ। ਇਹ ਸੰਸਕਾਰ ਸਾਡੇ ਮਨ ਅੰਦਰ ਇੰਵ ਡੁੱਬੇ ਰਹਿੰਦੇ ਹਨ ਜਿਸ ਤਰ੍ਹਾਂ ਸਮੁੰਦਰ ਦੀ ਸਤਹ 'ਤੇ ਸਪੰਜ, ਘੋਗੇ ਤੇ ਮਗਰਮਛ ਆਦਿ ਜਲ-ਜੀਵ। ਇਨ੍ਹਾਂ ਛੁਪੇ ਹੋਏ ਚੋਰਾਂ ਨੂੰ ਮਾਰਨ ਲਈ ਸਾਡੇ ਹੱਥ ਕੀ ਮਸਾਲਾ ਹੈ?

ਉੱਤਰ ਹੈ ਕਿ ਐਸੇ ਤੀਰ ਦੀ ਲੋੜ ਹੈ ਜੋ ਪਾਣੀ ਚੀਰ ਕੇ ਵਿੱਚੋਂ ਵਿੱਚ ਕਾਟ ਕਰੇ। ਇਹ ਪਵਿੱਤਰ ਤੇ ਤੀਬਰ-ਤੀਰ ਹੋਰ ਕੀ ਹੋ ਸਕਦੇ ਹਨ 'ਸਿਵਾਏ ਗੁਰ-ਬਖ਼ਸ਼ੇ-ਪੂਰਨੇ ਜਾਂ ਗੁਰਮਤਿ ਸੰਸਕਾਰਾਂ ਦੇ' ਭਾਵ ਉਨ੍ਹਾਂ ਸਲੋਕ ਜਾਂ ਬਾਣੀਆਂ ਦਾ ਉਚਾਰਣ ਕਰਨਾ ਜੋ ਅਜਿਹੇ ਸਮੇਂ ਗੁਰੂ ਮਹਾਰਾਜ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰੀਆਂ ਸਨ ਜਾਂ ਜਿਨ੍ਹਾਂ ਦੇ ਉਚਾਰਨ ਲਈ ਹੁਕਮ ਕੀਤਾ ਸੀ। ਦੇਖੋ, ਕੂਚ ਕਰਨ ਵਾਲਾ ਸਮਾਂ ਸਭ ਤੋਂ ਔਖਾ ਹੁੰਦਾ ਹੈ। ਇਸ ਵੇਲੇ ਹਰ ਕੋਈ ਰੋਂਦਾ ਕੁਰਲਾਉਂਦਾ ਹੈ, ਪਰ ਰਾਮਕਲੀ ਸੱਦ ਵਿੱਚ ਗੁਰੂ ਮਹਾਰਾਜ ਜੀ ਦਾ ਇਸ ਸਮੇਂ ਲਈ ਪਵਿੱਤ੍ਰ ਹੁਕਮ ਇਉਂ ਹੈ :—

*"ਤੁਸੀਂ ਪੁਤ ਭਾਈ ਪਰਵਾਰੁ ਮੇਰਾ*
*ਮਨਿ ਵੇਖਹੁ ਕਰ ਨਿਰਜਾਸਿ ਜੀਉ॥*
*ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ*
*ਗੁਰੁ ਜਾਇ ਹਰਿਪ੍ਰਭ ਪਾਸਿ ਜੀਉ॥*
*ਸਤਿਗੁਰਿ ਭਾਣੈ ਆਪਣੈ*
*ਬਹਿ ਪਰਵਾਰੁ ਸਦਾਇਆ॥*
*ਮਤ ਮੈ ਪਿਛੈ ਕੋਈ ਰੋਵਸੀ*
*ਸੋ ਮੈ ਮੂਲਿ ਨਾ ਭਾਇਆ॥*
*ਮਿਤੁ ਪੈਝੈ ਮਿਤੁ ਬਿਗਸੈ,*
*ਜਿਸੁ ਮਿਤ ਕੀ ਪੈਜ ਭਾਵਏ॥"* *(ਪੰਨਾ ੯੨੩)*

ਭਾਵ ਇੱਥੇ ਸ੍ਰੀ ਗੁਰੂ ਵਾਕ ਇਉਂ ਹੈ ਕਿ ਜੋ ਸਾਡਾ ਮਿੱਤਰ ਹੈ ਉਸ ਨੂੰ ਇਸ ਸਮੇਂ ਰੋਣਾ ਨਹੀਂ ਸਗੋਂ ਵਿਗਸਣਾ, ਖ਼ੁਸ਼ ਹੋਣਾ ਚਾਹੀਦਾ ਹੈ, ਕਿਉਂਕਿ ਇਹ ਸਮਾਂ ਆਪਣੀ ਘੜੀ ਅਨੁਸਾਰ ਹਰ ਇੱਕ ਉਪਰ ਆਉਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵਿਸ਼ੇਸ਼ ਵਾਧਾ ਇਹ ਹੈ ਕਿ ਇਥੇ ਕੋਈ ਘਰੋਗੀ ਜਾਂ ਪ੍ਰਾਈਵੇਟ ਗੱਲ ਲਿਖਣ ਵਿੱਚ ਨਹੀਂ ਆਈ; ਨਹੀਂ ਤਾਂ ਕਈਆਂ ਧਾਰਮਿਕ ਗ੍ਰੰਥਾਂ ਵਿੱਚ ਇਤਿਹਾਸਕ ਮਸਾਲਾ ਐਨਾ ਲਿਖਿਆ ਹੁੰਦਾ ਹੈ ਕਿ ਆਤਮਿਕ ਤੱਤ ਆਟੇ ਵਿੱਚ ਲੂਣ ਵਾਂਗ ਹੋ ਜਾਂਦਾ ਹੈ। ਇਸ ਦੇ ਉਲਟ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਨਿਰੋਲ ਆਤਮਿਕ ਵਿਚਾਰ ਹੈ; ਇੰਨਾ ਵੀ ਨਹੀਂ ਲਿਖਿਆ ਜੋ ਅਮਕੇ ਗੁਰੂ ਜੀ ਦਾ ਪਿਤਾ, ਮਾਤਾ ਜਾਂ ਸੰਤਾਨ ਕੀ ਸੀ। ਹਾਂ, ਉਂਝ ਜੇ ਕਿਸੇ ਵਰਣਨ ਵਿੱਚ ਸਹਿਜੇ ਜ਼ਿਕਰ ਆ ਗਿਆ ਹੋਵੇ ਤਾਂ ਗੱਲ ਵੱਖਰੀ ਹੈ, ਪਰ ਵਸੋਂ ਵਸੋਂ ਅਜਿਹੇ ਪ੍ਰਾਈਵੇਟ ਬਿਰਤਾਂਤ ਲਿਖਣ ਵਿੱਚ ਨਹੀਂ ਆਏ। ਪਰ ਕਿਧਰੇ-ਕਿਧਰੇ ਟਾਂਵੇਂ-ਟਾਂਵੇਂ ਸਾਨੂੰ ਕੁਝ ਅਜਿਹੇ ਵਰਣਨ ਵੀ ਮਿਲਦੇ ਹਨ ਜਿਨ੍ਹਾਂ ਨੂੰ ਪੜ੍ਹਕੇ ਪਤਾ ਲੱਗਦਾ ਹੈ ਕਿ ਫਲਾਣੇ ਆੜੇ ਸਮੇਂ ਸਾਡੇ ਅਰਸ਼ੀ ਪਿਤਾਮਿਆਂ ਨੇ ਕੀ ਕੀਤਾ ਸੀ ਤੇ ਸਾਨੂੰ ਉਸ ਸਮੇਂ ਉਪਰ ਕੀ ਕਰਨਾ ਯੋਗ ਹੈ, ਜਿਹਾ ਕਿ ਮਰਨ ਸਮੇਂ ਲਈ 'ਸੱਦ' ਬਾਣੀ ਦਸਦੀ ਹੈ। ਇਸੇ

ਤਰ੍ਹਾਂ ਹਰ ਪ੍ਰਕਾਰ ਦਾ ਨਵਾਂ ਤੇ ਮਹਾਨ ਕਰਮ-ਛੋਹਣ ਤੋਂ ਪਹਿਲੋਂ ਇਹ ਯਾਚਨਾ ਹੈ :—

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥*
*ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥*
*ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥*

*(ਸਿਰੀ ਰਾਗ ਵਾਰ ੪, ਪਉੜੀ ੨, ਪੰਨਾ ੯੧)*

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਖ਼ਾਸ-ਖ਼ਾਸ ਬਾਣੀਆਂ ਹਨ, ਜੋ ਖ਼ਾਸ-ਖ਼ਾਸ ਸਮੇਂ ਉਪਰ ਪੜ੍ਹਨੀਆਂ ਉਚਿਤ ਹਨ, ਜਿਹਾ ਕਿ 'ਲਾਂਵਾਂ' (ਸੂਹੀ ਮ: ੪) ਜੋ ਵਿਆਹ ਦੇ ਸਮੇਂ ਉਪਰ ਪੜ੍ਹਨੀਆਂ ਚਾਹੀਦੀਆਂ ਹਨ, 'ਅਲਾਹਣੀਆਂ' (ਵਡਹੰਸ ਮ: ੧) ਜੋ ਮਰਨ ਸਮੇਂ ਉਪਰ ਪੜ੍ਹੀਆਂ ਜਾਂਦੀਆਂ ਹਨ, ਨਾਵੇਂ ਮਹਲੇ ਦੇ ਸਲੋਕ ਜੋ ਉਦਾਸੀ ਦੇ ਸਮੇਂ ਪੜ੍ਹਨ ਨਾਲ ਦਿਲ ਵਿੱਚ ਸ਼ਾਂਤੀ ਆਉਂਦੀ ਹੈ, ਦਸਮ ਗ੍ਰੰਥ ਦੀ ਬਾਣੀ ਜਦ ਘੋੜੇ ਉਪਰ ਚੜ੍ਹਕੇ ਫ਼ੌਜ ਮਾਰਚ ਕਰ ਰਹੀ ਹੋਵੇ ਤੇ ਸਤਿ ਸ੍ਰੀ ਅਕਾਲ ਦਾ ਅਕਾਸ਼-ਚੁੰਮਵਾਂ ਜੈਕਾਰਾ ਦੁਸ਼ਟਾਂ ਦਾ ਮਨ ਚੀਰ ਰਿਹਾ ਹੋਵੇ। ਇਹ ਬਾਣੀਆਂ ਉਸ ਵੇਲੇ ਜਾਦੂ ਦਾ ਕੰਮ ਕਰਦੀਆਂ ਹਨ ਤੇ ਮਨ ਨੂੰ ਡੋਲਣ ਤੋਂ ਬਚਾਉਂਦੀਆਂ ਹਨ, ਜਿਸ ਤਰ੍ਹਾਂ ਵਾੜ ਹਰੇ-ਭਰੇ ਖੇਤ ਨੂੰ ਉਜੜਨ ਤੋਂ ਬਚਾਉਂਦੀ ਹੈ। ਇਹ ਗੁਰਬਾਣੀ ਆੜੇ ਸਮੇਂ ਪਰ ਕੁਝ ਓਹੋ ਜਾਦੂ ਭਰਿਆ ਕੰਮ ਕਰਦੀ ਹੈ ਜਿਹਾ ਕਿ ਰਾਮ ਜੀ ਦੀ ਕਾਰ (ਚੱਕਰ) ਸੀਤਾ ਜੀ ਨੂੰ ਬਚਾਉਣ ਲਈ ਸਮਰੱਥ ਸੀ। ਸੱਚਮੁੱਚ ਗੁਰਸਿੱਖ ਇਸ ਬਾਣੀ ਦੇ ਸਹਾਰੇ ਆਪਣੇ ਆਪ ਨੂੰ ਇਉਂ ਸਨਧ-ਬਧ ਪਾਉਂਦਾ ਹੈ ਮਾਨੋਂ ਉਸ ਦੇ ਇਰਦ-ਗਿਰਦ ਦਰੋਪਦੀ ਵਾਂਗ ਕਈ ਸੂਖਮ ਸੰਜੋਅ ਪਏ ਹੋਏ ਹਨ :—

*"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥"*

*(ਬਿਲਾਵਲ ਮ: ੫, ਪੰਨਾ ੮੧੯)*

ਗੁਰਮਤ ਸੰਸਕਾਰ ਉਸ ਵੇਲੇ ਕੀਤੇ ਜਾਂਦੇ ਹਨ ਜਿਸ ਵੇਲੇ ਪ੍ਰਾਣੀ ਦੀ ਜ਼ਿੰਦਗੀ ਵਿੱਚ ਕੋਈ ਵੱਡਾ ਹੇਰ ਫੇਰ ਜਾਂ ਚੱਕਰ ਆਰੰਭ ਹੋਇਆ ਹੋਵੇ, ਜਿਹਾ ਕਿ ਜੰਮਣਾ, ਕੁੜਮਾਈ, ਲਾਵਾਂ ਫੇਰੇ ਜਾਂ ਅਨੰਦ ਵੇਲੇ, ਚੜ੍ਹਾਈ ਕਰਨ ਵੇਲੇ, ਮੋਰਚਾ ਫਤਹਿ ਹੋਣ ਵੇਲੇ, ਕੂਚ ਕਰਨ ਵੇਲੇ, ਪ੍ਰਭਾਤ ਵੇਲੇ.....ਭਾਵ ਉਨ੍ਹਾਂ ਸਮਿਆਂ 'ਤੇ ਜਦ ਮਨ ਖ਼ਾਸ ਕਾਰਨਾਂ ਕਰਕੇ ਡਾਢਾ ਨਰਮ ਤੇ ਪਿਘਲਿਆ ਹੋਇਆ ਹੁੰਦਾ ਹੈ, ਉਸ ਵੇਲੇ ਗੁਰਬਾਣੀ ਦੀ ਚੋਟ ਮਨ ਉਪਰ ਇੰਞ ਲੱਗਦੀ ਹੈ ਮਾਨੋਂ ਕਿਸੇ ਨੇ ਮੁਹਰ ਦਾ ਠੱਪਾ ਲਾਇਆ ਹੈ। ਵੇਖੋ, ਸੁਤੜੇ ਨੂੰ ਜਗਾਉਣ ਹੇਤ ਲਿਖੀ ਬਾਣੀ ਮਿਰਤਕ-ਭੂਮੀ ਉਪਰ ਕੋਈ ਜਾਦੂ ਦਾ ਅਸਰ ਰੱਖਦੀ ਹੈ :—

*ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ॥*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨਾ ਹੋਇਆ॥ ਰਹਾਉ॥*
*ਮਾਤ ਪਿਤਾ ਸੁਤ ਬੰਧ ਜਨ ਹਿਤ ਜਾ ਸਿਉ ਕੀਨਾ॥*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮਹਿ ਦੀਨਾ॥੧॥*
*ਜੀਵਤ ਲਉ ਬਿਉਹਾਰ ਹੈ ਜਗ ਕਉ ਤੁਮ ਜਾਨਉ॥*
*ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ॥*
*(ਤਿਲੰਗ ਮ: ੯, ਪੰਨਾ ੭੨੬)*

ਯੁੱਧ ਸੰਗ੍ਰਾਮ ਵੇਲੇ ਹੇਠ ਲਿਖੀ ਬਾਣੀ ਪੜ੍ਹਨ ਨਾਲ ਮਨ ਨੂੰ ਇੰਨਾ ਤ੍ਰਾਣ ਆਉਂਦਾ ਹੈ ਕਿ ਮਨ ਮੌਤ ਦੇ ਮੂੰਹ ਵਿੱਚੋਂ ਵੀ ਨਹੀਂ ਡਰਦਾ :—

*ਰੋਗਨ ਤੇ ਅਰ ਸੋਗਨ ਤੇ ਜਲ*
*ਜੋਗਨ ਤੇ ਬਹੁ ਭਾਂਤ ਬਚਾਵੇ॥*
*ਸੋਤ੍ਰੂ ਅਨੇਕ ਚਲਾਵਤ ਘਾਵ ਤਊ*
*ਤਨ ਏਕ ਨ ਲਾਗਨ ਪਾਵੇ॥*
*ਰਾਖਤ ਹੈ ਅਪਨੋ ਕਰ ਦੈ ਕਰ*
*ਪਾਪ ਸੰਬੂਹ ਨ ਭੇਟਨ ਪਾਵੈ॥*
*ਔਰ ਕੀ ਬਾਤ ਕਹਾ ਕਹਿ ਤੋ ਸੋ*
*ਸੁ ਪੇਟ ਹੀ ਕੇ ਪੇਟ ਬੀਚ ਬਚਾਵੈ॥ (ਪਾਤਸ਼ਾਹੀ ੧੦)*

ਗੁਰਮਤ-ਸੰਸਕਾਰ ਸਾਨੂੰ ਸਮੇਂ-ਸਮੇਂ ਉਪਰ ਡੰਕੇ ਦੀ ਚੋਟ ਨਾਲ ਪੁਕਾਰ ਕੇ ਦੱਸਦੇ ਹਨ ਕਿ ਸਾਡਾ ਗਾਡੀ-ਰਾਹ ਇਹ ਹੈ ਤੇ ਜੇ ਇਸ ਆਵਾਜ਼ ਨੂੰ ਅਸੀਂ ਆਪਣੇ ਅੰਦਰ ਥਾਂ ਦੇਈਏ ਤਾਂ ਸਾਡਾ ਮਨ ਸਾਵਧਾਨ ਹੋ ਕੇ ਅਡੋਲ ਹੋ ਜਾਂਦਾ ਹੈ।

ਜਿੱਥੇ ਹੋਰ ਸੋਹਣੇ-ਸੋਹਣੇ ਸੰਸਕਾਰ-ਸ਼ਬਦ ਗੁਰੂ ਮਹਾਰਾਜ ਜੀ ਨੇ ਉਚਾਰੇ ਹਨ, ਉਥੇ ਇੱਕ ਜੀਵਨ ਗੁੜ੍ਹਤੀ ਜਾਂ 'ਲੋਰੀ' ਵੀ ਉਚਾਰੀ ਹੈ। ਇਹ 'ਲੋਰੀ' ਅਤੀ ਹੀ ਸੁਆਦਲੀ ਹੈ ਤੇ ਇਸ ਦੀ ਵਰਤੋਂ ਨਾਲ ਸਾਡੇ ਹਿਰਦੇ ਅੰਦਰ ਭਗਤੀ ਭਾਵ ਮੁਢ ਤੋਂ ਹੀ ਬੀਜਿਆ ਜਾ ਸਕਦਾ ਹੈ। ਇਸ ਸ਼ਬਦ ਦੇ ਉਚਾਰਨ ਨਾਲ ਮਾਂ-ਪੁੱਤ ਦੋਹਾਂ ਦੇ ਮਨ ਵਿੱਚ ਅਕਹਿ ਰਸ ਆਉਂਦਾ ਹੈ ਤੇ ਇਹ ਸ਼ਬਦ ਇਉਂ ਹੈ :—

*ਸਤਿਗੁਰ ਸਾਚੈ ਦੀਆ ਭੇਜਿ॥*
*ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥*
*ਮਾਤਾ ਕੈ ਮਨਿ ਬਹੁਤੁ ਬਿਗਾਸੁ॥੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*
*ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥.....*
*ਗੁਰਬਾਣੀ ਸਖੀ ਅਨੰਦੁ ਗਾਵੈ॥*
*ਸਾਚੈ ਸਾਹਿਬ ਕੈ ਮਨਿ ਭਾਵੈ॥੨॥*

*ਵਧੀ ਵੇਲਿ ਬਹੁ ਪੀੜੀ ਚਾਲੀ॥*
*ਧਰਮ ਕਲਾ ਹਰਿ ਬੰਧਿ ਬਹਾਲੀ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ॥*
*ਭਏ ਅਚਿੰਤ ਏਕ ਲਿਵ ਲਾਇਆ॥੩॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥*
*ਬੁਲਾਇਆ ਬੋਲੈ ਗੁਰ ਕੈ ਭਾਣਿ॥*
*ਗੁਝੀ ਛੰਨੀ ਨਾਹੀ ਬਾਤ॥*
*ਗੁਰੁ ਨਾਨਕੁ ਤੁਠਾ ਕੀਨੀ ਦਾਤਿ॥੪॥*

*(ਆਸਾ ਮ: ੫, ਪੰਨਾ ੩੯੬)*

ਗੁਰਮਤਿ ਸੰਸਕਾਰ ਬੀਜਣ ਨਾਲ ਸਾਡੇ ਹਿਰਦੇ ਅੰਦਰ ਨਿਜ ਪ੍ਰਕਾਸ਼ ਦੀ ਰੌਸ਼ਨੀ ਥਾਉਂ ਥਾਂ ਫੁਟਦੀ ਹੈ ਤੇ ਸਾਡਾ ਹਿਰਦਾ-ਮੰਡਲ ਇੰਝ ਪ੍ਰਜ੍ਵਲਤ ਹੋ ਜਾਂਦਾ ਹੈ ਜਿਸ ਤਰ੍ਹਾਂ ਹਨ੍ਹੇਰੀ ਰਾਤ ਵਿੱਚ ਬੇਅੰਤ ਤਾਰੇ ਅਸਮਾਨ ਉਪਰ ਡਲ੍ਹਕਦੇ ਤੇ ਚਮਕਦੇ ਹਨ। ਜੇ ਇਹ ਤਾਰੇ ਵੀ ਨਾ ਹੁੰਦੇ ਤਾਂ ਸਾਡਾ ਹਿਰਦਾ ਅਤਿ ਹੀ ਹਨ੍ਹੇਰਾ ਹੁੰਦਾ। ਇਨ੍ਹਾਂ ਦੀਵਟਾਂ ਦੁਆਰਾ ਖਿਚਿਆ ਹੋਇਆ ਨਾਮ ਰੂਪੀ ਚੰਦ੍ਰਮਾ ਵੀ ਰਾਤੀਂ ਸਾਡੇ ਅੰਦਰ ਚੜ੍ਹਕੇ ਖਲੋਂਦਾ ਹੈ। ਪਹਿਲੋਂ ਤਾਂ ਇਹ ਚੰਦ ਏਕਮ ਵਾਂਗ ਮੱਧਮ ਹੁੰਦਾ ਹੈ ਪਰ ਫਿਰ ਪੁੰਨਿਆ ਵਾਂਗ ਸੰਪੂਰਨ ਹੋ ਕੇ ਇੰਨੇ ਝਲਕੇ ਮਾਰਦਾ ਹੈ ਕਿ ਅਸੀਂ ਸੰਸਕਾਰਾਂ ਦੇ ਬੰਧਨ ਤੋਂ ਛੁੱਟ ਕੇ 'ਨਿਹਕੇਵਲ' ਹੋ ਜਾਂਦੇ ਹਾਂ। ਫਿਰ ਹੋ ਜਾਂਦੇ ਹਾਂ ਨਿਸੰਗ, ਫਿਰ ਮਾਇਆ ਦੀ ਮੈਲ ਨਹੀਂ, ਚੌਰਾਸੀ ਦੇ ਚੱਕਰ ਨਹੀਂ, ਅਚੇਤ ਮਨ ਦੇ ਮਗਰਮੱਛ ਨਹੀਂ, ਸੁਚੇਤ ਮਨ ਦੇ ਕਾੜ੍ਹੇ ਨਹੀਂ, ਫਿਰ ਦੌੜ-ਭੱਜ ਨਹੀਂ, ਕੂਕ ਪੁਕਾਰ ਨਹੀਂ, ਡੋਲਣਾ ਨਹੀਂ, ਡੁਬਣਾ ਨਹੀਂ, ਸਗੋਂ ਸਦਾ ਲਈ ਸਥਿਰਤਾ ਤੇ ਸਾਵਧਾਨਤਾ ਹੈ। ਯਥਾ :—

*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥*
*ਸਤਿਗੁਰਿ ਤੁਮਰੇ ਕਾਜ ਸਵਾਰੇ॥੧॥ ਰਹਾਉ॥*
*ਦੁਸਟ ਦੂਤ ਪਰਮੇਸਰਿ ਮਾਰੇ॥*
*ਜਨ ਕੀ ਪੈਜ ਰਖੀ ਕਰਤਾਰੇ॥*
*ਬਾਦਿਸਾਹ ਸਾਹ ਸਭ ਵਸਿ ਕਰ ਦੀਨੇ॥*
*ਅੰਮ੍ਰਿਤ ਨਾਮ ਮਹਾ ਰਸ ਪੀਨੇ॥*

*(ਗਉੜੀ ਮ: ੫, ਪੰਨਾ ੨੦੧)*

ਆਓ ਹੁਣ ਪਿਛਾਂਹ ਮੁੜਕੇ ਵੇਖੀਏ ਤੇ ਤੱਤ ਵਿਰੋਲੀਏ ਕਿ

***(੧) ਮਰਨ ਵੇਲੇ ਕੀ ਹੁੰਦਾ ਹੈ ?***
***(੨) ਮੋਇਆ ਹੋਇਆ ਜੀਵ ਕਿੱਥੇ ਜਾਂਦਾ ਹੈ ?***
***(੩) ਮੋਏ ਹੋਏ ਜੀਵ ਨਾਲ ਕੀ ਵਾਪਰਦੀ ਹੈ ?***
***(੪) ਜੇ ਉਹ ਜੀਵ ਮੋਇਆ ਨਹੀਂ ਤਾਂ ਕਿਸ ਹਾਲਤ ਵਿੱਚ ਹੈ ?***
***(੫) ਕੀ ਅਸੀਂ ਮੋਏ ਹੋਏ ਪ੍ਰਾਣੀ ਨਾਲ ਗੱਲ ਬਾਤ ਕਰ ਸਕਦੇ ਹਾਂ ?***

ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਹੁਣ ਅਸੀਂ ਸੰਖੇਪ ਵਿੱਚ ਇਉਂ ਦੇ ਸਕਦੇ ਹਾਂ ਕਿਉਂਕਿ ਭੂਮਿਕਾ-ਅੰਕ ਵਿੱਚ ਕਿਉਂ ਤੇ ਕਿੰਝ ਉਪਰ ਕਾਫ਼ੀ ਚਾਨਣਾ ਪੈ ਚੁੱਕਾ ਹੈ :—

(੧) ਅਸੀਂ ਵੇਖ ਆਏ ਹਾਂ ਕਿ ਮਰਨ ਵੇਲੇ ਸਾਡੇ ਸਰੀਰ ਅੰਦਰ ਮਰਨ-ਹਿਲੂਣਾ (Death Agony) ਆਉਂਦਾ ਹੈ.....ਇਹ ਵਾਸਤਵ ਵਿੱਚ ਇੱਕ ਕਿਸਮ ਦਾ ਬੇਤਾਰ ਬਰਕੀ ਵਰਗਾ ਸੁਨੇਹਾ ਹੈ, ਜਿਸ ਨੂੰ ਸੁਣਨ ਲਈ ਵਾਹਿਗੁਰੂ ਜੀ ਨੇ ਪੂਰਾ-ਪੂਰਾ ਪ੍ਰਬੰਧ ਕੀਤਾ ਹੋਇਆ ਹੈ।

(੨) ਮੋਇਆ ਹੋਇਆ ਜੀਵ ਬੇਤਾਰ ਬਰਕੀ ਸੁਨੇਹੇ ਨਾਲ ਉਸ ਗਰਭ ਵਿੱਚ ਚਲਾ ਜਾਂਦਾ ਹੈ ਜੋ ਦੇਸ਼, ਕਾਲ ਤੇ ਨਮਿਤ ਰਾਹੀਂ ਵਾਹਿਗੁਰੂ ਜੀ ਨੇ ਉਸ ਪ੍ਰਾਣੀ ਲਈ ਸੁਰ (In tune) ਕੀਤਾ ਹੋਇਆ ਹੋਵੇ, ਪੋਸਟ-ਮਾਸਟਰ ਕਾਰਡਾਂ-ਲਿਫ਼ਾਫ਼ਿਆਂ ਨੂੰ ਆਪੋ ਆਪਣੇ ਖ਼ਾਨਿਆਂ ਵਿੱਚ ਸੁੱਟਦਾ ਜਾਂਦਾ ਹੈ, ਇਸੇ ਤਰ੍ਹਾਂ ਦੇਸ਼ ਕਾਲ ਤੇ ਨਮਿਤ ਜਿਸ ਗਰਭ ਵਿੱਚ ਤਿੰਨੇ ਰਲ ਮਿਲਦੇ ਤੇ ਮਰਦੇ ਜੀਵ ਦਾ ਪੂਰਨ ਪ੍ਰਤਿਬਿੰਬ ਪਾਉਂਦੇ ਹਨ, ਉਸੇ ਹੀ ਖ਼ਾਨੇ ਵਿੱਚ ਉਹ ਪ੍ਰਾਣੀ ਢੁਕਦਾ ਬਣਦਾ ਤੇ ਫਿੱਟ ਆਉਂਦਾ ਹੈ ਤੇ ਆ ਟਿਕਦਾ ਹੈ। ਜਿਸ ਤਰ੍ਹਾਂ ਤਿਕੋਣ ਮੋਰੀ ਵਿੱਚ ਤਿਕੋਣ ਸ਼ੈ ਟਿਕ ਸਕਦੀ ਹੈ ਚੌਗੁਠੀ ਨਹੀਂ, ਤੇ ਚੌਗੁਠੀ ਵਿੱਚ ਪੰਜਗੁਠੀ ਨਹੀਂ, ਉਸੇ ਤਰ੍ਹਾਂ ਜਿੰਨੇ ਕਿੰਗਰੇ ਮਰਨ ਵਾਲੇ ਜੀਵ ਵਿੱਚ ਹੁੰਦੇ ਹਨ ਓਨੇ ਹੀ ਕਿੰਗਰੇ ਵਾਲੇ ਗਰਭ ਵਿੱਚ ਨਵਾਂ-ਜੀਵ ਪ੍ਰਤੀਬਿੰਬ ਜਾਂ ਪਰਤੌ ਬਣਕੇ ਜਨਮ ਲੈਂਦਾ ਹੈ ਪਰ ਇਹ ਵਾਸਤਵ ਵਿੱਚ ਪ੍ਰਤੀਬਿੰਬ ਨਹੀਂ, ਕਿਉਂਕਿ ਆਤਮਾ ਤਾਂ ਅੱਗੋ-ਪਿੱਛੇ ਸਭ ਥਾਈਂ ਅੱਗੇ ਹੀ ਸਾਂਝਾ ਸੀ, ਤੇ ਜਦ ਉਕਰੇ ਹੋਏ ਸੰਸਕਾਰ ਵੀ ਉਹੋ ਹਨ ਜੋ ਮੋਏ ਹੋਏ ਪ੍ਰਾਣੀ ਦੇ ਆਪਣੇ ਸਨ, ਤਾਂ ਵਾਸਤਵ ਵਿੱਚ ਨਵੇਂ-ਜੀਵ ਤੇ ਮਰਨ-ਵਾਲੇ ਜੀਵ ਵਿੱਚ ਫ਼ਰਕ ਨਹੀਂ; ਮਾਨੋਂ ਉਹੋ ਹੀ ਜੀਵ ਇੱਕ ਜਗ੍ਹਾ ਨੂੰ ਛੱਡਕੇ ਦੂਜੀ ਜਗ੍ਹਾ ਆ ਗਿਆ ਹੈ।

(੩) ਕੀ ਮਰਨ ਵੇਲੇ ਜੀਵ ਉਡ ਕੇ ਆਉਂਦਾ ਹੈ? ਉਸਦੇ ਨਾਲ ਮਰਨ ਪਿੱਛੋਂ ਕੀ ਵਾਪਰਦਾ ਹੈ....ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਅਸੀਂ ਅਗਲੇ ਕਾਂਡ ਵਿੱਚ ਚੱਲ ਕੇ ਵਿਚਾਰਾਂਗੇ।

(੪) ਜੇ ਜੀਵ ਮੋਇਆ ਨਹੀਂ ਤਾਂ ਕਿਸ ਹਾਲਾਤ ਵਿੱਚ ਹੈ? ਅਸੀਂ ਉਪਰ ਦੱਸ ਆਏ ਹਾਂ ਕਿ ਗੁਰਮਤ ਵਿੱਚ ਮਰਨਾ ਤਾਂ ਚੋਲਾ ਹੀ ਬਦਲਣਾ ਹੈ, ਇਸ ਤੋਂ ਛੁੱਟ ਮਰਨਾ ਨੇਸਤ-ਨਾਬੂਦ ਹੋਣਾ ਨਹੀਂ। ਹਾਂ, ਮਰਨ ਦੇ ਪਿੱਛੋਂ ਇਕ ਤਬਦੀਲੀ ਜ਼ਰੂਰ ਸਾਡੇ ਵਿੱਚ ਆਉਂਦੀ ਹੈ। ਕੀ? ਉੱਤਰ ਹੈ ਜੋ ਮਰਨ ਵੇਲੇ ਸਾਡੇ ਫੈਲੇ ਹੋਏ ਕਰਮ ਸਿਮਟਕੇ ਬੀਜ-ਰੂਪ ਸੰਸਕਾਰਾਂ ਵਿੱਚ ਬਦਲ ਜਾਂਦੇ ਹਨ। ਜਿਸ ਤਰ੍ਹਾਂ ਮਦਾਰੀ ਖੇਡ ਕਰਨ ਵੇਲੇ ਆਪਣਾ ਗੁਥਲਾ ਖੋਲ੍ਹਕੇ ਵੱਡਾ ਅਡੰਬਰ ਰਚ ਲੈਂਦਾ ਹੈ ਪਰ ਪਿੱਛੋਂ ਠੱਪਕੇ ਹਰ ਚੀਜ਼ ਗੁਥਲੇ ਵਿੱਚ ਵੜ ਜਾਂਦੀ ਹੈ, ਉਸੇ ਤਰ੍ਹਾਂ ਸਾਡੇ ਕਰਮਾਂ ਦੀ

ਪਟਾਰੀ ਸਿਮਟ ਕੇ ਬੀਜ-ਰੂਪ ਬਣ ਜਾਂਦੀ ਹੈ ਤੇ ਉਸੇ ਰੂਪ ਵਿੱਚ ਨਵੇਂ ਗਰਭ ਵਿੱਚ ਪ੍ਰਗਟ ਹੁੰਦੀ ਹੈ ਤੇ ਫਿਰ ਬਚਪਨ ਤੋਂ ਜੁਆਨੀ ਤੇ ਜੁਆਨੀ ਤੋਂ ਬੁਢਾਪਾ ਆਉਂਦਾ ਹੈ ਜਾਂ ਕਈ ਵਾਰ ਅੱਧ-ਪਚੱਧ ਵਿੱਚ ਹੀ ਫਿਰ ਤੋਟਾ ਹੋ ਜਾਂਦਾ ਹੈ, ਜਿਸ ਤਰ੍ਹਾਂ ਚੜ੍ਹੀ ਹੋਈ ਗੁਡੀ ਦਾ ਬੋ-ਕਾਟਾ ਹੋ ਜਾਂਦਾ ਹੈ ਪਰ ਭਾਵੇਂ ਕੁਝ ਵੀ ਹੋਵੇ, ਇੰਨੀ ਗੱਲ ਸਪਸ਼ੱਟ ਹੈ ਕਿ ਉਹ ਪ੍ਰਾਣੀ ਮਰਨ ਦੇ ਪਿੱਛੋਂ ਵੀ ਹੈ, ਜ਼ਰੂਰ ਹੈ, ਭਾਵੇਂ ਸਾਡੀਆਂ ਅੱਖਾਂ ਤੋਂ ਓਹਲੇ ਹੈ।

(੫) ਅਖ਼ੀਰਲਾ ਪ੍ਰਸ਼ਨ ਇਹ ਹੈ ਕਿ ਕੀ ਅਸੀਂ ਮੋਏ ਹੋਏ ਪ੍ਰਾਣੀ ਨਾਲ ਗੱਲ-ਬਾਤ ਕਰ ਸਕਦੇ ਹਾਂ ? ਇਸ ਦੇ 'ਉੱਤਰ ਦੋ ਹਨ—ਹਾਂ ਵੀ ਤੇ ਨਹੀਂ ਵੀ।' ਕਿਉਂ ? ਇਸਦਾ ਉੱਤਰ ਅਸੀਂ ਹੇਠਾਂ ਪ੍ਰਗਟ ਕਰਨ ਦਾ ਯਤਨ ਕਰਾਂਗੇ, ਕਿਉਂਕਿ ਇਹ ਇੱਕ ਐਸਾ ਪ੍ਰਸ਼ਨ ਹੈ ਜਿਸ ਉਪਰ ਸੰਸਾਰ ਦੇ ਵੱਡੇ-ਵੱਡੇ ਪੁਰਖਾਂ ਦੀਆਂ ਅੱਖਾਂ ਲੱਗੀਆਂ ਹੋਈਆਂ ਹਨ ਤੇ ਖ਼ਾਸ ਕਰਕੇ ਅੱਜਕੱਲ੍ਹ ਦੇ ਨੌਜਵਾਨ ਇਸ ਪ੍ਰਸ਼ਨ ਨੂੰ ਹੱਲ ਕਰਨ ਲਈ ਅਤਿ ਹੀ ਕਾਹਲੇ ਹਨ। ਕਈ ਵੀਰ ਤਾਂ ਆਪਣੀ ਜਾਨ ਹਥੇਲੀ 'ਤੇ ਰੱਖ ਕੇ ਵੀ ਇਸ ਪ੍ਰਸ਼ਨ ਦਾ ਉੱਤਰ ਮੰਗਦੇ ਹਨ।

ਆਓ ਜ਼ਰਾ ਪਹਿਲੋਂ 'ਹਾਂ' ਵਾਲਾ ਉੱਤਰ ਵੇਖੀਏ। ਕੀ ਮੋਏ ਹੋਏ ਪ੍ਰਾਣੀ ਨਾਲ ਅਸੀਂ ਗੱਲਾਂ-ਬਾਤਾਂ ਕਰ ਸਕਦੇ ਹਾਂ ਜੇ ਯਤਨ ਕਰੀਏ? ਜੀ ਹਾਂ, ਕਰ ਸਕਦੇ ਹਾਂ; ਪੱਛਮ ਦੇ ਸਾਇੰਸਦਾਨ ਤੇ ਸਪਿਰਿਚੁਅਲਿਸਟ (Spiritualist) ਜਿਹਾ ਕਿ ਸਰ-ਲਾਜ (Sir O. Lodge), ਮਾਇਰ (F.W. Myers), ਕੋਕਨ ਡਾਇਲ (Sir Arthur C. Doyle) ਆਦਿ ਇਹ ਸਾਬਤ ਕਰ ਚੁੱਕੇ ਹਨ ਕਿ ਉਹ ਆਪਣੇ ਮੋਏ ਹੋਏ ਸੰਬੰਧੀਆਂ ਨਾਲ ਗੱਲਾਂ-ਬਾਤਾਂ ਕਰ ਬੈਠੇ ਹਨ ਜਿਸ ਦਾ ਸਬੂਤ ਉਹ ਇਹ ਦਿੰਦੇ ਹਨ ਕਿ ਕਈ ਅਜਿਹੀਆਂ ਗੱਲਾਂ ਵੀ ਉਨ੍ਹਾਂ ਨੂੰ [੧]ਮੀਡੀਅਮ (Mediums) ਨੇ ਦੱਸੀਆਂ ਹਨ ਜੋ ਹੋਰ ਕਿਸੇ ਨੂੰ ਪਤਾ ਨਹੀਂ ਸੀ ਸਿਵਾਏ ਮੋਏ ਹੋਏ ਪਰਾਣੀ ਦੇ। ਕਈ ਵਾਰੀ ਤਸਵੀਰਾਂ ਵੀ ਮੋਈਆਂ ਹੋਈਆਂ ਰੂਹਾਂ ਦੀਆਂ ਖਿੱਚੀਆਂ ਜਾਂਦੀਆਂ ਹਨ, ਭਾਵੇਂ ਇਸ ਬਾਬਤ ਬਹੁਤ ਸਾਰੇ ਸਾਇੰਸਦਾਨ ਸ਼ੱਕ ਵੀ ਕਰਦੇ ਹਨ। ਇਨ੍ਹਾਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਉਹ ਪ੍ਰਾਣੀ ਭਾਵੇਂ ਮਰ ਗਿਆ ਹੈ ਪਰ ਅੱਖੀਓਂ ਓਹਲੇ ਹੋ ਕੇ ਸਾਨੂੰ ਬੇਤਾਰ ਤਾਰਾਂ ਘੱਲਦਾ ਹੈ, ਨਾਲੇ ਸਾਡੇ ਸੁਨੇਹੇ ਲੈਂਦਾ ਦੇਂਦਾ, ਵਟਾਉਂਦਾ ਤੇ ਸੁਣਦਾ ਹੈ। ਇਸ ਤਰੀਕੇ ਨਾਲ ਬੁੱਢੜੇ-ਲਾਜ (Lodge) ਨੇ ਨੱਢੜੇ-ਲਾਜ ਰੇਮੰਡ (Raymond) ਨਾਲ ਗੱਲਾਂ ਕੀਤੀਆਂ ਦੱਸੀਦੀਆਂ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਰ ਲਾਜ ਜੋ ਕੁਝ ਆਖਦਾ ਹੈ ਸੱਚ ਆਖਦਾ ਹੈ,

---

੧. ਮੀਡੀਅਮ ਉਸ ਮਰਦ ਜਾਂ ਇਸਤਰੀ ਨੂੰ ਆਖਦੇ ਹਨ ਜਿਸ ਨੂੰ ਹੌਲ ਪਵੇ ਤੇ ਜੋ ਵਿਚੋਲਾ ਬਣਕੇ ਮੋਇਆਂ ਹੋਇਆਂ ਨਾਲ ਗੱਲਾਂ ਕਰ ਸਕੇ; ਇਹ ਕੋਈ-ਕੋਈ ਖ਼ਾਸ ਪ੍ਰਾਣੀ ਹੁੰਦੇ ਹਨ ਜਿਨ੍ਹਾਂ ਦੀ ਬੜੀ ਕਦਰ ਹੈ।

ਉਹ ਸੱਚ ਦਾ ਮੁਰੀਦ ਹੈ, ਉਹ ਇਕ ਰਿਸ਼ੀ-ਮੁਨੀ ਜਾਂ ਸਤਿ ਉਪਾਸ਼ਕ ਹੈ।......

ਪਰ ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਸਰ ਲਾਜ ਜਦ ਰੇਮੰਡ, ਆਪਣੇ ਮੋਏ ਪੁੱਤ ਨਾਲ ਗੱਲ ਕਰਦਾ ਹੈ ਤਾਂ ਉਹ ਸੱਚਮੁੱਚ ਕਿਸੇ ਰੂਹ ਨਾਲ ਗੱਲ ਕਰ ਰਿਹਾ ਹੈ ਜੋ ਮਾਨੋ ਦੇਸ਼-ਕਾਲ ਦੇ ਪੜਦੇ ਦੇ ਉਹਲੇ ਹੈ ? ਪੱਛਮੀ ਸਾਇੰਸਦਾਨ ਕਹਿੰਦੇ ਹਨ, ਹਾਂ ਸੱਚਮੁੱਚ ਮੋਏ ਹੋਏ ਨਾਲ ਗੱਲਾਂ ਹੋ ਰਹੀਆਂ ਹਨ....ਪਰ ਮੇਰੀ ਜਾਚ ਵਿੱਚ ਇਹ ਗੱਲ ਇਉਂ ਹੈ ਕਿ ਸਾਡਾ ਮਨ ਹੀ ਇੱਕ ਜੀਉਂਦਾ-ਜਾਗਦਾ-ਬੋਲਦਾ ਸ਼ੀਸ਼ਾ ਹੈ, ਜੋ ਚੀਜ਼ ਵੀ ਤਾਂਘ ਨਾਲ ਲੱਭੀਏ ਉਹੋ ਹੀ ਇਸ ਵਿੱਚੋਂ ਸਿਰੋੜੀ ਕੱਢ ਕੇ ਨਿਕਲ ਆਉਂਦੀ ਹੈ; ਭਾਵ "ਸਾਡਾ ਆਪਣਾ 'ਅਧ-ਚੇਤ-ਮਨ' (Sub-conscious Mind) ਹੀ ਸਾਡੇ ਨਾਲ ਗੱਲਾਂ ਕਰਦਾ ਹੈ", ਭਾਵੇਂ ਉਹ ਸਾਡੇ ਆਪਣੇ ਆਪ ਰਾਹੀਂ ਬੋਲੇ ਭਾਵੇਂ 'ਮੀਡੀਅਮ' ਦੇ ਮੂੰਹ ਵਿੱਚ ਉਪਜਕੇ ਬੋਲੇ। 'ਰੇਮੰਡ'-ਲਾਜ ਆਪਣੇ ਸੰਸਕਾਰਾਂ ਅਨੁਸਾਰ ਕਿਧਰ ਹੋਰ ਚੋਲਾ ਪਾ ਕੇ ਵੱਜ-ਗੱਜ ਕੇ ਵਿਗਸ ਰਿਹਾ ਹੈ। ਜੇ ਉਹ ਆਪਣੇ ਪਿਤਾ ਨੂੰ ਉੱਤਰ ਦੇਣ ਲਈ ਕਿਧਰੇ ਖਲੋ ਜਾਵੇ ਤਾਂ ਮਾਨੋਂ ਉਸ ਵਿਚਾਰੇ ਦੇ ਵਿਕਾਸ ਵਿੱਚ ਡਾਢੀ ਰੁਕਾਵਟ ਹੈ, ਮਾਨੋਂ ਇਹ ਸਦਾ ਲਈ ਹੀ ਕੈਦ ਜਾਂ ਮੁੰਜਮਿਦ ਹੋ ਗਿਆ। ਨਹੀਂ ਨਹੀਂ, ਉਹ ਤਾਂ ਕਿਸੇ ਅਨੂਪਮ ਦੇਸ਼ ਵਿੱਚ (ਭਾਵੇਂ ਇਹ ਜਗਤ ਹੋਵੇ ਜਿਸ ਵਿੱਚ ਅਸੀਂ ਵੱਸਦੇ ਹਾਂ, ਜਾਂ ਇਸ ਤੋਂ ਵੀ ਹੋਰ ਸੋਹਣਾ, ਕਿਉਂਕਿ ਮਾਇਕ ਜਗਤ ਦੇ ਵੀ ਵਾਹਿਗੁਰੂ ਜੀ ਨੇ ਬੇਅੰਤ ਦੇਸ਼ ਬਣਾਏ ਹਨ ਜਿਹਾ ਕਿ ਅਨੰਤ-ਜਗਤ ਬੇਅੰਤ-ਵਿਸਥਾਰ ਤੋਂ ਭਾਸਦਾ ਹੈ)। ਫਿਰ ਉਹ ਕੀ ਸੱਤਾ ਹੈ ਜੋ ਛੁਪ-ਲੁਕ ਕੇ ਸਰ ਲਾਜ ਨਾਲ ਮਿਥੀਆਂ ਗੱਲਾਂ ਕਰਦੀ ਹੈ, ਉਹਦੇ ਡੂੰਘੇ ਦੁੱਖ ਨੂੰ ਵੰਡਦੀ ਹੈ, ਉਹਦੇ ਜ਼ਖ਼ਮਾਂ ਉੱਤੇ ਪ੍ਰੀਤ ਮਲ੍ਹਮ ਲਾਉਂਦੀ ਹੈ ਤੇ ਵੱਡ-ਦਿਨ ਨੂੰ ਉਹਦੇ ਨਾਲ ਕ੍ਰਿਸਮਿਸ ਕੇਕ ਖਾਣ ਉਠ ਆਉਂਦੀ ਹੈ ? ਇਨ੍ਹਾਂ ਸਾਰੀਆਂ ਗੱਲਾਂ ਦਾ ਉੱਤਰ ਇੱਕ ਹੈ ਜੋ ਅਸੀਂ ਉਪਰ ਦੇ ਆਏ ਹਾਂ। ਕੀ?

ਸਾਡੇ ਤਾਂਘਦੇ ਮਨ
ਦੀ
ਪਰਤਵੀਂ-ਗੂੰਜ ਜਾਂ ਕਿਰਨ
(ਕਿਸ ਵਿੱਚ) ?
ਜਾਗਤ-ਜੋਤੀ : 'ਆਤਮਾ' ਵਿੱਚ!

.....................

ਸਭ ਉੱਤਰ ਦੇਂਦੀ ਹੈ !!

ਪੱਛਮ ਵਾਲੇ ਪਰੀ ਪੂਰਨ ਜਾਗਦੀ ਜੋਤ 'ਆਤਮਾ' ਨੂੰ ਨਹੀਂ ਮੰਨਦੇ, ਇਸ ਕਰਕੇ ਇਸ ਗੱਲ ਦਾ ਉੱਤਰ ਨਹੀਂ ਦੇ ਸਕਦੇ ਕਿ ਉਤਰ ਕਿੱਥੋਂ ਆ ਗਿਆ ਹੈ। ਪਰ ਪੂਰਵ ਵਾਲੇ ਜਾਣਦੇ ਹਨ ਕਿ ਸਾਡਾ ਆਤਮਾ ਸਭ ਵਿੱਚ ਸਾਂਝਾ ਹੈ, 'ਮੀਡੀਅਮ'

ਵਿੱਚ ਵੀ ਤੇ ਸਾਡੇ ਵਿੱਚ ਵੀ, ਤੇ ਇਹੋ ਆਪਣੀ ਵਿਲਕਣੀ ਜਾਂ ਸੱਚੀ ਤਾਂਘ ਦਾ ਉੱਤਰ ਮੀਡੀਅਮ-ਰੂਪ ਕੋਲੋਂ ਜਾਂ ਆਪਣੇ ਆਪ ਤੋਂ ਲੈਂਦਾ ਹੈ। ਜੇ ਅਸੀਂ ਪਵਿੱਤਰ ਹਿਰਦੇ ਨਾਲ ਤਾਂਘੀਏ ਤਾਂ ਜ਼ਰੂਰ ਸਾਡੀਆਂ ਅੱਖਾਂ ਅੱਗੇ ਗਵਾਚੀ ਹੋਈ ਮੋਹਣੀ-ਮੂਰਤ ਆ ਜਾਂਦੀ ਹੈ ਤੇ ਜੇ ਸਾਡੀਆਂ ਅੱਖਾਂ ਅੱਗੇ ਨਾ ਵੀ ਆਵੇ ਤਾਂ ਕਮਲ ਹਿਰਦੇ ਵਾਲੀਆਂ ਮੀਡੀਅਮਾਂ ਦੇ ਦਿਲਾਂ ਵਿੱਚ ਤਾਂ ਗੂੰਜ ਜ਼ਰੂਰ ਉਠਦੀ ਹੈ, ਪਰ ਪ੍ਰਲੋਕੋਂ ਆਏ ਪ੍ਰਾਣੀ ਦੀ ਆਮਦ ਨਾਲ ਨਹੀਂ, ਕਿਉਂਕਿ ਉਹ ਪ੍ਰਾਣੀ ਤਾਂ ਆਪਣੀ ਯਾਤਰਾ ਉਪਰ ਟੁਰਕੇ ਦੂਜੇ ਪੜਾਅ ਉਪਰ ਵੀ ਜਾ ਅਪੜਿਆ ਹੈ। ਸਾਡਾ ਢੂੰਡਾਊ-ਮਨ ਆਪਣੀ ਲੋੜ 'ਉਨਮਨ' ਤੋਂ ਮੰਗਦਾ ਹੈ ਤੇ 'ਉਨਮਨ' ਉਸੇ ਪ੍ਰਸ਼ਨ ਦਾ ਉੱਤਰ ਘੱਲ ਦਿੰਦਾ ਹੈ। ਦੇਖੋ, [1]ਘੜਾ-ਉੱਠਣ ਵੇਲੇ ਜਾਂ ਮੇਜ਼-ਉੱਠਣ (Table-rapping etc.) ਵੇਲੇ ਸਾਡਾ ਅੱਧ ਚੇਤ ਮਨ ਹੀ ਸਾਡੇ ਹੱਥਾਂ ਨੂੰ ਪ੍ਰੇਰਕੇ ਟੁਰਾਉਂਦਾ ਹੈ ਤੇ ਇਵਾਣੇ ਆਦਮੀ ਸਮਝਦੇ ਹਨ ਕਿ ਕੋਈ ਰੂਹ ਨਹੀਂ, ਇਹ ਤਾਂ ਸਾਡੇ ਮਨ ਦੀ ਹੀ ਬਿਜਲੀ-ਰੌ ਹੈ ਜੋ ਪ੍ਰਤੀਬਿੰਬ ਵਾਂਗ ਸ਼ੀਸ਼ੇ-ਹਿਰਦੇ 'ਤੇ ਪੈ ਕੇ ਆਪਣਾ ਜੁਆਬ ਆਪ ਦਿੰਦੀ ਹੈ।

ਜੋ ਪ੍ਰਾਣੀ ਇਹ ਮੰਨਦੇ ਹਨ ਕਿ ਮੋਏ ਹੋਏ ਜੀਵਨ ਜਿੰਨ, ਭੂਤ ਜਾਂ ਚੁੜੇਲ ਬਣ ਜਾਂਦੇ ਹਨ, ਉਹ ਵੀ ਵਾਸਤਵ ਵਿੱਚ ਕਿਸੇ ਭੁਲੇਖੇ ਵਿੱਚ ਪੈਂਦੇ ਹਨ। ਕੀ? ਜੀਵ ਤਾਂ ਆਪਣੀ ਜੀਵਨ-ਯਾਤਰਾ ਉਪਰ ਟੁਰ ਗਿਆ ਹੈ ਤੇ ਸੰਸਕਾਰਾਂ ਦੀ ਗੱਠੜੀ ਚੁੱਕ ਨਾਲ ਲੈ ਗਿਆ ਹੈ, ਪਰ ਉਹਦੇ ਮੂੜ੍ਹ ਮਿੱਤਰ ਸਮਝਦੇ ਹਨ ਕਿ ਅਜੇ ਫਲਾਣੇ ਮੜ੍ਹੇ-ਮਸਾਣ ਜਾਂ ਮਕਾਨ ਵਿੱਚ ਮੌਜੂਦ ਹੈ! ਜੋ ਭਿਆਨਕ ਰੂਪ ਉਨ੍ਹਾਂ ਮੂੜ੍ਹ-ਮਿੱਤਰਾਂ ਨੂੰ ਨਜ਼ਰ ਆਉਂਦਾ ਹੈ, ਉਹ ਟੁਰ ਗਿਆ-ਪ੍ਰਾਣੀ ਨਹੀਂ, ਸਗੋਂ ਇਹ ਤਾਂ ਉਨ੍ਹਾਂ ਦੇ ਆਪਣੇ ਵਿਗੜੇ ਹੋਏ ਮਨ ਦਾ ਹੀ ਵਿਗਾੜ ਹੈ ਤੇ ਉਸ ਸੁਪਨੇ ਵਾਂਗ ਹੈ ਜੋ ਸਾਡਾ ਹੱਥ ਆਪਣੀ ਛਾਤੀ ਉਪਰ ਆਉਣ ਨਾਲ ਸਾਨੂੰ ਡਰਾਉਂਦਾ ਹੈ, ਸਾਡਾ ਆਪਣਾ ਹੀ ਵਿਗੜਿਆ ਹੋਇਆ ਮਨ ਹੈ। ਇਨ੍ਹਾਂ ਹੀ ਵਹਿਮਾਂ, ਅੰਧ-ਵਿਸ਼ਵਾਸਾਂ ਤੇ ਭਰਮਾਂ ਨੂੰ ਦੂਰ ਕਰਨ ਲਈ ਹੀ ਤਾਂ ਗੁਰਮਤ-ਸੰਸਕਾਰ ਅਕਸੀਰ ਦਾ ਕੰਮ ਕਰਦੇ ਹਨ, ਕਿਉਂਕਿ ਉਹ ਸਾਡੇ ਡੋਲ੍ਹਦੇ ਮਨ ਨੂੰ ਇੰਝ ਬੰਨ੍ਹ ਲੈਂਦੇ ਹਨ ਜਿਸ ਤਰ੍ਹਾਂ ਗਿਰਦੀ ਹੋਈ ਛੱਤ ਨੂੰ ਥੰਮ੍ਹ ਰੋਕ ਰੱਖਦਾ ਹੈ। ਥੋੜ੍ਹੇ ਅੱਖਰਾਂ ਵਿੱਚ ਅਸੀਂ ਇਉਂ ਆਖ ਸਕਦੇ ਹਾਂ ਕਿ ਪੱਛਮੀ ਵਿਦਵਾਨ ਵਾਸਤਵ ਵਿੱਚ ਮੋਏ ਹੋਏ ਪ੍ਰਾਣੀਆਂ ਨਾਲ ਆਪਣੇ ਆਪ, ਭਾਵ 'ਉਨਮਨ' ਗੱਲਾਂ ਕਰਦੇ ਹਨ ਤੇ ਉਹ ਉਨਮਨ, ਜੋ ਪਵਿੱਤਰ ਸ਼ੀਸ਼ਾ ਹੈ, ਸਾਡਾ ਭਾਵ ਤੋਲ ਕੇ ਜੁਆਬ ਦਿੰਦਾ ਹੈ—ਪ੍ਰੀਤ ਦਾ ਉੱਤਰ ਪ੍ਰੀਤ ਵਿੱਚ, ਖਿੱਚ ਵਿੱਚ, ਵੱਧਦੀ ਲਿਵ ਵਿੱਚ ਤੇ ਕਰਮਾਂ ਦੇ ਉੱਤਰ ਵਧੇਰੇ ਸੰਸੇ,

---

੧. ਇਹ ਘੜੇ ਆਦਿ ਵੀ Seance ਵੇਲੇ ਉਠਦੇ ਹਨ, ਭਾਵ ਅਖੌਤੀ 'ਸਪਿਰਿਚੁਅਲ' ਯਤਨ ਨਾਲ।

ਡਰਾਂ ਤੇ ਵਹਿਮਾਂ ਵਿੱਚ। ਸਾਡਾ ਆਪਣਾ 'ਆਤਮਾ' ਹੀ ਸਾਡਾ ਉੱਤਰ-ਬਖਸ਼ਕ ਹੈ।

ਜੇ ਇਹ ਗੱਲ ਸੱਚ ਹੈ ਤਾਂ ਕਈ ਵੀਰ ਪੁੱਛਣਗੇ, ਕੀ ਫਿਰ 'ਪ੍ਰੇਤ', 'ਭੂਤ' ਆਦਿ ਨਹੀਂ, ਕਿਉਂਕਿ ਉੱਤਰ ਤਾਂ ਸਾਡਾ ਆਪਣਾ ਹੀ ਆਤਮਾ ਲਿਲਕਦਾ-ਮਨ ਅਖਾਉਂ ਉਹਲੇ ਹੋ ਕੇ ਦੇ ਰਿਹਾ ਹੁੰਦਾ ਹੈ, ਜਿਸ ਤਰ੍ਹਾਂ ਗੂੰਜ ਸਾਡੀ ਆਪਣੀ ਹੀ ਅਵਾਜ਼ ਦਾ ਮੋੜਵਾਂ-ਅਕਸ ਹੁੰਦਾ ਹੈ। ਇਸ ਦਾ ਉੱਤਰ ਗੁਰਬਾਣੀ ਵਿੱਚ ਇਉਂ ਹੈ :—

(੧) *ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥*
*ਕਿਰਤ ਕੇ ਬਾਧੇ ਪਾਪ ਕਮਾਵਹਿ॥*
*ਅੰਧੁਲੇ ਸੋਝੀ ਬੂਝ ਨ ਕਾਈ*
*ਲੋਭੁ ਬੁਰਾ ਅਹੰਕਾਰਾ ਹੇ॥.........*
*"ਪ੍ਰੇਤ - ਪਿੰਜਰ" ਮਹਿ ਦੂਖ ਘਨੇਰੇ॥*
*ਨਰਕਿ ਪਚਹਿ ਅਗਿਆਨ ਅੰਧੇਰੇ॥*
*ਧਰਮ ਰਾਇ ਕੀ ਬਾਕੀ ਲੀਜੈ*
*ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥*

*(ਮਾਰੂ ਮ: ੧, ਪੰਨਾ ੧੦੨੯)*

(੨) *'ਪਰੇਤਹੁ' ਕੀਤੋਨੁ 'ਦੇਵਤਾ' ਤਿਨਿ ਕਰਣੈਹਾਰੇ॥*
*ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ॥*
*ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ॥*
*ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ॥*

*(ਮ: ੫ ਵਾਰ ਗਉੜੀ, ਪੰਨਾ ੩੨੩)*

ਇਨ੍ਹਾਂ ਮਹਾਂ-ਵਾਕਾਂ ਤੋਂ ਸਪੱਸ਼ਟ ਹੈ ਕਿ ਗੁਰੂ ਮਹਾਰਾਜ ਸਾਡੇ 'ਅਗਿਆਨ-ਮੜ੍ਹੇ ਨੂੰ ਹੀ 'ਪ੍ਰੇਤ-ਪਿੰਜਰ' ਆਖਦੇ ਹਨ' ਤੇ ਗਿਆਨ ਸੂਰਜ ਦੀ ਰੌਸ਼ਨੀ ਨਾਲ ਇਹ ਚਮਕ ਕੇ ਦੇਵ-ਸਰੂਪ ਬਣ ਜਾਂਦਾ ਹੈ। ਜਦ ਤੱਕ ਇਹ ਊਚੀ, ਸੂਚੀ ਅਕਹਿ ਅਵਸਥਾ ਨਹੀਂ ਲੱਭਦੀ ਤਦ ਤੱਕ ਅਸੀਂ ਪ੍ਰੇਤਾਂ ਵਾਂਗ ਹੀ ਸੰਸਾਰ ਬਨ ਵਿੱਚ ਭਰਮਦੇ ਹਾਂ। 'ਪ੍ਰੇਤ' ਉਹੋ ਹੈ ਜੋ ਅਤਿ-ਅਗਿਆਨੀ ਹੈ ਤੇ ਜੋ ਮਾਇਆ ਵਿੱਚ ਅਤਿਅੰਤ ਖੱਚਤ ਹੈ। ਜਿਨ੍ਹਾਂ ਪ੍ਰੀਤਵਾਨਾਂ ਨੂੰ ਦਰ ਦੀ ਸੋਝੀ ਪੈ ਗਈ ਹੈ ਉਨ੍ਹਾਂ ਦੀਆਂ ਰੂਹਾਂ ਨੂੰ ਕੀ ਲੋੜ ਜੋ ਇਸ ਸੰਸਾਰ ਦੇ ਆਵਣ ਜਾਣ ਵਿੱਚ ਭੱਟਕਣ। ਇਸ ਵਾਸਤੇ ਉਹ ਵੀਰ ਜੋ ਆਖਦੇ ਹਨ ਕਿ ਅਸਾਂ ਬੁੱਧ ਮਹਾਰਾਜ ਜਾਂ ਫਲਾਣੇ ਰਿਸ਼ੀ ਮੁਨੀ ਦੀ ਰੂਹ ਨੂੰ ਬੁਲਾ ਕੇ ਗੱਲ ਕੀਤੀ ਹੈ, ਮੂਲੋਂ ਹੀ ਭੁੱਲ ਕਰਦੇ ਹਨ....ਇੰਝ ਆਖਣਾ ਤਾਂ ਉਹੋ ਗੱਲ ਹੈ ਕਿ ਉਪਰੋਕਤ ਰੂਹਾਂ ਸਾਡੇ ਕੋਲੋਂ ਵੀ ਭੈੜੀਆਂ ਸਨ ਜੋ ਅੱਜ ਤੱਕ ਭਰਮ ਰਹੀਆਂ ਹਨ ਤੇ ਆਵਾਗਉਣ ਦੀ ਫਾਂਸੀ ਵਿੱਚੋਂ ਨਹੀਂ ਨਿਕਲੀਆਂ। ਵਾਸਤਵ ਵਿੱਚ ਨਾ ਉਹ 'ਰੂਹਾਂ' ਦੇਸ-ਕਾਲ ਵਿੱਚ ਕੈਦ ਹਨ, ਨਾ

ਉਨ੍ਹਾਂ ਨੂੰ ਲੱਭਣਾ ਹੀ ਲਾਭਦਾਇਕ ਹੈ। ਇਹ ਤਾਂ ਆਪਣੀ ਤਾਂਘ ਨੂੰ ਹੀ ਵਧੇਰਾ ਵਧਾਉਣਾ ਹੈ ਤੇ ਮੋਹ-ਖ਼ਪਤ ਹੋਣ ਦਾ ਵੱਡਾ ਸਬੂਤ ਦੇਣਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੋਏ ਹੋਏ ਪਤੀ ਵਾਸਤੇ ਪਤਨੀ ਤਾਂਘਦੀ ਹੈ ਤੇ ਮੋਏ ਹੋਏ ਪੁੱਤ ਵਾਸਤੇ ਪਿਤਾ, ਪਰ ਜੋ ਇੰਝ ਕਰਦੇ ਹਨ ਉਹ ਵਾਸਤਵ ਵਿੱਚ ਜਾਗਦੀ ਜੋਤ ਨੂੰ ਛੱਡ ਮ੍ਰਿਤਕ ਮੜ੍ਹੀਆਂ ਨਾਲ ਦੋਸਤੀ ਲਾਈ ਬੈਠੇ ਹਨ। ਉਹ ਗੁਆਚੇ ਹੋਏ ਪੁੱਤ ਜਾਂ ਹੋਰ ਸੰਬੰਧੀਆਂ ਨੂੰ ਉਸੇ ਪੰਚਭੂਤਕ ਸਰੀਰ ਵਿੱਚ ਉਸੇ ਕਦ-ਬੁਤ, ਨੱਕ-ਮੂੰਹ ਨਾਲ ਵੇਖਣਾ ਚਾਹੁੰਦੇ ਹਨ, ਪਰ ਦੇਹੀ ਤਾਂ ਮਾਟੀ ਸੀ, ਹੱਡ ਬੁਤ ਚੰਮ ਤੇ ਮਾਟੀ ਬੋਲਣ ਵਾਲੀ ਸ਼ੈ ਤਾਂ ਜਾਗਦੀ ਜੋਤ ਬ੍ਰਹਮ ਸੀ, ਉਸ ਨੂੰ ਮੜ੍ਹੀਆਂ, ਮਸਾਣਾਂ ਜਾਂ ਤਸਵੀਰਾਂ ਜਾਂ ਤਾੜੀਆਂ ਨਾਲ ਲੱਭਣਾ ਬੁਤਪ੍ਰਸਤੀ ਹੀ ਨਹੀਂ ਸਗੋਂ ਆਦਮਪ੍ਰਸਤੀ ਹੈ। ਇਹ ਇੱਕ ਡਾਢਾ ਹਨ੍ਹੇਰ ਹੈ ਜਿਸ ਵਿੱਚ ਪੱਛਮ ਵੱਲ ਵਗੇ ਜਾ ਰਹੇ ਹਨ। ਮੋਇਆ ਕੌਣ ਹੈ ? ਗੁਰੂ ਮਹਾਰਾਜ ਜੀ ਦਾ ਪਵਿੱਤਰ ਉੱਤਰ ਇਉਂ ਹੈ :—

*ਦੇਹੀ ਮਾਟੀ ਬੋਲੈ ਪਉਣੁ॥*
*ਬੁਝੁ ਰੇ ਗਿਆਨੀ ਮੂਆ ਹੈ ਕਉਣੁ॥*
*ਮੂਈ ਸੁਰਤਿ ਬਾਦੁ ਅਹੰਕਾਰੁ॥*
*ਓਹੁ ਨ ਮੂਆ ਜੋ ਦੇਖਣਹਾਰੁ॥੨॥*
*ਜੈ ਕਾਰਣਿ ਤਟਿ ਤੀਰਥ ਜਾਹੀ॥*
*ਰਤਨ ਪਦਾਰਥ ਘਟ ਹੀ ਮਾਹੀ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ॥*
*ਭੀਤਰਿ ਹੋਦੀ ਵਸਤੁ ਨ ਜਾਣੈ॥੩॥*
*ਹਉ ਨ ਮੂਆ ਮੇਰੀ ਮੁਈ ਬਲਾਇ॥*
*ਓਹੁ ਨ ਮੂਆ ਜੋ ਰਹਿਆ ਸਮਾਇ॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥*
*ਮਰਤਾ ਜਾਤਾ ਨਦਰਿ ਨਾ ਆਇਆ॥*

*(ਗਉੜੀ ਮ: ੧, ਪੰਨਾ ੧੫੨)*

ਧੰਨ ਧੰਨ ਨਿਰੰਕਾਰ ਪਿਤਾ! ਭੁੱਲਿਆਂ ਨੂੰ ਰਾਹ ਪਾਉਣ ਵਾਲਿਆ! ਅਸੀਂ ਅਗਿਆਨੀ ਅਧਲ, ਬੇ-ਪੀਰ, ਆਪਣੇ ਟੁੱਟੇ ਹੋਏ ਸਰਬੰਧੀ ਬਾਹਰ ਮੜ੍ਹੀ-ਮਸਾਣਾਂ, ਜਾਂ ਭੇੜ-ਭੜੱਥੇ ਘਰਾਂ (Haunted Houses) ਵਿੱਚ ਲੱਭਦੇ ਹਾਂ, ਅਸੀਂ ਸੂਰਜ ਨੂੰ ਸਵੇਰ ਵੇਲੇ ਪੱਛਮ ਵੱਲ ਲੱਭਦੇ ਹਾਂ! ਸਤਿਗੁਰੂ ਪਿਤਾ! ਮੋਹ ਵਿੱਚ ਗ੍ਰਸੇ ਹੋਏ ਅਸੀਂ ਦਰ-ਦਰ ਲਿਲਕਦੇ ਹਾਂ, ਕੁੱਤੇ ਵਾਂਗੂ ਆਪਣੀ ਮਨ ਹੱਡੀ ਚਬਾਕੇ ਸੁਆਦਲਾ ਲਹੂ ਚੱਟਦੇ ਹਾਂ ਪਰ ਇਹ ਪਤਾ ਨਹੀਂ ਕਿ ਇਹ ਲਹੂ ਆਪਣਾ ਹੀ ਹੈ! ਨਿਰੰਕਾਰੀ ਪਿਤਾ, ਸਾਡੀਆਂ ਅੱਖਾਂ ਤੋਂ ਪੜਦਾ ਲਾਹ ਤੇ ਇਹ ਦੱਸ ਕਿ ਮੌਤ ਮੋਹ ਗ੍ਰਸਿਆਂ ਦਾ ਵੱਡਾ ਹਕੀਮ ਹੈ, ਇਸ ਰਾਹੀਂ ਸਾਡੇ ਬੰਧਨ ਕਟੀਂਦੇ ਹਨ, ਨਹੀਂ ਤਾਂ ਅਸੀਂ ਮੋਹ ਚਿੱਕੜ ਵਿੱਚ ਵਧੇਰੇ ਖੁਭਦੇ-ਖੁਭਦੇ ਕਿਧਰੇ ਹੇਠਾਂ ਪਾਤਾਲ ਵਿੱਚ ਜਾ ਅੱਪੜੀਏ।

ਮੌਤ ਸਾਡੀ ਪਰਉਪਕਾਰੀ ਮਾਂ ਹੈ ਜੋ ਸਾਡਾ ਨਾੜੂ, ਹਾਂ ਹਾਂ ਮਾਇਆ ਗ੍ਰਸਿਆ ਨਾੜੂ ਕੱਟਕੇ ਸਾਨੂੰ ਆਤਮ ਮੰਮਾ ਦਿੰਦੀ ਹੈ ਤੇ ਫ਼ਰਸ਼ ਤੋਂ ਚੁੱਕ ਸਾਡੀਆਂ ਅੱਖਾਂ ਫਿਰ ਅਰਸ਼ ਵੱਲ ਕਰਾਉਂਦੀ ਹੈ। ਹੇ ਮੌਤ- ਅੰਮੜੀਏ, ਆ, ਆ, ਆ, ਇਸ ਮੋਹ-ਗ੍ਰਸੇ ਸੰਸਾਰ ਵਿੱਚ ਤੇਰੀ ਅਤਿਅੰਤ ਲੋੜ ਹੈ। ਖ਼ਾਸ ਕਰਕੇ ਉਨ੍ਹਾਂ ਵੱਡਿਆਂ ਸ਼ਹਿਰਾਂ ਵਿੱਚ ਜੋ ਕੁਦਰਤ ਦੇਵੀ ਤੋਂ ਭੱਜਕੇ ਨਿੱਕਿਆਂ ਕੂਚਿਆਂ ਵਿੱਚ ਕੈਦ ਹੋ ਜਾਂਦੇ ਹਨ, ਜਿੱਥੇ ਜੀਵਨ-ਵਾ ਤੇ ਨਿੱਘਾ-ਸੂਰਜ ਵੀ ਮੁਸ਼ਕਿਲ ਨਾਲ ਹੀ ਲੱਭਦਾ ਹੈ। ਓ ਮਾਤਾ, ਮੌਤ-ਮਾਤਾ, ਮੈਂਡੇ ਪਿਤਾ-ਘੱਲੀ ਅੰਮੜੀ, ਆ ਆ ਆ! ਜੇ ਤੂੰ ਨਾ ਆਵੇਂ ਤਾਂ ਇਹ ਸਾਰਾ ਸੰਸਾਰ ਕੁਬੜਾ, ਕੋਝਾ ਤੇ ਚਿਟ-ਝਾਟੜਾ ਹੋ ਜਾਵੇ, ਜੇ ਤੂੰ ਨਾ ਹੋਵੇਂ ਤਾਂ ਇਹ ਸਾਰਾ ਸੰਸਾਰ ਬੇ-ਪੀਰ, ਨਿਗੁਰਾ, ਰਾਵਣ-ਰੂਪ ਹੋ ਜਾਵੇ। ਓ ਮਿੱਠੀ-ਨੀਂਦੜੀਏ, ਆ, ਆ, ਆ, ਤੇਰੀ ਵੀ ਲੋੜ ਹੈ, ਜੁਗਜੁਗਾਂਤਰੀ ਦਿਨ-ਕਾੜ੍ਹੇ ਤੇ ਥਕੇਵੇਂ ਲਾਹੁਣ ਵਾਲੀਏ, ਬਸ ਤੂਹੇਂ ਹੀ ਸੰਜੀਵਣੀ ਬੂਟੀ ਹੈਂ। ਹੇ ਮੌਤ-ਮਾਤਾ, ਤੂੰ ਮੇਰੀ ਪੱਟੀ ਰੋਜ਼-ਰੋਜ਼, ਨਿੱਤ ਸਵੇਰੇ ਮੇਸ ਕੇ ਮੇਰੇ ਹੱਥ ਫੜਾਉਂਦੀ ਏਂ। ਹੇ ਮਾਤਾ, ਜੇ ਤੂੰ ਮੇਰੀ ਪੱਟੀ ਮੇਸ ਨਾ ਦੇਵੇਂ ਤਾਂ ਮੈਂ ਵੱਡੇ-ਵੱਡੇ ਗੁਰਦੁਆਰਿਆਂ ਵਿੱਚ ਸੰਥਿਆ ਕਿੱਦਾਂ ਲੈਣ ਜਾਵਾਂ! ਓ ਮਿੱਠੜੀਏ ਮਾਤਾ, ਆ, ਆ, ਆ ਤੇ ਇਕ ਵਾਰ ਅਜਿਹੀ ਪੱਟੀ ਪੂੰਝ ਕਿ ਫਿਰ ਪੂੰਝਣ ਦੀ ਲੋੜ ਹੀ ਨਾ ਪਵੇ, ਆਈਏ ਜਾਈਏ ਨਿਸੰਗ :—

*"ਜੀਵਣੁ ਮਰਣਾ ਸਭੁ ਤੁਧੈ ਤਾਈ॥*
*ਜਿਸੁ ਬਖਸੇ ਤਿਸੁ ਦੇ ਵਡਿਆਈ॥*
*ਨਾਨਕ 'ਨਾਮੁ' ਧਿਆਇ ਸਦਾ ਤੂੰ*
*ਜੰਮਣੁ ਮਰਣੁ ਸਵਾਰਣਿਆ॥"*

*(ਮਾਝ ਮ: ੩, ਪੰਨਾ ੧੧੦)*

# ੯
# ਮਰਨ ਪਿੱਛੋਂ ਕੀ ਹੁੰਦਾ ਹੈ?

(੧)

*"ਮਰਨਹਾਰ ਇਹ ਜੀਅਰਾ ਨਾਹੀ॥"* *(ਗਉੜੀ ਮ: ੫)*

ਮਰਨ ਪਿੱਛੋਂ ਕੀ ਹੁੰਦਾ ਹੈ? ਇਹ ਇੱਕ ਬੜਾ ਅਨੋਖਾ ਤੇ ਡੂੰਘਾ ਪ੍ਰਸ਼ਨ ਹੈ। ਪਰ ਜਦ ਤੱਕ ਇਸ ਪ੍ਰਸ਼ਨ ਦਾ ਉੱਤਰ ਮਨ ਨੂੰ ਨਾ ਮਿਲੇ ਤਦ ਤੱਕ ਸ਼ਾਂਤੀ ਨਹੀਂ ਆਉਂਦੀ, ਮਨ ਘੁੰਮਣ-ਘੇਰੀਆਂ, ਹਿਚਕੋਲਿਆਂ ਤੇ ਵਾਵਰੋਲਿਆਂ ਵਿੱਚ ਬੱਝਾ ਰਹਿੰਦਾ ਹੈ ਜਿਸ ਤਰ੍ਹਾਂ ਕੋਈ ਮੰਝਧਾਰ ਵਿੱਚ ਫਸ ਜਾਵੇ। ਕਿਆ ਚੰਗਾ ਹੁੰਦਾ ਜੇ ਕੋਈ ਮੋਇਆ ਹੋਇਆ ਪ੍ਰਾਣੀ ਸਾਡੇ ਕੋਲ ਆਉਂਦਾ ਤੇ ਆਪਣੀ ਸਭ ਹੱਡ-ਬੀਤੀ ਸੁਣਾਉਂਦਾ। ਪਰ ਅਫ਼ਸੋਸ, ਮੁਰਦੇ ਸਾਡੇ ਕੋਲ ਨਹੀਂ ਆਉਂਦੇ ਤੇ ਜੇ ਕੋਈ ਮਰਦਾ-ਮਰਦਾ ਜਾਗ ਵੀ ਪਵੇ ਤਾਂ ਅਸੀਂ ਉਸ ਨੂੰ ਬੇਹੋਸ਼ ਹੀ ਸਮਝਕੇ ਉਸ ਦੀਆਂ ਗੱਲਾਂ ਉਪਰ ਇੰਨਾ ਵਿਚਾਰ ਨਹੀਂ ਕਰਦੇ, ਕਿਉਂਕਿ ਬੇਹੋਸ਼ ਤੇ ਮਦਹੋਸ਼ ਦੋਵੇਂ ਪਾਗ਼ਲ ਜਾਂ ਨੀਮ-ਪਾਗ਼ਲ ਹੋਇਆ ਕਰਦੇ ਹਨ। ਫਿਰ ਕੀ ਕੋਈ ਜ਼ਰੀਆ ਨਹੀਂ ਜੋ ਸਾਨੂੰ ਝਾਣੀਓਂ ਪਾਰਲੇ ਦੇਸ ਦੀ ਗੱਲ ਸੁਣਾਵੇ ?

ਪਿਆਰੇ ਪਾਠਕੋ! ਸਾਡੇ ਕੋਲ ਜ਼ਰੀਆ ਹੈ, ਹਰ ਇੱਕ ਤਰੰਗ ਜੋ ਸਾਡੇ ਦਿਲ ਵਿੱਚ ਉੱਠਦਾ ਹੈ ਉਸਦੇ ਸ਼ਾਂਤ ਕਰਨ ਲਈ ਵਾਹਿਗੁਰੂ ਜੀ ਨੇ ਸਾਡੇ ਅੰਦਰ ਹੀ ਸਮਰੱਥਾ ਪਾਈ ਹੈ। ਜਦ ਅਸੀਂ ਬੱਚੇ ਸਾਂ ਤਾਂ ਬਲ ਪਿੱਛੇ ਭੱਜਦੇ ਸਾਂ, ਵੱਡੇ ਹੋ ਕੇ ਬਲ ਆਇਆ। ਬੱਚੇ ਹੁੰਦੇ ਅਸੀਂ ਪੈਸੇ-ਟਕੇ ਪਿੱਛੇ ਭੱਜਦੇ ਹਾਂ, ਜੁਆਨੀ ਉਪਰ ਦੌਲਤ ਲੱਭਦੀ ਹੈ, ਫਿਰ ਅਸੀਂ ਰੂਪ ਰੰਗ ਪਿੱਛੇ ਭੱਜਦੇ ਹਾਂ ਤਾਂ ਸਾਡੀ ਸ਼ਾਦੀ ਹੁੰਦੀ ਹੈ। ਸ਼ਾਦੀ ਹੀ ਨਹੀਂ, ਅਸੀਂ ਵਾਹਿਗੁਰੂ ਜੀ ਨਾਲ ਸਾਂਝੀਵਾਲ ਹੋ ਕਰਤਾ-ਪਦ ਦੇ ਹਿੱਸੇ ਵੰਡਾਂਦੇ ਹੋਏ ਸੰਤਾਨ ਪੈਦਾ ਕਰਦੇ ਹਾਂ। ਫਿਰ ਬੁੱਢੇ ਹੋ ਕੇ ਸਾਖੀ-ਪੁਰਸ਼ ਵਾਂਙ ਬਿਟ-ਬਿਟ ਤੱਕਦੇ ਤੇ ਪ੍ਰਸੰਨ ਹੁੰਦੇ ਹਾਂ। ਦੇਖੋ, ਇੱਕ ਤੋਂ ਅਨੇਕ ਕਿਸ ਤਰ੍ਹਾਂ ਹੋਈਦਾ ਹੈ। ਅਸੀਂ ਵੀ ਸੌ ਸਾਲ ਲਈ ਦੋ-ਮਿੱਟੀ ਮਸੀਤ, ਨਿੱਕਾ ਜਿਹਾ ਬ੍ਰਹਿਮੰਡ ਰਚ ਲੈਂਦੇ ਹਾਂ, ਜਿਸ ਤਰ੍ਹਾਂ ਮਕੜੀ ਆਪਣੇ ਇਰਦ-ਗਿਰਦ ਜਾਲਾ ਜਾਂ ਤਾਣਾ ਬਾਣਾ ਤਣ ਲੈਂਦੀ ਹੈ। ਗੱਲ ਕੀ, ਸਾਡੇ ਵਿੱਚ ਸਮਰੱਥਾ ਹੈ। ਇਸ ਸਮਰੱਥਾ ਨੂੰ ਅਸੀਂ ਝਟਪਟ ਨਹੀਂ ਅੱਪੜਦੇ। ਪਹਿਲੋਂ ਕੋਮਲ ਵਾਸ਼ਨਾਵਾਂ ਨਿੱਕੀਆਂ-ਨਿੱਕੀਆਂ ਕਰੂੰਬਲੀਆਂ ਵਾਂਙ ਸਾਡੇ ਹਿਰਦੇ ਵਿੱਚ ਉਠਦੀਆਂ ਹਨ, ਤਦ ਅਸੀਂ ਕਰੂੰਬਲੀ ਵਾਂਗ ਨਿਰਬਲ

ਹੁੰਦੇ ਹਾਂ, ਪਰ ਇਹੋ ਵਾਸ਼ਨਾਵਾਂ ਫਿਰ ਸਾਡੇ ਵਿੱਚ ਤ੍ਰਾਣ ਪਾਉਂਦੀਆਂ ਹਨ ਤੇ ਅਸੀਂ ਉਨ੍ਹਾਂ ਬੱਚਿਆਂ ਵਾਂਗੂ ਜੋ ਨਵੇਂ ਹੀ ਰਿੜ੍ਹਨਾ ਸਿੱਖਣ, ਭੱਜੇ ਫਿਰਦੇ ਹਾਂ। ਇਸੇ ਤਰ੍ਹਾਂ ਵਾਹਿਗੁਰੂ ਜੀ ਨੇ ਸਾਡੇ ਦਿਲ ਵਿੱਚ ਇਹ ਵਾਸ਼ਨਾ ਪ੍ਰਗਟ ਕੀਤੀ ਹੈ ਕਿ ਅਸੀਂ ਇੱਥੇ ਬੈਠੇ ਹੀ ਪ੍ਰਲੋਕ ਦਾ ਪਤਾ ਕੱਢੀਏ। ਪਹਿਲੋਂ ਪਹਿਲ ਤਾਂ ਇਸ ਦਾ ਪਤਾ ਲਗਾਉਣਾ ਅਤਿ-ਅਸੰਭਵ ਭਾਸਦਾ ਹੈ ਤੇ ਬਹੁਤ ਪ੍ਰਾਣੀ ਇਸ ਉੱਚੇ ਟਿੱਲੇ 'ਤੇ ਅੱਪੜ ਵੀ ਨਹੀਂ ਸਕਦੇ, ਪਰ ਸਾਡੇ ਆਗੂ, ਸਾਡੇ ਚਾਨਣ-ਮੁਨਾਰੇ ਉਹ ਹਨ ਜੋ ਹਵਾਈ ਜਹਾਜ਼ਾਂ ਵਾਂਗ ਉੱਚੀਆਂ-ਉੱਚੀਆਂ ਉਡਾਰੀਆਂ ਲਾਉਂਦੇ ਹਨ ਤੇ ਉਸ ਅਗੰਮਵੀਂ ਦੇਸ਼ ਭਾਵ ਪ੍ਰਲੋਕ ਦਾ ਪਤਾ ਕੱਢਦੇ ਹਨ ਤੇ ਹੋਰਨਾਂ ਨੂੰ ਕੂਕ-ਕੂਕ ਕੇ ਸੁਣਾਉਂਦੇ ਹਨ। 'ਗੁਰੂ' ਕੌਣ ਹੈ? ਉਹ ਜੋ ਅਗਿਆਨ ਰੂਪੀ 'ਗੋ' ਹਨ੍ਹੇਰਾ ਰੂਪੀ ਰੌਸ਼ਨੀ (ਰੋ) ਪਾਵੇ। ਸਾਡੇ ਚਾਰ ਚੁਫ਼ੇਰੇ ਤਾਂ ਹਨ੍ਹੇਰਾ ਹੈ, ਪਰ ਸਾਡੇ 'ਗੁਰੂ' ਹਨ੍ਹੇਰਾ ਚੀਰ ਕੇ ਉਸ ਮੰਡਲ ਵਿੱਚ ਅੱਪੜੇ ਹਨ ਜਿੱਥੇ ਹਨ੍ਹੇਰਾ ਇੰਝ ਭੱਜਦਾ ਹੈ ਜਿਸ ਤਰ੍ਹਾਂ ਬਿੱਲੀ ਨੂੰ ਵੇਖਕੇ ਚੂਹਾ ਭੱਜਦਾ ਹੈ।

ਆਓ ਰਤਾ ਗਹੁ ਨਾਲ ਵਿਚਾਰੀਏ ਕਿ ਪ੍ਰਲੋਕ ਕਿਸ ਤਰ੍ਹਾਂ ਅੱਪੜੀਦਾ ਹੈ। ਉੱਤਰ ਹੈ ਕਿ ਪ੍ਰਲੋਕ ਜਾਣ ਵਾਸਤੇ ਸਾਨੂੰ ਇਨ੍ਹਾਂ ਅੱਖਾਂ ਤੋਂ ਇਲਾਵਾ ਹੋਰ ਅੱਖਾਂ ਦੀ ਲੋੜ ਹੈ। ਇਨ੍ਹਾਂ ਪੈਰਾਂ ਤੋਂ ਇਲਾਵਾ ਹੋਰ ਪੈਰਾਂ ਜਾਂ ਫ਼ੰਗਾਂ ਦੀ ਲੋੜ ਹੈ। ਤੁਸੀਂ ਪੁੱਛੋਗੇ ਕੀ ਉਹ ਅੱਖ ਦੂਰਬੀਨ ਨਹੀਂ ਜੋ ਦੂਰ ਤੋਂ ਤੱਕਦੀ ਹੈ ਤੇ ਘਰ ਬੈਠੇ ਚੰਨਾਂ, ਸੂਰਜਾਂ ਦਾ ਹਾਲ ਦੱਸ ਸਕਦੀ ਹੈ ? ਉੱਤਰ ਹੈ, ਨਹੀਂ ਦੂਰਬੀਨ ਤਾਂ ਪ੍ਰਕਿਰਤਕ ਜਗਤ (Material World) ਨੂੰ ਵੇਖਦੀ ਹੈ, ਪਰ ਪ੍ਰਲੋਕ ਦੇਸ ਮਾਦੀ ਨਹੀਂ, ਉਹ ਤਾਂ ਅਤਿ ਸੂਖਮ, ਅਤਿ ਸੂਛ, ਅਤਿ ਅਦ੍ਰਿਸ਼ਟ ਹੈ। ਦੂਰਬੀਨ ਤਾਂ ਮਾਨੋਂ ਇਕ ਕਿਸਮ ਦੀ ਐਨਕ ਹੈ ਜੋ ਸਾਡੇ ਦੀਦਿਆਂ ਦੀ ਮਦਦ ਕਰਦੀ ਹੈ। ਜਿਸ ਤਰ੍ਹਾਂ ਦੂਰਬੀਨ ਪ੍ਰਲੋਕ ਨੂੰ ਵੇਖਣੋਂ ਅਸਮਰਥ ਹੈ ਉਸੇ ਤਰ੍ਹਾਂ ਹਵਾਈ ਜਹਾਜ, ਗ਼ੁਬਾਰੇ ਆਦਿ ਵੀ ਉਸ ਉਚਾਈ 'ਤੇ ਪਹੁੰਚਣ ਤੋਂ ਅਸ਼ਮਰਥ ਹਨ। ਕਿਉਂ ? ਇਸ ਕਰਕੇ ਕਿ ਹਵਾਈ ਜਹਾਜ਼ ਆਦਿ ਵੀ ਮਾਦੀ ਜਗਤ ਨੂੰ ਕੱਛਣ ਵਾਲੀਆਂ ਮਸ਼ੀਨਾਂ ਹਨ ਤੇ ਉਥੇ ਤੱਕ ਅੱਪੜ ਸਕਦੀਆਂ ਹਨ ਜਿਥੇ ਤੱਕ ਅਕਾਸ਼ ਹੈ ਜਾਂ ਜਿਥੇ ਤੱਕ ਸੁੰਘਣ ਵਾਲੀ ਹਵਾ (Oxygen) ਦਾ ਦੌਰ ਦੌਰਾ ਹੈ ਜਾਂ ਜਿੱਥੇ ਤੱਕ ਸੂਖਮ ਵਾਯੂ (Rarefied Air) ਦੇ ਪ੍ਰਮਾਣੂ ਭੱਜ ਸਕਦੇ ਹਨ। ਪਰ ਜਿੱਥੇ ਹਵਾ ਵੀ ਨਹੀਂ ਅੱਪੜ ਸਕਦੀ ਉਥੇ ਹਵਾਈ ਜਹਾਜ਼ ਕਿਸ ਤਰ੍ਹਾਂ ਜਾ ਸਕਦਾ ਹੈ ? ਜਿਸ ਤਰ੍ਹਾਂ ਮੱਛੀ ਉਥੇ ਤੱਕ ਜਾਂਦੀ ਹੈ ਜਿਥੇ ਤੱਕ ਪਾਣੀ ਹੈ, ਅੱਗੇ ਨਹੀਂ ਜਾ ਸਕਦੀ, ਉਸੇ ਤਰ੍ਹਾਂ ਮਾਇਆ ਦੇ ਆਲੇ (Appartus) ਉਥੇ ਤੱਕ ਹੀ ਅੱਪੜ ਸਕਦੇ ਹਨ ਜਿੱਥੇ ਪ੍ਰਕਿਰਤਕ ਧਾਤੂ ਹੈ, ਉਸ ਤੋਂ ਅੱਗੇ ਜਾਣੋਂ ਅਸਮਰਥ ਹਨ। ਗੱਲ ਕੀ, ਸਾਇੰਸ ਸਾਨੂੰ ਖੰਭ ਤਾਂ ਦਿੰਦੀ ਹੈ ਪਰ ਇਨ੍ਹਾਂ ਪਰਾਂ ਨਾਲ ਅਸੀਂ ਉੱਡ ਕੇ ਪ੍ਰਲੋਕ ਵਿੱਚ ਨਹੀਂ ਜਾ ਸਕਦੇ, ਭਾਵੇਂ ਸੂਰਜ ਦੇ ਲੜਲਗ ਤਾਰਿਆਂ ਦੀ ਯਾਤਰਾ ਲਈ ਤਾਂ ਜਾ ਵੀ

ਸਕੀਏ। ਸਾਇੰਸ ਸਾਨੂੰ ਪਾਰਦਰਸ਼ਕ ਅੱਖਾਂ ਦਿੰਦੀ ਹੈ, ਜਿਨ੍ਹਾਂ ਨਾਲ ਅਸੀਂ ਤਾਰਿਆਂ ਦੇ ਹਿਰਦੇ ਕੇਂਦਰ ਤੇ ਡੂੰਘਾਈਆਂ ਤਾਂ ਵੇਖ ਸਕਦੇ ਹਾਂ ਪਰ ਪ੍ਰਲੋਕ ਨੂੰ ਨਹੀਂ ਵੇਖ ਸਕਦੇ। ਸਾਇੰਸ ਭਾਵੇਂ ਕਿੰਨੀ ਵੀ ਸੂਖਮ ਬਣੇ ਪਰ ਇਸ ਲੋਕ ਤੇ ਉਸ ਲੋਕ ਵਿੱਚ ਇੰਨਾ ਫ਼ਰਕ ਹੈ ਜਿੰਨਾ ਕਿ ਹਾਥੀ ਤੇ ਕੀੜੀ ਵਿੱਚ। ਜੇ ਹਾਥੀ ਆਖੇ ਮੈਂ ਸੂਈ ਦੀ ਅੱਖ ਵਿੱਚੋਂ ਨਿਕਲ ਜਾਵਾਂ ਤਾਂ ਮੁਸ਼ਕਿਲ ਹੈ, ਪਰ ਕੀੜੀ ਜੇ ਆਪਣਾ ਬਦਨ ਹੋਰ ਕਮਾ ਲਵੇ ਤਾਂ ਸ਼ਾਇਦ ਸੂਈ ਦੀ ਅੱਖ ਵਿੱਚੋਂ ਨਿਕਲ ਜਾਵੇ। ਹੁਣ ਇਹ 'ਹਾਥੀ' ਸਾਇੰਸ ਹੈ ਤੇ ਕੀੜੀ ਮਾਨਸਿਕ ਵਿਦਿਆ ਹੈ ਪਰ ਇਨ੍ਹਾਂ ਦੋਹਾਂ ਵਿਦਿਆਂ ਦੇ ਉਪਰ ਇੱਕ ਹੋਰ ਸੂਖਮ ਹੈ, ਅਤੀ ਪ੍ਰਬਲ ਬ੍ਰਹਮ ਵਿਦਿਆ ਹੈ ਜਿਸ ਦਾ ਸਰੀਰ ਵਾਯੂ ਵਾਂਗ ਪਤਲਾ, ਸੂਰਜ ਵਾਂਗ ਤੀਬਰ, ਚੰਦ ਵਾਂਗ ਸੀਤਲ ਤੇ ਆਤਮਾ ਵਾਂਗੂ ਅਡੋਲ ਹੈ। ਬੱਸ, ਇਹ ਉਹ ਨੂਰੀ-ਪੋਸ਼ਾਕ ਹੈ ਜਿਸ ਨੂੰ ਪਹਿਨ ਅਸੀਂ ਕੁਰਸੀ ਤੋਂ ਉਠ ਅਰਸ਼ ਵਿੱਚ ਜਾ ਸਕਦੇ ਹਾਂ। ਇਹ ਉਹ ਗਿਆਨ ਅੰਜਨ ਹੈ ਜਿਸ ਨੂੰ ਪਾ ਕੇ ਸਾਨੂੰ ਗ਼ੈਬ ਦੀਆਂ ਗੱਲਾਂ ਘਰ ਬੈਠੇ ਇੰਜ ਭਾਸਦੀਆਂ ਹਨ ਮਾਨੋਂ ਸਾਡੇ ਅੰਦਰ ਬੇਤਾਰ ਤਾਰਾਂ (Wireless) ਖੜਕ ਰਹੀਆਂ ਹਨ। ਇਹ ਉਹ ਰੱਬੀ ਜੋਤ ਹੈ ਜਿਸ ਨੂੰ ਫੜ ਅਸੀਂ ਕੁੰਭੀ ਨਰਕ ਨੂੰ ਲੰਘ ਵਾਹਿਗੁਰੂ-ਮੰਡਲ ਵਿੱਚ ਅੱਪੜ ਸਕਦੇ ਹਾਂ। ਜਿਸ ਤਰ੍ਹਾਂ ਅੰਨ੍ਹੇ ਨੂੰ ਆਪਣੀ ਟੋਹਣੀ ਦਾ ਆਸਰਾ ਹੁੰਦਾ ਹੈ ਉਸੇ ਤਰ੍ਹਾਂ ਹੀ ਜਗਿਆਸੂ ਦੇ ਹੱਥ 'ਨਾਮ-ਰੂਪੀ' ਟੋਹਣੀ ਦੀ ਲੋੜ ਹੈ ਤਾਂ ਕਿ ਉਹ ਇਸ ਲੋਕ ਵਿੱਚ ਬੈਠਿਆਂ ਪ੍ਰਲੋਕ ਦਾ ਅਨੁਭਵ ਕਰ ਸਕੇ। ਯਥਾ ਸ੍ਰੀ ਗੁਰੂ ਵਾਕ :—

*"ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ॥*
*ਰਾਮ ਨਾਮੁ ਹਰਿ ਟੇਕ ਹੈ ਨਿਸ ਦਉਤ ਸਵਾਰੈ॥"*

*(ਆਸਾ ਮ: ੫, ਪੰਨਾ ੪੨੨)*

(੨)

ਮਰਨ ਵੇਲੇ ਕੀ ਹੁੰਦਾ ਹੈ ? ਮੋਟਾ ਉੱਤਰ ਹੈ ਕਿ ਮਰਨ ਵੇਲੇ ਵੀ ਉਹ ਕੁਝ ਹੁੰਦਾ ਹੈ ਜੋ ਸਾਡੀ ਜ਼ਿੰਦਗੀ ਵੇਲੇ ਹੁੰਦਾ ਹੈ, ਕਿਉਂਕਿ ਮਰਨਾ ਸਿਰਫ਼ ਇੱਕ ਚੋਲੇ ਨੂੰ ਛੱਡ-ਦੂਜੇ ਚੋਲੇ ਨੂੰ ਪਾਉਣਾ ਹੀ ਹੈ ਤੇ ਜੋ ਘਾਲ ਅਸਾਂ ਇੱਥੇ ਘਾਲੀ ਹੈ ਉਸ ਨੂੰ ਅੱਗੇ ਜਾ ਕੇ ਸੰਭਾਲਣਾ ਹੈ ਕਿਉਂਕਿ ਵਾਹਿਗੁਰੂ ਜੀ ਸਾਡੀ ਘਾਲ ਰਤਾ ਕੁ ਵੀ ਅਜਾਈਂ ਨਹੀਂ ਕਰਦੇ। ਯਥਾ ਸ੍ਰੀ ਗੁਰੂ ਵਾਕ :—

*ਮੇਰਾ ਪ੍ਰਭੁ ਨਿਰਮਲ ਅਗਮ ਅਪਾਰਾ॥*
*ਬਿਨੁ ਤਕੜੀ ਤੋਲੈ ਸੰਸਾਰਾ॥*

*(ਮਾਝ ਮ: ੪, ਪੰਨਾ ੧੧੦)*

*ਭਾਈ ਵੇਖਹੁ ਨਿਆਉ ਸਚੁ ਕਰਤੇ ਕਾ,*
*ਜੇਹਾ ਕੋਈ ਕਰੇ ਤੇਹਾ ਕੋਈ ਪਾਏ॥*

*(ਗਉੜੀ ਮ: ੪, ਪੰਨਾ ੩੦੮)*

ਇਹ ਇੱਕ ਵੱਡਾ ਕਾਨੂੰਨ ਹੈ ਕਿ ਸਾਡੀ ਘਾਲ ਰਤਾ ਕੁ ਵੀ ਫ਼ਜ਼ੂਲ ਨਹੀਂ

ਜਾਵੇਗੀ। ਸਾਡੀ ਜ਼ਿੰਦਗੀ ਕੀ ਹੈ ? ਮਾਨੋਂ ਕਿਰਸਾਣੀ ਕਰਨ ਦਾ ਮੌਕਾ ਹੈ। ਪਹਿਲੋਂ ਅਸੀਂ ਜ਼ਮੀਨ ਵਿੱਚ ਹਲ ਚਲਾਉਂਦੇ ਹਾਂ। ਫਿਰ ਬੀਜ ਬੀਜਦੇ ਹਾਂ, ਫਿਰ ਫ਼ਸਲ ਉਗਦੀ ਹੈ, ਫਿਰ ਫੁੱਲ ਪੈਂਦਾ ਹੈ। ਇਹ ਸਭ ਘਟਨਾਵਾਂ ਸਾਡੀਆਂ ਅੱਖਾਂ ਅੱਗੇ ਵਰਤਦੀਆਂ ਹਨ, ਪਰ ਇੱਕ ਚੀਜ਼ ਪਿੱਛੇ ਰਹਿ ਜਾਂਦੀ ਹੈ। ਕੀ ? ਅਸੀਂ ਫਲ ਅੱਗੇ ਜਾ ਕੇ ਕੱਟਦੇ ਹਾਂ-ਪ੍ਰਲੋਕ ਵਿੱਚ!

ਤੁਸੀਂ ਫਿਰ ਪੁੱਛੋਗੇ ਕਿ ਪ੍ਰਲੋਕ ਕਿੱਥੇ ਹੈ ਤੇ ਕਿੰਨਾ ਦੂਰ ਹੈ ਤੇ ਮਰਨ ਵੇਲੇ ਅਸੀਂ ਕਿਸ ਰੂਪ ਵਿੱਚ ਉਥੇ ਜਾਂਦੇ ਹਾਂ। ਇਨ੍ਹਾਂ ਸਾਰੀਆਂ ਗੱਲਾਂ ਦਾ ਸਮੁੱਚਾ ਉੱਤਰ ਇਹ ਹੈ ਕਿ ਅੱਗੇ ਵੀ ਉਹੋ ਕੁਝ ਹੈ ਜਿਹਾ ਕਿ ਇਸ ਸਰੀਰ ਵਿੱਚ ਅਸੀਂ ਵੇਖਦੇ, ਸੁਣਦੇ ਜਾਂ ਅਨੁਭਵ ਕਰਦੇ ਹਾਂ। ਅਸੀਂ ਵੇਖ ਆਏ ਹਾਂ ਕਿ ਸਾਡਾ ਬ੍ਰਹਿਮੰਡ ਵੀ ਉਸ ਖ਼ਾਕੇ 'ਤੇ ਖਿੱਚਿਆ ਹੋਇਆ ਹੈ ਜਿਸ ਉਪਰ ਸਾਡਾ ਸਰੀਰ ਬਣਿਆ ਹੋਇਆ ਹੈ ਤੇ ਫਿਰ ਅਦ੍ਰਿਸ਼ਟ ਪ੍ਰਮਾਣੂ ਵੀ ਉਸੇ ਤਰ੍ਹਾਂ ਬਣਦੇ ਹਨ ਜਿਸ ਤਰ੍ਹਾਂ ਖੰਡ ਬ੍ਰਹਿਮੰਡ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਪ੍ਰਲੋਕ ਇਸ ਲੋਕ ਕੋਲੋਂ ਹੋਰ ਤਰ੍ਹਾਂ ਹੋਵੇ। ਇਸ ਦਾ ਭਾਵ ਇਹ ਨਹੀਂ ਕਿ ਉਹ ਪ੍ਰਲੋਕ ਵੀ ਨਿਰਾਪੂਰਾ ਇਸ ਜਗਤ ਵਾਂਙ ਹੈ। ਨਹੀਂ ਫ਼ਰਕ ਹੈ, ਵਾਹਿਗੁਰੂ ਜੀ ਨੇ ਕੋਈ ਦੋ ਚੀਜ਼ਾਂ ਇੱਕੋ ਜਿਹੀਆਂ ਨਹੀਂ ਬਣਾਈਆਂ। ਜੌੜੇ ਪੁੱਤਰ ਵੀ ਰਤਾ ਕੁ ਭਿੰਨ ਹੁੰਦੇ ਹਨ, ਕੌਲ-ਫੁੱਲ ਤੇ ਕੌਲ-ਪੱਤਰ ਵੀ ਰਤਾ ਕੁ ਭਿੰਨ ਹਨ ਤੇ ਭਿੰਨ ਹੋਣੇ ਚਾਹੀਦੇ ਹਨ। ਪਰ ਸਾਡਾ ਭਾਵ ਇਹ ਹੈ ਕਿ ਉਹ ਨਿਯਮ ਤੇ ਕਾਨੂੰਨ ਜੋ ਇੱਥੇ ਕੰਮ ਕਰ ਰਹੇ ਹਨ ਅੱਗੇ ਵੀ ਸੁਤੰਤਰ ਹਨ ਤੇ ਆਪਣੇ ਕਰਤੱਵ ਵਿੱਚ ਤਤਪਰ ਹਨ। ਇਸ ਕਰਕੇ ਜੇ ਅਸਾਂ ਅੱਗੇ ਦਾ ਅਨੁਮਾਨ ਲਾਉਣਾ ਹੋਵੇ ਤਾਂ ਆਓ ਨਵੀਆਂ ਦਰਿਆਫ਼ਤਾਂ (Discoveries) ਦਾ ਖੋਲ੍ਹਕੇ ਨਿਰਣਾ ਕਰੀਏ ਜੋ ਸਾਨੂੰ ਇਸ ਸੰਸਾਰ ਵਿੱਚ ਹੌਲੀ-ਹੌਲੀ ਆਪਣੇ ਆਪ ਸੂਛ-ਮਾਰਗ ਧਾਰਨ ਕਰਨ 'ਤੇ ਪਤਾ ਲੱਗਦੀਆਂ ਹਨ।

ਜਦ ਅਸੀਂ ਛੋਟੇ ਹੁੰਦੇ ਹਾਂ ਤਾਂ ਸਾਡਾ ਪਸ਼ੂਪੁਣਾ ਡਾਢਾ ਪ੍ਰਬਲ ਹੁੰਦਾ ਹੈ, ਅਸੀਂ ਬਾਂਦਰਾਂ ਵਾਂਙ ਨੱਚਦੇ ਹਾਂ ਤੇ ਚਘੇ ਲਾਉਂਦੇ ਹਾਂ, ਗਊਆਂ ਵਾਂਙ ਚਰਦੇ ਹਾਂ, ਕੁੱਤਿਆਂ ਵਾਂਙ ਲੜਦੇ ਤੇ ਰਿੱਛਾਂ ਸ਼ੀਹਾਂ ਵਾਂਙ ਲੋਕਾਂ ਦਾ ਲਹੂ ਪੀਂਦੇ ਹਾਂ। ਉਸ ਵੇਲੇ ਸਾਨੂੰ ਕਿਸ ਚੀਜ਼ ਦੀ ਲੋੜ ਹੈ? ਡਰ ਦੀ, ਵਾਹਿਗੁਰੂ ਜੀ ਦੇ ਡਾਢੇ ਹੱਥ Omnipotence ਦੀ, ਕਿਉਂਕਿ ਸਿਆਣੇ ਆਖਦੇ ਹਨ, 'ਡੰਡਾ ਯਾਰ ਹੈ ਵਿਗੜਿਆਂ ਤਿਗੜਿਆਂ ਦਾ।' ਡਾਢੇ ਮੁੰਡਿਆਂ ਨੂੰ ਥੱਪੜ ਤੇ ਚਪੇੜਾਂ ਪੈਂਦੀਆਂ ਹਨ, ਘਰ ਵਿੱਚ ਵੀ ਤੇ ਬਾਹਰ ਵੀ। ਸਕੂਲ ਵਿੱਚ ਵੀ ਉਨ੍ਹਾਂ ਨੂੰ ਹੈਂਟਰ ਪੈਂਦੇ ਹਨ ਤੇ ਜੇ ਉਹ ਆਪਣੀਆਂ ਭੈੜੀਆਂ ਵਾਦੀਆਂ ਨਾ ਛੱਡਣ ਤਾਂ ਉਨ੍ਹਾਂ ਨੂੰ ਜੇਲ੍ਹਖ਼ਾਨੇ ਦੀ ਚੱਕੀ ਚਲਾਉਣੀ ਪੈਂਦੀ ਹੈ। ਇਹ ਹੈ ਸਾਡੀ ਪਹਿਲੀ ਅਵਸਥਾ ਜਦ ਅਸੀਂ ਸੱਚਮੁੱਚ ਪਸ਼ੂ ਹੁੰਦੇ ਹਾਂ ਤੇ ਪਸ਼ੂਆਂ ਵਾਂਙ ਸਾਨੂੰ ਟੋਰਨ ਲਈ ਡੰਡੇ ਦੀ ਲੋੜ ਹੈ। ਸੋ ਅਜਿਹੇ ਪ੍ਰਾਣੀਆਂ ਲਈ ਸਿਆਣਿਆਂ ਨੇ ਪ੍ਰਲੋਕ ਵਿੱਚ ਅਨੇਕਾਂ ਕਿਸਮ ਦੇ 'ਨਰਕ'

ਦਰਸਾਏ ਹਨ, ਜਿੱਥੇ ਅਨੇਕਾਂ ਪ੍ਰਕਾਰ ਦੀਆਂ ਤਕਲੀਫ਼ਾਂ ਸਾਡੇ ਤਨ ਨੂੰ ਦਿੱਤੀਆਂ ਜਾਣਗੀਆਂ। ਗੁਰੂ ਮਹਾਰਾਜ ਜੀ ਨੇ ਅਜਿਹੇ ਪੁਰਸ਼ਾਂ ਦੇ ਕਸ਼ਟ ਨੂੰ 'ਤਿਲ ਪੀੜਨ' ਤੇ 'ਕੁੱਠੇ ਮਾਸ' ਨੂੰ ਕਬਾਬ ਕਰਨ ਵਾਲੀਆਂ ਮਸਾਲਾਂ ਤੋਂ ਪ੍ਰਗਟ ਕੀਤਾ ਹੈ। ਇਨ੍ਹਾਂ ਲਈ ਵਾਹਿਗੁਰੂ ਉਹੋ ਭਿਆਨਕ ਰੂਪ ਧਾਰਨ ਕਰਦੇ ਹਨ ਜਿਹਾ ਕਿ 'ਜਮਦੂਤ' ਜਾਂ 'ਇਜ਼ਰਾਈਲ' ਦੇ ਕਰਤੱਵ ਤੋਂ ਪ੍ਰਗਟ ਹੈ। ਯਥਾ ਸ੍ਰੀ ਗੁਰੂ ਵਾਕ :—

*"ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥*
*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥*
*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*
*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*
*ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥*
*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥"*

*(ਰਾਮਕਲੀ ਵਾਰ ਮ: ੫, ਪੰਨਾ ੯੫੩)*

(੩)

ਪਰ ਇਹ ਸਾਡੀ ਪਹਿਲੀ ਅਵਸਥਾ ਹੈ। ਜਿਸ ਤਰ੍ਹਾਂ ਚੰਗੇ ਮੁੰਡਿਆਂ ਲਈ ਡੰਡੇ ਦੀ ਲੋੜ ਨਹੀਂ, ਇਸੇ ਤਰ੍ਹਾਂ ਚੰਗੇ ਪੁਰਸ਼ਾਂ ਲਈ 'ਨਰਕ' ਦੀ ਕੋਈ ਲੋੜ ਨਹੀਂ। ਤਾਂ ਫਿਰ ਕਿਸ ਚੀਜ਼ ਦੀ ਲੋੜ ਹੈ ? ਉੱਤਰ ਹੈ ਕਿ ਵਿਚਕਾਰਲੇ ਮੇਲ ਦੇ ਪੁਰਸ਼ਾਂ ਲਈ ਜਜ਼ਾ ਤੇ ਸਜ਼ਾ ਕਾਫ਼ੀ ਹੁੰਦੀ ਹੈ। ਭਾਵ ਜੇ ਕੋਈ ਚੰਗਾ ਕੰਮ ਕਰੇ ਤਾਂ ਸਤਕਾਰਨਾ, ਜੇ ਮੰਦਾ ਕਰੇ ਤਾਂ ਛੋਟਾ-ਮੋਟਾ ਡੰਡਾ ਦੇਣਾ। ਭਾਵੇਂ ਇਹ ਡੰਡਾ ਉਹ ਨਹੀਂ ਜੋ 'ਨਰਕ' ਵਿੱਚ ਸੁੱਟਣ ਵਾਲਾ ਹੈ ਪਰ ਆਦਰ ਭਾਉ ਜਾਂ ਨਿਰਾਦਰ ਵੀ ਬੜੀ ਭਾਰੀ ਗੱਲ ਹੈ। ਗੱਲ ਕੀ, ਇਸ ਅਵਸਥਾ 'ਤੇ ਅੱਪੜਕੇ ਪ੍ਰਾਣੀਆਂ ਲਈ 'ਸ੍ਵਰਗ' ਅਨੇਕ ਕਿਸਮਾਂ ਦੇ ਖਿਡੌਣੇ ਹਨ, ਜਿਨ੍ਹਾਂ ਨੂੰ ਵੇਖ ਕੇ, ਅਸੀਂ ਪਰਚਦੇ ਹਾਂ ਤੇ ਹੌਲੀ-ਹੌਲੀ ਅਗਾਂਹ ਨੂੰ ਪੈਰ ਰੱਖਦੇ ਹਾਂ। 'ਸ੍ਵਰਗ' ਇਸ ਲਈ ਕੀ ਹੈ ? ਇਹ ਉਹ ਪੌੜੀ ਹੈ ਜਿਸ ਦਾ ਇੱਕ ਸਿਰਾ ਇਹ ਪ੍ਰਕਿਰਤਕ ਜਗਤ ਹੈ ਤੇ ਦੂਜਾ ਸਿਰਾ 'ਪ੍ਰਲੋਕ' ਵਿੱਚ ਹੈ। ਸਿਆਣੇ ਆਦਮੀ ਇਸ ਪੌੜੀ ਨੂੰ ਅੱਗੋਂ ਚਾਰ ਪੰਜ ਹਿੱਸਿਆਂ ਵਿੱਚ ਵੰਡਦੇ ਹਨ—'ਸਾਲੋਕ' ਭਾਵ ਉਸ ਲੋਕ ਵਿੱਚ ਜਾਣਾ ਜਿਸ ਵਿੱਚ ਪ੍ਰਮਾਤਮਾ ਹੈ, ਮਾਨੋਂ ਕੋਈ ਪ੍ਰਾਣੀ ਅਫ਼ਰੀਕਾ ਨੂੰ ਛੱਡ ਭਾਰਤ ਵਰਸ਼ ਵਿੱਚ ਆਵੇ। 'ਸਾਲੋਕ' ਤੋਂ ਅੱਗੇ 'ਸਾਮੀਪ' ਹੈ। ਹੁਣ ਜਗਿਆਸੂ ਹੋਰ ਅਗਾਂਹ ਜਾਂਦਾ ਹੈ, ਮਾਨੋਂ ਹਰਿਦੁਆਰ ਅੱਪੜ ਗਿਆ ਹੈ ਤੇ ਇਸ ਕਰਕੇ ਕੈਲਾਸ਼ ਰੂਪੀ ਵਾਹਿਗੁਰੂ ਜੀ ਦੇ ਨੇੜੇ ਹੋ ਗਿਆ ਹੈ। ਫਿਰ 'ਸਾਮੀਪ' ਤੋਂ ਅੱਗੋਂ 'ਸਾਯੁੱਜ' ਹੈ, ਜਿਸ ਤਰ੍ਹਾਂ ਕਈ ਹਰਿਦੁਆਰ ਤੋਂ ਅੱਗੇ ਗੰਗੋਤਰੀ ਵੱਲ ਟੁਰ ਪਵੇ, ਤੇ ਟੁਰਦੇ-ਟੁਰਦੇ ਮਾਨ ਸਰੋਵਰ ਦੇ ਕੰਢੇ ਉੱਪਰ ਜਾ ਅੱਪੜੇ। ਫਿਰ ਇਸ ਤੋਂ ਪਰੇ 'ਸਾਰੂਪ' ਹੈ, ਭਾਵ ਇੰਨਾ ਨਿਰਮਲ ਜਾਂ ਸ਼ੁੱਧ ਬਣ ਜਾਵੇ ਮਾਨੋਂ ਉਹ ਪ੍ਰਾਣੀ ਮਾਨ ਸਰੋਵਰ ਦਾ ਹੀ ਰੂਪ ਹੋ ਗਿਆ ਹੈ। ਗੱਲ ਕੀ, ਜਿਸ ਤਰ੍ਹਾਂ

ਡਰ ਦੇ ਘਰ ਵਿੱਚ ਅਨੇਕ ਪ੍ਰਕਾਰ ਦੇ ਥਾਂ ਟਿਕਾਣੇ ਸਨ, ਉਸੇ ਤਰ੍ਹਾਂ ਉਤਸ਼ਾਹ ਦੇ ਘਰ ਵਿੱਚ ਵੀ ਅਨੇਕਾਂ ਦਰਜੇ ਹਨ ਤਾਂ ਕਿ ਪ੍ਰਾਣੀ ਸਿਲਸਿਲੇ ਵਾਰ ਉੱਨਤੀ ਕਰ ਸਕੇ। ਇਹ ਪੌੜੀ, ਦਰਜੇਵਾਰ ਉੱਨਤੀ ਵਾਲੀ, ਸ੍ਰੀ ਜਪੁਜੀ ਦੇ ਅੰਤ ਵਿੱਚ ਦੱਸੀ ਹੋਈ ਹੈ ਜਿਸ ਦੇ ਪੰਜ-ਖੰਡ ਹਨ।

(੪)

ਪਰ ਆਓ ਅਸੀਂ ਪਹਿਲੋਂ ਪੁਰਾਣੇ ਪ੍ਰਸਿੱਧ ਰਾਹਾਂ (Routes) ਦਾ ਵਿਚਾਰ ਕਰੀਏ ਕਿ ਉਨ੍ਹਾਂ ਦਾ ਕੀ ਭਾਵ ਹੈ। ਸਾਨੂੰ ਪਤਾ ਹੈ ਕਿ ਤਨ ਨੂੰ ਸੁਆਰਨ ਵਾਲਾ ਤਾਂ ਡੰਡਾ ਸੀ ਤੇ ਮਨ ਨੂੰ ਸੁਧਾਰਨ ਵਾਲਾ ਨਰਕ ਤੇ ਸੁਰਗ ਹਨ, ਪਰ ਅਜੇ ਇਥੇ ਹੀ ਬੱਸ ਨਹੀਂ। ਮਨ ਦੇ ਪਰੇ ਇੱਕ ਹੋਰ ਵਿਅਕਤੀ ਹੈ ਜਿਸ ਨੂੰ ਅਸਾਂ ਨਿਰਮਲ ਕਰਨਾ ਹੈ ਤੇ ਇਹ 'ਆਤਮਾ' ਹੈ। 'ਆਤਮਾ' ਉਪਰ ਇਕ ਕਿਸਮ ਦਾ ਪੜਦਾ ਆਇਆ ਹੁੰਦਾ ਹੈ ਜਿਸ ਤਰ੍ਹਾਂ ਕਿ ਸੂਰਜ ਉਪਰ ਗ੍ਰਹਿਣ ਜਾਂ ਅੱਖਾਂ ਵਿੱਚ ਮੋਤੀਆ ਬਿੰਦ। ਇਹ ਹਨ੍ਹੇਰਾ ਕਿਸ ਚੀਜ਼ ਦਾ ਹੈ? 'ਤਮੋ' ਗੁਣ, ਭਾਵ ਅਗਿਆਨ ਦਾ। ਹੁਣ ਇਹ ਮੋਤੀਆ ਬਿੰਦ ਕਿਸ ਤਰ੍ਹਾਂ ਦੂਰ ਹੋਵੇ? ਇਸ ਹਨ੍ਹੇਰੇ ਨੂੰ ਦੂਰ ਕਰਨ ਵਾਲੀ ਇੱਕੋ ਇੱਕ ਰੌਸ਼ਨੀ 'ਨਾਮ' ਹੈ, ਜੋ ਤੱਤਾਂ ਦੀ ਪਰਮ-ਤੱਤ ਹੈ, ਜੋ ਜੋਤਾਂ ਦੀ ਜੋਤ 'ਨੂਰ' ਹੈ, ਜੋ ਪ੍ਰਕਾਸ਼ ਦੇ ਪ੍ਰਕਾਸ਼ ਦਾ ਨਿੱਜ-ਚਾਨਣ ਹੈ। ਪਰ ਇਸ ਅਗੰਮਵੀਂ ਤਾਕਤ ਦਾ ਅਕਲ ਰਾਹੀਂ ਅਨੁਭਵ ਕਰਨਾ ਰਤਾ ਕੁ ਔਖਾ ਹੈ। ਇਸ ਕਰਕੇ ਆਓ ਅਸੀਂ ਉਹ ਪੌੜੀਆਂ ਵੀਚਾਰੀਏ ਜੋ ਸਿਆਣਿਆਂ ਨੇ ਲੋਕ ਤੇ ਪ੍ਰਲੋਕ ਵਿੱਚ ਲਾਈਆਂ ਹਨ।

ਪਹਿਲੋਂ ਲਓ, 'ਦੇਵ ਪੌੜੀ' ਜੋ ਚੰਗੇ ਪੁਰਸ਼ਾਂ ਨੂੰ ਲੋਕ ਤੋਂ ਪ੍ਰਲੋਕ ਖੜ ਕੇ ਦੇਵਤਾ ਬਣਾਉਂਦੀ ਹੈ। ਤਿਸ ਦੇ ਅੱਡੇ (Steps) ਇਹ ਹਨ : ਮਰਨ ਵੇਲੇ ਸਾਡਾ ਸਰੀਰ ਅੱਗ ਵਿੱਚ ਸੜ ਬਲ ਜਾਂਦਾ ਹੈ, ਤਾਂ ਦੈਵੀ-ਗੁਣ-ਪ੍ਰਧਾਨ ਪੁਰਖ ਅਗਨੀ ਵਿੱਚ ਲੀਨ ਹੋ ਜਾਂਦੇ ਹਨ ਪਰ ਅਗਨੀ ਫ਼ਰਸ਼ ਦੀ ਧੀ ਹੈ। ਫ਼ਰਸ਼ ਤੋਂ ਉਡਕੇ ਪ੍ਰਾਣੀ ਨੇ ਅਰਸ਼ ਉਪਰ ਅੱਪੜਨਾ ਹੈ। ਅਗਨੀ ਦਾ ਦੂਸਰਾ ਰੂਪ ਦਿਨ ਹੈ। ਇਹ ਦੂਜਾ ਅੱਡਾ (Step) ਹੈ, ਪਰ ਦਿਨ ਵੀ ਬਾਰਾਂ ਘੰਟਿਆਂ ਪਿੱਛੋਂ ਬਦਲ ਜਾਂਦਾ ਹੈ। ਆਓ ਤੀਜਾ ਅੱਡਾ ਲੱਭੀਏ। ਇਹ ਸ਼ੁਕਲ ਪੱਖ ਹੈ। ਭਾਵ ਉਹ ਪੰਦਰਾਂ ਦਿਨ ਜਦ ਰਾਤ ਨੂੰ ਵੀ ਚਾਨਣ ਰਹਿੰਦਾ ਹੈ, ਪਰ ਪੰਦਰਾਂ ਦਿਨਾਂ ਪਿੱਛੋਂ ਇਸ ਨੂੰ ਵੀ ਤੋਟ ਹੈ। ਇਸ ਕਰਕੇ ਆਓ ਚੌਥਾ ਅੱਡਾ ਵੇਖੀਏ। ਇਹ ਉਤਰਾਇਣ-ਪੱਖ ਹੈ ਜਦ ਸੂਰਜ ਛੇ ਮਹੀਨੇ ਉੱਤਰ ਵੱਲ ਰਹਿ ਕੇ ਸਾਡੇ ਦੇਸ਼ ਵਿੱਚ ਬਸੰਤ ਤੇ ਗਰਮੀ ਦਾ ਮੌਸਮ ਬਣਾਉਂਦਾ ਹੈ, ਪਰ ਇਥੇ ਵੀ ਛੇ ਮਹੀਨੇ ਪਿੱਛੋਂ ਪਲਸੇਟਾ ਹੈ, ਇਸ ਕਰਕੇ ਇਕ ਕਦਮ ਹੋਰ ਲਓ। ਉਹ ਕੀ ਹੈ ? ਸੂਰਜ ਹੈ। ਪਰ ਸੂਰਜ ਨੂੰ ਗਰਮੀ ਚੰਬੜੀ ਹੋਈ ਹੈ। ਗੁਰਮੁਖਾਂ ਵਿੱਚ ਸੀਤਲਤਾ ਦੀ ਲੋੜ ਹੈ, ਇਸ ਕਰਕੇ ਇਕ ਅੱਡਾ ਉਤਾਹਾਂ ਹੋਰ ਟੁਰੋ। ਦੇਖੋ ਸੂਰਜ ਕੋਲੋਂ ਚੰਨ ਕਿਹਾ ਸੀਤਲ ਹੈ ਖ਼ਾਸ ਕਰਕੇ ਪੁੰਨਿਆ ਦਾ ਚੰਦਰਮਾ

ਪਰ ਚੰਦਰਮਾ ਵਿੱਚ ਵੀ ਹੇਰ-ਫੇਰ ਹੈ, ਵਾਧ-ਘਾਟ ਹੈ, ਉਤਾਰ ਚੜਾਉ ਹੈ। ਇਸ ਕਰਕੇ ਚੰਦਰਮਾ ਤੋਂ ਵੀ ਉੱਤੇ ਇਕ ਕਦਮ ਹੋਰ ਚੜ੍ਹੋ। ਇਹ ਕੀ ਹੈ ? ਇਹ ਅਡੋਲ, ਨਿਹੰਗ, ਪਰੀ-ਪੂਰਨ 'ਆਤਮਾ' ਹੈ ਜਿਸ ਤੱਕ ਅੱਪੜ ਕੇ ਅਸੀਂ ਪ੍ਰਮਾਤਮਾ ਨਾਲ ਇਕਮਿਕ ਹੋ ਜਾਂਦੇ ਹਾਂ। ਇਹ ਸੱਤ ਅੱਡੇ—(੧) ਅਗਨੀ, (੨) ਦਿਨ, (੩) ਸ਼ੁਕਲ ਪੱਖ, (੪) ਉਤਰਾਇਣ ਪੱਖ, (੫) ਸੂਰਜ, (੬) ਚੰਨ ਤੇ (੭) ਆਤਮਾ—ਕੋਈ ਥਾਂ ਜਾਂ ਜਗ੍ਹਾ ਨਹੀਂ ਜਿੱਥੇ ਜਾ ਕੇ ਜੀਵ ਅਟਕਦਾ ਹੈ। ਨਹੀਂ ਨਹੀਂ, ਇਹ ਤਾਂ ਗਿਆਨ ਪ੍ਰਕਾਸ਼ ਦੇ ਦਰਜੇ ਹਨ। ਜਿਸ ਤਰ੍ਹਾਂ ਐਫ਼.ਏ., ਬੀ.ਏ., ਐਮ.ਏ. ਕੋਈ ਥਾਂ ਨਹੀਂ, ਸੰਸਾਰੀ ਵਿਦਿਆ ਦੇ ਦਰਜੇ ਹਨ, ਉਸੇ ਤਰ੍ਹਾਂ ਹੀ ਗਿਆਨ ਦੇ ਭਿੰਨ-ਭਿੰਨ ਦਰਜੇ ਇਨ੍ਹਾਂ ਉੱਚੇ ਉਚੇਰੇ ਅੱਡਿਆਂ ਤੋਂ ਸਿਆਣਿਆਂ ਨੇ ਦੱਸੇ ਹਨ। ਅਸਲੀ ਠਿਕਾਣਾ 'ਆਤਮਾ' ਹੈ ਜੋ ਸਾਡੇ ਤੋਂ ਭਿੰਨ ਨਹੀਂ, ਸਾਡੇ ਤੋਂ ਦੂਰ ਸੂਰਜ ਜਾਂ ਚੰਨ ਵਿੱਚ ਨਹੀਂ ਸਗੋਂ ਸਾਡਾ ਹੀ ਅੰਦਰ ਇੰਨਾ ਪਰੀਪੂਰਨ ਹੈ ਜਿੰਨਾ ਕਿ ਬ੍ਰਹਿਮੰਡ ਵਿੱਚ। ਪੌੜੀਆਂ ਦੇ ਅੱਡੇ ਪਹਿਲੋਂ ਦੇਸ ਵਿੱਚ ਦੂਰ-ਦੂਰ ਭਾਸਦੇ ਹਨ ਤੇ ਅਸੀਂ ਸੋਚਦੇ ਹਾਂ ਕਿ ਸਾਡੀ ਜਿੰਦ ਕਿਸ ਤਰ੍ਹਾਂ 'ਸੂਰਜ' ਨੂੰ ਛੱਡ 'ਚੰਦ' ਵਿੱਚ ਜਾਵੇਗੀ ਤੇ ਚੰਦ ਨੂੰ ਛੱਡ 'ਆਤਮਾ' ਵਿੱਚ, ਪਰ ਸਾਡੀ ਜਿੰਦ ਨੇ ਪੰਛੀਆਂ ਵਾਂਙ ਨਹੀਂ ਉਡਣਾ, ਨਾ ਹਵਾਈ ਜਹਾਜ਼ ਵਾਂਙ ਅਕਾਸ਼ ਉਪਰ ਚੜ੍ਹਨਾ ਹੈ। ਇਹ ਉਪਰਲੇ ਅੱਡੇ (Terrace) ਪ੍ਰਕਿਰਤਕ ਨਹੀਂ, ਗਿਆਨ ਰੂਪੀ ਆਤਮਾ ਦੇ ਹੀ ਹਨ-Not Location but States। ਸੋ ਜਦ ਪ੍ਰਾਣੀ ਵਿੱਚ ਗਿਆਨ ਆਉਂਦਾ ਹੈ ਤਾਂ ਤਨ ਨੂੰ ਛੱਡਕੇ ਮਨ ਵੱਲ ਤੇ ਮਨ ਨੂੰ ਛੱਡਕੇ ਉਨਮਨ ਵੱਲ ਧਾਉਂਦਾ ਹੈ। ਇਸੇ ਤਰ੍ਹਾਂ ਮਰਨ ਦੇ ਸਮੇਂ ਸਾਡੀ ਜਿੰਦ ਬਾਹਰ ਵੱਲ ਨਹੀਂ ਭੱਜਦੀ ਸਗੋਂ ਆਪਣੇ ਅੰਦਰ ਹੀ ਗੋਤਾ ਲਾ ਕੇ ਹੁਕਮ (Intrinsic Worth) ਅਨੁਸਾਰ ਆਪਣੀ ਥਾਂ ਲੱਭ ਲੈਂਦੀ ਹੈ।

ਇਹ ਤਾਂ ਸੀ 'ਦੇਵ-ਪੌੜੀ' ਜੋ ਵਾਹਿਗੁਰੂ ਜੀ ਵੱਲ ਖੜਦੀ ਹੈ। ਇਸ ਦੀ ਉਲਟ ਹੈ 'ਪਿਤਰ-ਪੌੜੀ' ਜੋ ਆਤਮਾ ਵੱਲ ਨਹੀਂ, ਅਨਾਤਮਾ ਵੱਲ ਖਿੰਡ ਜਾਂਦੀ ਹੈ ਤੇ ਚੌਰਾਸੀ ਵਿੱਚ ਭਰਮਦੀ ਹੈ। ਜਿਸ ਤਰ੍ਹਾਂ ਗਿਆਨ ਦੇ ਸੱਤ ਅੱਡੇ ਹਨ, ਉਸੇ ਤਰ੍ਹਾਂ ਅਗਿਆਨ ਦੀਆਂ ਵੀ ਪੌੜੀਆਂ ਹਨ ਜਿਨ੍ਹਾਂ ਵਿੱਚ ਹਨ੍ਹੇਰਾ ਵੱਧਦਾ-ਵੱਧਦਾ ਘੋਰ ਹਨ੍ਹੇਰਾ ਹੋ ਜਾਂਦਾ ਹੈ। ਇਹ ਹਨ੍ਹੇਰਾ ਵੀ ਸਥਾਨਕ ਨਹੀਂ ਸਗੋਂ ਅਗਿਆਨ ਦਾ ਹੈ। ਇਸ ਕਰਕੇ ਇਸ ਪੌੜੀ ਦੇ ਅੱਡੇ ਵੀ ਮੀਦੀ ਨਹੀਂ, ਅਗਿਆਨ ਦੱਸਣ ਦੇ ਚਿੰਨ੍ਹ (Symbols) ਹਨ ਤੇ ਸਿਆਣਿਆਂ ਨੇ ਉਹੋ ਜਿਹੇ ਹੀ ਦੱਸੇ ਸਨ ਜੋ ਉਪਰੋਕਤ ਪੌੜੀ ਦੇ ਸਨ, ਪਰ ਉਨ੍ਹਾਂ ਦੇ ਉਲਟ ਅੰਗ ਫੜੇ ਹਨ; ਜਿਹਾ ਕਿ ਸ਼ੁਕਲ-ਪੱਖ ਦੀ ਥਾਂ ਕ੍ਰਿਸ਼ਨ-ਪੱਖ, ਉਤ੍ਰਾਇਣ ਦੀ ਥਾਂ ਦੱਖਣਾਇਣ ਤੇ ਚੰਦਰਮਾ ਤੋਂ ਅੱਗੇ ਆਤਮਾ ਨਹੀਂ ਸਗੋਂ ਪੰਜ-ਭੂਤਾਂ ਦੇ ਲਪੇਟ ਵਿੱਚ ਆ ਕੇ ਫਿਰ ਚੌਰਾਸੀ ਵਿੱਚ ਚੱਕਰ ਖਾਣਾ ਦੱਸਿਆ ਹੈ। ਗੱਲ ਕੀ, ਜਿਸ ਤਰ੍ਹਾਂ ਨਰਕ ਤੇ ਸੁਰਗ ਵਿੱਚ ਦਰਜੇ ਹਨ, ਉਸੇ ਤਰ੍ਹਾਂ ਗਿਆਨ ਤੇ ਅਗਿਆਨ ਵਿੱਚ ਵੀ ਦਰਜੇ ਹਨ। ਹੁਣ ਮਰਨ ਵੇਲੇ ਰੂਹ ਉਸੇ ਦਰਜੇ

ਨੂੰ ਫੜਦੀ ਹੈ ਜਿਸ 'ਤੇ ਪ੍ਰਾਣੀ ਜਿਊਣ ਵੇਲੇ ਅੱਪੜਿਆ ਹੋਵੇ। ਇਹ ਦਰਜਾ ਲੱਭਣ ਲਈ ਜਿੰਦ ਨੂੰ ਭਟਕਣ ਦੀ ਲੋੜ ਨਹੀਂ, ਨਾ ਇੱਕ ਥਾਂ ਤੋਂ ਦੂਜੀ ਥਾਂ ਉਡਾਰੀ ਮਾਰਨ ਦੀ ਲੋੜ ਹੈ, ਕਿਉਂਕਿ ਉੱਚੇ ਤੋਂ ਉੱਚੇ, ਡੂੰਘੇ ਤੋਂ ਡੂੰਘੇ ਮੰਡਲ ਜਿੰਦ ਦੇ ਆਪਣੇ ਹੀ ਅੰਦਰ ਹਨ। ਜਿੰਦ ਉਥੇ ਜਾ ਠਹਿਰਦੀ ਹੈ ਜਿਸ ਡੂੰਘ ਲਈ ਉਸ ਨੇ ਆਪਣੇ ਆਪ ਨੂੰ ਤਿਆਰ ਕੀਤਾ ਹੋਵੇ। ਦੇਖੋ ਜੇ ਅਸੀਂ ਕਿਸੇ ਪੱਥਰ ਨੂੰ ਸੁੱਟੀਏ ਤਾਂ ਕਿਸੇ ਖ਼ਾਸ ਜਗ੍ਹਾ 'ਤੇ ਅੱਪੜੇਗਾ। ਜੇ ਇਹ ਪੱਥਰ ਨਾ ਹੁੰਦਾ, ਲੋਹਾ ਹੁੰਦਾ ਤਾਂ ਨੇੜੇ ਹੀ ਰਹਿੰਦਾ। ਜੇ ਪੱਥਰ ਦੀ ਜਗ੍ਹਾ ਰੱਬੜ ਦੀ ਗੇਂਦ ਹੁੰਦੀ ਤਾਂ ਹੋਰ ਦੂਰੇਡੇ ਜਾਂਦੀ। ਇਸੇ ਤਰ੍ਹਾਂ ਜਿੰਦ ਵੀ ਇੰਨੀ ਦੂਰ ਹੈ ਜਿੰਨੀ ਇਹ ਸੂਖਮ ਹੁੰਦੀ ਹੈ। ਦੂਰ ਜਾਣ ਦਾ ਭਾਵ ਦੇਸ਼ ਵਿੱਚ ਭਟਕਣਾ ਨਹੀਂ, ਆਪਣੀ ਡੂੰਘਾਈ ਵਿੱਚ ਹੀ ਛਲਾਂਗ ਮਾਰਨਾ ਹੈ। ਫਿਰ ਦੇਖੋ ਪੱਥਰ ਪਾਣੀ ਵਿੱਚ ਡੁੱਬ ਜਾਂਦਾ ਹੈ, ਪਰ ਲੱਕੜੀ ਸਤਹਿ 'ਤੇ ਤਰਦੀ ਹੈ ਤੇ ਕਾਰਕ ਹੋਰ ਉੱਚਾ ਰਹਿੰਦਾ ਹੈ। ਇਸੇ ਤਰ੍ਹਾਂ ਸਾਡੀ ਰੂਹ ਡੁੱਬ ਜਾਂਦੀ ਹੈ ਜੇ ਇਸ ਦੇ ਕੰਮ ਮੰਦੇ ਹੋਣ ਜਾਂ ਅਗਿਆਨ ਨਾਲ ਭਰੀ ਹੋਈ ਹੋਵੇ ਤੇ ਅੱਧ-ਪਚੱਧੀ ਟੰਗੀ ਰਹਿੰਦੀ ਹੈ ਜੇ ਰਜੋ-ਗੁਣ ਵਿੱਚ ਹੋਵੇ। ਕਾਕ (Cork) ਵਾਂਙ ਉੱਤੇ ਰਹਿੰਦੀ ਹੈ ਜੇ ਸਤੋਗੁਣ ਵਿੱਚ ਨਿਪੁੰਨ ਹੋਵੇ। ਪਰ ਜੇ ਇਸ ਨੂੰ 'ਨਾਮ' ਦੇ ਡ਼ੰਗ ਲੱਗ ਜਾਣ ਤਾਂ ਸੰਸਾਰ-ਸਾਗਰ ਤੋਂ ਉਤਾਂਹ ਉਡ ਟੁਰਦੀ ਹੈ। ਕਿਧਰ? 'ਆਤਮਾ' ਵੱਲ! 'ਆਤਮਾ' ਕਿੱਥੇ ਹੈ ? ਇਹ ਜਿੰਦ (Soul) ਦੀ ਉਹ ਹਾਲਤ ਹੈ ਜਦ ਇਸ ਤੋਂ ਅਗਿਆਨ ਦੀਆਂ ਬੇੜੀਆਂ ਕੱਟ ਜਾਂਦੀਆਂ ਹਨ ਤੇ ਇਹ ਸੁਤੰਤਰ ਹੋ ਕੇ ਉੱਡਦੀ ਹੈ। ਉਡਕੇ ਕਿੱਥੇ ਜਾਂਦੀ ਹੈ? ਆਪਣੇ ਹੀ ਅੰਦਰ। ਕਿੱਥੇ ? ਸਥੂਲ ਤੋਂ ਸੂਖਮ ਸ਼ਕਲ ਵਿੱਚ ਜੋ 'ਨਾਮ' ਦਾ ਅਸਲ ਰੂਪ ਹੈ। ਇਹ ਸੂਖਮ ਦੇਸ਼ ਦੂਰ-ਦੁਰਾਡੇ ਨਹੀਂ, ਜੜ੍ਹ-ਜਗਤ ਦੇ ਮੰਝ ਮਝਾਟੇ ਹੈ, ਜਿਸ ਤਰ੍ਹਾਂ ਸਾਡੀ ਆਪਣੀ ਜਿੰਦ ਸਾਡੇ ਹੀ ਸਰੀਰ ਦੇ ਹਿਰਦੇ ਵਿੱਚ ਹੈ। ਗੱਲ ਕੀ, ਸੂਖਮ ਜਗਤ ਨੂੰ ਲੱਭਣ ਲਈ ਜਿੰਦ ਦੂਰ ਨਹੀਂ ਭਜਦੀ, ਆਪਣੇ ਅੰਦਰ ਹੀ ਚੁੱਭੀ ਮਾਰਦੀ ਹੈ। ਦੇਵ-ਪੌੜੀ ਤੇ ਪਿਤਰ-ਪੌੜੀ ਕੋਈ ਲੱਕੜ ਦੀਆਂ ਪੌੜੀਆਂ ਵਾਂਗ ਬਾਹਰਲੀਆਂ ਪੌੜੀਆਂ ਨਹੀਂ, ਇਹ ਦੋਵੇਂ ਸਾਡੀ ਜਿੰਦ ਵਿੱਚ ਹੀ ਹਨ। ਮਾਨੋਂ ਦੋ ਕੰਦਰਾਂ ਹਨ ਜਿਨ੍ਹਾਂ ਵਿੱਚੋਂ ਇਕ ਤਾਂ ਚੌਰਾਸੀ ਵੱਲ ਭਜਦੀ ਹੈ, ਦੂਜੀ ਅਨੰਤ (Infinite) ਦੇਸ ਵੱਲ। ਪਹਿਲੀ ਭੁਲ-ਭੁਲੱਈਆਂ ਵੱਲ ਜਾਂਦੀ ਹੈ, ਦੂਜੀ ਸਿੱਧੇ ਸਪੱਸ਼ਟ ਰਾਹ ਵੱਲ ਜੋ ਵਾਹਿਗੁਰੂ ਜੀ ਦੇ ਦਰ 'ਤੇ ਜਾ ਅੱਪੜਦਾ ਹੈ। ਇਹ ਹੋਈ ਠੁਲ੍ਹੀ ਵਿਚਾਰ। ਆਉ ਇਸ ਨੂੰ ਜ਼ਰਾ ਹੋਰ ਗਹੁ ਨਾਲ ਵੀਚਾਰੀਏ ਤੇ ਵੇਖੀਏ ਕਿ ਸਥੂਲ ਤੇ ਸੂਖਮ ਸਰੀਰ ਵਿੱਚ ਕੀ ਸੰਬੰਧ ਹੈ।

(੫)

ਸੂਖਮ ਸਰੀਰ ੨੨ ਤੱਤਾਂ ਦਾ ਬਣਿਆ ਹੋਇਆ ਹੈ ਯਥਾ ਪੰਜ ਕਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਚਿਤ, ਬੁਧੀ ਤੇ ਅਹੰਕਾਰ=੧੪, ਪੰਜ ਤਨ ਮਾਤ੍ਰਾ (੧੯), ਮਹੱਤ ਭਾਵ ਜਗਤ-ਬੁੱਧੀ (੨੦); ਪ੍ਰਕਿਰਤੀ (੨੧), ਸ਼ਬਦ ਜਾਂ ਨਾਮ-

ਤੱਤ ਜਾਂ ਜੀਵ ਆਤਮਾ (੨੨)-ਇਹ ੨੨-ਤੱਤ ਸਭ ਸੂਖਮ ਹਨ ਤੇ ਇਨ੍ਹਾਂ ਤੋਂ 'ਸੂਖਮ ਸਰੀਰ' ਬਣਦਾ ਹੈ। ਇਹ ਸਾਡਾ ਅੰਦਰਲਾ ਸਰੀਰ ਹੈ ਜੋ ਅੱਖਾਂ ਤੋਂ ਪਰੇ, ਇੰਦਰਿਆਂ ਤੋਂ ਪਰੇ ਅਦ੍ਰਿਸ਼ਟ ਹੈ। ਇਸ ਸਰੀਰ ਉੱਤੇ ਜੇ ਪੰਜ ਮਹਾਂਭੂਤਾਂ (ਆਕਾਸ਼, ਵਾਯੂ, ਅਗਨੀ, ਜਲ, ਪ੍ਰਿਥਵੀ) ਦਾ ਲੇਪ ਹੋ ਜਾਵੇ ਤਾਂ ਇਹੋ ਸਰੀਰ 'ਸਥੂਲ ਸਰੀਰ' ਬਣ ਜਾਂਦਾ ਹੈ। ਤਦ ੨੨ ਤੱਤ ੨੭ ਬਣ ਜਾਂਦੇ ਹਨ, ਜਿਸ ਕਰਕੇ ਠੁੱਲ੍ਹੇ ਸਰੀਰ ਨੂੰ 'ਸਪਤਾਹਰੋ' ਕਰਕੇ ਆਖਿਆ ਗਿਆ ਹੈ। ਹੁਣ ਠੁੱਲ੍ਹੇ ਸਰੀਰ ਦੇ ਇਰਦ-ਗਿਰਦ ਇੱਕ ਨਹੀਂ, ਪੰਜ ਬੇੜੀਆਂ ਹਨ ਜੋ ਪੰਜ ਭੂਤਾਂ ਨੇ ਘੜੀਆਂ ਹਨ ਇਸ ਕਰਕੇ ਠੁੱਲ੍ਹਾ ਸਰੀਰ 'ਕਾਲ' ਤੇ 'ਦੇਸ਼' ਦੀ ਫਾਂਸੀ ਵਿੱਚ ਕੈਦ ਹੈ। ਜਿਸ ਤਰ੍ਹਾਂ ਹਾਥੀ ਸੂਈ ਦੀ ਅੱਖ ਵਿੱਚੋਂ ਨਹੀਂ ਲੰਘ ਸਕਦਾ ਉਸੇ ਤਰ੍ਹਾਂ ਠੁੱਲਾ ਸਰੀਰ ਦੇਸ ਤੇ ਕਾਲ ਦੀ ਕੜਿੱਕੀ ਵਿੱਚੋਂ ਨਹੀਂ ਨਿਕਲ ਸਕਦਾ, ਪਰ ਕੀ ਇਹ ਫਾਹੀ ਕਦੀ ਵੀ ਸਾਡੇ ਪੈਰਾਂ 'ਚੋਂ ਨਹੀਂ ਡਿਗਣੀ ? ਉੱਤਰ ਹੈ ਕਿ ਸਾਡਾ ਸੂਖਮ ਸਰੀਰ ਹਰ ਰਾਤੀਂ ਇਸ ਕੜਿੱਕੀ ਤੋਂ ਨਿਕਲਦਾ ਹੈ ਜਦ ਇਹ ਸੁਫ਼ਨ ਅਵਸਥਾ ਵਿੱਚ ਜਾਂਦਾ ਹੈ। ਕਿਉਂ? ਇਸ ਕਰਕੇ ਕਿ ਸੁਫ਼ਨ ਅਵਸਥਾ ਵਿੱਚ ਸੂਖਮ ਮਨ ਸਾਵਧਾਨ ਹੋ ਜਾਂਦਾ ਹੈ, ਫਿਰ ਇਸ ਵਾਸਤੇ ਕਾਲ ਦੀ ਤੇ ਦੇਸ਼ ਦੀ ਕੈਦ ਨਹੀਂ। ਵੇਖੋ ਸੁਫ਼ਨੇ ਵਿੱਚ ਮਨ ਕਦੀ ਲਾਹੌਰ, ਕਦੀ ਪਿਸ਼ੌਰ, ਕਦੀ ਅੱਜ ਦੀਆਂ ਗੱਲਾਂ, ਕਦੀ ਬਚਪਨ ਦੀਆਂ ਗੱਲਾਂ ਵਿਚਾਰਦਾ ਹੈ। ਇਸੇ ਤਰ੍ਹਾਂ ਜਦ ਇਹ ਸਰੀਰ ਮ੍ਰਿਤੂ ਵਸ ਹੋ ਜਾਂਦਾ ਹੈ ਤਦ ਇਹ ਸਥੂਲ ਪੰਜ ਮਹਾਂ-ਭੂਤ ਇਥੇ ਹੀ ਛੱਡ ਕੇ ਸੂਖਮ ਮਨ ਨਾਲ ਅੱਗੇ ਜਾਂਦਾ ਹੈ। ਹੁਣ ਪ੍ਰਸ਼ਨ ਇਹ ਹੈ ਕਿ ਕੀ ਇਹ ਇਥੋਂ ਟੱਪ ਕੇ ਸਮੁੰਦਰ ਪਾਰ ਜਾ ਸਕਦਾ ਹੈ ਤੇ ਫਿਰ ਹਨੂਮਾਨ ਵਾਂਗ ਵਾਪਸ ਆ ਸਕਦਾ ਹੈ। ਉੱਤਰ ਹੈ, ਕਿਉਂ ਨਹੀਂ! ਜਿਸ ਤਰ੍ਹਾਂ ਸੁਫ਼ਨੇ ਵਿੱਚ ਇਹ ਕਾਲ ਦੀ ਤੇ ਦੇਸ਼ ਦੀ ਕੈਦ ਤੋਂ ਅਜ਼ਾਦ ਸੀ ਉਸੇ ਤਰ੍ਹਾਂ ਮਰਨ ਪਿੱਛੋਂ ਅਜ਼ਾਦ ਹੈ, ਕਿਉਂਕਿ ਪੰਜ ਮਹਾਂ-ਭੂਤ ਜੋ ਠੁੱਲ੍ਹੇ ਸਨ ਉਹ ਤਾਂ ਪਿੱਛੇ ਹੀ ਰਹਿ ਗਏ। ਗੱਲ ਕੀ, ਇਸ ਸੂਖਮ ਹਾਲਤ ਵਿੱਚ ਸਾਡਾ ਸੂਖਮ ਸਰੀਰ ਕਾਲ ਤੇ ਦੇਸ਼ ਦੀ ਫ਼ਾਂਸੀ ਨੂੰ ਕੱਟਦਾ ਹੈ ਤੇ ਖਿੱਚਿਆ ਹੋਇਆ ਉੱਥੇ ਜਨਮ ਜਾ ਲੈਂਦਾ ਹੈ, ਜਿੱਥੇ ਇਸ ਦੀ ਲੋੜ ਹੈ, ਭਾਵ ਜਿਥੇ ਇਸ ਦੇ ਸੰਗ੍ਰਹੀਤ ਗੁਣ, ਕਰਮ ਤੇ ਸੁਭਾਅ ਠੀਕ ਜੁੜਦੇ ਹਨ। ਮਰਨ ਪਿੱਛੋਂ ਫਿਰ ਜਨਮ ਹੈ ਤੇ ਜਨਮ ਪਿੱਛੋਂ ਮਰਨ। ਜੋ ਪ੍ਰਾਣੀ ਕਿਸੇ ਡਰ ਤੋਂ ਆਪਣੇ ਸਰੀਰ ਨੂੰ ਖੈ ਕਰਦੇ ਹਨ ਉਹ ਫਿਰ ਉਸੇ ਦੁਰਘਟਨਾ ਵਿੱਚ ਜੰਮਦੇ ਹਨ ਜਿਹਾ ਕਿ ਜਮਾਂਦਰੂ ਅੰਨ੍ਹੇ ਲੂਲੇ ਤੇ ਲੰਗੜੇ। ਇਸ ਤਰ੍ਹਾਂ ਆਵਾਗਵਨ ਦਾ ਚੱਕਰ ਚੱਲਦਾ ਹੈ।

ਸੂਖਮ ਸਰੀਰ ਤਾਂ ੨੨ ਤੱਤਾਂ ਦਾ ਸਮੁਦਾਇ (Collection) ਸੀ; ਹੁਣ ਅਸਾਂ ਵੇਖਣਾ ਹੈ ਕਿ ਇਸ ਦਾ ਬੀਜ ਕੀ ਹੈ ? ਉੱਤਰ ਹੈ ਕਿ ਸਾਡੇ ਸੂਖਮ ਸਰੀਰ ਦਾ ਬੀਜ 'ਹਉਮੈਂ' ਹੈ, ਇਸ ਹਉਮੈਂ ਦੇ ਕਾਰਨ ਅਸੀਂ ਬੱਝੇ ਹਾਂ ਜਿਸ ਤਰ੍ਹਾਂ ਬਾਂਦਰ ਬਾਂਸ ਨਾਲ ਬੱਝਿਆ ਹੋਇਆ ਹੁੰਦਾ ਹੈ ਤੇ ਕਦੀ ਉਪਰ ਜਾਂਦਾ ਹੈ ਕਦੀ ਹੇਠਾਂ। ਇਸ

ਕਰਕੇ ਸੂਖਮ ਸਰੀਰ ਦਾ ਕਾਰਨ ਹਉਮੈਂ ਹੈ ਤੇ ਇਹੋ 'ਕਾਰਣ ਸਰੀਰ' ਹੈ ਜੋ ਸੁਤੰਤਰ ਆਤਮਾ ਨੂੰ ਜੀਵ ਬਣਾਕੇ ਪ੍ਰਤੰਤਰ, ਕਰਮਵਸ ਕਰ ਛੱਡਦਾ ਹੈ। ਮਰਨ ਵੇਲੇ ਸੂਖਮ ਸਰੀਰ ਸਾਡੇ ਨਾਲ ਜਾਂਦਾ ਹੈ, ਤੇ ਉਸ ਸਰੀਰ ਵਿੱਚ ਕਾਰਨ-ਸਰੀਰ ਇੰਝ ਹੁੰਦਾ ਹੈ ਜਿਸ ਤਰ੍ਹਾਂ ਸਿੱਪ ਵਿੱਚ ਮੋਤੀ।

ਕਾਰਣ-ਸਰੀਰ ਦਾ ਅੰਤ ਕੀ ਹੈ ? ਲੋਕੀਂ ਆਖਦੇ ਹਨ ਕਿ ਇਸ ਦਾ ਅੰਤ ਪਰਲੋ ਸਮਾਂ ਹੈ—ਮਨਵੰਤਰ, ਜਦ ਸ੍ਰਿਸ਼ਟੀ ਅਲੋਪ ਹੋ ਜਾਵੇਗੀ, ਪਰ ਇਹ ਵਿਕਾਰ ਇੱਕ ਰੁੱਖ਼ੀ ਹੈ। ਸਿਆਣੇ ਆਖਦੇ ਹਨ, ਆਪ ਮਰੇ ਜਗ ਪਰਲੋ। ਭਾਵ ਸਾਡੇ ਲਈ ਤਾਂ ਪਰਲੋ ਤਦ ਹੀ ਹੈ ਜਦ ਸਾਡਾ ਅਗਿਆਨ ਦੂਰ ਹੋ ਜਾਵੇ। ਇਸ ਅਗਿਆਨ ਨੂੰ ਦੂਰ ਕਰਨ ਵਾਲੀ ਜੋਤ ਕੀ ਹੈ ? 'ਨਾਮ' ਤਾਂ ਪਤਾ ਲੱਗਾ ਕਿ ਸਥੂਲ ਸਰੀਰ ਦਾ ਬੀਜ ਸੂਖਮ ਸਰੀਰ ਸੀ। ਮਰਨ ਵੇਲੇ ਸਰੀਰ ਸਾਡੇ ਨਾਲ ਇੰਝ ਜਾਂਦਾ ਹੈ ਜਿਸ ਤਰ੍ਹਾਂ ਕੈਦੀਆਂ ਨਾਲ ਸਿਪਾਹੀ। ਸੂਖਮ ਸਰੀਰ ਦਾ ਬਾਜ ਹਉਮੈਂ ਰੂਪੀ ਜੀਵ-ਆਤਮਾ ਹੈ, ਇਹ ਸਾਨੂੰ ਮੁੜ-ਮੁੜ 'ਪਿਤਰ-ਪੌੜੀ' 'ਤੇ ਚਾੜ੍ਹਦਾ ਹੈ ਤੇ ਇੰਝ ਨਚਾਉਂਦਾ ਹੈ ਜਿਸ ਤਰ੍ਹਾਂ ਬਾਂਦਰ ਬਾਂਸ ਉਪਰ ਚੜ੍ਹਦਾ ਤੇ ਲਹਿੰਦਾ ਹੈ, ਪਰ ਕੀ ਇਸ ਚੱਕਰ ਤੋਂ ਕੋਈ ਛੁਟਕਾਰਾ ਨਹੀਂ ? ਹੈ, ਜ਼ਰੂਰ ਹੈ, ਪਰ ਕਦ? ਤਦ ਜਦ ਸੂਖਮ ਸਰੀਰ ਦਾ ਬੀਜ ਵੀ 'ਨਾਮ' ਰੂਪੀ ਜੁਆਲਾ ਨਾਲ ਜਲ ਕੇ ਭਸਮ ਹੋ ਜਾਵੇ। ਜੋ ਇਸ 'ਨੂਰ', ਇਸ 'ਜੋਤ', ਇਸ ਪ੍ਰਕਾਸ਼ ਦੇ ਚਾਨਣੇ ਹੇਠਾਂ ਆਉਂਦਾ ਹੈ ਉਹ ਪਿਤਰ-ਪੌੜੀ ਨੂੰ ਛੱਡ 'ਦੇਵ-ਪੌੜੀ' 'ਤੇ ਚੜ੍ਹ ਜਾਂਦਾ ਹੈ ਤੇ ਇਸ ਰਾਹੀਂ ਵਾਹਿਗੁਰੂ ਜੀ ਨਾਲ ਇਕਮਿਕ ਹੋ ਜਾਂਦਾ ਹੈ।

(੬)

ਹੁਣ ਅਸਾਂ ਇਹ ਵਿਚਾਰਨਾ ਹੈ ਕਿ ਕੀ ਇਸ ਉੱਚੇ ਤੇ ਸੁੱਚੇ ਦਰਜੇ ਉਪਰ ਅੱਪੜਕੇ ਭਾਵ ਨਿਰੰਕਾਰ ਰੂਪ ਨੂੰ ਲਖਕੇ ਪ੍ਰਾਣੀ ਟਿਕ ਕੇ ਬੈਠ ਜਾਵੇਗਾ ਜਾਂ ਕਿ ਫਿਰ ਕਾਰ ਵਿੱਚ ਜੁੱਟ ਪਵੇਗਾ। ਉੱਤਰ ਹੈ ਕਿ ਨਾਮ-ਰਸੀਏ ਮਹਾਂਪੁਰਸ਼ ਤਾਂ ਸਦਾ ਲਈ ਮੁਕਤ ਹਨ, ਉਹ ਮਰਨ ਪਿੱਛੋਂ ਗੇੜਾਂ ਵਿੱਚ ਨਹੀਂ ਭਟਕਦੇ, ਪਰ ਸੰਸਾਰ ਵਿੱਚ ਅਗਿਆਨ ਦੂਰ ਕਰਨ ਲਈ ਜੇ ਉਹ ਆ ਵੀ ਜਾਣ ਤਾਂ ਵੀ ਪਰਉਪਕਾਰ ਲਈ ਆਉਂਦੇ ਹਨ ਤੇ ਆ ਕੇ ਫਿਰ ਕੈਦ ਨਹੀਂ ਹੁੰਦੇ ਸਗੋਂ ਨਿਰਲੇਪ ਰਹਿੰਦੇ ਹਨ, ਜਿਹਾ ਕਿ ਕਮਲ ਪਾਣੀ ਵਿੱਚ ਰਹਿੰਦੇ ਹਨ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*'ਜਨਮ ਮਰਣ ਦੁਹਹੂ ਮਹਿ ਨਾਹੀ*
*ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ*
*ਹਰਿ ਸਿਉ ਲੈਨਿ ਮਿਲਾਏ॥*

*(ਸੂਹੀ ਮ: ੫, ਪੰਨਾ ੭੪੯)*

ਹਾਂ ਜੀ, ਉਹ ਜਨਮ-ਮਰਨ ਦੇ ਗੇੜ ਤੋਂ ਉਪਰ ਹੋ ਜਾਂਦੇ ਹਨ, ਉਹ ਅਡੋਲ, ਅਬਚਲ, ਧ੍ਰੂ ਵਾਂਙ ਅਟੱਲ ਹੋ ਜਾਂਦੇ ਹਨ, ਪਰ ਕੀ ਵਾਹਿਗੁਰੂ ਜੀ ਨਿਚਲੇ ਬੈਠੇ ਹਨ ? ਕੀ ਵਾਹਿਗੁਰੂ ਜੀ ਕਰਤਾ ਪੁਰਖ ਨਹੀਂ ? ਜੇ ਹਨ ਤਾਂ ਕੀ ਉਹ ਸਦਾ ਸ੍ਰਿਸ਼ਟੀ ਨੂੰ ਪੈਦਾ ਨਹੀਂ ਕਰ ਰਹੇ ? ਸੋ ਇਸੇ ਤਰ੍ਹਾਂ ਧੁਰ ਦਰਗਾਹ ਅੱਪੜੇ ਹੋਏ ਬ੍ਰਹਮ ਗਿਆਨੀ ਵੀ ਕਾਰ ਵਿੱਚ ਲੱਗੇ ਰਹਿੰਦੇ ਹਨ, ਪਰ ਹੁਣ ਉਨ੍ਹਾਂ ਦੀ ਕਾਰ ਆਪਣੀ ਹਉਮੈਂ ਦੇ ਇਰਦ-ਗਿਰਦ ਘੁੰਮਣ ਘੇਰ ਨਹੀਂ ਮਾਰਦੀ, ਸਗੋਂ ਸਗਲ-ਆਪੇ ਦੀਆਂ ਅਨੰਦਮਈ ਲਹਿਰਾਂ ਵਿੱਚ ਜਜ਼ਬ ਹੋ ਕੇ ਹੁਕਮ ਦੇ ਜੁਆਰਭਾਟੇ ਵਿੱਚ ਚੜ੍ਹਦੀ ਲਹਿੰਦੀ ਹੈ। ਹਾਂ ਜੀ, ਉਹ ਪ੍ਰਾਣੀ ਕਾਰ ਕਰਦੇ ਹੋਏ ਨਿਰਲੇਪ, ਨਿਸੰਗ, ਅਡੋਲ ਰਹਿੰਦੇ ਹਨ ਤੇ ਉਨ੍ਹਾਂ ਦਾ ਆਉਣਾ ਜਾਣਾ ਖੇਚਲ ਵਾਲਾ ਨਹੀਂ, ਸਗੋਂ 'ਸਹਿਜ' ਦਾ ਲਿਸ਼ਕਾਰਾ ਬਣ ਜਾਂਦਾ ਹੈ, ਜਿਸ ਤਰ੍ਹਾਂ ਸੂਰਜ ਦੀਆਂ ਕਿਰਣਾਂ ਸੂਰਜ ਦਾ ਹੀ ਰੂਪ ਹਨ, ਪਰ ਘਾਲਾਂ ਘਾਲਦੀਆਂ, ਮੰਜ਼ਿਲਾਂ ਤੈ ਕਰਦੀਆਂ ਨਿਰਲੇਪ ਦੀਆਂ ਨਿਰਲੇਪ ਹਨ।

ਕਈ ਪੱਛਮੀ ਵਿਦਵਾਨ ਪੁੱਛਿਆ ਕਰਦੇ ਹਨ, ਭਾਈ ਇਹ ਸੂਖਮ ਸਰੀਰ ਕਿਸ ਧਾਤੂ ਦਾ ਬਣਿਆ ਹੋਇਆ ਹੈ ? ਪਾਣੀ ਜਨਕ ਗੈਸ (Hydrogen) ਦਾ ਬਣਿਆ ਹੈ ਜਾਂ 'ਹੀਲੀਯਮ' (Helium) ਗੈਸ ਦਾ ਜੋ ਤਾਰਿਆਂ ਵਿੱਚ ਪ੍ਰਸਿੱਧ ਹੈ ? ਉੱਤਰ ਹੈ ਕਿ ਪੱਛਮੀ ਵਿਦਿਆ ਦਾ ਇਹ ਪ੍ਰਸ਼ਨ ਪੱਛਮ ਦੀ ਮਾਦਾ ਪ੍ਰਸਤੀ ਦਾ ਸਬੂਤ ਹੈ। ਇਹ ਕਦ ਹੋ ਸਕਦਾ ਹੈ ਕਿ ਚੇਤਨ-ਚੀਜ਼ ਜੜ੍ਹ-ਤੱਤ ਨੂੰ ਨਾਲ ਲੈ ਉਡੇ ? ਜੇ ਇਸ ਉੱਤੇ ਕੋਈ ਮਾਦੀ ਲੇਪ ਜਾਂ ਪੋਸ਼ਾਕ ਹੁੰਦੀ ਤਾਂ ਰੂਹ ਇਥੇ ਹੀ ਫਸ ਜਾਂਦੀ। ਵੇਖੋ ਰੇਤ ਜਾਂ ਛਾਨਣੀ ਦੇ ਛੇਕਾਂ ਤੋਂ ਠੁੱਲ੍ਹੇ ਹਨ ਤੇ ਰੇਤ ਸੂਖਸ਼ਮ ਹੈ। ਹੁਣ ਅਸੀਂ ਵੇਖ ਆਏ ਹਾਂ ਕਿ ਪ੍ਰਿਥਵੀ ਤੋਂ ਜਲ ਸੂਖਸ਼ਮ ਹੈ, ਜਲ ਤੋਂ ਅਗਨੀ, ਅਗਨੀ ਤੋਂ ਵਾਯੂ, ਵਾਯੂ ਤੋਂ ਆਕਾਸ਼। ਜੇ ਸਾਡਾ ਸੂਖਸ਼ਮ ਸਰੀਰ ਕਿਸੇ ਪਤਲੀ ਗੈਸ ਦਾ ਬਣਿਆ ਹੋਇਆ ਹੁੰਦਾ ਤਾਂ ਇਹ ਆਕਾਸ਼ (Vacuum) ਵਿੱਚ ਫਸ ਜਾਂਦਾ ਕਿਉਂਕਿ ਆਕਾਸ਼ ਦੇ ਛੇਕ ਉਸ ਹਾਲਾਤ ਵਿੱਚ ਸਾਡੇ ਸੂਖਮ ਸਰੀਰ ਤੋਂ ਕਿੰਨੇ ਬਰੀਕ ਹੋਣਗੇ। ਪਰ ਮਰਨ ਵੇਲੇ ਅਜਿਹੀ ਕੋਈ ਰੋਕ ਟੋਕ ਜਾਂ ਭਟਕਣਾ ਨਹੀਂ। ਜੇ ਭਟਕਣਾ ਹੈ ਤਾਂ ਵੀ ਮਨ ਦੀ, ਜੇ ਮੁਕਤਾ ਹੈ ਤਾਂ ਵੀ ਸ੍ਰਛ-ਮਨ ਦੀ। ਤਾਂ ਪਤਾ ਲੱਗਾ ਕਿ ਸੂਖਮ-ਸਰੀਰ ਨਿਰੋਲ ਚੇਤਨ-ਸੱਤਾ ਹੈ। ਇਸ ਵਿੱਚ ਰਤਾ ਕੁ ਵੀ 'ਮਾਦਾ' ਨਹੀਂ। ਜੋ ਪੰਜ 'ਤਨ-ਮਾਤਰੇ' ਇਸ ਵਿੱਚ ਆਖੇ ਹਨ ਇਹ ਮਾਦੀ ਸ਼ਕਲ ਵਿੱਚ ਨਹੀਂ, ਸਗੋਂ ਇੰਝ ਹਨ ਜਿਸ ਤਰ੍ਹਾਂ ਬੀਜ ਵਿੱਚ ਬ੍ਰਿਛ ਹੁੰਦਾ ਹੈ ਜਾਂ ਜਿਸ ਤਰ੍ਹਾਂ ਸੁਫ਼ਨੇ ਵਿੱਚ ਜੜ੍ਹ-ਜਗਤ। ਅਸਲ ਚੇਤਨ ਸਤਾ (Consciousness) ਹੈ। ਇਸ ਦਾ ਪ੍ਰਤਿਬਿੰਬ ਜੜ੍ਹ ਸਰੀਰ ਹੈ ਜਿਸ ਤਰ੍ਹਾਂ ਸਾਇੰਸ ਸਾਨੂੰ ਦੱਸਦੀ ਹੈ ਕਿ ਅਸਲ ਸ਼ੈ ਸ਼ਕਤੀ (Energy) ਹੈ ਤੇ ਮਾਦਾ (Matter) ਉਸ ਦਾ ਪ੍ਰਤਿਬਿੰਬ ਹੈ। ਗੱਲ ਕੀ ਸੂਖਮ ਸਰੀਰ ਜੜ੍ਹ ਧਾਤੂ ਦਾ ਸਮੁਦਾਇ ਨਹੀਂ, ਇਹ ਤਾਂ ਮਨ ਵਾਂਙ ਸੂਖਮ, ਪਾਰਦਰਸ਼ਕ ਤੇ ਦੇਸ਼ ਕਾਲ ਤੋਂ ਸੁਤੰਤਰ ਹੈ, ਸੋ ਆਖਦੇ ਹਨ ਕਿ ਅਸੀਂ

ਸੂਖਮ ਸਰੀਰ ਨੂੰ ਤੱਕੜੀ ਨਾਲ ਤੋਲੀਏ ਜਾਂ ਟੈਸਟ-ਟਿਊਬ (Test-tube) ਵਿੱਚ ਖਿੰਡਾਈਏ (Analyse) ਜਾਂ ਖ਼ੁਰਦਬੀਨ ਨਾਲ ਤੱਕੀਏ, ਉਹ ਪਾਣੀ ਨੂੰ ਛਾਨਣੀ ਨਾਲ ਜਾਂ ਮੱਛੀਆਂ ਦੇ ਜਾਲ ਨਾਲ ਪਾਣੀ ਪਕੜਨ ਦੀ ਵਿਅਰਥ ਕੋਸ਼ਿਸ਼ ਕਰਦੇ ਹਨ। ਜਾਲ ਨਾਲ ਤਾਂ ਸਿਰਫ਼ ਮੱਛੀ ਫੜੀ ਜਾ ਸਕਦੀ ਹੈ ਨਾ ਕਿ ਪਾਣੀ! ਇਸ ਤਰ੍ਹਾਂ ਸਾਇੰਸ ਦੇ ਆਲਿਆਂ ਨਾਲ 'ਮਾਦਾ' ਫੜਿਆ ਜਾ ਸਕਦਾ ਹੈ ਨਾ ਕਿ 'ਮਨ'! ਅਤੇ ਉਤਮਨ ਨੂੰ ਫੜਨਾ ਤਾਂ ਸੰਭਵ ਹੀ ਨਹੀਂ।

(੮)

ਇੱਕ ਹੋਰ ਭੁਲੇਖਾ ਇਥੇ ਦੂਰ ਕਰਨ ਦੀ ਲੋੜ ਭਾਸਦੀ ਹੈ। ਕੀ? ਲੋਕੀਂ ਆਖਦੇ ਹਨ ਕਿ ਲੋਕ ਤੇ ਪ੍ਰਲੋਕ ਦੇ ਵਿਚਾਲੇ ਬੜਾ ਪਤਲਾ ਪੁਲ ਹੈ ਜਿਸ ਨੂੰ 'ਪਰਸ-ਲਾਤ' (ਪੁਰਸਲਾਤ) ਦਾ ਪੁਲ ਸਾਡੇ ਮੁਸਲਮਾਨ ਵੀਰ ਆਖਦੇ ਹਨ—

*ਪੁਰਸਲਾਤ ਕਾ ਪੰਥ ਦੁਹੇਲਾ॥*
*ਸੰਗਿ ਨਾ ਸਾਥੀ ਗਵਨੁ ਇਕੇਲਾ॥*

*(ਸੂਹੀ ਬਾਣੀ ਰਵਿਦਾਸ ਦੀ, ਪੰਨਾ ੭੯੩)*

ਦੱਸਣ ਵਾਲੇ ਦੱਸਦੇ ਹਨ ਕਿ ਇਹ ਪੁਲ ਇੰਞ ਹੈ ਜਿਸ ਤਰ੍ਹਾਂ ਨਟਾਂ ਦੇ ਤੁਰਨ ਲਈ ਇੱਕ ਰੱਸਾ ਦੋਹਾਂ ਬਾਂਸਾਂ ਦੇ ਵਿਚਕਾਰ ਬੰਨ੍ਹਿਆ ਹੁੰਦਾ ਹੈ। ਇਸ ਪੁਰਸਲਾਤ ਉਪਰੋਂ ਗੁਰਮੁਖ ਪਾਰ ਲੰਘ ਜਾਂਦੇ ਹਨ ਤੇ ਹੋਰ ਪ੍ਰਾਣੀ ਮੋਟੇ ਹੋਣ ਕਰਕੇ ਆਪਣੇ ਸਿਥਲ ਬੋਝ ਨੂੰ ਨਾ ਸਹਾਰਦੇ ਹੋਏ ਗੜੰਮ ਨਰਕ ਵਿੱਚ ਹੇਠਾਂ ਜਾ ਡਿਗਦੇ ਹਨ ਜਿੱਥੇ ਅਗਨੀ ਦੇ ਭੜਬਚੇ ਬਲ ਰਹੇ ਹਨ। ਕੀ ਇਹ ਠੀਕ ਹੈ ? ਉੱਤਰ ਹੈ ਕਿ ਇੰਨਾ ਹੀ ਠੀਕ ਹੈ ਜਿੰਨਾ ਕਿ ਇਹ ਉਦਾਹਰਣ ਠੀਕ ਹੈ ਕਿ ਵਾਹਿਗੁਰੂ ਸੱਤਵੇਂ ਅਸਮਾਨ ਉਪਰ ਬੈਠਾ ਹੋਇਆ ਹੈ ਤੇ ਕਿਆਮਤ ਵਾਲੇ ਦਿਨ ਜਦ ਉਹ ਨਰਸਿੰਗ ਵਜਾਵੇਗਾ ਤਾਂ ਮੋਏ ਹੋਏ ਉਠਣਗੇ ਤੇ ਉਨ੍ਹਾਂ ਦਾ ਹਿਸਾਬ ਪੜਤਾਲਿਆ ਜਾਵੇਗਾ। ਇਹ ਮਸਾਲ ਬੜੀ ਠੁੱਲ੍ਹੀ ਤੇ ਠੁੱਲ੍ਹੇ ਪ੍ਰਾਣੀਆਂ ਲਈ ਹੈ, ਵਾਸਤਵ ਵਿੱਚ ਕਿਆਮਤ (Judgement) ਕਿਸੇ ਖ਼ਾਸ ਦਿਨ ਹੋਣੀ, ਹਰ ਰੋਜ਼ ਹੀ ਸਾਡਾ ਹਿਸਾਬ ਪੜਤਾਲਿਆ ਜਾ ਰਿਹਾ ਹੈ ਤੇ ਨਾਲੋ ਨਾਲ ਸਾਡਾ ਲੇਖਾ ਕੱਢਿਆ ਜਾ ਰਿਹਾ ਹੈ। ਹਰ ਰੋਜ਼ ਦੀ ਕਿਆਮਤ ਦਾ ਹਿਸਾਬ-ਪੜਤਾਲਕ ਦਿਨ ਹੈ ਤੇ ਹਰ ਰੋਜ਼ ਹੀ ਨਵੀਂ ਤੋਂ ਨਵੀਂ ਸ੍ਰਿਸ਼ਟੀ ਉਪਜਦੀ ਹੈ ਤੇ ਸਾਡੇ ਮਨ ਦੀ ਅਵਸਥਾ ਬਦਲਦੀ ਹੈ। ਇਸ ਤਰ੍ਹਾਂ 'ਪੁਰਸਲਾਤ' ਦਾ ਪੁਲ ਹੀ ਕੋਈ ਝੂਲਾ ਜਾਂ ਪੁਲ ਨਹੀਂ ਕਿਉਂਕਿ ਲੋਕ ਤੇ ਪ੍ਰਲੋਕ ਦੇ ਵਿੱਚ ਥਾਂ (Space) ਮਾਦੇ ਦੀ ਨਹੀਂ ਸਗੋਂ ਮਾਨਸਿਕ ਚੇਤਨਤਾ ਦੀ ਹੈ। ਪੁਲ ਨੂੰ ਪਤਲਾ ਇਸ ਕਰਕੇ ਲਿਖਿਆ ਹੈ ਕਿ ਭੈੜੇ ਕਰਮਾਂ ਵਾਲੇ ਪੁਰਖ ਆਪਣੀ ਹਉਮੈਂ ਦੇ ਇਰਦ-ਗਿਰਦ ਵਧੇਰੇ ਬੋਝ ਲੈ ਕੇ ਟੁਰਦੇ ਹਨ, ਇਸ ਕਰਕੇ ਆਪਣੇ ਭਾਰੇ ਬੋਝ ਦੀ ਖਿੱਚ (Gravitation) ਕਰਕੇ ਫਿਰ ਇਸ ਜੜ੍ਹ ਜਗਤ ਵਿੱਚ ਧੜੰਮ ਗਿਰਦੇ ਹਨ। ਉਹ ਅੱਗੇ ਤੋਂ ਵੀ ਹੇਠਲੀਆਂ ਜੂਨਾਂ—ਪਸ਼ੂ, ਪੰਛੀ, ਪੱਤਰ, ਪੱਥਰ ਆਦਿਕ ਬਣਕੇ

ਫਿਰ ਜੜ੍ਹ ਬਣ ਜਾਂਦੇ ਹਨ। ਇਨ੍ਹਾਂ ਲਈ 'ਪੁਰਸਲਾਤ' ਤੋਂ ਲੰਘਣਾ ਸੱਚਮੁੱਚ ਮੁਸ਼ਕਿਲ ਹੈ ਕਿਉਂਕਿ ਉਨ੍ਹਾਂ ਦਾ ਸੂਖਮ ਸਰੀਰ ਝੱਟ ਹੀ ਫਿਰ ਜੜ੍ਹ ਬਣ ਜਾਂਦਾ ਹੈ, ਪਰ ਗੁਰਮੁਖਾਂ ਨੇ ਆਪਣਾ ਹਉਮੈਂ ਰੂਪੀ ਬੋਝ ਘਟਾ ਛੱਡਿਆ ਹੈ। ਇਸ ਕਰਕੇ ਉਹ ਹਿਰਨ ਵਾਂਗ ਇੱਕ ਟੀਸੀ ਤੋਂ ਦੂਜੀ ਟੀਸੀ 'ਤੇ ਬਿਨਾਂ ਪੁਲ ਦੇ ਹੀ ਟੱਪ ਜਾਂਦੇ ਹਨ। ਟੱਪਣ ਵਾਲਾ ਕੌਣ ਹੈ ? ਸੂਖਮ ਸਰੀਰ ੨੨ ਤੱਤਾਂ ਵਾਲਾ। ਟੱਪਣ ਕੀ ਹੈ? ਜੜ੍ਹ ਜਗਤ ਨੂੰ ਜਿਸ ਵਿੱਚ ਦੇਸ਼ ਤੇ ਕਾਲ ਦੀਆਂ ਦੋ ਕੜਿੱਕੀਆਂ ਹਨ। ਟੱਪਣ ਦੀ ਜੁਗਤੀ ਕੀ ਹੈ ? 'ਨਾਮ' ਦੇ ਫੰਗਾਂ ਉਪਰ ਚੜ੍ਹਕੇ ਉਡਣਾ। ਜਦ 'ਨਾਮ' ਰੂਪੀ 'ਗਰੜ' ਦੇ ਫੰਗਾਂ ਉਪਰ ਸੁਆਰੀ ਹੋ ਗਈ ਫਿਰ ਪੁਲ ਰਾਹੀਂ ਟੱਪਣ ਦੀ ਲੋੜ ਕੀ ? ਪੁਲ ਤੋਂ ਤਾਂ ਉਹ ਲੰਘਦੇ ਹਨ ਜੋ ਪੈਰਾਂ ਰਾਹੀਂ ਟੁਰਦੇ ਹਨ। ਪੰਛੀ ਤਾਂ ਪੁਲਾਂ ਵਾਲੇ ਰਾਹ ਨਹੀਂ ਲੰਘਦੇ। ਗੱਲ ਕੀ 'ਪੁਰਸਲਾਤ' ਦੀ ਮਿਸਾਲ ਇੱਕ ਮੋਟੀ ਠੁੱਲ੍ਹੀ ਮਿਸਾਲ ਹੈ, ਵਾਸਤਵ ਵਿੱਚ ਨਾ ਪੁਲ ਹੈ, ਨਾ ਦੋ ਕੰਢੇ, ਨਾ ਟੁਰਨ ਵੇਲੇ ਪੈਰ। ਸੂਖਮ ਸਰੀਰ ਜੜ੍ਹ ਨਹੀਂ ਕਿ ਟੁਰੇ, ਇਹ ਤਾਂ ਉਡਾਰੂ ਪੰਛੀ ਵਾਂਙ ਸੁਤੰਤਰ, ਪ੍ਰਬੀਨ, ਪ੍ਰਬਲ ਹੈ। ਇਹੋ ਤਾਂ ਜੀਵ-ਆਤਮਾ ਹੈ। ਉਸ ਨੂੰ ਪੁਲਾਂ 'ਤੇ ਟੁਰਨ ਦੀ ਕੀ ਲੋੜ ? ਉਹ ਤਾਂ ਹਨੂਮਾਨ ਤੋਂ ਵੱਧ ਉਡਾਰੀਆਂ ਮਾਰਦਾ ਹੈ।

ਅਸੀਂ ਵੇਖ ਆਏ ਹਾਂ ਕਿ 'ਪੁਰਸਲਾਤ' ਵਾਲਾ ਉਦਾਹਰਣ ਸੂਖਮ ਗੱਲ ਨੂੰ ਠੁੱਲ੍ਹੀ ਕਰਕੇ ਦੱਸਣ ਵਾਲਾ ਹੈ, ਇਸ ਵਿੱਚ ਪੈਣਾ ਜਾਣ ਬੁੱਝਕੇ ਗ਼ਲਤ ਫ਼ਹਿਮੀ ਵਿੱਚ ਪੈਣਾ ਹੈ। ਦੂਜੇ ਪਾਸੇ ਆਓ ਵੇਦਾਂ ਦਾ ਵਿਚਾਰ ਲਓ। ਇੱਥੇ ਵੀ ਦੋ ਇੱਕ ਵਿਚਾਰਾਂ ਐਸੀਆਂ ਹੀ ਹਨ, ਜਿਹਾ ਕਿ 'ਬ੍ਰਿਹਦ-ਆਰਨਿਕ ਉਪਨਿਸ਼ਦ' ਵਿੱਚ ਲਿਖਿਆ ਹੈ ਕਿ ਮਰਨ ਵੇਲੇ ਜਿੰਦ ਇੱਕ ਪਹੀਏ ਦੀ ਮੋਰੀ ਥਾਣੀਂ ਲੰਘਦੀ ਹੈ, ਉਥੇ ਹੋ ਕੇ ਉਤਾਹਾਂ ਨੂੰ ਚੜ੍ਹਦੀ ਹੈ ਤੇ ਫਿਰ ਸੂਰਜ ਨੂੰ ਅੱਪੜਦੀ ਹੈ। ਸੂਰਜ ਵਿੱਚ ਇੱਕ ਮੋਰੀ ਹੈ ਜੋ ਤੰਬੂਰੇ ਵਾਂਗ ਹੈ, ਜਿੱਥੋਂ ਇਹ ਹੋਰ ਉਚੇਰਾ ਜਾਂਦੀ ਹੈ ਤੇ ਚੰਨ ਨੂੰ ਅੱਪੜਦੀ ਹੈ, ਫਿਰ ਚੰਨ ਵਿੱਚ ਢੋਲ ਜਿੱਡਾ ਮੋਰ ਹੈ, ਜਿੱਥੋਂ ਇਹ ਹੋਰ ਉਚੇਰਾ ਜਾਕੇ ਵਾਹਿਗੁਰੂ ਜੀ ਨਾਲ ਜਾ ਮਿਲਦੀ ਹੈ। ਇਸਦਾ ਕੀ ਭਾਵ ? ਉੱਤਰ ਹੈ ਕਿ ਜਿਹੀ ਮਿਸਾਲ ਪੁਰਸਲਾਤ ਵਾਲੀ ਹੈ, ਉਹੋ ਜਹੀ ਹੀ ਇਹ ਹੈ। ਪਹੀਆ ਕੀ ਹੈ ? ਇਹ ਸੰਸਾਰ, ਜੋ ਸਦਾ ਭਵਾਟੀਆਂ ਵਿੱਚ ਹੈ। ਪਹਿਲੋਂ ਜਿੰਦ ਇੱਥੋਂ ਛੁਟਕਾਰਾ ਪਾਉਂਦੀ ਹੈ, ਫਿਰ 'ਸੂਰਜ' ਨੂੰ ਗਈ, ਭਾਵ 'ਪ੍ਰਕਾਸ਼' ਵੱਲ, ਉਥੋਂ ਚੰਦਰਮਾ ਵੱਲ ਜਿੱਥੇ ਸੀਤਲਤਾ ਹੈ, ਫਿਰ ਵਾਹਿਗੁਰੂ ਜੀ ਵੱਲ। ਤੰਬੂਰਾ ਤੇ ਢੋਲ ਕਿਉਂ ਗਿਣੇ ਹਨ? ਇਸ ਕਰਕੇ ਕਿ ਇਨ੍ਹਾਂ ਵਿੱਚ ਲਰਜ਼ਸ਼, ਜੁੰਬਸ਼, ਰੁਣਝੁਣ, ਥ੍ਰਾਟ (Vibration) ਹੈ, ਭਾਵ ਇਸ਼ਾਰਾ 'ਨਾਮ' ਦੀ ਰੁਣਝੁਣ ਵੱਲ ਹੈ, ਪਰ ਉਸ ਗੱਲ ਨੂੰ ਪੜਦੇ ਵਿੱਚ ਰੱਖਿਆ ਹੈ ਸਿਰਫ਼ ਨਾਮ ਦੇ ਚਿੰਨ੍ਹ ਦੱਸੇ ਹਨ। ਗੁਰੂ ਮਹਾਰਾਜ ਇਨ੍ਹਾਂ ਸਾਰਿਆਂ ਪੜਦਿਆਂ ਨੂੰ ਹੀ ਸਾਨੂੰ 'ਨਾਮ' ਦੁਆਰਾ ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਕਰਾਉਂਦੇ ਹਨ। ਗੁਰਸਿੱਖੀ ਵਿੱਚ ਇਹੋ ਤਾਂ ਅਧਿਕਤਾ ਹੈ ਕਿ ਇਥੇ ਆ ਕੇ ਸਭ

ਪੜਦੇ, ਲਪੇਟਾ ਓਹਲੇ ਛੱਡਕੇ ਨਿਰੰਕਾਰੀ ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਹਨ। ਨਾ ਇੱਥੇ ਪੁਰਸਲਾਤ ਦੀਆਂ ਔਕੜਾਂ ਹਨ, ਨਾ ਪਹੀਆਂ ਥਾਣੀਂ ਲੰਘਣਾ, ਨਾ ਪੌੜੀਆਂ ਰਾਹੀਂ ਆਕਾਸ਼ ਨੂੰ ਚੜ੍ਹਨਾ, ਇੱਥੇ ਤਾਂ ਨਿਰੋਲ ਆਤਮ ਵਿਚਾਰ ਹੈ, ਤੇ ਨਿਰੋਲ 'ਨਾਮ' ਦਾ ਵਰਣਨ ਹੈ ਜਿਸ ਰਾਹੀਂ ਵਾਹਿਗੁਰੂ ਜੀ ਸਾਡੇ ਹਿਰਦੇ ਵਿੱਚ ਇੰਞ ਉਪਜ ਖੜੋਂਦੇ ਹਨ ਜਿਸ ਤਰ੍ਹਾਂ ਥੰਮ੍ਹ ਵਿੱਚੋਂ ਨਰਸਿੰਘ ਅਵਤਾਰ। ਉਹ ਥੰਮ੍ਹ ਸਾਡਾ ਮਨ ਹੀ ਹੈ ਤੇ ਨਰਸਿੰਘ ਵਾਹਿਗੁਰੂ ਵੀ ਕੋਈ ਸ਼ੇਰ ਦੇ ਸਰੂਪ ਵਾਲਾ ਨਹੀਂ, ਉਹ ਤਾਂ ਉਹ ਰੂਪ ਹੈ ਜਦ ਆਤਮਾ 'ਨਾਮ' ਦੁਆਰਾ ਅਗਿਆਨ ਨੂੰ ਖੰਡ-ਖੰਡ ਕਰ ਛੱਡਦਾ ਹੈ, ਮਾਨੋਂ ਉਸ ਅਗਿਆਨ ਨੂੰ ਨਖਾਂ ਦੁਆਰਾ ਚੀਰ ਰਿਹਾ ਹੈ।

(੯)

ਹੁਣ ਅਸੀਂ ਦੋ ਇੱਕ ਹੋਰ ਉਦਾਹਰਨ ਲੈ ਕੇ ਇਸ ਵਿਚਾਰ ਨੂੰ ਹੋਰ ਖੋਲ੍ਹਣ ਦਾ ਯਤਨ ਕਰਾਂਗੇ। ਕਈ ਲੋਕੀਂ ਆਖਦੇ ਹਨ ਕਿ ਪ੍ਰਾਣੀ ਸੁਰਗ ਨੂੰ 'ਅਕਾਸ਼ ਗੰਗਾ' (Milkyway) ਰਾਹੀਂ ਜਾਂਦੇ ਹਨ। ਕੀ ਇਹ ਠੀਕ ਹੈ ? ਉੱਤਰ ਹੈ ਕਿ ਅਸੀਂ ਵੇਖ ਆਏ ਹਾਂ ਕਿ ਸੁਰਗ-ਨਰਕ ਕੋਈ ਮਾਦੀ ਥਾਂ (Location) ਨਹੀਂ, ਇਹ ਤਾਂ ਜੀਵ ਦੀਆਂ ਹਾਲਤਾਂ ਹਨ, ਮਨ ਦੀਆਂ, ਆਤਮਾ ਦੀਆਂ (Soul-states)। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਸਾਡਾ ਜੀਵ ਮਾਦੀ ਜਗਤ ਵਿੱਚ ਭਟਕੇ ? ਨਹੀਂ, ਆਕਾਸ਼ ਗੰਗਾ ਦੀ ਇਕ ਉਦਾਹਰਣ, ਇਕ ਮਿਸਾਲ ਹੈ ਤੇ ਮਿਸਾਲ ਵੀ ਸੋਹਣੀ ਹੈ ਕਿਉਂਕਿ ਇਹ ਉਸ ਪੌੜੀ ਵਾਂਙ ਨਜ਼ਰ ਆਉਂਦੀ ਹੈ ਜਿਸ ਨਾਲ ਤਾਰੇ ਇਉਂ ਲੱਗੇ ਹਨ ਜਿਹਾ ਕਿ ਗਹਿਣਿਆਂ ਨਾਲ ਹੀਰੇ ਜੜ੍ਹੇ ਹੋਏ ਹੁੰਦੇ ਹਨ। ਪਰ ਅਸੀਂ ਵੇਖ ਆਏ ਹਾਂ ਕਿ ਪ੍ਰਮਾਤਮਾ, ਜਿਨ੍ਹਾਂ ਨੂੰ ਅਸਾਂ ਲੱਭਣਾ ਹੈ, ਜੜ੍ਹ ਨਹੀਂ, ਉਹ ਤੇਜ਼ (ਰੌਸ਼ਨੀ) ਨਹੀਂ, ਉਹ ਵਾਯੂ ਨਹੀਂ, ਉਹ ਆਕਾਸ਼ (Vacuum) ਨਹੀਂ, ਸਗੋਂ ਇਨ੍ਹਾਂ ਸੱਤ ਪ੍ਰਕਿਰਤਕ-ਤੇਤ੍ਹਾਂ ਤੋਂ ਪਰੇ ਚੇਤਨ-ਸੱਤਾ ਹਨ ਜੋ ਸਾਡੇ ਹਿਰਦੇ ਅੰਦਰ ਵੀ ਇੰਨੇ ਹੀ ਪਰੀਪੂਰਨ ਹਨ ਜਿੰਨੇ ਕਿ ਬ੍ਰਹਿਮੰਡ ਵਿੱਚ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਸਾਡਾ ਸਰੀਰ ਇਸ ਅੰਦਰਲੀ ਪੌੜੀ ਨੂੰ ਛੱਡ ਤਾਰਿਆਂ ਦੀ ਪੌੜੀ ਨੂੰ ਜਾ ਫੜੇ ? ਨਹੀਂ, ਨਹੀਂ, ਇਹ ਵੀ ਇਕ ਉਦਾਹਰਣ ਹੈ, ਅਜਿਹਾ ਜਿਹਾ ਕਿ 'ਆਤਮਾ' ਨੂੰ ਕਦੀ ਸਾਡੇ ਸ਼ਾਸਤਰਾਂ ਵਿੱਚ ਅੰਗੂਠੇ ਜਿੰਨਾ ਆਖ ਛੱਡਦੇ ਹਨ। ਕੀ ਆਤਮਾ ਸੱਚਮੁੱਚ ਅੰਗੂਠੇ ਵਾਂਗ ਹੈ? ਨਹੀਂ। ਭਾਵ ਇਹ ਹੈ ਕਿ ਜਿਸ ਤਰ੍ਹਾਂ ਅੰਗੂਠਾ ਹੋਰ ਉਂਗਲਾਂ ਤੋਂ ਛੋਟਾ ਹੈ, ਇਸੇ ਤਰ੍ਹਾਂ 'ਆਤਮਾ' ਵੀ ਪੰਜ ਮਹਾਂਭੂਤਾਂ ਤੋਂ ਅੰਗੂਠੇ ਵਾਂਗ ਸੂਖਮ ਹੈ। ਗੱਲ ਕੀ, ਭਾਵੇਂ ਚੀਚੀ-ਉਂਗਲ ਕਰਕੇ ਆਖੋ, ਭਾਵੇਂ ਅੰਗੂਠਾ ਆਖੋ, ਭਾਵੇਂ ਪੁਰਸਲਾਤ ਦਾ ਦੁਹੇਲਾ ਪੁਲ ਆਖੋ, ਅਸਲੀ ਭਾਵ ਆਤਮਾ ਨੂੰ ਪ੍ਰਗਟ ਕਰਨ ਤੋਂ ਹੈ ਨਾ ਕਿ ਇਹ ਕਿ ਆਤਮਾ ਦਾ ਰੂਪ ਇਨ੍ਹਾਂ ਵਾਂਙ ਹੈ। ਜੋ ਪ੍ਰਾਣੀ ਵਿਚਲੀ ਘੁੰਡੀ ਨਹੀਂ ਸਮਝਦੇ ਉਹ ਇਕ ਖੱਡੇ ਵਿੱਚੋਂ ਨਿਕਲ ਕੇ ਦੂਜੇ ਖੱਡੇ ਵਿੱਚ ਗਿਰ ਜਾਂਦੇ ਹਨ। ਗੁਰੂ ਮਹਾਰਾਜ ਜੀ ਨੇ ਇਹ ਸਭ ਝੰਬੇਲੇ ਇਸ ਤਰ੍ਹਾਂ ਪਰੇ ਸੁੱਟ

ਪਾਏ ਹਨ ਜਿਸ ਤਰ੍ਹਾਂ ਕੋਈ ਕਿਰਸਾਨ ਬਿਜਲੀ ਨਾਲ ਗੰਦਗੀ ਨੂੰ ਸਾੜ ਸੁੱਟੇ। ਗੁਰੂ ਮਹਾਰਾਜ ਜੀ ਨੇ ਇਸ ਵਾਸਤੇ ਤਿੰਨ ਅੱਖਰ 'ਨਿਰੰਕਾਰ', 'ਏਕੰਕਾਰ' ਤੇ 'ਓਅੰਕਾਰ' ਵਰਤੇ ਹਨ। ਨਿਰੰਕਾਰ ਉਹ ਰੂਪ ਹੈ ਜੋ ਹੈ ਸਹੀ, ਪਰ ਜਿਸ ਦਾ ਅਕਾਰ ਨਹੀਂ, ਜੋ ਅੰਗੂਠੇ ਵਰਗਾ ਨਹੀਂ, ਕਿਸੇ ਦੁਨੀਆਂ ਦੀ ਚੀਜ਼ ਵਾਂਙ ਨਹੀਂ—

*'ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ।'*

'ਏਕੰਕਾਰ' ਉਹ ਅਵਸਥਾ ਹੈ ਜਦ ਅਨੇਕਤਾ ਵਿੱਚ ਏਕਤਾ ਭਾਸਦੀ ਹੈ। ਓਅੰਕਾਰ ਉਹ ਹੈ ਜਦ ਕਰਤਾ-ਪੁਰਖ ਬਣਕੇ ਵਾਹਿਗੁਰੂ ਦੀ ਸ੍ਰਿਸ਼ਟੀ ਨੂੰ ਰਚਦੇ ਹਨ। ਇਸ 'ਨਿਰੰਕਾਰ' ਅੱਖਰ ਵਿੱਚ ਵਾਹਿਗੁਰੂ ਦਾ ਅਸਲ ਰੂਪ ਦਰਸਾਇਆ ਹੈ, ਪਰ ਇਸ ਨੂੰ ਦੇਖਣ ਲਈ 'ਨਾਮ' ਦੇ ਗਿਆਨ-ਨੇਤ੍ਰ ਦੀ ਲੋੜ ਹੈ।

(੧੦)

ਉਪਰ ਅਸੀਂ ਮੋਟਾਆਂ-ਮੋਟੀਆਂ ਗ਼ਲਤ-ਫ਼ਹਿਮੀਆਂ ਦੂਰ ਕਰ ਆਏ ਹਾਂ। ਪਰ ਇਕ ਹੋਰ ਵੀ ਤਰੀਕਾ ਹੈ ਜਿਸ ਰਾਹੀਂ ਵੇਦਾਂ ਵਿੱਚ ਜਿੰਦ ਦੀ ਮ੍ਰਿਤੂ-ਯਾਤਰਾ ਦੱਸੀ ਹੈ। ਉਹ ਤਰੀਕਾ ਕੀ ਹੈ ? ਉਹੋ ਜੋ ਗਾਥਾ (Allegories) ਵਿੱਚ ਵਰਤਿਆ ਜਾਂਦਾ ਹੈ। ਕੀ ? ਇੱਕ ਉਪਨਿਸ਼ਦ ਵਿੱਚ ਦੱਸਿਆ ਹੈ ਕਿ ਮਰਨ ਵੇਲੇ ਪ੍ਰਾਣੀ ਅਗਨੀ ਤੋਂ ਟਪ ਕੇ ਵਾਯੂ ਕੋਲ ਜਾਂਦਾ ਹੈ, ਫਿਰ ਵਾਯੂ ਤੋਂ ਵਰੁਣ ਕੋਲ, ਫਿਰ ਵਰੁਣ ਤੋਂ ਇੰਦ੍ਰ ਕੋਲ, ਫਿਰ ਪ੍ਰਜਾਪਤੀ ਕੋਲੋਂ ਹੋ ਕੇ ਬ੍ਰਹਮ ਲੋਕ ਵਿੱਚ। ਇਸ ਬ੍ਰਹਮਲੋਕ ਵਿੱਚ ਇੱਕ ਝੀਲ ਹੈ ਜਿਸ ਨੂੰ ਆਰਾ ਆਖਦੇ ਹਨ, ਫਿਰ ਇੱਕ ਨਦੀ ਆਉਂਦੀ ਹੈ ਜਿਸ ਨੂੰ ਵਿਗਾਨੀ (ਅਨੰਤ) ਆਖਦੇ ਹਨ, ਇੱਕ ਬ੍ਰਿਛ ਹੈ 'ਇਲੀਆ' (ਸੰਗਾਰੀ)। ਅੱਗੇ ਸ਼ਹਿਰ 'ਸਲੁਜ' ਹੈ ਜਿਸ ਵਿੱਚ ਇੱਕ ਮਹਿਲ ਹੈ 'ਅਪਾਰ-ਜਿੱਤ' (ਜੋ ਜਿੱਤਿਆ ਨਾ ਜਾਵੇ)। ਇਸ ਮਹਿਲ ਦੇ ਦਰਬਾਰ ਹਨ ਇੰਦਰ ਤੇ ਪ੍ਰਜਾਪਤੀ। ਇਸ ਮਹਿਲ ਵਿੱਚ ਤਖ਼ਤ ਉਪਰ ਬੈਠੇ ਹੋਏ ਹਨ ਵਿਕਾਸ਼-ਮਾਨ (ਚੈਤਨ), ਤੇ ਤਖ਼ਤ ਹੈ ਅਮਿਤਔਜਸ (ਬੇਅੰਤ ਤੇਜ)। ਆਉਣ ਵਾਲੀ ਜਿੰਦ ਨੂੰ ਬ੍ਰਹਮਾ ਪੁੱਛਦਾ ਹੈ, ਤੂੰ ਕੌਣ ਹੈਂ ? ਤਾਂ ਜਿੰਦ ਦੱਸਦੀ ਹੈ ਕਿ ਮੈਂ ਉਹੋ ਹਾਂ ਜੋ ਦੇਸ਼ ਤੇ ਕਾਲ ਨੂੰ ਜਾਣਦੀ ਹਾਂ, ਜੋ ਸਾਲਾਂ ਤੇ ਰੁੱਤਾਂ ਨੂੰ ਜਾਣਦੀ ਹਾਂ, ਜੋ ਚਰਾਚਰ ਸ੍ਰਿਸ਼ਟੀ ਦਾ ਬੀਜ ਹਾਂ, ਹਾਂ ਜੀ, ਮੈਂ ਉਹੋ ਕੁਝ ਹਾਂ ਜੋ ਤੁਸੀਂ ਹੋ, ਮੈਂ ਤੁਹਾਡਾ ਹੀ ਰੂਪ ਹਾਂ। ਇਸ ਕਥਾ ਵਿੱਚ ਸੱਚ ਤੇ ਗਾਥਾ (Allegory) ਦੋਵੇਂ ਗੁੰਦੇ ਹੋਏ ਹਨ। ਪਹਿਲੋਂ ਤਾਂ ਦੇਵਤਿਆਂ ਰਾਹੀਂ ਵੱਧ ਤੋਂ ਵੱਧ ਪ੍ਰਭਤਾ ਦੱਸੀ ਹੈ, ਫਿਰ ਵੱਡਿਆਂ ਦੇਵਤਿਆਂ ਨੂੰ ਵਾਹਿਗੁਰੂ ਜੀ ਦੇ ਦੁਆਰਪਾਲ ਬਣਾਕੇ ਦੱਸਿਆ ਹੈ। ਜੇ ਦੇਵੀ ਗੁਣ ਵੀ ਵਾਹਿਗੁਰੂ ਜੀ ਦੇ ਦਰ ਤੋਂ ਬਾਹਰ ਹੀ ਰਹਿ ਜਾਂਦੇ ਹਨ, ਅੰਦਰ ਤਾਂ ਸਿਰਫ਼ ਨਾਮ ਵਿੱਚ ਧੋਤੀ ਹੋਈ ਜਿੰਦੜੀ ਜਾਂਦੀ ਹੈ, ਤੇ ਧ੍ਰ ਤਖ਼ਤ ਤੇ ਅਕਾਲ ਪੁਰਖ ਜੀ ਬੈਠੇ ਹੋਏ ਹਨ, ਜਿਨ੍ਹਾਂ ਦਾ ਅੰਮ੍ਰਿਤ ਤੇਜ ਹੈ। ਇਹ ਕਿਸ ਦਾ ਹੈ ? 'ਨਿਰੰਕਾਰ' ਪਿਤਾ ਜੀ ਦਾ। ਉਹ ਤਖ਼ਤ ਕੀ ਹੈ ਜਿਸ ਉਪਰ ਉਹ ਬਿਰਾਜਮਾਨ ਹਨ ? ਇਹ 'ਨਾਮ' ਸ਼ਾਸਤਰਾਂ ਵਿੱਚ ਭਿੰਨ-

ਭਿੰਨ ਚਿੰਨ੍ਹ ਬਣਤਰ (Symbology) ਬੁਣੀ ਹੋਈ ਹੈ, ਪਰ ਜਿੰਨੇ ਹੀ ਵੱਧ ਚਿੰਨ੍ਹ ਵਰਤੀਏ ਓਨੇ ਹੀ ਜਗਿਆਸੂਆਂ ਦੇ ਰਾਹ ਵਿੱਚ ਵਧੇਰੇ ਪੜਦੇ ਆਉਂਦੇ ਹਨ। ਗੁਰੂ ਮਹਾਰਾਜ 'ਖ਼ਾਲਸਾ' ਜੀ ਨੂੰ ਅਕਾਲ ਪੁਰਖ ਜੀ ਦਾ ਪ੍ਰਤੱਖ ਦਰਸ਼ਨ ਇਉਂ ਕਰਾਉਂਦੇ ਹਨ—

*"ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥*
*ਆਨ ਨ ਸਮਸਰਿ ਕੋਊ ਲਾਗੈ*
*ਢੂਢਿ ਰਹੇ ਹਮ ਮੂਚਾ॥ ੧॥ ਰਹਾਉ॥*
*ਬਹੁ ਬੇਅੰਤੁ ਅਤਿ ਬਡੋ ਗਾਹਰੋ*
*ਥਾਹ ਨਹੀ ਅਗਹੂਚਾ॥*
*ਤੋਲਿ ਨ ਤੁਲੀਐ ਮੋਲਿ ਨ ਮੁਲੀਐ,*
*ਕਤ ਪਾਈਐ ਮਨ ਰੂਚਾ॥ ੧॥*
*ਖੋਜ ਅਸੰਖਾ ਅਨਿਕ ਤਪੰਥਾ*
*ਬਿਨੁ ਗੁਰ ਨਹੀ ਪਹੂਚਾ॥*
*ਕਹੁ ਨਾਨਕ ਕਿਰਪਾ ਕਰੀ ਠਾਕੁਰ,*
*ਮਿਲਿ ਸਾਧੂ ਰਸ ਭੂੰਚਾ॥"*

*(ਦੇਵ ਗੰਧਾਰੀ ਮ: ੫, ਪੰਨਾ ੫੩੪)*

(੧੧)

ਅਜੇ ਅਸਾਂ ਇਸ ਗੱਲ ਦਾ ਵਿਚਾਰ ਕਰਨਾ ਹੈ ਕਿ ਮੁਰਦੇ ਕਬਰਾਂ ਵਿੱਚ 'ਕਿਆਮਤ' ਤੱਕ ਸਉਣਗੇ ਜਾਂ ਇਉਂ ਸੋਚਣਾ ਭੁੱਲ ਹੈ। ਉੱਤਰ ਹੈ ਕਿ ਸਾਡਾ ਸਰੀਰ ਪੰਜ ਭੂਤਕ ਹੈ। ਜਦ ਪ੍ਰਾਣੀ ਮਰ ਜਾਂਦਾ ਹੈ ਤਾਂ ਸਾਰੇ ਭੂਤ ਆਪੋ ਆਪਣੇ ਭੂਤਾਂ ਵਿੱਚ ਰਲ ਜਾਂਦੇ ਹਨ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕਿਆਮਤ ਵਾਲੇ ਦਿਨ ਮੁਰਦੇ ਉਠ ਖਲੋਣਗੇ ? ਰੂਹ ਕੋਈ ਜੜ੍ਹ ਨਹੀਂ ਜੋ ਮਿੱਟੀ ਤੋਂ ਡਰ ਕੇ ਹੇਠਾਂ ਬੈਠੀ ਰਹੇਗੀ। ਰੂਹ ਤਾਂ ਸੂਖਮ ਤੱਤ ਹੈ ਜੋ ਮਹਾਂ ਭੂਤਾਂ ਦੀ ਕੈਦ ਤਾਂ ਕਿਧਰੇ ਰਹੀ, ਕਾਲ ਦੇਸ਼ ਦੀ ਕੈਦ ਵੀ ਨਹੀਂ ਮੰਨਦੀ। ਕਬਰ ਵਿੱਚ ਰੂਹ ਤਾਂ ਤਦ ਸਵੇਂ ਜੇ ਰੂਹ ਵੀ ਜੜ੍ਹ ਹੋਵੇ। ਪਰ ਰੂਹ ਜੜ੍ਹ ਨਹੀਂ, ਇਹ ਤਾਂ ਵਾਹਿਗੁਰੂ ਜੀ ਦਾ ਨੂਰ ਹੈ। ਕੌਣ ਆਦਮੀ ਸੂਰਜ ਦੀ ਰੌਸ਼ਨੀ ਨੂੰ ਸੂਰਜ ਦੇ ਅਸਤ ਹੋਣ ਤੇ ਪਿੱਛੋਂ ਬਕਸਾਂ ਜਾਂ ਹੋਰ ਚੀਜ਼ਾਂ ਵਿੱਚ ਡੱਕ ਸਕਦਾ ਹੈ ? ਜਿਸ ਤਰ੍ਹਾਂ ਰੌਸ਼ਨੀ ਸੂਰਜ ਦੇ ਨਾਲ ਹੀ ਟੁਰ ਜਾਂਦੀ ਹੈ ਉਸੇ ਤਰ੍ਹਾਂ ਮਰਨ ਵੇਲੇ ਸਾਡੀ ਰੂਹ ਆਪਣਾ ਤੇਜ ਲੈ ਕੇ ਟੁਰ ਜਾਂਦੀ ਹੈ ਤੇ ਸਾਡਾ ਸਰੀਰ ਪੱਥਰ ਵਾਂਗ ਪਿੱਛੇ ਰਹਿ ਜਾਂਦਾ ਹੈ। ਇਸ ਸਰੀਰ ਨੂੰ ਮਰਨ ਦੇ ਪਿੱਛੇ ਜਲਾਣਾ ਹੀ ਉਚਿਤ ਹੈ ਕਿਉਂਕਿ ਇੰਞ ਕਰਨ ਨਾਲ ਪਿਛਲਿਆਂ ਨੂੰ ਸਭ ਤੋਂ ਘੱਟ ਖੇਦ ਪਹੁੰਚਦਾ ਹੈ ਨਹੀਂ ਤਾਂ ਕਬਰਾਂ ਨੂੰ ਵੇਖ-ਵੇਖਕੇ ਮੁੜ-ਮੁੜ ਰੋਂਦੇ ਹਨ ਤੇ ਇਹ ਨਹੀਂ ਸਮਝਦੇ ਕਿ ਪੰਛੀ ਦੇ ਉੱਡਣ ਪਿੱਛੋਂ ਪਿੰਜਰੇ ਨੂੰ ਸਾਂਭ ਕੇ ਰੱਖਣ ਦੀ ਕੀ ਲੋੜ ਹੈ। ਇਸ ਵਾਸਤੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*ਪਵਨੈ ਮਹਿ ਪਵਨੁ ਸਮਾਇਆ॥*
*[1]ਜੋਤੀ ਮਹਿ ਜੋਤਿ ਰਲਿ ਜਾਇਆ॥*
*ਮਾਟੀ ਮਾਟੀ ਹੋਈ ਏਕ॥*
*ਰੋਵਨਹਾਰੇ ਕੀ ਕਵਨ ਟੇਕ॥੧॥*
*ਕਉਨੁ ਮੂਆ ਰੇ ਕਉਨੁ ਮੂਆ॥*
*ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ*
*ਇਹੁ ਤਉ ਚਲਤੁ ਭਇਆ॥੧॥ ਰਹਾਉ॥*
*ਅਗਲੀ ਕਿਛੁ ਖਬਰਿ ਨ ਪਾਈ॥*
*ਰੋਵਨਹਾਰੁ ਭਿ ਊਠਿ ਸਿਧਾਈ॥*
*ਭਰਮ ਮੋਹ ਕੇ ਬਾਂਧੇ ਬੰਧ॥*
*ਸੁਪਨੁ ਭਇਆ ਭਖਲਾਏ ਅੰਧ॥੨॥*
*ਇਹੁ ਤਉ ਰਚਨੁ ਰਚਿਆ ਕਰਤਾਰਿ॥*
*ਆਵਤ ਜਾਵਤ 'ਹੁਕਮਿ' ਅਪਾਰਿ॥*
*ਨਹ ਕੋ ਮੂਆ ਨ ਮਰਣੈ ਜੋਗੁ॥*
*ਨਹ ਬਿਨਸੈ ਅਬਿਨਾਸੀ ਹੋਗੁ॥੩॥*
*ਕਹੁ ਨਾਨਕ ਗੁਰਿ ਭਰਮੁ ਚੁਕਾਇਆ॥*
*ਨਾ ਕੋਈ ਮਰੈ ਨ ਆਵੈ ਜਾਇਆ॥੪॥*

*(ਰਾਮਕਲੀ ਮ: ੫, ਪੰਨਾ ੮੮੫)*

ਅਗਲੀ ਖ਼ਬਰ ਨਾ ਹੋਣ ਦਾ ਭਾਵ ਹੈ ਕਿ ਮੂੜ੍ਹ ਇਸ ਗੱਲ ਨੂੰ ਨਹੀਂ ਸਮਝਦੇ ਕਿ ਰੂਹ (ਜੀਵ) ਤਾਂ ਨਿਰਲੇਪ ਸੀ। ਸਦਾ ਜੜ੍ਹ ਭੂਤਾਂ ਨਾਲ ਇੰਨਾ ਹੀ ਸੰਬੰਧ ਸੀ ਜਿਹਾ ਕਿ ਰੌਸ਼ਨੀ ਦਾ ਜਗਤ ਨਾਲ ਸੰਬੰਧ ਹੈ ਜੋ ਕਿ ਸਿਰਫ਼ ਦਿਨ ਲਈ ਹੀ ਹੁੰਦੀ ਹੈ, ਰਾਤ ਲਈ ਨਹੀਂ। ਜਾਂ ਜਿਸ ਤਰ੍ਹਾਂ ਮੁਸਾਫ਼ਰਾਂ ਦਾ ਮੇਲ ਰੇਲ ਵਿੱਚ ਬੈਠਨ ਸਮੇਂ ਹੀ ਹੁੰਦਾ ਹੈ, ਅੱਗੇ ਪਿੱਛੇ ਲਈ ਨਹੀਂ। ਜੀਵ ਤਾਂ ਸੂਖਮ, ਸ੍ਵਛ, ਬਿਮਲ ਸੱਤਾ ਹੈ। ਇਸ ਵਿੱਚ ਜੜ੍ਹ ਮਾਇਆ ਦੀ ਮਲੀਨਤਾ ਨਹੀਂ, ਤੇ ਨਾ ਹੀ ਰਹਿ ਸਕਦੀ ਹੈ। ਮੂਰਖ ਇਸ ਨੂੰ ਜਨਮ-ਮਰਨ ਵਿੱਚ ਸਮਝਦੇ ਭੁੱਲਦੇ ਹਨ :—

*ਜੋ ਇਹ ਜਾਣਹ ਸੋ ਇਹ ਨਾਹਿ॥*
*ਜਾਨਣਹਾਰੇ ਕਉ ਬਲਿ ਜਾਉ॥*

*(ਰਾਮਕਲੀ ਮ: ੫, ਪੰਨਾ ੮੮੫)*

(੧੨)

ਹੁਣ ਪ੍ਰਸ਼ਨ ਇਹ ਉਠੇਗਾ ਕਿ ਜੇ ਪੰਜ ਭੂਤ ਜੜ੍ਹ ਹਨ ਤਾਂ ਉਹ ਕੀ ਸੱਤਾ ਹੈ ਜੋ ਸਾਡੇ ਵਿੱਚ ਨਿਵਾਸ ਰੱਖਦੀ ਹੈ ਤੇ ਨਾਲ ਲੈ ਟੁਰਦੀ ਹੈ। ਕੀ ਇਹ ਸਾਡਾ ਸਰੀਰ

---

੧. ਆਤਮਾ = ਨਾਮ = Logos.

ਜਾਂ ਦਿਮਾਗ਼ ਨਹੀਂ। ਉੱਤਰ ਹੈ ਕਿ ਸਰੀਰ ਤਾਂ ਜੀਵ ਦਾ ਇੱਕ ਆਲ੍ਹਣਾ ਹੈ, ਉਹ ਪੰਛੀ ਭਿੰਨ ਹੈ ਜੋ ਬੋਲੀਆਂ ਬੋਲਦਾ ਤੇ ਆਲ੍ਹਣਾ ਰਚਦਾ ਹੈ। ਯਾਦਗੀਰੀ ਜਾਂ 'ਚੇਤਾ' (Memory) "[੧]ਇਸ ਜੀਵ ਵਿੱਚ ਹੈ ਨਾ ਕਿ ਸਰੀਰ ਵਿੱਚ।" ਸਰੀਰ ਤਾਂ ਭੁਲਾਉਣ ਦੀ ਚੱਕੀ, ਭੁਲਭੁਲੱਈਆਂ ਵਰਗੀ ਕੜ੍ਹੱਕ ਹੈ। 'ਆਤਮਾ' ਵਿੱਚ ਹੀ ਚੇਤਾ ਤੇ ਚੇਤਨਤਾ ਹੈ। ਪੱਛਮੀ ਵਿਦਵਾਨ ਇਸ ਚੋਟੀ 'ਤੇ ਨਾ ਅੱਪੜਦੇ ਹੋਏ ਮਨ ਨੂੰ ਤੇ ਜੀਵ ਨੂੰ ਜੜ੍ਹ ਪ੍ਰਮਾਣੂਆਂ ਦੀ ਥ੍ਰਾਟ ਮੰਨਦੇ ਹਨ, ਪਰ ਇਹ ਉਸ ਗ਼ਲਤੀ ਵਿੱਚ ਹਨ ਜਿਸ ਵਿੱਚ ਮੁਰਦੇ ਰੱਖਣ ਵਾਲੀਆਂ ਕੌਮਾਂ ਹਨ। ਭਲਾ ਸੋਚੋ, ਮੁਰਦਾ ਸ਼ੈ ਦਾ ਦਿਮਾਗ਼ ਕਿਸ ਤਰ੍ਹਾਂ ਕੰਮ ਕਰ ਸਕਦਾ ਹੈ? ਕਿਸ ਤਰ੍ਹਾਂ ਉਹ ਆਪਣੇ ਪ੍ਰਮਾਣੂ ਹਿਲਾ ਸਕਦਾ ਹੈ? ਨਹੀਂ, ਨਹੀਂ, ਚੇਤਨਤਾ ਦਾ ਮੰਬਾ (ਘਰ) ਜੜ੍ਹ-ਜਗਤ ਨਹੀਂ, ਇਸ ਦੇ ਉਲਟ ਜੀਵ ਹੈ ਜੋ ਜੜ੍ਹ-ਜਗਤ ਨੂੰ ਇਂਵ ਚੁੱਕਦਾ ਹੈ ਜਿਸ ਤਰ੍ਹਾਂ ਚਮਕ-ਪੱਥਰ ਲੋਹੇ ਨੂੰ ਚੁੱਕ ਰੱਖਦਾ ਹੈ। ਮਰਨ ਵੇਲੇ ਇਹੋ ਜੀਵ ਆਪਣੇ ਚੇਤਿਆਂ ਦੀ ਪੰਡ ਨਾਲ ਬੰਨ੍ਹਕੇ ਟੁਰ ਪੈਂਦਾ ਹੈ ਤੇ ਜਿੱਥੇ ਫਿਰ ਜੰਮਦਾ ਹੈ ਉੱਥੇ ਆਪਣਾ ਤਾਣਾ-ਬਾਣਾ ਫਿਰ ਤਣ ਲੈਂਦਾ ਹੈ, ਜਿਸ ਤਰ੍ਹਾਂ ਮੱਕੜੀ ਆਪਣਾ ਤਾਣਾ ਥਾਂ-ਥਾਂ ਤਣ ਲੈਂਦੀ ਹੈ। ਮੌਤ ਵੇਲੇ ਹਰ ਪ੍ਰਾਣੀ ਆਪਣੇ ਸਰੀਰ ਨੂੰ ਇਂਵ ਸੁੱਟ ਛੱਡਦਾ ਹੈ ਜਿਸ ਤਰ੍ਹਾਂ ਅਸੀਂ ਮੈਲੇ ਕੱਪੜੇ ਲਾਹ ਸੁੱਟਦੇ ਹਾਂ, ਜਿਸ ਤਰ੍ਹਾਂ ਸੱਪ ਆਪਣੀ ਕੁੰਜ ਨੂੰ ਪਰ੍ਹਾਂ ਸੁੱਟ ਛੱਡਦਾ ਹੈ। ਪਰ ਜਿਸ ਤਰ੍ਹਾਂ ਕੱਪੜੇ ਜਾਂ ਸੱਪ-ਕੁੰਜ ਜੀਵਾਂ ਦਾ ਅਸਲ ਕੁੱਖ ਨਹੀਂ, ਮਾਨੋਂ ਦਰੱਖ਼ਤ ਦੇ ਛਿਲਕੇ ਹਨ, ਉਸੇ ਤਰ੍ਹਾਂ ਸਾਡਾ ਅਸਲ ਸਦੀਵ-ਜਾਗਦਾ 'ਆਤਮਾ' ਹੈ ਤੇ ਇਸ ਦੇ ਭਿੰਨ-ਭਿੰਨ ਵੇਸ ਆਤਮਾ ਦੇ ਪ੍ਰਤਿਬਿੰਬ ਜਾਂ ਪ੍ਰਛਾਵੇਂ ਹਨ ਜੋ ਇਸ ਆਤਮਾ ਵਿੱਚੋਂ ਸਦਾ ਸਦਾ ਨਿਕਲਦੇ ਹਨ ਤੇ ਫਿਰ ਆਤਮਾ ਵਿੱਚ ਲੀਨ ਹੋ ਜਾਣਗੇ। ਯਥਾ ਸ੍ਰੀ ਗੁਰੂ ਵਾਕ—

*'ਜੈਸੇ ਏਕ ਆਗ ਤੇ ਕਨੂੰਕਾ ਕੋਟ ਆਦ ਉਠਹਿ,*
*ਨਿਆਰੇ ਨਿਆਰੇ ਹੁਇ ਕੈ ਫਿਰ ਆਗ ਮੈਂ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਧੂਰਤ ਹੈਂ*
*ਧੂਰ ਕੇ ਕਨਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕ੍ਰੋਟ ਉਪਜਤ ਹੈਂ,*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੈ,*
*ਤਾਂਹੀ ਤੇ ਉਪਜੇ ਸਬੈ ਤਾਹੀਂ ਮੈਂ ਸਮਾਹਿੰਗੇ॥*

*(ਅਕਾਲ ਉਸਤਤ)*

---

੧. Platinus : 'Es to memory, the body is on impediment, .......the unstable and fluctuating nature of the body makes for oblivion not for mercy. Memory belongs to the soul.'

ਗੱਲ ਕੀ, ਸਾਂਭਣ ਵਾਲੀ ਚੀਜ਼ 'ਆਤਮਾ' ਹੈ ਕਿ ਮ੍ਰਿਤਕ ਸਰੀਰ। ਜੋ 'ਆਤਮਾ' ਵੱਲ ਤੱਕਦੇ ਹਨ ਉਹ ਤਾਂ ਗੁਰਮੁਖ ਹਨ। ਜੋ ਸਰੀਰ ਨੂੰ ਸਮਾਧਾਂ ਵਿੱਚ ਰੱਖਦੇ ਹਨ ਉਹ ਨਾਸਤਕ ਹਨ ਜੋ ਆਤਮਾ-ਗਿਆਨ ਤੋਂ ਵਾਂਝੇ ਹੋਏ ਹਨ। ਮਰਨ ਦੇ ਪਿੱਛੋਂ ਹੂੜ-ਮਤੀਏ ਤੇ ਮਨ-ਮਤੀਏ ਇੰਞ ਮੋੜ ਕੇ ਪ੍ਰਿਥਵੀ ਉਪਰ ਆਉਂਦੇ ਹਨ ਜਿਸ ਤਰ੍ਹਾਂ ਜਲ ਦੀ ਬੂੰਦ ਪੌਣ ਬਣਕੇ ਫਿਰ ਬਰਸਦੀ ਹੈ ਤੇ ਫਿਰ ਪਾਣੀ ਵਿੱਚ ਜਾ ਸਮਾਂਦੀ ਹੈ। ਪਰ ਗੁਰਮੁਖ ਜੜ੍ਹ ਪਦਾਰਥਾਂ ਵੱਲੋਂ ਮੂੰਹ ਹਟਾਕੇ ਸੂਖਮ 'ਨਾਮ' ਨਾਲ ਨੱਥੇ ਰਹਿੰਦੇ ਹਨ ਤੇ 'ਸ਼ਬਦ' ਦਾ ਰੂਪ ਹੋ ਕੇ ਮੁੜ ਪ੍ਰਿਥਵੀ ਵੱਲ ਨਹੀਂ ਆਉਂਦੇ। ਜੋ ਮਾਇਆ ਵਿੱਚ ਅਤਿਅੰਤ ਖਚਤ ਹਨ ਉਨ੍ਹਾਂ ਨੂੰ ਵਾਹਿਗੁਰੂ ਭੂਤ, ਪ੍ਰੇਤ ਜਾਂ ਜਿੰਨ ਬਣਾਕੇ ਸੂਖਮ ਸਰੀਰ ਵਿੱਚ ਹੀ ਥੋੜ੍ਹੀ ਦੇਰ ਰੱਖਦਾ ਹੈ। ਕਿਉਂ ? ਇਸ ਕਰਕੇ ਕਿ ਉਨ੍ਹਾਂ ਦਾ ਮਨ ਮਾਇਆ ਤੋਂ ਮੁੜੇ। ਮਾਇਆ ਦੀ ਭਰੀ ਹੋਈ ਥਾਲੀ ਤਾਂ ਉਨ੍ਹਾਂ ਅੱਗੇ ਪਈ ਹੋਈ ਹੁੰਦੀ ਹੈ, ਪਰ ਉਨ੍ਹਾਂ ਕੋਲ ਖਾਣ ਵਾਸਤੇ ਅੰਗ ਨਹੀਂ, ਉਹ ਮਾਨੋਂ ਟੁੰਡੇ ਹਨ। ਇਸ ਅਵਸਥਾ ਵਿੱਚ ਭਟਕਦੇ ਉਹ ਅੰਤ ਨੂੰ ਇਤਨੇ ਸ੍ਵਛ ਹੋ ਜਾਂਦੇ ਹਨ ਕਿ ਫਿਰ ਮਨੁੱਖਾ-ਜੂਨ ਵਿੱਚ ਆ ਸਕਣ। ਮਨੁੱਖਾ-ਜੂਨ ਸਭ ਤੋਂ ਉਪਰ ਹੈ ਕਿਉਂਕਿ ਇੱਥੇ ਅੱਪੜਕੇ ਪ੍ਰਾਣੀ ਨੂੰ ਉਤਾਂਹ ਚੜ੍ਹਨ ਜਾਂ ਡਿੱਗਣ ਦੀ ਖੁੱਲ੍ਹ ਹੈ, ਜੋ ਹੋਰਨਾਂ ਜੂਨਾਂ ਵਿੱਚ ਨਹੀਂ ਪਰ ਮਨੁੱਖੀ-ਜੂਨ ਵਿੱਚ ਅੱਪੜਕੇ ਵੀ ਕਈ ਪ੍ਰਾਣੀ ਪਸ਼ੂ-ਬ੍ਰਿਤੀ ਵਿੱਚ ਹੀ ਗ੍ਰਸੇ ਰਹਿੰਦੇ ਹਨ। ਇਨ੍ਹਾਂ ਦਾ ਵਰਣਨ ਗੁਰੂ ਮਹਾਰਾਜ ਜੀ ਨੇ ਇਉਂ ਕੀਤਾ ਹੈ—

*"ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ,*
*ਗਿਧੂਆ ਮਸਾਨ ਬਾਸ ਕਰਿਓਈ ਕਰਤ ਹੈਂ।*
*ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ,*
*ਤਰਵਰ ਸਦੀਵ ਮੋਨ ਸਾਧੇਈ ਮਰਧ ਹੈ,*
*ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ,*
*ਬੰਦਰਾ ਸਦੀਵ ਪਾ ਨਾਂਗੇ ਹੀ ਖਿਰਤ ਹੈ।*
*ਅੰਗਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ,*
*ਏਕ ਗਯਾਨ ਕੇ ਬਹਣ ਛੀਨ ਕੈਸੇ ਕੇ ਤਰਤ ਹੈਂ।*
*ਭੂਤ ਬਨਚਾਰੀ ਛਿਤ ਛੌਨਾ ਸਭੇ ਦੂਧਾ ਧਾਰੀ,*
*ਪੌਨ ਕੇ ਅਹਾਰੀ ਸੁ ਭੁਜੰਗ ਜਾਨੀਅਤ ਹੈਂ।*
*ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ ਹੋ,*
*ਗਊ ਅਨ ਕੇ ਜੱਯਾ ਬ੍ਰਿਖ ਭੱਯਾ ਮਾਨੀਅਤ ਹੈਂ।*
*ਨਭ ਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ,*
*ਬਗਲਾ ਬਿੜਾਲ ਬਕ ਧਯਾਨੀ ਠਾਠੀਅਤ ਹੈਂ।*

*ਜੇਤੇ ਬਡੇ ਗਯਾਨੀ ਤਿਨੋਂ ਜਾਨੀ ਪੈ ਬਖਾਨੀ ਨਾਹਿ,*
*ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ।*
*ਮੂੜ੍ਹ ਰੂੜ੍ਹ ਪੀਟਤ ਨੇ ਗੂੜ੍ਹਤਾ ਕੋ ਪਾਵੈ ਭੇਦ,*
*ਪੂਜਤ ਨਾ ਤਾਹਿ ਜਾਕੇ ਰਾਖੇ ਰਹੀਅਤ ਹੈਂ॥*

*(ਅਕਾਲ ਉਸਤਤ)*

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ :—

(੧) ਮੌਤ ਨਾਲ ਸਾਡਾ ਅੰਤ ਨਹੀਂ, ਅਸੀਂ ਆਤਮਾ ਹਾਂ, ਇਸਦਾ ਕੋਈ ਅੰਤ ਨਹੀਂ। ਮਰਨ ਵੇਲੇ ਪ੍ਰਾਣੀ ਇਕ ਚੋਲਾ ਛੱਡਕੇ, ਦੂਜਾ ਚੋਲਾ ਬਦਲਾਉਂਦਾ ਹੈ। ਨਵਾਂ ਚੋਲਾ ਉਸ ਰੰਗ ਜਾਂ ਕੱਪੜੇ ਦਾ ਹੁੰਦਾ ਹੈ ਜਿਸ ਰੰਗ ਦਾ ਪ੍ਰਾਣੀ ਦਾ ਮਨ ਸੀ। ਚੰਗੇ ਚਿੱਤ ਵਾਲੇ ਸੂਖਮ ਪੁਸ਼ਾਕ ਨੂੰ ਪ੍ਰਾਪਤ ਕਰਦੇ ਹਨ, ਪਰ ਮਲੀਨ ਚਿਤ ਵਾਲੇ ਠੁੱਲੇ ਕੱਪੜੇ ਪਾਉਂਦੇ ਹਨ ਤੇ ਮੁੜ ਮੁੜਕੇ ਚੌਰਾਸੀ ਦੇ ਚੱਕਰ ਵਿੱਚ ਆਉਂਦੇ ਜਾਂਦੇ ਹਨ।

(੨) ਮਰਨ ਵੇਲੇ ਸਾਡੇ ਅਮਲਾਂ ਦੀ ਬਾਕੀ ਨਿਕਲਦੀ ਹੈ ਤੇ ਵਾਹਿਗੁਰੂ ਇਸ ਬਾਕੀ ਅਨੁਸਾਰ ਸਾਨੂੰ ਨਵਾਂ ਜਨਮ ਦਿੰਦਾ ਹੈ। ਗੁਰਮੁਖ ਹਉਮੈਂ ਨੂੰ ਦੂਰ ਕਰ ਛੱਡਦੇ ਹਨ, ਉਨ੍ਹਾਂ ਲਈ ਕੋਈ 'ਬਾਕੀ' ਨਹੀਂ। ਉਹ ਸਹਿਜੇ ਆਉਂਦੇ ਤੇ ਜਾਂਦੇ ਹਨ, ਜਿਸ ਤਰ੍ਹਾਂ ਵਾਯੂ ਆਉਂਦੀ ਤੇ ਜਾਂਦੀ ਹੈ, ਪਰ ਨਿਰਲੇਪ ਰਹਿੰਦੀ ਹੈ। 'ਬਾਕੀ' 'ਕਿਆਮਤ' ਦੇ ਦਿਨ ਤੱਕ ਮੁਲਤਵੀ ਨਹੀਂ ਹੁੰਦੀ, ਹਰ ਰੋਜ਼ ਹੀ ਕਿਆਮਤ ਹੈ। 'ਬਾਕੀ' ਰੋਜ਼ ਦੀ ਰੋਜ਼ ਨਿਕਲਦੀ ਹੈ।

(੩) ਮਰਨ ਵੇਲੇ ਸਾਡੀ 'ਬਾਕੀ' ਸਾਡੇ ਸਰੀਰ ਵਿੱਚ ਨਹੀਂ ਹੁੰਦੀ, ਸਾਡੇ ਜੀਵ-ਆਤਮਾ ਵਿੱਚ ਰਹਿੰਦੀ ਹੈ। ਇਸ ਕਰਕੇ ਪੰਚ ਭੂਤਕ ਸਰੀਰ ਨੂੰ ਸਾੜਨ ਨਾਲ ਪ੍ਰਾਣੀ ਦਾ ਨਾਸ਼ ਨਹੀਂ ਹੁੰਦਾ ਕਿਉਂਕਿ ਉਸਦਾ ਜੀਵ ਜੜ੍ਹ ਵਸਤੂ ਨਹੀਂ, ਚੇਤੰਨ ਹੈ ਜੋ ਸਦਾ-ਸਦਾ ਰਹਿੰਦਾ ਹੈ। ਇਹ ਜੀਵ ਫਿਰ ਆਪਣਾ ਹੋਰ ਆਲ੍ਹਣਾ ਬਣਾਉਂਦਾ ਹੈ ਤੇ ਇੰਝ ਚੌਰਾਸੀ ਦਾ ਗੇੜ ਚਲਾਉਂਦਾ ਹੈ। ਸਾਡਾ ਅਸਲ ਆਪਾ ਸਾਡੀ 'ਆਤਮਾ' ਹੈ ਨਾ ਕਿ ਸਰੀਰ। 'ਮਨ' ਸਰੀਰ ਤੇ ਆਤਮਾ ਵਿੱਚ ਗੰਢ ਹੈ।

(੪) ਸਭ ਤੋਂ ਵਿਸ਼ੇਸ਼ ਗੱਲ ਚੇਤੇ ਰੱਖਣ ਵਾਲੀ ਇਹ ਹੈ ਕਿ ਸਾਡੀ 'ਰੂਹ' ਜਾਂ 'ਜਿੰਦ' ਉਡਕੇ ਉਥੇ ਨਹੀਂ ਜਾਂਦੀ। ਉਡਕੇ ਤਾਂ ਤਦ ਜਾਵੇ ਜੇ 'ਰੂਹ' ਮਰਨ ਪਿੱਛੋਂ ਵੀ ਦੇਸ਼ ਤੇ ਕਾਲ ਵਿੱਚ ਕੈਦ ਹੋਵੇ। ਮਰਨ ਵੇਲੇ ਸਾਡਾ ਜੀਵ ਇਸ ਜੜ੍ਹ ਜਗਤ ਨੂੰ ਛੱਡ 'ਨਿਰੰਕਾਰ' ਵਿੱਚ ਅਲੋਪ ਹੋ ਜਾਂਦਾ ਹੈ ਜਿਸ ਤਰ੍ਹਾਂ ਕੋਈ ਮੱਛ ਆਪਣਾ ਸਿਰ, ਜੋ ਪਹਿਲੋਂ ਪਾਣੀ ਤੋਂ ਬਾਹਰ ਸੀ, ਫਿਰ ਪਾਣੀ ਵਿੱਚ ਪਾ ਲਵੇ, ਜਾਂ ਜਿਸ ਤਰ੍ਹਾਂ ਕੋਈ ਸਮੁੰਦਰ ਦਾ ਟਾਪੂ ਕਿਸੇ ਭੁਚਾਲ ਨਾਲ ਅਲੋਪ ਹੋ ਜਾਵੇ, ਜਾਂ ਜਿਸ ਤਰ੍ਹਾਂ ਕੋਈ ਗੁਪਤ ਕਿਸ਼ਤੀ (ਟਾਰਪੀਡੋ-Torpedo) ਪਾਣੀ ਵਿੱਚ ਚੁੱਭੀ ਮਾਰ ਜਾਵੇ। ਇਹ ਨਿਰੰਕਾਰ ਰੂਪ ਪਾਣੀ ਦੇ ਬਾਹਰ ਤਾਂ ਕਾਲ ਤੇ ਦੇਸ਼ ਦੀ ਕੈਦ ਹੈ, ਪਰ ਸਾਗਰ

ਵਿੱਚ 'ਨਿਰੰਕਾਰ' ਆਪਣੇ ਅਕਾਲ ਰੂਪ ਵਿੱਚ ਵਸਦਾ ਹੈ ਤੇ ਉਪਰੋਕਤ ਦੋਹਾਂ ਕੈਦਾਂ ਤੋਂ ਸੁਤੰਤਰ ਹੈ। ਇਸ ਕਰਕੇ ਸਾਡਾ ਸੂਖਮ ਸਰੀਰ ਉੱਡ ਕੇ ਇਕ ਥਾਂ ਤੋਂ ਦੂਜੇ ਥਾਂ ਨਹੀਂ ਜਾਂਦਾ, ਇਹ ਤਾਂ 'ਕਾਲ' ਨੂੰ ਛੱਡ 'ਅਕਾਲ' ਵਿੱਚ ਚੁੱਭੀ ਮਾਰਕੇ ਉੱਥੇ ਜਾ ਨਿਕਲਦਾ ਹੈ ਜਿੱਥੇ ਜਾਣ ਲਈ ਇਹ ਯੋਗ ਹੋਵੇ। ਭੁਲੇਖੇ ਵਿੱਚ ਲੋਕੀਂ ਤਦ ਪੈਂਦੇ ਹਨ ਜਦ ਸਮਝਦੇ ਹਨ ਕਿ 'ਜੀਵ' ਦਾ ਵੀ ਕੋਈ ਜੜ੍ਹ ਅਕਾਰ ਹੈ ਜੋ ਕਿਸੇ ਫ਼ਾਨੂਸ ਜਾਂ ਪੰਛੀ ਵਾਂਙ ਉਡਦਾ ਫਿਰਦਾ ਹੈ, ਪਰ ਇਹ ਗੱਲ ਗ਼ਲਤ ਹੈ। ਸਾਡਾ ਸੂਖਮ ਸਰੀਰ ਕਾਲ ਦੀ ਕੈਦ ਤੋਂ ਇਸ ਤਰ੍ਹਾਂ ਸੁਤੰਤਰ ਹੈ ਜਿਸ ਤਰ੍ਹਾਂ ਕਿ ਸਾਡਾ ਮਨ ਸੁਫ਼ਨੇ ਵੇਲੇ ਸੁਤੰਤਰ ਹੁੰਦਾ ਹੈ। ਫਿਰ ਅਸੀਂ ਇਸ ਨੂੰ ਸ਼ੀਸ਼ੇ ਜਾਂ ਲੋਹੇ ਜਾਂ ਹੋਰ ਕਿਸੇ ਧਾਤ ਦੀ ਸੰਦੂਕੜੀ ਵਿੱਚ ਕਿਸ ਤਰ੍ਹਾਂ ਕੈਦ ਕਰ ਸਕਦੇ ਹਾਂ। "ਮਰਨ ਵੇਲੇ ਸਾਡਾ ਸੂਖਮ ਸਰੀਰ ਨਿਰੰਕਾਰ ਜਾਂ ਅਕਾਲ ਵਿੱਚ ਚੁੱਭੀ ਮਾਰਦਾ ਹੈ" ਤੇ ਫਿਰ ਹੁਕਮ ਅਨੁਸਾਰ ਸਿਰੀ ਕਿਸੇ ਗਰਭ ਵਿੱਚ ਜਾ ਕੱਢਦਾ ਹੈ। ਜਿੰਨੀ ਦੇਰ ਨਿਰੰਕਾਰ ਵਿੱਚ ਹੈ, ਓਨੀ ਦੇਰ 'ਚਾਲ' ਵਿੱਚ ਨਹੀਂ, ਰੂਪ ਰੇਖ ਤੋਂ ਨਿਆਰਾ ਸੀ।

(੫) ਸੁਰਗ ਵੀ ਹੈ, ਪਰ ਇਹ ਕੋਈ ਥਾਵਾਂ ਨਹੀਂ, ਇਹ ਤਾਂ ਜੀਵ ਦੀਆਂ ਚੰਗੀਆਂ-ਮੰਦੀਆਂ ਹਾਲਤਾਂ ਹਨ। ਸੁਰਗ ਸੂਖਮ ਅਵਸਥਾ ਹੈ ਤੇ ਨਰਕ ਸਥੂਲ ਅਵਸਥਾ ਹੈ। ਜਿਸ ਤਰ੍ਹਾਂ ਅਕਾਸ਼ ਸੂਖਮ ਹੈ ਤੇ ਪ੍ਰਿਥਵੀ ਹੈ ਸਥੂਲ। ਇਸੇ ਤਰ੍ਹਾਂ ਸਾਡਾ ਜੀਵ ਸੁਰਗ ਦੇ ਰਾਹ ਪਿਆ ਹੈ ਜਦ ਆਪਣੇ ਸਥੂਲ ਪੜਦਿਆਂ ਨੂੰ ਚੀਰਦਾ-ਚੀਰਦਾ ਅਕਾਸ਼ ਤੱਤ ਵੱਲ ਜਾਂਦਾ ਹੈ। ਨਰਕ ਕੀ ਹੈ ? ਸਾਡੇ ਜੀਵ ਦਾ ਜੜ੍ਹ ਪਦਾਰਥਾਂ ਦੇ ਵਸ ਆਉਣਾ। ਮਨੁੱਖ ਵਿੱਚ ਵੀ ਇਹ ਪੜਦਾ ਹੈ ਪਰ ਪਸ਼ੂਆਂ ਵਿੱਚ ਪੜਦਾ ਬਹੁੰ ਮੋਟਾ ਹੈ, ਤੇ ਪੱਥਰਾਂ ਆਦਿ ਵਿੱਚ ਪੜਦਾ ਮਾਨੋਂ ਚਮੜੇ ਵਾਂਗ ਸਿਥਲ ਹੋ ਗਿਆ ਹੈ। ਨਰਕ ਵੀ ਇਸੇ ਸਰੀਰ ਵਿੱਚ ਹੈ, ਸੁਰਗ ਵੀ ਇਸੇ ਸਰੀਰ ਵਿੱਚ। ਸੂਖਮ-ਸਰੀਰ ਜੜ੍ਹ-ਸਰੀਰ ਦਾ ਬੀਜ ਹੈ, ਜਿਸ ਤਰ੍ਹਾਂ ਸੁਫ਼ਨਾ ਜਾਗਰਤ ਅਵਸਥਾ ਦਾ ਹੀ ਬੀਜ ਰੂਪ ਹੈ।

(੬) ਬ੍ਰਹਿਮੰਡ ਵਿੱਚ ਜੋ ਭਿੰਨ-ਭਿੰਨ ਦਰਜੇ ਹਨ—ਪੰਜ ਤੱਤਾਂ ਦੇ ਜਾਂ ਚੰਨ, ਸੂਰਜ ਦੇ, ਉਹੋ ਹਾਲਤਾਂ ਸਾਡੇ ਪਿੰਡੀ ਸਰੀਰ ਵਿੱਚ ਵੀ ਹਨ। ਬਾਹਰਲਾ ਸਥੂਲ-ਸਰੀਰ ਪ੍ਰਿਥਵੀ ਜਿਹਾ ਠੁੱਲ੍ਹਾ ਹੈ, ਅੰਦਰ 'ਮਨ' ਹੈ ਜੋ ਵਾਯੂ ਤੋਂ ਵੀ ਸੂਖਮ ਹੈ, ਧੁਰ ਅੰਦਰ 'ਆਤਮਾ' ਹੈ ਜੋ ਆਕਾਸ਼ ਤੋਂ ਵੀ ਵਧੇਰੇ ਸੂਖਮ ਹੈ। ਜਦ ਪ੍ਰਾਣੀ ਮਰਦਾ ਹੈ ਤਾਂ ਉਸ ਨੂੰ ਚੰਨ ਜਾਂ ਸੂਰਜ ਵੱਲ ਧਾਉਣ ਦੀ ਲੋੜ ਨਹੀਂ ਤੇ ਨਾ ਹੀ ਉਹ ਜਾਂਦਾ ਹੈ। ਉਹ ਤਾਂ ਸਥੂਲ ਜਗਤ ਨੂੰ ਛੱਡ 'ਨਿਰੰਕਾਰ' ਵਿੱਚ ਟੁੱਭੀ ਮਾਰਦਾ ਹੈ ਤੇ ਫਿਰ ਮੁੜ ਸਿਰੋੜੀ ਇਸੇ ਸ੍ਰਿਸ਼ਟੀ ਵਿੱਚੋਂ ਆ ਕੱਢਦਾ ਹੈ। 'ਦੇਵ-ਪੌੜੀ' ਸਾਨੂੰ ਸੂਖਮ ਤੱਤਾਂ ਵੱਲ ਲੈ ਜਾਂਦੀ ਹੈ। ਜੋ ਵਾਹਿਗੁਰੂ ਬ੍ਰਹਿਮੰਡ ਵਿੱਚ ਬਾਹਰ ਪਰੀਪੂਰਨ ਹੈ ਉਹੋ ਸਾਡੇ ਹਿਰਦੇ ਵਿੱਚ ਵੀ ਹੈ। ਬਾਹਰਲਾ-ਅਨੰਤ ਤੇ ਅੰਦਰਲਾ-ਅਨੰਤ ਦੋ ਨਹੀਂ,

ਇਕ ਹਨ, ਜਿਸ ਤਰ੍ਹਾਂ ਏਕੰਕਾਰ' ਨੂੰ ਲੱਭਣਾ ਮੁਕਤੀ ਦੀ ਕੁੰਜੀ ਨੂੰ ਲੱਭਣਾ ਹੈ। ਬ੍ਰਹਿਮੰਡ ਅਨੇਕ ਹਨ—ਅਗਿਣਤ, ਪਰ ਸਾਰੇ ਉਸ ਅਸੂਲ, ਨਿਯਮਾਂ ਦੇ ਬਣੇ ਹਨ ਜਿਸ 'ਤੇ ਇਹ 'ਬ੍ਰਹਿਮੰਡ' ਜਾਂ ਸਾਡਾ ਪਿੰਡ।

(੭) ਜਿਉਂ-ਜਿਉਂ ਅਸੀਂ ਤਮੋ ਗੁਣ ਨੂੰ ਛੱਡ ਸਤੋ ਗੁਣ ਵੱਲ ਆਉਂਦੇ ਹਾਂ ਤਿਉਂ-ਤਿਉਂ ਸਾਡੀ ਜਿੰਦ 'ਧਰਮ ਖੰਡ' ਤੋਂ ਟੱਪ ਗਿਆਨ ਖੰਡ ਵੱਲ ਆਉਂਦੀ ਹੈ। 'ਸਰਮ ਖੰਡ' ਵਿੱਚ ਅੱਪੜਕੇ ਸਾਡਾ 'ਕਾਰਣ ਸਰੀਰ' ਹਉਮੈਂ ਵਾਲਾ ਸੜ ਜਾਂਦਾ ਹੈ, ਇਸ ਕਰਕੇ ਇੱਥੇ ਸਾਨੂੰ ਕਾਲ ਤੇ ਦੇਸ਼ ਦੀ ਕੈਦ ਤੋਂ ਛੁਟਕਾਰਾ ਹੋ ਜਾਂਦਾ ਹੈ—ਭਾਵੇਂ ਸਾਡੀ ਦੇਹੀ ਰਹਿੰਦੀ ਹੈ। ਇਸ ਛੁਟਕਾਰੇ ਨਾਲ ਸਾਡੇ ਸਰੀਰ ਵਿੱਚ ਰੱਬੀ-ਜ਼ੋਰ ਆਉਂਦੀ ਹੈ, ਜੋ 'ਕਰਮ ਖੰਡ' ਦਾ ਪ੍ਰਬਲ ਤੂਫ਼ਾਨ ਹੈ, ਉਹ ਉਸ ਅਪਰੰਪਰ ਤੱਤ ਨੂੰ ਲੱਭਣ ਵਿੱਚ ਹੈ। ਇਸ ਤੋਂ ਪੰਜੇ ਮਹਾਂ ਭੂਤ, ਮਨ ਤੇ ਬੁੱਧੀ ਆਦਿ ਉਪਜਦੇ ਹਨ—ਭਾਵ 'ਨਾਮ' ਲੱਭਣ ਵਿੱਚ ਜੋ 'ਨਿਰੰਕਾਰ' ਦੀ ਜਿੰਦ ਜਾਨ ਹੈ। ਕਾਲ ਤੇ ਦੇਸ਼ ਤਾਂ 'ਸਰਮ ਖੰਡ' ਵਿੱਚ ਹੀ ਪਿੱਛੇ ਰਹਿ ਗਏ, ਹੁਣ ਇੱਥੇ ਅੱਪੜਕੇ ਵਾਹਿਗੁਰੂ ਜੀ ਦੀ ਪ੍ਰਤਿਭਾ (ਰੱਬੀ ਨੂਰ) ਪ੍ਰਾਣੀ ਨੂੰ ਆ ਲੱਭਦੀ ਹੈ ਤੇ ਗੁਰਮੁਖ ਤੇਜਵਾਨ ਤੇ ਗਹਿਰ ਗੰਭੀਰ ਹੋ ਜਾਂਦਾ ਹੈ।

(੮) ਅੰਤ ਨੂੰ ਪ੍ਰਾਣੀ ਵਾਹਿਗੁਰੂ ਜੀ ਦੇ ਆਪੇ (Universal-Self) ਵਿੱਚ ਰਲ ਕੇ [1]ਵਾਹਿਗੁਰੂ ਰੂਪ ਹੋ ਜਾਂਦਾ ਹੈ। ਇਕ ਹੈ 'ਸੱਚ ਖੰਡ' ਜਿੱਥੇ ਕਾਲ ਦੀ ਕੈਦ ਨਹੀਂ, ਦੇਸ਼ ਦੀ ਬੇੜੀ ਨਹੀਂ, ਮਨ ਦੀ ਚੰਚਲਤਾ ਨਹੀਂ, ਕਾਰਣ (Subject) ਤੇ ਕਾਰਣ (Object) ਦੀ ਭਿੰਨਤਾ ਜਾਂ ਗੰਢ ਨਹੀਂ, ਮਨ ਉਨਮਨ ਦੀ ਮਗਣੀ ਨਹੀਂ। ਇੱਥੇ ਤਾਂ ਨਿਰੋਲ ਵਾਹਿਗੁਰੂ ਜੀ ਦਾ ਹੁਕਮ ਹੈ। ਇੱਥੇ ਅੱਪੜਕੇ ਵੀ ਕਾਰ ਬੰਦ ਨਹੀਂ ਹੁੰਦੀ ਪਰ ਹੁਣ 'ਹਉ' ਨੇ ਉਲਟਕੇ 'ਉਹ' ਦਾ ਰੂਪ ਧਾਰ ਲਿਆ ਹੈ-'ਭਾਵ' 'ਕਾਰ' ਵਾਹਿਗੁਰੂ ਦੇ ਅਰਪਣ ਹੋ ਗਈ—'ਜਿਵ ਜਿਵ ਹੁਕਮ ਤਿਵੈ ਤਿਵ ਕਾਰ।' ਅਰਪਣ ਨਹੀਂ, ਅਰਪਣ ਤਾਂ ਦੂਜੇ ਨੂੰ ਕਰੀਦਾ ਹੈ, ਇੱਥੇ ਤਾਂ ਆਪਣੇ ਹੀ ਆਪੇ ਦੀ ਵਡਿਆਈ ਨੂੰ ਅਨੁਭਵ ਕਰਨਾ ਹੈ—'ਆਪਸ ਕਉ ਆਪਹਿ ਆਦੇਸ' ਇੱਥੇ ਤਾਂ ਚੇਤਨਤਾ ਦਾ ਖ਼ਾਤਮਾ ਨਹੀਂ ਸਗੋਂ ਇੱਥੇ ਹੀ ਤਾਂ ਨਿਰੋਲ ਚੇਤਨਤਾ ਹੈ ਤੇ ਇੱਥੋਂ ਹੀ ਸਾਰੀ ਸਥੂਲ-ਸ੍ਰਿਸ਼ਟੀ ਦਾ ਬੀਜ-ਰੂਪ-ਆਕਾਰ ਹੈ—'ਤਿਥੇ ਲੋਅ ਲੋਅ ਆਕਾਰ।' ਇਹ ਬੀਜ-ਰੂਪ ਆਕਾਰ (Ideas) ਬੇਅੰਤ ਹਨ ਤੇ ਸਦਾ ਸਥਿਰ ਹਨ। ਇਨ੍ਹਾਂ ਆਕਾਰਾਂ ਵਿੱਚ-ਕਰਤਾ ਪੁਰਖ ਦਾ ਤੱਤ ਹੈ, 'ਨਿਰਭਉ ਤੇ ਨਿਰਵੈਰ' ਪੁਣੇ ਦਾ ਤੱਤ

---

੧. Cf. Plotinus. "In ordinary vision, there are two things, the perceiver and the perceived, in the divine vision the soul neither sees, nor distinguishes by seeing; the perceiver is one with the thing perceived, it is not properly speaking vision but union."

ਹੈ। ਗੱਲ ਕੀ, 'ਸੱਚ ਖੰਡ' ਵਿੱਚ ਵੀ 'ਖੰਡ ਮੰਡਲ ਤੇ ਬ੍ਰਹਿਮੰਡ' ਹੈ। ਕਿਸ ਤਰ੍ਹਾਂ ? ਇੰਵ, ਜਿਸ ਤਰ੍ਹਾਂ ਬੋਹੜ ਬੀਜ ਵਿੱਚ ਹੁੰਦਾ ਹੈ, ਜਿਸ ਤਰ੍ਹਾਂ ਸ੍ਰੀ ਹਰਿਮੰਦਰ, ਸ੍ਰੀ ਗੁਰੂ ਰਾਮਦਾਸ ਜੀਉ ਦੇ ਦਿਲ ਵਿੱਚ ਸੀ, ਜਾਂ ਜਿਸ ਤਰ੍ਹਾਂ ਸਾਰੀ ਉਤਪਤੀ ਬ੍ਰਹਮ ਦੇ ਦਿਲ ਵਿੱਚ ਹੁੰਦੀ ਹੈ। ਇਹ 'ਨਿਰੰਕਾਰੀ ਬੀਜ' ਹੋਰਾਂ ਬੀਜਾਂ ਵਾਂਗ ਨਹੀਂ, ਇਹ 'ਹਰਣ ਗਰਭ' ਸੋਨੇ ਵਾਲਾ ਨਹੀਂ। ਇਹ ਤਾਂ ਨਿਰੋਲ-ਆਤਮਾ ਹੈ ਜਿਸ ਵਿੱਚ ਜੜ੍ਹ ਦਾ ਰਤਾ ਕੁ ਲੇਸ ਵੀ ਨਹੀਂ। ਹਾਂ ਜੀ, ਇੱਥੇ ਨਿਰੰਕਾਰ ਹੀ ਨਿਰੰਕਾਰ ਹੈ ਜਿਸ ਦਾ ਰੂਪ ਰੇਖ ਰੰਗ ਕੋਈ ਨਹੀਂ। ਇਸ ਨਿਰੰਕਾਰ ਵਿੱਚ ਸਾਡੇ ਜੀਵ ਵੀ ਹਨ। ਕਿੱਥੇ ? ਕਿਸੇ ਥਾਂ ਨਹੀਂ ਸਗੋਂ ਉਨ੍ਹਾਂ ([੧]Ideas) ਵਿੱਚ : ਉਹ ਬੀਜ ਆਕਾਰ ਸਦਾ ਸਥਿਰ ਹਨ, ਉਹ ਉਤਪਤੀ, ਪਰਲੋ ਤੇ ਤਰੰਗਾਂ ਤੋਂ ਵੀ ਪਰੇ ਨਿਰੰਤਰ ਹਨ, ਇਕ ਰਸ ਹਨ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਮਰਨ ਪਿੱਛੋਂ ਸਾਡੀ 'ਮੈਂ' ਮਰ ਜਾਵੇ। ਹੇ ਵਾਹਿਗੁਰੂ ਜੀ! ਮੈਂ ਤੂੰ ਹਾਂ, ਤੂੰ ਮੈਂ ਹੈਂ, ਮੈਂ ਤੇ ਤੂੰ ਇੱਕ ਹਾਂ, ਅਸੀਂ ਇੱਕੋ-ਇੱਕ 'ਏਕੰਕਾਰ ਹੀ ਨਹੀਂ ਨਿਰੰਕਾਰ ਹਾਂ!' ਇਹ ਸਾਡਾ ਸਦਾ ਸਥਿਰ ਠਿਕਾਣਾ ਹੈ! ਇੱਥੇ ਮੌਤ ਨਹੀਂ, ਸਦ ਜੀਵਣ ਹੈ!!

---

੧. Cf. Plotinus. "In ordinary vision, there are two things,. the perceived in the divine vision the soul neither sees, nor distinguishes by seeing; the perceiver is one with the thing perceived; it is not properly speaking vision but union."

## ੧੦

# ੧. ਚਾਰ ਯੁਗ ਕਿਹੜੇ ਕਿਹੜੇ ਹਨ?
# ੨. ਸਤਿਯੁਗ ਆਉਣਾ ਹੈ ਜਾਂ ਚਲਾ ਗਿਆ ਹੈ?

(੧)

*ਸਤਿਜੁਗੁ ਤ੍ਰੇਤਾ ਦੁਆਪਰੁ ਭਣੀਐ,*
*ਕਲਿਜੁਗ ਊਤਮੋ ਜੁਗਾ ਮਾਹਿ॥'* (ਆਸਾ ਮ: ੫)

ਰਿੱਧੀਆਂ, ਸਿੱਧੀਆਂ ਦਾ ਸੰਬੰਧ ਤਾਂ ਦੇਸ (Space) ਦੀ ਭਿੰਨਤਾ ਨੂੰ ਵਸ ਕਰਕੇ ਆਪਣੇ ਖ਼ਜ਼ਾਨਿਆਂ ਨੂੰ ਭਰਪੂਰ ਕਰਨ ਨਾਲ ਹੈ, ਪਰ ਆਉ ਹੁਣ ਚਹੁੰਆਂ ਜੁਗਾਂ ਬਾਬਤ ਵਿਚਾਰ ਕਰੀਏ। ਸਤਿਜੁਗ ਬਾਬਤ ਭਿੰਨ-ਭਿੰਨ ਰਿਵਾਇਤਾਂ ਪ੍ਰਸਿੱਧ ਹਨ ਤੇ ਇਹ ਰਿਵਾਇਤਾਂ ਕਿਸੇ ਨਾ ਕਿਸੇ ਰੂਪ ਵਿੱਚ ਸੰਸਾਰ ਦੀਆਂ ਸਾਰੀਆਂ ਕੌਮਾਂ ਵਿੱਚ ਹਨ, ਪਰ ਦੋ ਮੋਟੀਆਂ ਗੱਲਾਂ ਇਹ ਹਨ-(੧) ਪੁਰਾਤਨ ਖ਼ਿਆਲਾਂ ਵਾਲੇ ਇਹ ਸਮਝਦੇ ਹਨ ਕਿ ਸਤਿਜੁਗ ਗੁਜ਼ਰ ਗਿਆ ਹੈ। ਸਤਿਜੁਗ ਵਿੱਚ ਕੀ ਸੀ ? ਇਹ ਦੱਸਣਾ ਵੀ ਮੁਸ਼ਕਲ ਹੈ, ਪਰ ਲੋਕਾਂ ਦਾ ਖ਼ਿਆਲ ਹੈ ਕਿ ਉਸ ਵੇਲੇ ਦੇ ਲੋਕ ਬੜੇ ਪ੍ਰੇਮੀ, ਸ਼ਰਧਾਲੂ, ਸੱਚੇ, ਪਵਿੱਤਰ ਤੇ ਬਲਵਾਨ ਸਨ। ਉਨ੍ਹਾਂ ਦਿਨਾਂ ਵਿੱਚ ਉਮਰਾਂ ਵੀ ਵੱਡੀਆਂ ਸਨ, ਲੋਕਾਂ ਦੀਆਂ ਲੋੜਾਂ ਘੱਟ ਸਨ, ਸਾਰੇ ਘਿਉ ਖਿਚੜੀ ਸਨ। ਆਪਸ ਵਿੱਚ ਲੜਾਈ ਬੜੀ ਘੱਟ ਸੀ ਤੇ ਜੇ ਲੜਾਈ ਹੋਵੇ ਤਾਂ ਸਾਰੇ ਹੀ ਰਲ ਮਿਲਕੇ ਡੰਡ ਸਹਿਣ ਵਾਸਤੇ ਤਿਆਰ ਹੋ ਜਾਂਦੇ ਸਨ। ਦੇਖੋ ਕਿਆ ਸੁਹਾਵਣਾ ਦ੍ਰਿਸ਼ ਹੈ। ਅਜਿਹੀਆਂ ਸ਼ੁਭ ਘਟਨਾਵਾਂ ਦਾ ਫਿਰ ਮੁੜ ਆਉਣਾ ਅਸੰਭਵ ਹੈ, ਇਸ ਕਰਕੇ ਪੁਰਾਤਨ ਟੋਲੀ ਦੇ ਪ੍ਰਾਣੀ ਆਖਦੇ ਹਨ ਕਿ ਸਤਿਜੁਗ ਪਿੱਛੋਂ ਤਰੇਤਾ ਆਇਆ, ਤਰੇਤਾ ਪਿੱਛੋਂ ਦਵਾਪਰ, ਦਵਾਪਰ ਪਿੱਛੋਂ ਹੁਣ ਕਲਿਜੁਗ। ਇਹ ਵੀ ਖ਼ਿਆਲ ਪ੍ਰਚੱਲਿਤ ਹੈ ਕਿ ਸਤਿਜੁਗ ਵਿੱਚ ਸਤ, ਸੰਤੋਖ, ਦਇਆ, ਧਰਮ, ਜੋ ਧਰਮ ਦੇ ਚਾਰ ਪਗ ਹਨ, ਸੰਪੂਰਨ ਸਨ। ਜੁਗ ਜਿਉਂ-ਜਿਉਂ ਬੀਤੇ ਤਿਉਂ-ਤਿਉਂ ਇੱਕ ਇੱਕ ਪੈਰ ਟੁਟਦਾ ਗਿਆ ਤੇ ਕਲੂ-ਕਾਲ ਵਿੱਚ ਅੱਪੜਕੇ ਤਾਂ ਆਪੋ-ਧਾਪੀ ਬੜੇ ਜ਼ੋਰਾਂ ਵਿੱਚ ਹੋ ਗਈ। ਯਥਾ ਸ੍ਰੀ ਗੁਰੂ ਵਾਕ :—

*ਕਲਿ ਕਾਤੀ ਰਾਜੇ ਕਾਸਾਈ*
*ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ*
*ਦੀਸੈ ਨਾਹੀ ਕਹ ਚੜਿਆ॥*

*ਹਉ ਭਾਲਿ ਵਿਕੁੰਨੀ ਹੋਈ॥*
*ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥*
*ਕਹੁ ਨਾਨਕ, ਕਿਨਿ ਬਿਧਿ ਗਤਿ ਹੋਈ॥ (ਪੰਨਾ ੧੪੫)*

(੨) ਦੂਜੇ ਪਾਸੇ ਸਾਇੰਸਵੇਤਾ ਪੁਰਸ਼ ਹਨ। ਉਹ ਆਖਦੇ ਹਨ ਕਿ ਮਨੁੱਖ ਸ਼੍ਰੇਣੀ ਬਾਂਦਰਾਂ ਦੇ ਬੰਸ ਤੋਂ ਉਪਜੀ ਹੈ, ਭਾਵ ਸਾਡੇ ਪੜਦਾਦਿਆਂ ਦੇ ਪੜਦਾਦੇ ਕਈ ਕਰੋੜਾਂ ਸਾਲ ਪਿੱਛੋਂ ਬਾਂਦਰ ਸਨ ਤੇ ਹੌਲੀ-ਹੌਲੀ ਅਕਲ ਸਿੱਖ ਕੇ ਵੱਧਦੇ-ਵੱਧਦੇ ਇਸ ਸਭਿਅਤਾ 'ਤੇ ਪੁੱਜੇ। ਗੱਲ ਕੀ, ਸਾਇੰਸ ਵਾਲੇ ਸਾਡੇ ਪਿੱਛੇ ਨੂੰ ਬੜਾ ਕਾਲਾ ਦੱਸਦੇ ਹਨ—ਇੰਨਾ ਕਿ ਅਸੀਂ ਪਸ਼ੂਆਂ ਨਾਲ ਜਾ ਰਲਦੇ ਹਾਂ। ਇਹ ਇੱਕ ਦੂਜੀ ਹੱਦ ਹੈ। ਵੇਖੋ ਪੁਰਾਤਨ ਖ਼ਿਆਲ ਤਾਂ ਸਾਡਾ ਪਿੱਛਾ ਸਤਿਜੁਗ ਵਾਲਾ ਬਣਾਉਂਦੇ ਸਨ, ਪਰ ਸਾਇੰਸ ਵਾਲੇ ਸਤਿਜੁਗ ਨੂੰ ਅਗਾਂਹ ਵੱਲ ਦੱਸਦੇ ਹਨ। ਕਦ ? ਤਦ ਜਦ ਸਾਇੰਸ ਹੋਰ ਤਰੱਕੀ ਕਰ ਜਾਵੇਗੀ ਤੇ ਘਰ ਵਿੱਚ ਬਿਜਲੀ ਦੇ ਲਾਟੂ, ਬਿਜਲੀ ਦੇ ਪੱਖੇ ਤੇ ਮਸ਼ੀਨਾਂ ਕੰਮ ਕਰਨ ਲੱਗ ਪੈਣਗੀਆਂ ਤੇ ਇੰਨਾ ਸੁਖਾਲ ਹੋ ਜਾਵੇਗਾ ਕਿ ਕੋਈ ਭੁੱਖਾ ਨਹੀਂ ਮਰੇਗਾ। ਗੱਲ ਕੀ, ਸਾਇੰਸ ਸਤਿਜੁਗ ਨੂੰ ਅਗਾਂਹ ਦੱਸਦੀ ਹੈ, ਪਰ ਪੁਰਾਤਨ ਪੁਰਸ਼ ਪਿਛਾਂਹ। ਹੁਣ ਅਸਾਂ ਇਹ ਸੋਚਣਾ ਹੈ ਕਿ ਕਿਹੜੇ ਸੱਚੇ ਹਨ।

(੨)

ਆਉ ਅਸੀਂ ਗੁਰਬਾਣੀ ਦੁਆਰਾ ਇਹ ਪਤਾ ਕਰਨ ਦਾ ਯਤਨ ਕਰੀਏ ਕਿ ਸਤਿਜੁਗ ਅਗਾਂਹ ਹੈ ਜਾਂ ਪਿਛਾਂਹ। ਇਸ ਤੋਂ ਪਹਿਲੋਂ ਇਹ ਗੱਲ ਸੋਚਣੀ ਜ਼ਰੂਰੀ ਹੈ ਕਿ 'ਕਲਜੁਗ' ਜੋ ਅੱਜਕੱਲ੍ਹ ਦਾ ਸਮਾਂ ਹੈ, ਉਹ ਵਾਸਤਵ ਵਿੱਚ ਚੰਗਾ ਹੈ ਜਾਂ ਮਾੜਾ। ਇਸ ਉਪਰ ਗੁਰਬਾਣੀ ਵਿੱਚ ਸਪੱਸ਼ਟ ਕਰਕੇ ਲਿਖਿਆ ਹੈ ਕਿ 'ਕਲਿਜੁਗ' ਵਾਸਤਵ ਵਿੱਚ ਮਾੜਾ ਨਹੀਂ, ਇਹ ਕਿਸੇ ਗੱਲੋਂ ਜਿਸ ਨੂੰ ਅਸੀਂ ਸਤਿਜੁਗ ਆਖਦੇ ਹਾਂ, ਉਸ ਤੋਂ ਵੀ ਚੰਗਾ ਹੈ। ਯਥਾ ਸ੍ਰੀ ਗੁਰੂ ਵਾਕ :—

*"ਸਤਜੁਗੁ ਤ੍ਰੇਤਾ ਦੁਆਪਰੁ ਭਣੀਐ*
*ਕਲਿਜੁਗੁ ਊਤਮੋ ਜੁਗਾ ਮਾਹਿ॥*
*ਅਹਿ ਕਰੁ ਕਰੇ ਸੁ ਅਹਿ ਕਰੁ ਪਾਏ*
*ਕੋਈ ਨ ਪਕੜੀਐ ਕਿਸੈ ਥਾਇ॥"*

*(ਆਸਾ ਮ: ੫, ਪੰਨਾ ੪੦੬)*

ਭਾਵ, ਇਹ ਕਲਿਜੁਗ ਹੋਰ ਜੁਗਾਂ ਤੋਂ ਸ੍ਰੇਸ਼ਟ ਹੈ, ਕਿਉਂਕਿ ਸਤਿਜੁਗ ਵਿੱਚ ਤਾਂ ਪ੍ਰਸਿੱਧ ਹੈ ਕਿ ਇੱਕ ਤਾਂ ਡੰਡ ਸਭ ਦੇ ਸਿਰ ਹੁੰਦਾ ਸੀ, ਪਰ ਇਸ ਜੁਗ ਵਿੱਚ ਕੋਈ ਦੂਜਾ ਕਿਸੇ ਹੋਰ ਦੀ ਥਾਂ ਨਹੀਂ ਬੱਝਦਾ। ਗੱਲ ਕੀ, ਸਾਡਾ ਅੱਜਕੱਲ੍ਹ ਦਾ ਜੁਗ ਵਾਸਤਵ ਵਿੱਚ ਮਾੜਾ ਨਹੀਂ, ਕਿਸੇ ਖ਼ਾਸ ਗੱਲ ਕਰਕੇ ਇਸ ਵਿੱਚ ਮਲੀਨਤਾ ਹੈ। ਆਓ ਵਿਚਾਰੀਏ ਕਿ 'ਕਲਿਜੁਗ' ਦਾ ਅਸਲ ਰੂਪ ਕੀ ਹੈ। ਕੀ ਕਲਿਜੁਗ ਕੋਈ

ਭਿਆਨਕ ਦੈਂਤ ਹੈ—ਰਾਹੂ ਵਾਂਗ ਜੋ ਸੂਰਜ ਨੂੰ ਆਕੇ ਹੜੱਪ ਕਰ ਲੈਂਦਾ ਹੈ ? ਕੀ ਇਸਦਾ ਰਾਵਣ ਜਾਂ ਕੁੰਭਕਰਨ ਵਾਂਗ ਕੋਈ ਮਿੱਥਿਆ ਰੂਪ ਹੈ ? ਉੱਤਰ ਹੈ ਕਿ ਇਸਦਾ ਆਪਣਾ ਰੂਪ ਕੋਈ ਖ਼ਾਸ ਨਹੀਂ, ਕਿਉਂਕਿ ਉਹੋ ਚੰਦ, ਸੂਰਜ ਤੇ ਤਾਰੇ ਅੱਜ ਚੜ੍ਹਦੇ ਹਨ ਜੋ ਕਰੋੜ ਸਾਲ ਪਿੱਛੇ ਚੜ੍ਹਦੇ ਸਨ। ਜੇ ਕਲਿਜੁਗ ਦਾ ਕੋਈ ਖ਼ਾਸ ਰੂਪ ਹੁੰਦਾ ਤਾਂ ਇਹ ਚੰਦ, ਤਾਰੇ ਤੇ ਸੂਰਜ ਬਦਲ ਜਾਂਦੇ, ਪਰ ਇਹ ਤਾਂ ਉਹੋ ਹਨ। ਯਥਾ ਸ੍ਰੀ ਗੁਰੂ ਵਾਕ :—

*"ਸੋਈ ਚੰਦੁ ਚੜਹਿ ਸੇ ਤਾਰੇ*
*ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ*
*ਜੁਗ ਜੀਆ ਖੇਲੇ ਥਾਵ ਕੈਸੇ॥੧॥"*

*(ਰਾਮਕਲੀ ਮ: ੧, ਪੰਨਾ ੯੦੨)*

ਭਾਵ, ਦੇਖੋ ਉਹੋ ਚੰਦ, ਸੂਰਜ, ਧਰਤੀ, ਪਉਣ; ਪਾਣੀ ਹੈ ਤੇ ਸਾਰਿਆਂ ਦੀ ਖੇਡਣ ਦੀ ਥਾਂ ਕਿਹੀ ਸੋਹਣੀ ਹੈ। ਅੱਗੇ ਜਾ ਕੇ ਗੁਰੂ ਮਹਾਰਾਜ ਦੱਸਦੇ ਹਨ ਕਿ 'ਕਲਿਜੁਗ' ਕੋਈ ਦਾਤਾ ਨਹੀਂ ਜੋ ਕਿਧਰੇ ਤੀਰਥਾਂ ਆਦਿ ਵਿੱਚ ਜਾ ਕੇ ਲੁੱਕ ਬੈਠਾ ਹੈ—

*ਕਿਤੈ ਦੇਸਿ ਨ ਆਇਆ ਸੁਣੀਐ*
*ਤੀਰਥ ਪਾਸਿ ਨ ਬੈਠਾ॥*
*ਦਾਤਾ ਦਾਨੁ ਕਰੇ ਤਹ ਨਾਹੀ*
*ਮਹਲ ਉਸਾਰਿ ਨ ਬੈਠਾ॥੨॥ (ਪੰਨਾ ੯੦੨)*

ਭਾਵ ਉਹ ਕਲਿਜੁਗ ਕਿਧਰੇ ਤੰਬੂ ਕਨਾਤਾਂ ਤਾਣ ਕੇ ਨਹੀਂ ਬੈਠਾ ਹੋਇਆ। ਫਿਰ ਜੇ ਕਲਿਜੁਗ ਦਾ ਕੋਈ ਠੋਸ ਰੂਪ ਨਹੀਂ ਤਾਂ ਉਸ ਦਾ ਸੂਖਮ ਰੂਪ ਕੀ ਹੈ? ਗੁਰੂ ਮਹਾਰਾਜ ਉੱਤਰ ਦਿੰਦੇ ਹਨ—

*ਜੇ ਕੋ ਸਤੁ ਕਰੇ ਸੋ ਛੀਜੈ*
*ਤਪ ਘਰਿ ਤਪੁ ਨ ਹੋਈ॥*
*ਜੇ ਕੋ ਨਾਉ ਲਏ ਬਦਨਾਵੀ*
*ਕਲਿ ਕੇ ਲਖਣ ਏਈ॥੩॥ (ਪੰਨਾ ੯੦੨)*

ਭਾਵ ਇਹ ਕਿ ਕਲਿਜੁਗ ਇਹੋ ਹੈ ਕਿ ਚੰਗੇ ਦੇ ਨਾਲ ਮੰਦਾ ਵੀ ਇੰਵ ਚੰਮੜਿਆ ਹੋਇਆ ਹੈ ਜਿਸ ਤਰ੍ਹਾਂ ਸਾਡੇ ਨਾਲ ਪ੍ਰਛਾਵਾਂ ; ਤਪ ਵਾਲੇ ਦਾ ਤਪ ਇਸੇ ਕਰਕੇ ਤੋੜ ਨਹੀਂ ਚੜ੍ਹਦਾ। ਨਾਮ ਜਪਣ ਵਾਲੇ ਦਾ ਨਾਮ ਇਸੇ ਕਰਕੇ ਤੋੜ ਨਹੀਂ ਚੜ੍ਹਦਾ। ਗੱਲ ਕੀ, ਇਸ ਦੁੱਧ ਵਿੱਚ ਜੋ ਕਾਂਜੀ ਹੈ, ਇਸ ਚਿੱਟੇ ਵਿੱਚ ਜੋ ਕਾਲਖ਼ ਹੈ, ਉਹੋ ਹੀ ਕਲਿਜੁਗ ਹੈ। ਇਸ ਤੋਂ ਛੁੱਟ 'ਕਲਿਜੁਗ' ਦੀ ਕੋਈ ਮਿਥੀ ਹੋਈ ਭਿਆਨਕ ਹਸਤੀ ਨਹੀਂ। ਗੱਲ ਕੀ, 'ਕਲਿਜੁਗ ਵਿੱਚ ਜੋ ਸੱਚ ਨਾਲ ਝੂਠ, ਸੁੱਖ ਨਾਲ ਦੁੱਖ, ਹਰਖ ਨਾਲ ਸੋਗ, ਦਿਨ ਦੇ ਨਾਲ ਰਾਤ ਹੈ, ਬੱਸ ਉਹੋ ਹੀ ਤਾਂ

'ਕਲੂ-ਕਾਲ' ਹੈ। ਗੱਲ ਕੀ, ਕਲਿ ਦਾ ਲੱਛਣ 'ਬਦੀ' ਹੈ ਜਿਸ ਬਾਬਤ ਅਸੀਂ ਵੱਖਰੀ ਵੀਚਾਰ ਪਿੱਛੇ ਕਰ ਆਏ ਹਾਂ। ਇਥੇ ਸਿਰਫ਼ ਇੰਨਾ ਹੀ ਦੱਸਣ ਦੀ ਲੋੜ ਹੈ ਕਿ 'ਬਦੀ' ਵਾਸਤਵ ਵਿੱਚ ਕੋਈ ਸ਼ੈ ਨਹੀਂ, ਇਹ ਤਾਂ ਅਗਿਆਨ, ਅੰਧਕਾਰ ਵਿੱਚ ਭਟਕਣ ਦਾ ਹੀ ਨਾਮ ਹੈ, ਜਿਸ ਤਰ੍ਹਾਂ ਬੀਮਾਰੀ ਵਾਸਤਵ ਵਿੱਚ ਕੋਈ ਸ਼ੈ ਨਹੀਂ, ਕੇਵਲ ਸਰੀਰ ਦੇ ਕਿਸੇ ਹਿੱਸੇ ਦਾ ਆਪਣੇ ਕੰਮ ਤੋਂ ਖੁੰਜ ਜਾਣ ਦਾ ਨਾਮ ਹੈ।

ਜੇ ਇਹ ਗੱਲ ਠੀਕ ਹੈ ਤਾਂ ਅਸੀਂ ਆਪਣੇ ਆਪ ਸੋਚ ਸਕਦੇ ਹਾਂ ਕਿ ਸਤਿਜੁਗ ਹੋ ਨਹੀਂ ਬੀਤਿਆ, ਕਿਉਂਕਿ ਦਿਨ-ਰਾਤ, ਰੌਸ਼ਨੀ ਤੇ ਪ੍ਰਛਾਵੇਂ ਦਾ ਜੋੜ ਤਦ ਤੋਂ ਆ ਰਿਹਾ ਹੈ ਜਦ ਤੋਂ ਸ੍ਰਿਸ਼ਟੀ ਬਣੀ ਹੈ। ਪਰ ਜੇ ਸਤਿਜੁਗ ਪਿੱਛੇ ਨਹੀਂ ਸੀ।

(੩)

ਅਸੀਂ ਇਹ ਵੇਖ ਆਏ ਹਾਂ ਕਿ 'ਸਤਿਜੁਗ' ਹੋ ਨਹੀਂ ਬੀਤਿਆ, ਪਰ ਕੀ ਇਸ ਨੇ ਅੱਗੋਂ ਆਉਣਾ ਹੈ ? ਕੀ ਫਿਰ ਸਾਇੰਸ ਵਾਲੇ ਸੱਚੇ ਹਨ ਕਿ ਸਤਿਜੁਗ ਸਾਇੰਸ ਨੇ ਹੀ ਲਿਆਉਣਾ ਹੈ ? ਉੱਤਰ ਹੈ ਕਿ ਸਾਇੰਸ ਆਪਣੇ ਥਾਂ ਚੰਗੀ ਹੈ। ਦੇਖੋ ਸਾਇੰਸ ਦੁਆਰਾ ਅਸੀਂ ਮੋਟਰਾਂ-ਰੇਲਾਂ ਵਿੱਚ ਬਹਿ ਕੇ ਸੜਕਾਂ ਕਛਦੇ ਹਾਂ, ਜਹਾਜ਼ਾਂ ਵਿੱਚ ਚੜ੍ਹਕੇ ਸਮੁੰਦਰ ਪਾਰ ਟੱਪਦੇ ਹਾਂ, ਤੇ ਵਾਯੂ ਮੰਡਲ ਵਿੱਚ ਹਵਾਈ ਜਹਾਜ਼ਾਂ ਦੁਆਰਾ ਉਡਾਰੀਆਂ ਮਾਰਦੇ ਹਾਂ। ਪਰ ਕੀ ਤੁਸੀਂ ਨਹੀਂ ਵੇਖਿਆ ਕਿ ਉਹੋ ਲੜਾਈ ਵੇਲੇ ਸ਼ਪਾ ਸ਼ਪ ਬਾਰੂਦ ਲੈ ਕੇ ਸਾਡੀ ਸੰਘੀ ਘੁਟਦੀਆਂ ਹਨ, ਉਹੋ ਜਹਾਜ਼ ਯਥਾ ਐਮਡਨ (Emden) ਲੜਾਈ ਵੇਲੇ ਦੈਂਤ ਬਣਕੇ ਅੱਗ ਉਗਲਦੇ ਹਨ, ਤੇ ਉਹੋ ਹਵਾਈ ਜਹਾਜ਼ ਗੁੱਸੇ ਵਿੱਚ ਆ ਕੇ ਬੰਬ ਸੁੱਟਕੇ ਸ਼ਹਿਰਾਂ ਦੇ ਸ਼ਹਿਰ ਬਰਬਾਦ ਕਰ ਛੱਡਦੇ ਹਨ ? ਗੱਲ ਕੀ, ਸਾਇੰਸ ਭਾਵੇਂ ਕਿੰਨੀ ਹੀ ਤੇਜ਼ ਕਿਉਂ ਨਾ ਹੋ ਜਾਵੇ, ਇਸ ਦੀ ਰੌਸ਼ਨੀ ਭਾਵੇਂ ਕਿੰਨੀ ਵੀ ਤੀਬਰ ਕਿਉਂ ਨਾ ਹੋ ਜਾਵੇ, ਪਰ ਜਿੱਥੇ ਇਸ ਦੀ ਰੌਸ਼ਨੀ ਵੱਧਦੀ ਹੈ ਉਥੇ ਹੀ ਨਾਲ-ਨਾਲ ਹਨ੍ਹੇਰਾ (ਪ੍ਰਛਾਵਾਂ) ਵੀ ਉਤਨਾ ਹੀ ਵੱਧਦਾ ਜਾਂਦਾ ਹੈ। ਇਸ ਕਰਕੇ ਸਾਇੰਸ ਵਿੱਚ ਆਪਣੇ ਆਪ 'ਸਤਿਜੁਗ' ਨੇੜੇ ਲਿਆਉਣ ਦੀ ਸਮਰੱਥਾ ਨਹੀਂ। ਉਲਟਾ ਸਾਇੰਸ ਕੋਲੋਂ ਤਾਂ ਸਾਡੀ ਜ਼ਿੰਦਗੀ ਕਈ ਗੱਲਾਂ ਵਿੱਚ ਚੰਗੀ ਹੈ, ਕਿਉਂਕਿ ਥੋੜ੍ਹਾ ਖਾਣਾ ਤੇ ਸੁਖੀ ਰਹਿਣਾ। ਭਾਵ ਪੁਰਾਤਨ ਖ਼ਿਆਲ ਕਿ ਸਤਿਜੁਗ ਬੀਤ ਗਿਆ ਹੈ, ਗ਼ਲਤ ਹੈ। ਨਾਲ ਨਵਾਂ ਖ਼ਿਆਲ ਕਿ ਸਾਇੰਸ ਇਸ ਨੂੰ ਲਿਆਵੇਗੀ ਉਹ ਵੀ ਓਨੀ ਹੀ ਖ਼ਾਮ-ਖ਼ਿਆਲੀ ਹੈ। ਫਿਰ ਕੀ ਸਤਿਜੁਗ ਹੈ ਹੀ ਨਹੀਂ ? ਜੇ ਹੈ ਤੇ ਕਿੱਥੇ ਹੈ? ਇਸਦਾ ਉੱਤਰ ਅਸੀਂ ਅੱਗੇ ਲਭਾਂਗੇ।

(੪)

ਜੇ ਸਤਿਜੁਗ ਨਾ ਪਿੱਛੇ ਸੀ ਤੇ ਨਾ ਸਾਇੰਸ ਦੀ ਰਾਹੀਂ ਆਉਣਾ ਹੈ, ਤਾਂ ਫਿਰ ਕਿਸ ਤਰ੍ਹਾਂ ਆਉਣਾ ਹੈ ? ਇਸ ਗੱਲ ਦਾ ਉੱਤਰ ਗੁਰੂ ਮਹਾਰਾਜ ਜੀ ਨੇ ਅੱਗੇ ਲਿਖੇ ਗੁਰੂ ਵਾਕ ਵਿੱਚ ਖੋਲ੍ਹਕੇ ਦਿੱਤਾ ਹੈ। ਪਹਿਲੋਂ ਵੇਖੋ ਸਤਿਜੁਗ ਦੇ ਲੱਛਣ ਕੀ ਹਨ :—

*ਸਤਿਜੁਗ ਸਭੁ ਸੰਤੋਖ ਸਰੀਰਾ,*
*ਪਗ ਚਾਰੇ ਧਰਮੁ ਧਿਆਨੁ ਜੀਉ॥*
*ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ*
*ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ॥*
*ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ,*
*ਸੋਭਾ ਗੁਰਮੁਖਿ ਹੋਈ॥*
*ਅੰਤਰਿ ਬਾਹਰਿ ਹਰਿ ਪ੍ਰਭੁ ਏਕੋ,*
*ਦੂਜਾ ਅਵਰੁ ਨ ਕੋਈ॥*
*ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ,*
*ਹਰਿ ਦਰਗਹ ਪਾਵੈ ਮਾਨੁ ਜੀਉ॥*
*ਸਤਿਜੁਗਿ ਸਭੁ ਸੰਤੋਖ ਸਰੀਰਾ,*
*ਪਗ ਚਾਰੇ ਧਰਮੁ ਧਿਆਨੁ ਜੀਉ॥*

*(ਆਸਾ ਮ: ੪, ਪੰਨਾ ੪੪੫)*

ਭਾਵ ਸਤਿਜੁਗ ਪ੍ਰਾਣੀ ਦੀ ਉਹ ਅਵਸਥਾ ਹੈ ਜਦ ਪ੍ਰਾਣੀ 'ਨਾਮ' ਵਿੱਚ ਸਾਵਧਾਨ ਹੋ ਕੇ ਸਤ, ਸੰਤੋਖ, ਗਿਆਨ, ਧਿਆਨ, ਦਇਆ ਧਰਮ ਵਿੱਚ ਪ੍ਰਪੱਕ ਹੋ ਜਾਂਦਾ ਹੈ। ਭਾਵ ਇਹ ਆਤਮਕ-ਜ਼ਿੰਦਗੀ ਦਾ ਨਾਮ ਹੈ, ਇਸ ਦਾ ਸੰਬੰਧ ਬਾਹਰਲੇ ਕਾਲ ਨਾਲ ਇੰਨਾ ਨਹੀਂ ਜਿੰਨਾ ਕਿ 'ਅਕਾਲ' ਨਾਲ ਹੈ, ਕਿਉਂਕਿ 'ਆਤਮਾ' ਤਾਂ ਨਿਰੰਤਾਰ (Eternal) ਹੈ। ਉਸ ਵਿੱਚ ਸਦਾ ਹੁਣ (Eternal Now) ਹੈ—ਨਾ ਅਗਾਂਹ ਤੇ ਨਾ ਪਿਛਾਂਹ ਦਾ ਭਿੰਨ-ਭੇਦ। ਇਹ ਉਹ ਅਵਸਥਾ ਹੈ ਜਿੱਥੇ ਅੱਪੜ ਕੇ ਸਾਡੀ ਹਉਮੈਂ 'ਨਾਮ' ਵਿੱਚ ਲੀਨ ਹੋ ਜਾਂਦੀ ਹੈ ਤੇ ਸਾਡੇ ਨਾਲ ਜੋ ਅਗਿਆਨ ਦਾ ਪ੍ਰਛਾਵਾਂ ਹੈ ਉਹ ਦੂਰ ਹੋ ਜਾਂਦਾ ਹੈ। ਫਿਰ ਅੰਤਰ ਬਾਹਰ ਇੱਕੋ ਏਕੰਕਾਰ ਭਾਸਦਾ ਹੈ—

*"ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ॥"*

ਗੱਲ ਕੀ, 'ਸਤਿਜੁਗ' ਆਤਮ ਜੀਵਨ ਦੀ ਉੱਚੀ ਤੇ ਸੁੱਚੀ ਚੋਟੀ 'ਤੇ ਅੱਪੜਨ ਦਾ ਨਾਮ ਹੈ, ਜਦ ਸਾਡਾ ਪੈਰ ਤਾਂ ਭਾਵੇਂ ਕਾਲ ਦੀ ਪੌੜੀ 'ਤੇ ਹੈ, ਪਰ ਸਾਡਾ ਸਿਰ ਜ਼ਰੂਰ ਨਾਮ ਦੇ ਨਿਰੰਤਰ ਬੱਦਲਾਂ ਵਿੱਚ ਤੇ ਅਕਾਲ-ਮੰਡਲ ਵਿੱਚ ਹੈ। ਇਹ ਹੈ ਸਾਡਾ ਆਦਰਸ਼ ਜਿਸ ਤੋਂ ਅਸੀਂ ਅਗਿਆਨ ਵਿੱਚ ਆ ਕੇ ਢਿਲਕ ਜਾਂਦੇ ਹਾਂ। ਦੇਖੋ ਹੁਣ ਇਸ ਆਤਮਕ-ਕੈਲਾਸ਼ ਤੋਂ ਅਸੀਂ ਹੌਲੀ-ਹੌਲੀ ਖਿਸਕ ਕੇ ਕਲਿਜੁਗ ਰੂਪੀ ਧਰਤੀ ਵੱਲ ਕਿਸ ਤਰ੍ਹਾਂ ਆਉਂਦੇ ਹਾਂ। ਗੁਰੂ ਮਹਾਰਾਜ ਤ੍ਰੇਤਾ ਜੁਗ ਦੇ ਲੱਛਣ ਦੱਸਦੇ ਹਨ—

*ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ,*
*ਜਤੁ ਸੰਜਮ ਕਰਮ ਕਮਾਇ ਜੀਉ॥*
*ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ,*
*ਮਨਿ ਹਿਰਦੈ ਕ੍ਰੋਧੁ ਜਲਾਇ ਜੀਉ॥*

*ਮਨ ਹਿਰਦੈ ਕ੍ਰੋਧੁ ਮਹਾ ਬਿਸਲੋਧੁ,*
*ਨਿਰਪ ਧਾਵਹਿ ਲੜਿ ਦੁਖੁ ਪਾਇਆ॥*
*ਅੰਤਰਿ ਮਮਤਾ ਰੋਗੁ ਲਗਾਨਾ,*
*ਹਉਮੈ ਅਹੰਕਾਰੁ ਵਧਾਇਆ॥" (ਪੰਨਾ 445)*

ਜਦ ਅਸੀਂ ਇੱਕ ਕਦਮ ਹੇਠਾਂ ਆਉਂਦੇ ਹਾਂ ਤਾਂ ਸਾਡੇ ਵਿੱਚ 'ਹਉਮੈਂ' ਦੀ ਗੰਢ ਪੈਂਦੀ ਹੈ। ਜਦ ਇਹ ਤੀਖਣ ਹੋਵੇ ਤਾਂ ਕ੍ਰੋਧ ਸਾਡੇ ਅੰਦਰ ਪ੍ਰਬਲ ਹੋ ਜਾਂਦਾ ਹੈ, ਮਾਨੋਂ ਮਨ ਰੂਪੀ ਘੋੜਾ ਪਰ-ਵਸ ਹੋ ਜਾਂਦਾ ਹੈ। ਫਿਰ ਇਸ ਨੂੰ ਖਿੱਚਣ ਲਈ ਅਸੀਂ 'ਜਤ' ਦੀ ਲਗਾਮ ਲਾਉਂਦੇ ਹਾਂ। ਗੱਲ ਕੀ ਤ੍ਰੇਤਾ ਉਹ ਅਵਸਥਾ ਹੈ ਜਦ ਮਨ ਵਿੱਚ ਘੋੜੇ ਜਿੱਡਾ ਤ੍ਰਾਣ ਦਾ ਵੇਗ ਆ ਜਾਵੇ ਤੇ ਘੋੜਾ ਹਉਮੈਂ ਦੇ ਵਸ ਹੋ ਭੱਜ ਟੁਰੇ। 'ਜਤ' ਕੀ ਹੈ ? ਇੰਦ੍ਰੀਆਂ ਰੂਪੀ ਘੋੜਿਆਂ ਨੂੰ ਯਤਨ ਦੁਆਰਾ ਵਸ ਕਰਨਾ। ਇਸ ਨੂੰ 'ਸੰਜਮ' ਵੀ ਆਖਦੇ ਹਨ। ਇਸ ਅਵਸਥਾ ਵਿੱਚ ਰੱਸਾ-ਕਸ਼ੀ ਸ਼ੁਰੂ ਹੋ ਜਾਂਦੀ ਹੈ। ਮਨ ਬਾਹਰ ਭੱਜਦਾ ਹੈ ਮਾਇਆ ਦੇ ਭੋਗਾਂ ਵੱਲ, ਪਰ ਅੰਦਰ 'ਨਾਮ' ਤੇ ਲਿਵ ਦੀ ਪ੍ਰੀਤ ਅਜੇ ਪਿਛਾਂਹ ਖਿੱਚਦੀ ਹੈ। ਦੇਖੋ 'ਦੁਆਪਰ' ਅਵਸਥਾ ਵਿੱਚ ਅੱਪੜਕੇ ਰੱਸਾ-ਕਸ਼ੀ ਵੀ ਬੰਦ ਹੋ ਜਾਵੇਗੀ। ਲਿਵ ਹਾਰਕੇ ਤੇ ਰੱਸਾ ਛੱਡਕੇ ਮਨ ਦੇ ਅਧੀਨ ਹੋ ਜਾਂਦੀ ਹੈ :—

*"ਜੁਗੁ ਦੁਆਪਰੁ ਆਇਆ ਭਰਮਿ ਭਰਮਾਇਆ,*
*ਹਰਿ ਗੋਪੀ ਕਾਨ੍ਹੁ ਉਪਾਇ ਜੀਉ॥*
*ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ,*
*ਅਤਿ ਕਿਰਿਆ ਕਰਮ ਕਮਾਇ ਜੀਉ॥" (ਪੰਨਾ 445)*

ਭਾਵ ਦੁਆਪਰ ਵਿੱਚ ਆ ਕੇ ਕੀ ਹੋਇਆ ? ਇਹ ਕਿ ਇੰਦ੍ਰੀਆਂ (ਗੋਪੀਆਂ) ਇਸ ਪਾਸੇ ਤੇ ਦੂਜੇ ਪਾਸੇ ਆਤਮਾ (ਕ੍ਰਿਸ਼ਨ) ਹੋ ਗਿਆ। ਇਹ ਦੋਵੇਂ ਭਿੰਨ-ਭਿੰਨ ਹੋ ਗਏ। ਇੰਦ੍ਰੀਆਂ ਬਾਹਰ ਵੱਲ ਭੱਜਦੀਆਂ ਹਨ, ਆਤਮਾ ਅੰਦਰਗਤਿ ਹੈ। ਤ੍ਰੇਤੇ ਵਿੱਚ ਅਜੇ ਇੰਨੀ ਤਾਂ ਚੰਗੀ ਗੱਲ ਸੀ ਕਿ ਲਿਵ ਰੂਪੀ ਲਗਾਮ ਮਨ ਨੂੰ ਅੰਦਰ ਖਿੱਚਦੀ ਸੀ। ਇਸ ਤਰ੍ਹਾਂ 'ਜਤ' ਮੌਜੂਦ ਸੀ ਜੋ ਆਪਣੇ ਤ੍ਰਾਣ ਨਾਲ ਇੰਦ੍ਰੀਆਂ ਨੂੰ ਰੋਕਦਾ ਸੀ, ਪਰ ਹੁਣ ਦੇਖੋ ਕੀ ਹੈ! ਗ਼ਲਤੀ ਤਾਂ ਕਰ ਛੱਡਦੇ ਹਾਂ, ਭਰਮਾਂ ਵਿੱਚ ਤਾਂ ਭੁੱਲ ਜਾਂਦੇ ਹਾਂ, ਪਰ ਜਿੱਥੇ ਪਹਿਲੋਂ ਪਸ਼ਚਾਤਾਪ ਕਰਦੇ ਸਾਂ, ਯਤਨ ਕਰਦੇ ਸਾਂ, ਇੰਦ੍ਰੀਆਂ ਦੇ ਘੋੜੇ ਹੋੜਦੇ ਸਾਂ, ਉਥੇ ਹੁਣ ਮਾਨਸਿਕ ਯਤਨ ਬੰਦ ਹਨ। ਇਸ ਦੀ ਥਾਂ ਬਾਹਰਲੇ ਪੁੰਨ-ਦਾਨ ਨੇ ਮੱਲ ਲਈ ਹੈ। ਭਾਵੇਂ ਪੁੰਨ-ਦਾਨ ਮਾੜਾ ਨਹੀਂ ਪਰ ਇਸ ਦਾ ਸਾਡੇ ਮਨ 'ਤੇ ਕਾਬੂ ਆਉਣ ਨਾਲ ਕੀ ਸੰਬੰਧ ਹੈ ? ਦੇਖੋ ਜੇ ਕਿਸੇ ਨੂੰ ਢਿੱਡ ਪੀੜ ਹੋਵੇ ਤਾਂ ਪੈਰਾਂ ਨੂੰ ਬੰਨ੍ਹਣ ਨਾਲ ਕੀ ਫ਼ਾਇਦਾ ਹੈ ? ਇਸੇ ਤਰ੍ਹਾਂ ਪੁੰਨ-ਦਾਨ ਉਲਟਾ ਮਨ ਨੂੰ ਹੋਰ ਅਫ਼ਰਾਉਂਦੇ ਹਨ। ਲੋੜ ਤਾਂ ਹੈ ਮਨ ਨਾਲੇ ਇੰਦ੍ਰੀਆਂ ਨੂੰ ਰੋਕਣ ਦੀ!

ਹੋਰ ਉਦਾਹਰਣ ਲਓ ਤੇ ਵਿਚਾਰੋ। ਪਾਣੀ ਦਾ ਭਰਿਆ ਹੋਇਆ ਘੜਾ ਲਓ ਤੇ ਫ਼ਰਜ਼ ਕਰੋ ਇਹ ਸਾਡੀ ਸਤਿਜੁਗ ਵਾਲੀ ਆਤਮ-ਭਰਪੂਰ ਹੋਣ ਦੀ ਹਾਲਤ ਹੈ। ਇਸ ਘੜੇ ਵਿੱਚ ਦਸ ਮੋਰੀਆਂ ਕਰ ਦਿਓ, ਜੋ ਮਾਨੋਂ ਦਸ ਇੰਦਰੇ ਹਨ—ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ। ਹੁਣ ਤ੍ਰੇਤੇ ਅਵਸਥਾ ਵਿੱਚ ਮੋਰੀਆਂ ਤਾਂ ਸਨ ਪਰ ਅੰਦਰੋਂ ਡੱਟਾਂ ਲਾ ਕੇ ਬੰਦ ਕਰਨ ਦਾ ਯਤਨ ਕਰਦੇ ਸਾਂ, ਇਸ ਕਰਕੇ ਜਿੱਤ-ਇੰਦਰੇ ਅਖਵਾਉਂਦੇ ਸਾਂ। ਪਰ ਹੁਣ ਡੱਟਾ ਲਾਉਣਾ ਵੀ ਬੰਦ ਹੋ ਗਿਆ ਹੈ। ਦੁਆਪਰ ਵਿੱਚ ਤਾਂ ਡਟਾ ਲਾਉਣਾ ਛੱਡ ਕੇ ਦੂਜਿਆਂ ਘੜਿਆਂ ਵਿੱਚੋਂ ਦੁੱਧ ਦੀਆਂ ਚੁੱਲੀਆਂ ਕੱਢ ਵੰਡਣਾ ਸ਼ੁਰੂ ਹੋ ਗਿਆ ਜੋ 'ਪੁਨ' ਕਹਾਉਂਦਾ ਹੈ। ਪਰ ਸੋਚੋ ਕਿ ਦੂਜੇ ਘੜੇ ਵਿੱਚੋਂ ਦੁੱਧ ਵੰਡਣ ਜਾਂ ਨਾ ਦੇਣ ਨਾਲ ਸਾਡੇ ਸਰੀਰ ਰੂਪੀ ਘੜੇ ਨੂੰ ਕੀ ਲਾਭ ? ਇਸ ਨੂੰ ਤਾਂ ਤਦ ਹੀ ਫ਼ਾਇਦਾ ਪਹੁੰਚ ਸਕਦਾ ਹੈ ਜੇ ਇਸ ਨੂੰ ਡਾਟ ਲੱਗਣ। ਗੱਲ ਕੀ ਦੁਆਪਰ ਵਿੱਚ ਅਸੀਂ ਅਸਲੀ ਇਲਾਜ ਨੂੰ ਛੱਡ ਉਪਰਲੇ ਇਲਾਜਾਂ ਜਾਂ ਦਿਖਲਾਵਿਆਂ ਨੂੰ ਪਕੜ ਲੈਂਦੇ ਹਾਂ, ਜਿਹਾ ਕਿ ਕੋਈ ਅੰਨ੍ਹਾ, ਮੋਤੀਆ-ਬਿੰਦ ਵਾਲਾ ਸੋਹਣੀਆਂ ਐਨਕਾਂ ਖ਼ਰੀਦਣ ਟੁਰ ਪਵੇ, ਜੋ ਫ਼ਜ਼ੂਲ ਹਨ।

ਪਰ ਇਕ ਕਦਮ ਹੋਰ ਹੇਠਾਂ ਆਓ! ਪਹਿਲੋਂ ਆਤਮਾ ਵਿੱਚ ਲਿਵਲੀਨਤਾ ਸੀ, ਇਹ ਸਤਿਜੁਗ ਸੀ, ਫਿਰ ਤ੍ਰੇਤੇ ਵਿੱਚ ਜਤ ਸੀ, ਦੁਆਪਰ ਵਿੱਚ ਦਾਨ-ਪੁੰਨ ਕਰਨ ਦਾ ਖ਼ਿਆਲ ਵੀ ਛੱਡ ਕੇ ਅਸੀਂ ਆਪਣੇ ਹਉਮੈਂ ਰੂਪੀ ਢਿੱਡ ਨੂੰ ਹੀ ਅਫ਼ਰਾਈਏ। ਇੱਥੇ ਅੱਪੜ ਕੇ ਧਰਮ ਦਾ ਚੌਥਾ ਪੈਰ ਵੀ ਅਧ-ਪਚੱਧ ਰਹਿ ਗਿਆ, ਦਇਆ ਕਰਨੀ ਤਾਂ ਕਿਤੇ ਰਹੀ—

*"ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ,*
*ਪਗੁ ਚਉਥਾ ਟਿਕੈ ਟਿਕਾਇ ਜੀਉ॥"*

*(ਆਸਾ ਮ: ੧ (ਪੰਨਾ ੪੪੬)*

ਗੱਲ ਕੀ, ਕਲਿਜੁਗ ਉਹ ਅਵਸਥਾ ਹੈ ਜਦ ਪ੍ਰਾਣੀ ਦੇ ਦਿਲ ਵਿੱਚੋਂ ਚੰਗੇ ਖ਼ਿਆਲ ਉਡ ਜਾਂਦੇ ਹਨ ਤੇ ਉਹ ਪਸ਼ੂਆਂ ਵਰਗਾ ਹੋ ਜਾਂਦਾ ਹੈ। ਪਸ਼ੂ ਵੀ ਆਪਣੀ ਪੇਟ-ਪੂਜਾ ਕਰਦੇ ਹਨ, ਉਹ ਵੀ ਕਰਦਾ ਹੈ, ਪਸ਼ੂ ਵੀ ਟੁਰਦੇ ਫਿਰਦੇ, ਹੱਸਦੇ ਖੇਡਦੇ ਹਨ, ਉਹ ਵੀ ਹੱਸਦਾ, ਖੇਡਦਾ, ਨੱਚਦਾ, ਟੱਪਦਾ ਹੈ। ਪਸ਼ੂ ਵੀ ਪੁੱਤਰ-ਧੀਆਂ ਜਣਦੇ ਹਨ, ਉਹ ਵੀ ਆਪਣਾ ਬਾਗ਼ ਪਰਵਾਰ ਵਧਾਂਦਾ ਹੈ। ਗੱਲ ਕੀ, ਇਥੇ ਉਸ ਦਾ ਜੀਵਨ ਸਿਰਫ਼ ਆਪਣੀ ਹਉਮੈਂ ਨੂੰ ਵਧਾਉਣ ਵਾਲਾ (Ego-centric) ਹੈ। ਇਹ ਕੋਈ ਖ਼ਾਸ ਸਮਾਂ ਨਹੀਂ, ਸਾਡੀ ਹੀ ਅਵਸਥਾ ਹੈ ਜਿਸ ਵਿੱਚੋਂ ਹਰ ਇਕ ਪ੍ਰਾਣੀ ਲੰਘਦਾ ਹੈ। ਇਨ੍ਹਾਂ ਚਹੁੰਆਂ ਜੁਗਾਂ ਦੀ ਸੰਖੇਪ ਸ਼ਕਲ ਇਸ ਮਹਾਂਵਾਕ ਵਿੱਚ ਖੋਲ੍ਹਕੇ ਦੱਸੀ ਹੋਈ ਹੈ—

*"ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥"*

*(ਗਉੜੀ ਬੈਰਾਗਣਿ, ਪੰਨਾ ੩੪੬)*

(੫)

ਤਾਂ ਪਤਾ ਲੱਗਾ ਕਿ ਸਤਿਜੁਗ ਨਾ ਤਾਂ ਲੰਘ ਗਿਆ ਹੈ ਤੇ ਨਾ ਹੀ ਆਉਣਾ ਹੈ ਕਿਉਂਕਿ ਇਸ ਦਾ ਸੰਬੰਧ ਕਾਲ ਨਾਲ ਇੰਨਾ ਨਹੀਂ ਜਿੰਨਾ ਕਿ ਅਕਾਲ, ਆਤਮ ਅਵਸਥਾ ਨਾਲ ਹੈ। ਸਤਿਜੁਗ ਅੱਜ ਹੀ ਇੱਥੇ ਹੈ ਜੇ ਅਸੀਂ ਧਰਮ ਦੇ ਚਾਰੇ ਪੈਰਾਂ—ਸਤ, ਸੰਤੋਖ, ਦਇਆ, ਧਰਮ—ਵਿੱਚ ਤੱਤਪਰ ਹੋ ਜਾਈਏ। ਧਰਮ ਦਾ ਭਾਵ ਹੈ ਆਪਣਾ ਕੰਮ ਵਾਹਿਗੁਰੂ ਜੀ ਦੇ ਭਉ ਵਿੱਚ ਬੈਠਕੇ ਦਿਲੋਂ ਮਨੋਂ ਕਰਨਾ। ਇਹ ਸਾਰਿਆਂ ਦਾ ਫ਼ਰਜ਼ (Duty) ਹੈ। ਧਰਮ ਕਰਨ ਨਾਲ ਅਸੀਂ ਆਪਣੇ ਪੈਰਾਂ ਉੱਪਰ ਖੜ੍ਹੋਂਦੇ ਹਾਂ, ਇਹ ਦੂਜੇ ਉਪਰ ਕੋਈ ਪਰਉਪਕਾਰ ਨਹੀਂ। ਇਸ ਕਰਕੇ ਦਇਆ ਦੀ ਲੋੜ ਹੈ। ਦਇਆ ਮਾਨੋਂ ਇਕ ਦੀਵਾ ਹੈ ਜੋ ਸਾਡੇ ਹਉਮੈਂ ਰੂਪੀ ਅੰਧਕਾਰ ਵਿੱਚ ਇਕ ਕਿਰਨ ਚਾਨਣ ਦੀ ਪਾਉਂਦਾ ਹੈ, ਪਰ ਹੁਣ ਦੀਵਾ, ਦੇਖੋ, ਹਵਾ ਦੇ ਝੋਲਿਆਂ ਨਾਲ ਆਪ ਡੋਲਦਾ ਹੈ। ਇਸੇ ਤਰ੍ਹਾਂ ਪ੍ਰਾਣੀ ਦੁੱਖ ਸੁੱਖ ਵਿੱਚ ਡੋਲਦਾ ਹੈ। ਇਸ ਲਈ ਉਸ ਨੂੰ ਲੋੜ ਹੈ ਸੰਤੋਖ ਦੀ, ਇਹ ਧਰਮ ਦਾ ਤੀਜਾ ਪੈਰ ਹੈ। ਪਰ ਸੰਤੋਸ਼ ਤਦ ਤੱਕ ਨਹੀਂ ਹੁੰਦਾ ਜਦ ਤੱਕ ਗਿਆਨ ਨਹੀਂ, ਕਿਉਂਕਿ ਅਗਿਆਨ ਵਿੱਚ ਹੀ ਪ੍ਰਾਣੀ ਭਵ ਸਾਗਰ ਵਿੱਚ ਡੋਲਦਾ ਹੈ, ਉਸ ਨੂੰ ਸਥਿਰ ਟਿਕਾਣਾ ਤਾਂ ਤਦੇ ਮਿਲਦਾ ਹੈ ਜਦ 'ਨਾਮ' ਰੂਪੀ ਕੰਢਾ ਲੱਭਦਾ ਹੈ। ਮਾਇਆ ਵਿੱਚ ਘੁੰਮਣਘੇਰ, ਆਉਣ-ਜਾਣ, ਤਾਣਾ-ਬਾਣਾ ਸੀ, ਸੋ ਇਸ ਕਰਕੇ ਇੱਥੇ ਪ੍ਰਾਣੀ ਭੁਲ-ਭਲੱਈਆਂ ਵਿੱਚ ਭਟਕਦਾ ਹੈ, ਪਰ 'ਨਾਮ' ਸਥਿਰ-ਸੱਤਾ (Being) ਹੈ। ਬੱਸ ਇਹੋ ਧਰਮ ਦਾ ਚੌਥਾ ਅੰਗ 'ਸਤਿ' ਹੈ। ਇੱਥੇ ਸਾਨੂੰ 'ਸਤਿ' ਤੇ 'ਸੱਚ' ਵਿੱਚ ਫ਼ਰਕ ਚੇਤੇ ਰੱਖਣਾ ਚਾਹੀਦਾ ਹੈ। ਸੱਚ ਬੋਲਣਾ ਤਾਂ 'ਸਤਿ' ਦਾ ਇਕ ਟੋਟਾ ਹੈ। 'ਸਤਿ' ਦਾ ਭਾਵ ਬੜਾ ਉੱਚਾ, ਸਥਿਰ-ਹੋਂਦ ਨਾਮ ਨੂੰ ਪਕੜਨਾ ਹੈ, ਕਿਉਂਕਿ ਬੱਸ 'ਨਾਮ' ਹੀ ਅਕਾਲ ਜਾਂ 'ਸਤਿ' ਹੈ। ਯਥਾ—

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* *(ਜਪੁਜੀ)*

'ਨਾਮ' ਕੀ ਹੈ? ਇਹ ਇਕ ਅਦ੍ਰਿਸ਼ਟ ਡੋਰੀ ਜੋ ਸਾਡੇ ਅੰਦਰ ਲਟਕਦੀ ਹੈ ਤੇ ਸਾਨੂੰ ਕਲਿਜੁਗ ਰੂਪੀ ਖੂਹ ਵਿੱਚੋਂ ਕੱਢਦੀ ਹੈ। ਕਲਿਜੁਗ ਵਿੱਚ ਵੱਡਾ ਸਾਧਨ ਇਹੋ ਹੀ ਹੈ। ਕੀ? 'ਨਾਮ'। ਯਥਾ ਸ੍ਰੀ ਗੁਰੂ ਵਾਕ :—

*(੧) ਗੁਰ ਸਬਦ ਕਮਾਇਆ ਅਉਖਧੁ ਹਰਿ ਪਾਇਆ,*
*ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥*
*ਹਰਿ ਕੀਰਤਿ ਰੁਤਿ ਆਈ 'ਹਰਿ ਨਾਮੁ' ਵਡਾਈ,*
*ਹਰਿ ਹਰਿ 'ਨਾਮੁ' ਖੇਤੁ ਜਮਾਇਆ॥*
*ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ,*
*ਸਭੁ ਲਾਹਾ ਮੂਲੁ ਗਵਾਇਆ॥*

*ਜਨ ਨਾਨਕਿ ਗੁਰੁ ਪੂਰਾ ਪਾਇਆ;*
*ਮਨਿ ਹਿਰਦੈ 'ਨਾਮੁ' ਲਖਾਇ ਜੀਉ॥"*

*(ਆਸਾ ਮ: ੪, ਪੰਨਾ ੪੪੬)*

(੨) *ਅਬ ਕਲੂ ਆਇਓ ਰੇ, ਇਕੁ 'ਨਾਮੁ' ਬੋਵਹੁ ਬੋਵਹੁ॥*
*ਆਨ ਰਿਤੁ ਨਾਹੀ ਨਾਹੀ, ਮਤੁ ਭਰਮਿ ਭੂਲਹੁ ਭੂਲਹੁ॥*

*(ਬਸੰਤ ਮ: ੫, ਪੰਨਾ ੧੧੮੫)*

ਤਾਂ ਨਿਸ਼ਚਾ ਹੋਇਆ ਕਿ 'ਸਤਿਜੁਗ' ਕੋਈ ਦੂਰ-ਦੁਰੇਡੇ ਨਹੀਂ, ਨਾ ਗੁਜ਼ਰਿਆ ਹੈ, ਨਾ ਸਾਇੰਸ ਰਾਹੀਂ ਆਉਣਾ ਹੈ। ਇਹ ਤਾਂ ਸਾਡੀ ਅੰਦਰਲੀ ਆਤਮਿਕ ਅਵਸਥਾ ਦਾ ਹੀ ਨਾਉਂ ਹੈ। ਜਦ ਅਸੀਂ ਉਸ 'ਨਾਮ' ਅਵਸਥਾ ਵਿੱਚ ਪ੍ਰਬੀਨ ਤੇ ਤਤਪਰ ਹੋ ਜਾਂਦੇ ਹਾਂ ਤਾਂ ਅਸੀਂ ਇਸ ਕਲਜੁਗੀ ਸੰਸਾਰ ਵਿੱਚ ਬੈਠੇ ਹੋਏ ਹੀ ਬੈਕੁੰਠ ਰੂਪੀ ਸਤਿਜੁਗ ਵਿੱਚ ਚਲੇ ਜਾਂਦੇ ਹਾਂ। ਫਿਰ ਸਾਨੂੰ ਚਾਰ ਕੁੰਟਾਂ ਤੇ ਚਵਾਂ-ਜੁਗਾਂ ਦਾ ਗਿਆਨ ਆਪਣੇ ਆਪ ਹੀ ਹੋ ਜਾਂਦਾ ਹੈ—

*ਅਤਿ ਊਤਮੁ 'ਹਰਿ ਨਾਮੁ' ਹੈ ਮੇਰੀ ਜਿੰਦੁੜੀਏ,*
*ਜਿਤੁ ਜਪਿਐ ਪਾਪ ਗਵਾਤੇ ਰਾਮ॥*
*ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ,*
*'ਚਹੁ ਕੁੰਡੀ' 'ਚਹੁ ਜੁਗਿ' ਜਾਤੇ ਰਾਮ॥*

*(ਬਿਹਾਗੜਾ ਮ: ੪, ਪੰਨਾ ੫੩੯)*

# ੧੧
# 'ਅਕਾਲ ਪੁਰਖ' ਤੇ 'ਕਾਲ' ਵਿੱਚ ਕੀ ਫ਼ਰਕ ਹੈ?

(੧)

'ਸਤਿ ਸ੍ਰੀ ਅਕਾਲ!'

'ਅੰਮ੍ਰਿਤ' ਕੀ ਹੈ ? ਇਸ ਪ੍ਰਸ਼ਨ ਦਾ ਉੱਤਰ ਵਿਚਾਰੀਏ। ਅੰਮ੍ਰਿਤ ਮੁਰਦਾ ਜੀਵ ਨੂੰ ਸੁਰਜੀਤ ਕਰਨ ਵਾਲੀ ਦੁਆਈ ਹੈ। ਅੰਮ੍ਰਿਤ ਅੰਧਕਾਰ ਨੂੰ ਗਿਆਨ ਮੰਡਲ ਵਿੱਚ ਬਦਲਣ ਵਾਲੀ ਜੁਗਤੀ ਹੈ। ਅੰਮ੍ਰਿਤ ਸੁੱਤੇ ਹੋਏ ਨੂੰ ਜਗਾਉਣ ਵਾਲੀ ਪਹੁ ਹੈ। ਅੰਮ੍ਰਿਤ ਡਿਗੇ ਹੋਏ ਨੂੰ ਉਠਾਉਣ ਵਾਲੀ ਕਲਾ ਹੈ। ਅੰਮ੍ਰਿਤ ਡੁਬਦੇ ਨੂੰ ਕੰਢੇ ਲਾਉਣ ਵਾਲੀ ਬੇੜੀ ਹੈ। ਅੰਮ੍ਰਿਤ ਮਨੁੱਖ ਨੂੰ ਦੇਵਤਾ ਬਣਾਉਣ ਵਾਲੀ ਔਖਧੀ ਹੈ। ਇਹ ਹਨ ਭਿੰਨ-ਭਿੰਨ ਉੱਤਰ। ਪਰ ਜੇ ਇੱਕੋ ਇੱਕ ਉੱਤਰ ਦੀ ਲੋੜ ਹੋਵੇ ਤਾਂ ਅੰਮ੍ਰਿਤ ਉਹ ਅਕਥ-ਕਥਾ ਹੈ ਜੋ 'ਕਾਲ' ਨੂੰ 'ਅਕਾਲ' ਵਿੱਚ ਬਦਲਦੀ ਹੈ ਤੇ ਇਸ ਤਰ੍ਹਾਂ ਗੁਰਮੁਖ ਨੂੰ ਅਕਾਲ ਪੁਰਖ ਨਾਲ ਇਕ ਕਰਦੀ ਹੈ।

ਆਓ ਹੁਣ ਅਸੀਂ ਵੇਖੀਏ ਕਿ 'ਅਕਾਲ ਪੁਰਖ' ਨੂੰ 'ਅਕਾਲ' ਕਿਉਂ ਆਖਦੇ ਹਨ ? ਉੱਤਰ ਹੈ ਕਿ ਕਾਲ ਦਾ ਭਾਵ ਤਾਂ 'ਸਮਾਂ' ਹੈ-ਜੋ ਭੂਤ, ਭਵਿੱਖਤ, ਵਰਤਮਾਨ ਵਿੱਚ ਵੰਡਿਆ ਹੋਇਆ ਹੈ। ਤੇ 'ਅਕਾਲ' ਕੀ ਹੈ ? ਉਹ ਜਿਸ ਵਿੱਚ 'ਕਾਲ' ਦਾ ਲੇਸ਼ ਨਹੀਂ। ਹੁਣ ਅਸਾਂ ਇਸ ਗੱਲ ਨੂੰ ਹੋਰ ਵਧੇਰੇ ਵਿਚਾਰਨਾ ਹੈ, ਕਿਉਂਕਿ ਵਿਚਾਰ ਨਾਲ ਹੀ ਤਾਂ ਉਲਝਣ ਸੁਲਝਦੀ ਹੈ।

(੧) ਪਹਿਲੀ ਗੱਲ ਵੇਖਣ ਵਾਲੀ ਇਹ ਹੈ ਕਿ ਕਾਲ ਅੰਤ ਵਾਲਾ ਹੈ ਜਾਂ ਬੇਅੰਤ? ਅਸੀਂ ਜਾਣਦੇ ਹੀ ਹਾਂ ਕਿ ਸ੍ਰਿਸ਼ਟੀ ਦਾ ਕੋਈ ਆਦ ਅੰਤ ਨਹੀਂ ਭਾਸਦਾ। ਕਰੋੜਾਂ ਸਾਲ ਅੱਗੇ ਲੰਘ ਗਏ ਹਨ, ਕਰੋੜਾਂ ਨਹੀਂ ਅਰਬਾਂ ਖਰਬਾਂ ਲੰਘ ਜਾਣਗੇ, ਪਰ ਸ੍ਰਿਸ਼ਟੀ ਉਹੋ ਜਿਹੀ ਰਹੇਗੀ। ਹੋ ਸਕਦਾ ਹੈ ਕਿ ਸਾਡਾ ਸੂਰਜ ਠੰਡਾ ਪੈਣ ਵਾਲਾ ਨਹੀਂ ਕਿਉਂਕਿ ਜਿੰਨੀ ਇਸ ਦੀ ਰੌਸ਼ਨੀ ਇੱਕ ਪਾਸਿਓਂ ਨਿਕਲਦੀ ਹੈ ਓਨੀ ਹੀ ਸ਼ਕਤੀ ਦੂਜੇ ਪਾਸਿਓਂ ਆ ਕੇ ਅੰਦਰ ਵੜ ਜਾਂਦੀ ਹੈ। ਗੱਲ ਕੀ, ਸੂਰਜ ਦੀ ਕਲਾ ਆਪਣੇ ਆਪ ਵਿੱਚ ਸਾਵਧਾਨ, ਅਟੱਲ, ਤੁਲੀ ਤੁਲਾਈ (Balanced Equilibrium) ਹੈ। ਪਰ ਭਾਵੇਂ ਇਕ ਸੂਰਜ ਅਲੋਪ ਵੀ ਹੋ ਜਾਵੇ ਤਾਂ ਵੀ ਬ੍ਰਹਿਮੰਡਾਂ ਨੂੰ ਥੰਮ੍ਹਣ ਲਈ ਹੋਰ ਸੂਰਜ ਹਨ, ਇੰਨੇ ਜਿੰਨੇ ਕਿ ਦਰਿਆ ਦੇ ਕੰਢੇ ਰੇਤ ਦੇ ਕਿਣਕੇ। ਇਕ ਸੂਰਜ ਦੇ ਅਲੋਪ ਹੋਣ ਨਾਲ ਜਗਤ ਵਿੱਚ ਰਤਾ ਕੁ ਫ਼ਰਕ ਨਹੀਂ

ਪੈਂਦਾ ਕਿਉਂਕਿ ਦੂਜਾ ਕੰਮ ਸਾਂਭ ਲੈਂਦਾ ਹੈ, ਜਿਸ ਤਰ੍ਹਾਂ ਪਿਉ ਦੇ ਮਰਨ 'ਤੇ ਪੁੱਤ੍ਰ ਹੱਟ ਚਲਾਉਂਦਾ ਰਹਿੰਦਾ ਹੈ। ਭਾਵ ਇਹ ਕਿ 'ਕਾਲ' ਵੀ ਬੇਅੰਤ ਹੈ, ਇਸ ਦਾ ਨਾ ਕੋਈ ਆਦ ਸੀ, ਨਾ ਕੋਈ ਅੰਤ ਹੋਣਾ ਹੈ। ਹੇਠਲੀ ਲਕੀਰ ਵੇਖੋ—

........................------------------------.........................

ਉ ਅ ੲ ਸ

ਜੇ ਇਤਿਹਾਸ ਵਿੱਚ ਆਉਣ ਵਾਲਾ ਗੇਣਵਾਂ ਸਮਾਂ ਅ ੲ ਹੈ, ਤਾਂ ਬੇਅੰਤ ਸਮਾਂ ਉ ਅ ਇਸਦੇ ਪਹਿਲੋਂ ਗੁਜ਼ਰ ਗਿਆ ਹੈ ਤੇ ਬੇਅੰਤ ਸਮਾਂ ੲ ਸ ਪਿੱਛੋਂ ਆਵੇਗਾ। ਇਸ ਲਕੀਰ ਦਾ ਨਾਂ ਸ ਪਾਸੇ ਕੋਈ ਆਦ ਜਾਂ ਅੰਤ ਹੈ। ਇਸ ਨੂੰ ਲੋਕੀਂ ਸ਼ੇਸ਼ਨਾਗ ਸੱਪ ਕਰਕੇ ਵੀ ਆਖਦੇ ਹਨ। ਕਿਉਂ? ਸੱਪ ਲਮਾਂ-ਲਿਫ਼ਛ ਹੁੰਦਾ ਹੈ ਤੇ ਲੋਕਾਂ ਨੂੰ ਡਸਦਾ ਹੈ। ਇਸੇ ਤਰ੍ਹਾਂ 'ਕਾਲ' (Time) ਹੈ ਜੋ ਲੰਮ-ਸਲੰਮਾਂ ਤੇ ਹੋਰਾਂ ਨੂੰ ਡਸਣ ਵਾਲਾ ਹੈ, ਪਰ ਸੱਪ ਅੰਤਕੀ ਹੈ, ਕਾਲ ਬੇਅੰਤ। ਫਿਰ ਵੀ ਸੱਪ ਕਾਲ ਦੀ ਚੰਗੀ ਨਿਸ਼ਾਨੀ (Symbol) ਹੈ। ਸਾਨੂੰ ਇਹ ਚੇਤੇ ਰੱਖਣਾ ਹੈ ਕਿ ਕਾਲ ਵੀ ਅੰਤ ਤੋਂ ਬਗ਼ੈਰ ਬੇਅੰਤ ਹੈ। ਭਾਵੇਂ ਕਾਲ ਬੇਅੰਤ ਹੈ, ਪਰ ਅਸੀਂ ਉਸਦੇ ਤਿੰਨ ਟੋਟੇ ਅਵੱਸ਼ ਕਰ ਸਕਦੇ ਹਾਂ—(੧) ਵਰਤਮਾਨ ਜੋ ਅੱਜ ਸਾਡੇ ਸਾਹਮਣੇ ਹੈ ਤੇ ਝੱਟ ਤਿਲਕ ਕੇ ਭੂਤ ਬਣ ਜਾਂਦਾ ਹੈ, (੨) ਭੂਤ ਜੋ ਗੁਜ਼ਰ ਗਿਆ ਹੈ, (੩) ਤੇ ਭਵਿੱਖ ਜੋ ਅਜੇ ਆਉਣਾ ਹੈ, ਸਦਾ-ਸਦਾ ਆਉਣਾ ਹੈ। ਸਾਡੀ ਆਯੂ ਇਸ ਕਾਲ ਵਿੱਚ ਨਿਯਤ ਸਮੇਂ ਦੀ ਹੈ—ਪ੍ਰਾਣੀਆਂ ਦੀ ਸੌ ਸਾਲ ਜਾਂ ਘੱਟ-ਵੱਧ, ਬੂਟਿਆਂ ਦੀ ਦੋ-ਤਿੰਨ ਸੌ ਸਾਲ, ਪਹਾੜਾਂ ਦੀ ਹਜ਼ਾਰਾਂ ਸਾਲ ਇਤਿਆਦਿ। ਗੱਲ ਕੀ, ਕਾਲ ਆਪਣੇ ਆਪ ਬੇਅੰਤ ਲੰਮਾ ਹੈ।

(੨)

ਕਾਲ ਵਿੱਚ; ਕੋਈ ਸ਼ੱਕ ਨਹੀਂ, ਅਨੇਕਾਂ ਗੇੜ ਆਉਂਦੇ ਹਨ। ਦੇਖੋ ਦਿਨ ਵਿੱਚ ਦੋ ਗੇੜ ਹਨ—ਰਾਤ ਤੇ ਦਿਨ, ਮਹੀਨੇ ਵਿੱਚ ਦੋ ਪੱਖ ਹਨ-ਸ਼ੁਕਲ-ਪੱਖ ਤੇ ਕ੍ਰਿਸ਼ਨ-ਪੱਖ; ਸਾਲ ਵਿੱਚ ਛੇ ਰੁੱਤਾਂ ਹਨ ਤੇ ਇੰਵ ਹਰ ਇਕ ਦਿਨ, ਹਰ ਇਕ ਮਹੀਨਾ, ਹਰ ਇਕ ਸਾਲ ਇਕ ਕਿਸਮ ਦੀਆਂ ਭਵਾਟੀਆਂ ਖਾ ਕੇ, ਗੇੜਾਂ ਵਿੱਚੋਂ ਨਿਕਲ ਕੇ ਅਗਾਂਹ ਨੂੰ ਟੁਰਦਾ ਹੈ। ਸੋ ਇਸੇ ਤਰ੍ਹਾਂ ਅਸੀਂ ਸੋਚ ਸਕਦੇ ਹਾਂ ਕਿ ਸੂਰਜ ਦੇ ਸਮੇਂ ਵਿੱਚ ਵੀ ਅਨੇਕ ਗੇੜ ਹਨ ਜਿਨ੍ਹਾਂ ਨੂੰ ਅਸੀਂ ਪਰਲੋ ਤੇ ਪ੍ਰਤਿ-ਪਰਲੋ ਆਖ ਸਕਦੇ ਹਾਂ। ਪਰ ਇਨ੍ਹਾਂ ਦੇ ਹੁੰਦਿਆਂ ਹੋਇਆਂ ਵੀ 'ਕਾਲ' (Time) ਅਗਾਂਹ ਨੂੰ ਅਣਥੱਕ ਟੁਰਦਾ ਹੈ, ਜਿਸ ਤਰ੍ਹਾਂ ਦਰਿਆ ਘੁੰਮਣ-ਘੇਰਾਂ ਦੇ ਹੁੰਦਿਆਂ ਹੋਇਆਂ ਅਗਾਂਹ ਨੂੰ ਵਿੱਡ ਕੱਢਕੇ ਭੱਜਦਾ ਹੈ। ਗੱਲ ਕੀ, ਭਾਵੇਂ ਜੁਗ ਚਾਰ ਹੋਏ ਜਾਂ ਚਾਲੀ ਜਾਂ ਅਸੰਖ, ਪਰ ਜੁਗ ਦੇ ਘੁੰਮਣ ਘੇਰਾਂ ਨਾਲ ਕਾਲ ਦੇ ਪ੍ਰਭਾਵ ਵਿੱਚ ਜਾਂ ਉਸਦੀ ਲੰਬਾਈ ਵਿੱਚ ਫ਼ਰਕ ਨਹੀਂ ਆ ਸਕਦਾ। ਸੋ ਅਸੀਂ ਦੂਜੀ ਗੱਲ ਇਹ ਵੇਖਦੇ ਹਾਂ ਕਿ 'ਕਾਲ' ਸਿੱਧਾ ਸੋਟੀ ਵਾਂਙ ਲੰਮਾ ਨਹੀਂ ਸਗੋਂ ਸੱਪ ਵਾਂਙ ਹੈ ਜਿਸ ਵਿੱਚ ਵਲਿਸ਼ ਹਨ।

ਇਹ ਵਲਿਸ ਸਾਨੂੰ ਉਨ੍ਹਾਂ ਘੇਰਿਆਂ ਤੇ ਚੱਕਰਾਂ (Cycles) ਦੀ ਯਾਦ ਦੁਆਉਂਦੇ ਹਨ ਜੋ ਰਾਤ-ਦਿਨ, ਦੋ ਪੱਖ, ਛੇ-ਰੁਤਾਂ, ਚਾਰ-ਜੁਗ ਆਦਿ ਬਣਕੇ ਕਾਲ ਵਿੱਚ ਘੁੰਘਰ-ਵਾਲ ਬਣਾਉਂਦੇ ਹਨ। ਇਸ ਕਰਕੇ ਕਾਲ ਦੀ ਸੂੱਚੀ-ਤਸਵੀਰ ਜਾਂ ਚਿੰਨ੍ਹ ਵਲਿਸਾਂ-ਵਾਲਾ ਸੱਪ ਹੈ। ਨਿੱਕੇ-ਨਿੱਕੇ ਵਲਿਸ ਤਾਂ ਦਿਨ-ਰਾਤ ਨੂੰ ਦੱਸਦੇ ਹਨ ਤੇ ਵੱਡੇ ਜੁਗਾਂ ਨੂੰ। ਇਸ ਕਰਕੇ ਕਾਲ (Time) ਦੇ ਤਿੰਨ-ਚਾਰ ਵਿਸ਼ੇਸ਼ ਅੰਗ ਇਹ ਹਨ—

(੧) ਕਾਲ ਬੇਅੰਤ (Infinite) ਹੈ ਜਿਸ ਦਾ ਆਦਿ ਅੰਤ ਨਹੀਂ।

(੨) ਕਾਲ ਵਿੱਚ ਅਨੇਕ ਛੋਟੇ-ਵੱਡੇ ਚੱਕਰ (Cycles) ਹਨ।

(੩) ਕਾਲ ਵਿੱਚ ਅੱਗੇ-ਪਿੱਛੇ (Succession) ਹੈ ਤੇ ਤਿੰਨ ਟੋਟੇ—ਭੂਤ, ਭਵਿੱਖਤ, ਵਰਤਮਾਨ ਹਨ।

ਹੁਣ ਜਦ ਕਾਲ ਦੀ ਤਸਵੀਰ ਸਾਡੇ ਅੰਦਰ ਖੁਭ ਕੇ ਬਹਿ ਗਈ ਤਾਂ ਅਸਾਂ ਸੋਚਣਾ ਹੈ ਕਿ 'ਅਕਾਲ' ਤੇ 'ਕਾਲ' ਵਿੱਚ ਕੀ ਫ਼ਰਕ ਹੈ। ਅਕਾਲ ਵੀ ਕਾਲ ਵਾਂਙ ਹੀ ਬੇਅੰਤ ਹੈ ? ਇਹ ਡਾਢਾ ਔਖਾ ਪ੍ਰਸ਼ਨ ਹੈ। ਕਾਲ ਵੀ ਬੇਅੰਤ ਹੈ ਤੇ 'ਅਕਾਲ' ਤਾਂ ਏਨਾ ਹੀ ਬੇਅੰਤ ਹੈ, ਪਰ ਜੇ ਇਨ੍ਹਾਂ ਵਿੱਚ ਕੋਈ ਫ਼ਰਕ ਨਹੀਂ ਤਾਂ ਸਾਨੂੰ ਕੀ ਲੋੜ ਹੈ ਕਿ ਕਾਲ ਛੱਡਕੇ 'ਅਕਾਲ' ਦਾ ਪਲਾ ਫੜੀਏ। ਇਸ ਗੱਲ ਦਾ ਉੱਤਰ ਇਹ ਹੈ ਕਿ 'ਅਕਾਲ' ਦੀ ਬੇਅੰਤ ਹੋਰ ਕਿਸਮ ਦੀ ਹੈ। ਆਉ ਅਸੀਂ ਇਸ ਨੂੰ ਗਹੁ ਨਾਲ ਵੀਚਾਰੀਏ। ਦੇਖੋ, ਕਾਲ ਰੂਪੀ ਸੱਪ ਦਾ ਭਾਵੇਂ ਆਦ ਜਾਂ ਅੰਤ ਨਹੀਂ ਪਰ ਅਸੀਂ ਦਿਲ ਵਿੱਚ ਇਸ ਦੀ ਤਸਵੀਰ ਬਣਾਉਂਦੇ ਹਾਂ—ਕਾਲ ਰੂਪੀ ਸੱਪ ਦੀ ਪੂਛਲ ਪਿਛੇ ਭੂਤ ਵੱਲ ਹੈ, ਇਸ ਦਾ ਮੂੰਹ ਵਰਤਮਾਨ ਤੋਂ ਅੱਗੇ ਭਵਿੱਖਤ ਵੱਲ ਭੱਜ ਰਿਹਾ ਹੈ। ਹੁਣ ਤੁਸੀਂ ਬੇਅੰਤ-ਕਾਲ ਦੇ ਸੱਪ (ਸ਼ੇਸ਼) ਨੂੰ ਨਾ ਲਓ, ਨਿਕੜੇ ਸੰਸਾਰੀ ਸੱਪਾਂ ਨੂੰ ਲਓ ਤੇ ਫ਼ਰਜ਼ ਕਰੋ ਕਿ ਸੱਪ ਨੇ ਆਪਣੀ ਪੂਛਲ ਆਪਣੇ ਮੂੰਹ ਵਿੱਚ ਪਾ ਲਈ ਹੈ। ਇਸ ਤਰ੍ਹਾਂ ਸੱਪ ਇਕ ਗੋਲ ਛੱਲੇ ਵਾਂਙ ਬਣ ਜਾਵੇਗਾ।

(੩)

ਹੁਣ ਦੱਸੋ ਕਿ ਇਸ ਗੋਲ ਸੱਪ ਦਾ ਅੰਤ ਕਿਧਰ ਹੈ ? ਕਿਧਰੇ ਵੀ ਨਹੀਂ, ਕਿਉਂਕਿ ਗੋਲ ਛੱਲੇ ਦਾ ਆਦਿ ਅੰਤ ਕਿੱਥੇ ? ਹੋਰ ਵਡੇਰਾ ਸੱਪ ਲਓ। ਇਹ ਭਾਵੇਂ ਵਡੇਰਾ ਹੋਵੇਗਾ, ਪਰ ਫਿਰ ਵੀ ਇਸਦਾ ਆਦਿ ਅੰਤ ਕੋਈ ਨਹੀਂ ਕਿਉਂਕਿ ਕੜੇ ਵਾਂਙ ਬੰਦ ਹੈ। ਇਸ ਤਰ੍ਹਾਂ ਬੇਅੰਤ-ਕਾਲ (ਸ਼ੇਸ਼) ਵਾਲੇ ਸੱਪ ਨੂੰ ਆਪਣੇ ਦਿਲ ਵਿੱਚ ਕਿਸੇ ਰੂਪ ਵਿੱਚ ਗੋਲ ਹੋਇਆ ਖ਼ਿਆਲ ਕਰੋ ਤਾਂ ਇਸ ਦਾ ਵੀ ਆਦਿ ਅੰਤ ਕੋਈ ਨਹੀਂ, ਨਾਲੇ ਜੇ ਖੁਲ੍ਹ ਜਾਵੇ ਤਾਂ ਲੰਬਾਈ ਵਿੱਚ ਬੇਅੰਤ ਹੈ। ਇਸ ਚੱਕਰ ਵਾਲੇ ਕਾਲ ਨੂੰ ਜੋ ਬੇਅੰਤ ਦੇ ਨਾਲ ਇੰਞ ਵਲੇਟਿਆ ਹੋਇਆ ਹੈ ਕਿ ਆਪਣੀ ਪੂਛਲ ਆਪ ਹੀ ਚੱਬਦਾ ਹੈ, ਅਸੀਂ 'ਅਕਾਲ' ਆਖਦੇ ਹਾਂ। ਕਿਉਂ ? ਇਸ ਕਰਕੇ ਕਿ ਇਸ ਵਿੱਚ ਇੱਕ ਖ਼ਾਸ ਵਾਧਾ ਹੈ ਕਿ ਅਸੀਂ ਇਸਦੇ ਟੋਟੇ—ਭੂਤ, ਭਵਿੱਖਤ, ਵਰਤਮਾਨ ਵਾਲੇ

ਨਹੀਂ ਕਰ ਸਕਦੇ, ਇਹ ਨਿਰੰਤਰ ਭਾਵ ਅੰਤਰੇਹੀਣ ਹੈ। ਇਸ ਅੰਦਰ ਕਾਲ ਦਾ ਵਾਸਾ ਉਂਝ ਨਹੀਂ ਜਿਸ ਤਰ੍ਹਾਂ ਚੱਕਰ ਦੇ ਅੰਦਰ ਹੈ। ਗੱਲ ਕੀ ਅਕਾਲ ਪੁਰਖ ਕਾਲ ਦੀ ਉਹ ਉਚਮ-ਉੱਚੀ, ਸੂਖਮ-ਸੂਚੀ ਤੇ ਸਵੈਸਥਿਤ ਅਵਸਥਾ ਹੈ ਜਦ ਕਾਲ ਵਿੱਚੋਂ ਅੱਗੋ-ਪਿੱਛੇ (Succession) ਉਡਕੇ ਸਦਾ ਹੁਣ (Eternal Now) ਰਹਿ ਜਾਂਦੀ ਹੈ। ਇਸ ਅਵਸਥਾ ਵਿੱਚ ਹੀ ਵਾਹਿਗੁਰੂ ਜੀ ਵਸਦੇ ਹਨ ਤੇ ਇਹੋ ਵੱਡਾ ਫ਼ਰਕ ਮਨੁੱਖਾਂ ਤੇ ਅਕਾਲ ਪੁਰਖ ਵਿੱਚ ਹੈ। ਕੀ ? ਸਾਡਾ ਸਮਾਂ ਇੱਕ ਤਾਂ ਗਿਣਿਆ-ਮਿਥਿਆ ਹੈ, ਕਾਲ ਦਾ ਇੱਕ ਟੋਟਾ ਹੈ, ਪਰ ਵਾਹਿਗੁਰੂ ਕੇਵਲ ਬੇਅੰਤ ਕਾਲ ਵਿੱਚ ਹੀ ਨਹੀਂ ਵਸਦੇ ਸਗੋਂ ਕਾਲ ਦੀ ਚਾਰ-ਦੀਵਾਰੀ ਤੋਂ ਇਨਾ ਉਪਰ ਹੋ ਜਾਂਦੇ ਹਨ ਕਿ ਭੂਤ-ਭਵਿੱਖਤ-ਵਰਤਮਾਨ ਉਨ੍ਹਾਂ ਦੇ ਚਰਣ ਕਮਲਾਂ ਵਿੱਚ ਟੋਏ, ਟਿੱਬੇ ਤੇ ਲੈਵਲ ਧਰਤੀ ਵਾਂਙ ਸਦਾ-ਹੁਣ ਵਿੱਚ ਬਦਲ ਜਾਂਦੇ ਹਨ। ਗੱਲ ਕੀ, ਅਕਾਲ ਪੁਰਖ ਵਿੱਚ ਅੱਜ-ਕੱਲ੍ਹ-ਪਰਸੋਂ ਨਹੀਂ, ਰਾਤ-ਦਿਨ ਦਾ ਗੇੜਾ ਨਹੀਂ, ਜੁਗਾਂ ਦਾ ਹੇਰ-ਫੇਰ ਤੇ ਕਾਲ ਦਾ-ਡਸਣਾ ਨਹੀਂ। ਉਥੇ ਤਾਂ ਸਦਾ-ਹੁਣ, ਸਦਾ-ਦਿਨ, ਸਦਾ-ਸਤਿਜੁਗ ਹੈ!

(੪)

'ਸਦਾ ਹੁਣ' (Eternity) ਦਾ ਕੀ ਭਾਵ ਹੈ ? ਉੱਤਰ ਹੈ ਕਿ ਅਕਾਲ ਪੁਰਖ ਜੀ ਕਾਲ ਦੀ ਤੇ ਦੇਸ ਦੀ ਕੈਦ ਤੋਂ ਪਰੇ ਹਨ। ਵੇਖੋ, ਅਸੀਂ ਸੌ ਸਾਲ ਦੀ ਆਯੂ ਵਿੱਚ ਕੈਦ ਹਾਂ, ਦਿਆਰ ਦਾ ਬੂਟਾ ਹਜ਼ਾਰ ਸਾਲ ਤੋਂ ਵੱਧ ਨਹੀਂ ਰਹਿੰਦਾ, ਕੋਈ ਟਾਵਾਂ ਬੋਹੜ (ਬੋਧੀ ਵਾਲਾ) ਬੁੱਧ ਤੋਂ ਲੈ ਕੇ ਅੱਜ ਤੱਕ ਹੈ, ਪਰ ਇੰਨੇ ਹੋਰ ਸਮੇਂ ਵਿੱਚ ਗੁਜ਼ਰ ਜਾਵੇਗਾ, ਪਰਬਤ ਕਰੋੜਾਂ ਸਾਲ ਜ਼ਿੰਦਾ ਹਨ, ਫਿਰ ਘਿਸ ਜਾਣਗੇ, ਪਰ ਅਕਾਲ ਪੁਰਖ ਉਹ ਹੈ ਜੋ ਅਰਬਾਂ-ਖਰਬਾਂ, ਅਰਬਦ-ਨਰਬਦ, ਸੰਖ-ਅਸੰਖ ਸਮੇਂ ਨੂੰ ਟੱਪ ਬੇਅੰਤ ਕਾਲ ਤੱਕ ਜਾਂਦਾ ਹੈ, ਪਰ ਬੇਅੰਤ ਕਾਲ ਤੱਕ ਤਾਂ ਕਾਲ ਆਪ ਜਾਂਦਾ ਹੈ, ਫਿਰ ਅਕਾਲ ਪੁਰਖ ਵਿੱਚ ਕੀ ਖ਼ਾਸਾ ਵਾਧਾ ਹੈ ? ਉੱਤਰ ਹੈ ਕਿ ਕਾਲ ਨਿਯਮ-ਬੱਧ ਹੈ, ਉਸ ਲਈ ਮਿੰਟ-ਮਿੰਟ ਹੈ, ਸਕਿੰਟ- ਸਕਿੰਟ, ਜੁਗ ਜੁਗ ਇਤਿਆਦਿ, ਪਰ ਵਾਹਿਗੁਰੂ ਜੀ ਵਿੱਚ ਇੱਕ ਮਿੰਟ, ਇੱਕ ਸਕਿੰਟ ਇੱਕ ਬਰਾਬਰ ਹਨ। ਉਥੇ ਇੱਕ ਦਿਨ ਤੇ ਇਕੋਤਰ ਸੌ ਦਿਨ, ਤੇ ਬੇਅੰਤ ਦਿਨ ਇੱਕ ਅੱਖ ਦੇ ਪਲਕਾਰੇ ਬਰਾਬਰ ਹਨ। ਕਿਉਂ ? ਇਸ ਕਰਕੇ ਕਿ ਮਿੰਟ ਨੂੰ ਸਕਿੰਟ ਤੋਂ ਭਿੰਨ ਕਰਨ ਵਾਲਾ ਕਾਲ ਹੀ ਸੀ, ਦਿਨ ਨੂੰ ਰਾਤ ਤੋਂ ਭਿੰਨ ਕਰਨ ਵਾਲਾ ਕਾਲ ਹੀ ਸੀ, ਪਿਤਰਾਂ ਨੂੰ ਪੁੱਤਰ ਤੋਂ ਭਿੰਨ ਕਰਨ ਵਾਲਾ ਕਾਲ ਹੀ ਸੀ। ਮਾਨੋਂ ਕਾਲ ਨੇ ਚਾਰ ਚੁਫ਼ੇਰੇ ਆਪਣੀਆਂ ਕੰਧਾਂ ਚਾੜ੍ਹੀਆਂ ਹੋਈਆਂ ਸਨ—ਮਿੰਟਾਂ ਦੀਆਂ ਨਿੱਕੀਆਂ, ਦਿਨਾਂ ਦੀਆਂ ਕੰਧਾਂ ਵੱਡੀਆਂ, ਜੁਗਾਂ ਦੀਆਂ ਹੋਰ ਵੱਡੀਆਂ। ਪਰ ਅਕਾਲ ਅਵਸਥਾ ਵਿੱਚ ਅੱਪੜਕੇ ਇਹ ਕੰਧਾਂ ਉਡ ਜਾਂਦੀਆਂ ਹਨ। ਸੋਚੋ, ਇਸ ਕੈਦ ਤੋਂ ਨਿਕਲਣ ਦਾ ਕੀ ਫਲ ਹੋਇਆ ? ਜੇ ਅਸੀਂ ਚਾਹੀਏ ਤਾਂ ਚਾਰ ਸੌ ਸਾਲ ਪਿਛਾਂਹ ਉਡਕੇ ਗੁਰੂ

ਨਾਨਕ ਦੇਵ ਜੀ ਨਾਲ ਬੈਠ ਕੇ ਸੱਚਾ-ਸੌਦਾ ਕਰਨ ਉਠ ਟੁਰੀਏ ਜਾਂ ਮੱਕੇ ਨੂੰ ਭੁਆਉਣ ਲੱਗ ਪਈਏ, ਜਾਂ ਹੋਰ ਪਿਛਾਂਹ ਜਾ ਕੇ ਬੁੱਧ ਮਹਾਰਾਜ ਦੇ ਦਰਸ਼ਨ ਜਾ ਕਰੀਏ ਜਦ ਉਹ ਬੋਧੀ ਬੂਟੇ ਹੇਠਾਂ ਬੈਠ ਕੇ ਆਤਮਾ ਨੂੰ ਅਨਾਤਮਾ ਤੋਂ ਵੱਖ ਕਰਦੇ ਸਨ ਜਾਂ ਹੋਰ ਪਰ੍ਹਾਂ ਉਥੇ ਚਲੇ ਜਾਈਏ ਜਦ ਇਹ ਚੰਨ, ਧਰਤੀ ਤੇ ਸੂਰਜ ਬਣੇ......ਜਾਂ ਇਸ ਦੇ ਉਲਟ ਅਗਾਂਹ ਨੂੰ ਉਡਾਰੀ ਮਾਰੀਏ ਤੇ ਜਾ ਵੇਖੀਏ ਅੰਗਰੇਜ਼ੀ ਰਾਜ ਕਿੰਨੀ ਦੇਰ ਹੋਰ ਰਹੇਗਾ, ਫਿਰ ਕਦ ਹਿੰਦੁਸਤਾਨ ਆਪਣੇ ਪੈਰਾਂ 'ਤੇ ਖੜ੍ਹੋਵੇਗਾ....ਇਤਿਆਦਿ। ਗੱਲ ਕੀ, 'ਸਦਾ-ਹੁਣ' ਵਿੱਚ ਦੋਵੇਂ ਖੁੱਲ੍ਹਾਂ ਹਨ। ਭਾਵੇਂ ਅਗਾਂਹ ਨੂੰ ਉਡਕੇ ਵੇਖ ਆਈਏ ਭਾਵੇਂ ਪਿਛਾਂਹ ਨੂੰ—ਜਿਸ ਤਰ੍ਹਾਂ ਹਨੂਮਾਨ ਟਪਕੇ ਲੋਕਾਂ ਨੂੰ ਜਾ ਵੇਖਦਾ ਸੀ। ਇਸ ਕਰਕੇ ਅਕਾਲ ਅਵਸਥਾ ਕਾਲ ਤੋਂ ਇੰਨੀ ਉੱਚੀ ਹੈ ਜਿੰਨੀ ਕਿ ਪੁਸ਼ਪ-ਬਿਬਾਨ ਵਿੱਚ ਉਡਣਾ ਧਰਤੀ ਉਪਰ ਢਿੱਡ ਭਾਰ ਰੀਂਗਣ ਕੋਲੋਂ ਬਹੁੰ ਉੱਚਾ ਹੈ। ਸੋ ਇਸੇ ਤਰ੍ਹਾਂ ਅਕਾਲ ਅਵਸਥਾ ਵਿੱਚ ਕਾਲ ਰੂਪੀ ਸਮੁੰਦਰ ਨੂੰ ਟੱਪਣ ਲਈ ਅਕਾਲ ਜਿੱਡੀ ਸਮਰਥਾ ਹੋ ਜਾਂਦੀ ਹੈ।

(੫)

ਕਾਲ ਤੇ ਅਕਾਲ ਦਾ ਆਪਸ ਵਿੱਚ ਸੰਬੰਧ ਕੀ ਹੈ? ਉੱਤਰ ਹੈ ਕਿ ਜੇ ਕਾਲ ਫੁੱਲ ਸੀ ਤਾਂ ਅਕਾਲ ਫਲ ਹੈ, ਜੇ ਕਾਲ ਤਨ ਸੀ ਤਾਂ ਅਕਾਲ ਜੀਵ ਹੈ ਜੋ ਤਨ ਨੂੰ ਟੋਰਦਾ ਹੈ; ਜੇ ਕਾਲ ਹੱਡ ਮਾਸ ਹੈ ਤਾਂ ਅਕਾਲ ਧੜਕਦਾ ਲਹੂ ਹੈ ਜਿਸ ਨਾਲ ਮਸ਼ੀਨ ਚੱਲਦੀ ਹੈ। ਅਕਾਲ ਕਾਲ ਦਾ ਸਿਰਤਾਜ ਮੁਕਟ-ਸ਼੍ਰੋਮਣੀ, ਕਰਤਾ ਧਰਤਾ ਹੈ।

ਇੱਕ ਗੱਲ ਹੋਰ ਸੋਚਣ ਵਾਲੀ ਹੈ। ਕੀ ਅਕਾਲ ਤੋਂ ਕਾਲ ਉਪਜਦਾ ਹੈ ਜਾਂ ਕਾਲ ਤੋਂ ਅਕਾਲ ? ਵੇਖੋ ਸੂਰਜ ਦੀ ਰੌਸ਼ਨੀ ਚਿੱਟੀ ਹੈ, ਜਿਸ ਤੋਂ ਪੀਂਘ (ਰਾਮ-ਧਨੁਸ਼) ਬਣਨ ਵੇਲੇ ਸੱਤੇ ਰੰਗ ਬਣ ਜਾਂਦੇ ਹਨ ਤੇ ਫਿਰ ਇਹੋ ਸੱਤ ਰੰਗ ਜੁੜਕੇ ਚਿੱਟੀ ਰੌਸ਼ਨੀ ਬਣ ਜਾਂਦੀ ਹੈ। ਹੁਣ ਸੋਚੋ ਕਿ ਚਿੱਟੀ ਰੌਸ਼ਨੀ ਹੀ ਮਾਂ ਹੈ ਜਾਂ ਭਿੰਨ-ਭਿੰਨ ਰੰਗ ? ਉੱਤਰ ਸਾਫ਼ ਸਪੱਸ਼ਟ ਹੈ ਕਿ ਚਿੱਟੀ ਰੌਸ਼ਨੀ ਹੀ ਮਾਂ ਹੈ, ਤੇ ਸੱਤ ਰੰਗ ਮਾਨੋਂ ਇਸ ਦੇ ਸੱਤ ਪੁੱਤਰ ਹਨ। ਸੋ ਇਸੇ ਤਰ੍ਹਾਂ ਅਕਾਲ ਹੀ ਆਦ ਹੈ ਤੇ ਇਸ ਤੋਂ ਕਾਲ ਜੰਮਦਾ ਹੈ। ਪਰ ਹੁਣੇ ਤੁਸੀਂ ਪੁੱਛੋਗੇ ਕਿ 'ਕਾਲ' ਨੂੰ ਤਾਂ ਅਸੀਂ ਬੇਅੰਤ (Infinite) ਆਖ ਆਏ ਹਾਂ, ਫਿਰ ਕੀ ਭਾਵ ਕਿ 'ਕਾਲ' 'ਅਕਾਲ' ਤੋਂ ਜੰਮਦਾ ਹੈ, ਕਿਉਂਕਿ ਜੰਮਣੇ ਦਾ ਭਾਵ ਤਾਂ ਇਹ ਹੋਇਆ ਕਿ ਕਾਲ ਦਾ ਫਿਰ ਕੋਈ ਆਦ ਹੈ। ਉੱਤਰ ਹੈ ਕਿ ਕਾਲ ਸਮੇਂ ਅਨੁਸਾਰ ਤਾਂ ਬੇਅੰਤ ਹੈ, ਇਸ ਦਾ ਕੋਈ ਸਿਰ-ਪੈਰ ਨਹੀਂ, ਪਰ ਜਿਸ ਤਰ੍ਹਾਂ ਇਕ ਡੱਬੀ ਵਿੱਚ ਸੌ ਤੀਲੀਆਂ ਹੁੰਦੀਆਂ ਹਨ ਉਸੇ ਤਰ੍ਹਾਂ ਅਕਾਲ ਵਿੱਚ ਕਾਲ ਵੀ ਇਕ ਤੀਲੀ ਵਾਂਙ ਹੈ। ਹੁਣ ਜਿਸ ਤਰ੍ਹਾਂ ਸੂਰਜ ਦੀ ਕਿਰਨ ਆਦਿ ਅੰਤ ਵਾਲੀ ਨਹੀਂ, ਪਰ ਫਿਰ ਵੀ ਸਾਰੀਆਂ ਕਿਰਨਾਂ ਸੂਰਜ ਤੋਂ ਉਪਜ ਕੇ ਸੂਰਜ ਵਿੱਚ ਹੀ ਲੀਨ ਹੁੰਦੀਆਂ ਹਨ।

(੬)

ਇਥੇ ਅਸਾਂ ਬੇਅੰਤਤਾ (Infinity) ਤੇ ਨਿਰੰਤਰਤਾ (Eternity) ਵਿੱਚ ਫ਼ਰਕ ਵਿਚਾਰਨਾ ਹੈ। ਦੇਖੋ 'ਲਕੀਰ' ਵਿੱਚ ਸਿਰਫ਼ ਲੰਬਾਈ (Length) ਹੈ। ਜੇ ਸੌ ਲਕੀਰਾਂ ਨਾਲ-ਨਾਲ ਰੱਖੋ ਤਾਂ ਲੰਬਾਈ ਦੇ ਨਾਲ ਚੌੜਾਈ (Breadth) ਵੀ ਆ ਜਾਂਦੀ ਹੈ ਤੇ ਇਕ ਸਤਯ ਜਾਂ ਕਾਗਜ਼ ਦੀ ਤਹਿ ਜਿਹੀ ਬਣ ਜਾਂਦੀ ਹੈ। ਇਸੇ ਤਰ੍ਹਾਂ ਕਾਲ ਵਿੱਚ ਲੰਬਾਈ ਦੀ ਬੇਅੰਤਤਾਈ ਤਾਂ ਹੈ, ਪਰ ਅਕਾਲ ਵਿੱਚ ਇਕ ਹੋਰ ਗੁਣ ਵੀ ਹੈ—'ਨਿਰੰਤਰਤਾ' (ਸਦਾ ਗੁਣ)। ਇਸਦੇ ਹੋਣ ਨਾਲ ਅਕਾਲ ਕਾਲ ਤੋਂ ਇੰਨਾ ਵਧੇਰਾ ਹੋ ਜਾਂਦਾ ਹੈ, ਜਿਸ ਤਰ੍ਹਾਂ ਇਕ ਆਕਾਸ਼ ਕਿਰਨ ਤੋਂ ਵੱਡਾ ਹੈ। ਗੱਲ ਕੀ, ਸਮੇਂ ਦੀ ਬੇਅੰਤਤਾ ਇਕ-ਰੁਖ਼ੀ (Unidimensional) ਹੈ, ਪਰ ਅਕਾਲ ਵਿੱਚ ਚਾਰ-ਚੁਫ਼ੇਰੀ ਬੇਅੰਤਤਾ ਹੈ, ਜਿਸ ਕਰਕੇ ਅਸੀਂ ਕਾਲ ਦੀਆਂ ਕੰਧਾਂ ਨੂੰ ਟੱਪ ਅਗਾਂਹ ਪਿਛਾਂਹ ਇੰਞ ਭੱਜਦੇ ਹਾਂ ਜਿਸ ਤਰ੍ਹਾਂ ਮੱਕੜੀ ਆਪਣੇ ਤਾਣੇ-ਬਾਣੇ ਵਿੱਚ ਸੁਤੰਤਰ ਹੋ ਕੇ ਇਧਰ-ਉਧਰ ਜਾਂਦੀ ਹੈ। ਕਾਲ ਤਾਂ ਅਕਾਲ ਦਾ ਇਕ ਬੰਨਾ ਹੀ ਹੈ, ਜਿਸ ਤਰ੍ਹਾਂ ਖ਼ੁਸ਼ਕੀ ਸਮੁੰਦਰ ਦੀ ਇਕ ਹੱਦ ਹੈ, ਪਰ ਅਕਾਲ ਕੈਦਾਂ ਤੋਂ ਉਪਰ ਸੁਤੰਤਰ, ਸਾਵਧਾਨ, ਸੈਭੰ ਇੰਞ ਗੱਜਦਾ ਹੈ ਜਿਸ ਤਰ੍ਹਾਂ ਇੰਦਰ ਅਸਮਾਨ ਵਿੱਚ ਬੈਠ ਧਰਤੀ ਉੱਪਰ ਗੱਜਿਆ ਕਰਦਾ ਹੈ। ਦੇਸ਼ ਤੇ ਕਾਲ ਮਾਨੋਂ ਦੋ ਟੋਏ ਟਿੱਬੇ ਹਨ। ਪਰ ਟੋਏ ਟਿੱਬੇ ਤਾਂ ਧਰਤੀ ਵਿੱਚ ਹੀ ਹੁੰਦੇ ਹਨ, ਪੌਣ ਵਿੱਚ ਟੋਏ ਟਿੱਬੇ ਕਿੱਥੇ ? ਸੋ ਇਸੇ ਤਰ੍ਹਾਂ 'ਅਕਾਲ' ਅਕਾਸ਼ ਵਾਂਙ ਸੰਸਾਰ ਦੀਆਂ ਦਵੰਦਾਂ ਤੋਂ ਪਰੇ ਹੈ; ਇਸੇ ਕਰਕੇ 'ਅਨਹਦ' (Unconditioned) ਹੈ, ਭਾਵ ਹੱਦਾਂ ਤੋਂ ਉਪਰ। ਪਰ ਕਾਲ ਵੀ ਤਾਂ ਲੰਬਾਈ ਵਿੱਚ 'ਅਨਹਦ' ਸੀ। ਕੀ ਅਕਾਲ ਉਹੋ ਜਿਹਾ ਹੀ ਹੈ ? ਨਹੀਂ, ਕਾਲ ਜੋ ਲੰਬਾਈ ਵਿੱਚ ਸੁਤੰਤਰ ਸੀ ਤਾਂ ਚੌੜਾਈ ਵੱਲੋਂ ਬੱਧਾ ਸੀ, ਦੇਸ਼ ਦੀ ਕੈਦ ਵਿੱਚ ਸੀ, ਪਰ ਵਾਹਿਗੁਰੂ ਸਾਰੇ ਪਾਸਿਉਂ ਬੇਅੰਤ ਹੈ। ਇਸੇ ਕਰਕੇ ਉਹ 'ਬੇਪ੍ਰਵਾਹ' ਹੈ, ਭਾਵ ਜਿਸ ਨੂੰ ਕਿਸੇ ਪਾਸੇ ਦੀ ਵੀ ਕੈਦ, ਹੱਦ ਜਾਂ ਪ੍ਰਵਾਹ ਨਾ ਹੋਵੇ।

ਪਰ ਕੀ ਅਕਾਲ ਪੁਰਖ 'ਬੇਅੰਤ' ਜਾਂ 'ਬੇਪ੍ਰਵਾਹ' ਹੋਣ ਕਰਕੇ 'ਇੱਕ' ਹੈ ਜਾਂ ਨਹੀਂ? ਉਹ ਬੇਅੰਤ ਹੈ ਪੂਰਬ ਵੱਲ, ਨਾਲੇ ਪੱਛਮ ਵੱਲ, ਉੱਤਰ ਵੱਲ, ਨਾਲੇ ਦੱਖਣ ਵੱਲ; ਭੂਤ, ਭਵਿੱਖਤ, ਵਰਤਮਾਨ ਵੱਲ, ਸਤ ਸੰਤੋਖ, ਵਿਚਾਰ ਵੱਲ, ਸੁਹੱਪਣ, ਐਸ਼ਵਰਯ ਤੇ ਪਰੀਪੂਰਨਤਾ ਵੱਲ। ਪਰ ਕੀ ਉਹ ਇੰਨੇ ਵਿਸਥਾਰ ਵਾਲਾ ਹੋ ਕੇ ਵੀ ਇੱਕ ਹੈ ਕਿ ਨਹੀਂ ? ਉੱਤਰ ਹੈ ਕਿ ਏਕੇ (੧) ਅੰਗ ਨੂੰ ਲਓ ਤੇ ਇਸ ਦੇ ਅਨੇਕਾਂ ਟੋਟੇ ਇਸ ਤਰ੍ਹਾਂ ਕਰਕੇ ਵਿਚਾਰੋ :—

ਭਾਵ ਇੱਕ-ਏਕਾ ਖਿੰਡਕੇ ਤਿੰਨ ਰੂਪ ਬਣਾਉਂਦਾ ਹੈ, ਤੇ ਤਿੰਨੇ ਹੀ ਅੱਗੋਂ ਬੇਅੰਤ (Recurring) ਹਨ। (ੳ)-ਰੂਪ ਸਭ ਤੋਂ ਮੁੱਢਾ ਹੈ, ਇਹ ਜੜ੍ਹ ਜਾਂ ਸਥੂਲ-ਜਗਤ ਹੈ, ਇਹ ਵੀ ਬੇਅੰਤ ਹੈ। (ਅ)-ਰੂਪ ਇਸ ਤੋਂ ਜ਼ਰਾ ਉਚੇਰਾ ਹੈ, ਇਹ ਮਾਨਸਿਕ ਸੱਤਾ ਜਾਂ ਸ਼ਕਤੀ ਹੈ, ਇਹ ਵੀ ਬੇਅੰਤ ਹੈ। (ੲ)-ਰੂਪ ਹੋਰ ਉਚੇਰੀ ਹਉਮੈਂ-ਰੂਪੀ ਗਿਆਤ (Consciousness of) ਹੈ, ਇਹ ਵੀ ਬੇਅੰਤ ਹੈ ਤੇ ਇਹੋ

ਤਿੰਨੇ ਤਾਕਤਾਂ (ੳ, ਅ, ੲ) ਨਿਕਲਕੇ ਵੀ ਤਿੰਨਾਂ ਨਾਲੋਂ ਦੂਣਾ ਹਿੱਸਾ (ਸ) ਬਚ ਰਹਿੰਦਾ ਹੈ। ਇਹੋ ਤਾਂ ਅਕਾਲ ਸੱਤਾ ਹੈ ਜੋ ਨਿਰੰਤਰ ਹੈ, ਜੋ ਸਦਾ ਹੁਣ ਬਣਕੇ ਸਾਡੇ ਅੰਦਰ ਵਸਦੀ ਹੈ ਤੇ ਜਿਸ ਨੂੰ ਫੜਨ ਨਾਲ ਅਸੀਂ ਸੰਸਾਰ ਤੋਂ ਟੱਪਕੇ ਵਾਹਿਗੁਰੂ ਜੀ ਨਾਲ ਸੰਬੰਧ ਜਾ ਜੋੜਦੇ ਹਾਂ। ਪਰ ਫਿਰ ਸੋਚ ਇਹ ਚਾਰੇ ਤਾਕਤਾਂ (ੳ, ਅ, ੲ, ਸ) ਵਿੱਚ ਰਲ ਕੇ ਲੀਨ ਹੋ ਜਾਂਦੀਆਂ ਹਨ ਤੇ ਪਿੱਛੇ ਇੱਕੋ ਇੱਕ ਹੀ ਰਹਿ ਜਾਂਦਾ ਹੈ। ਸੋ ਇਸੇ ਤਰ੍ਹਾਂ ਵਾਹਿਗੁਰੂ ਜੀ ਵਿੱਚੋਂ ਅਨੇਕ ਤਾਕਤਾਂ ਨਿਕਲਦੀਆਂ ਹਨ ਜਿਨ੍ਹਾਂ ਵਿੱਚੋਂ ਹਰ ਇੱਕ ਬੇਅੰਤ ਹੈ, ਪਰ ਇਹ ਸਭ 'ਏਕੰਕਾਰ' ਦਾ ਹੀ ਵਿਸਥਾਰ ਹੈ, ਤੇ ਏਕੰਕਾਰ ਹੀ ਇਨ੍ਹਾਂ ਦਾ ਪੂਰਨ ਧਨੀ ਹੈ। ਬਸ ਇੱਕ '੧' ਸ੍ਰੀ ਗੁਰੂ ਗ੍ਰੰਥ ਜੀਉ ਅੱਗੇ 'ਏਕੰਕਾਰ' ਕਰਕੇ ਰੱਖਿਆ ਹੋਇਆ ਹੈ, ਉਅੰਕਾਰ ਉਸ ਦਾ ਉਹ

$$੧ = \frac{੯}{੯} = \frac{੦}{੯} + \frac{੧}{੯} + \frac{੨}{੯} + \frac{੬}{੯}$$

ਹੁਣ ਤੱਕ :—

| | | |
|---|---|---|
| ਕਾਲ ਅੰਸ | (੧) = $\frac{੦}{੯}$ = ੦ = .੦੦੦੦੦੦੦੦੦ ਬੇਅੰਤ ਤੋੜੀ—(ੳ) | ਸਥੂਲ (ਤਨ) |
| | (੨) = $\frac{੧}{੯}$ = .੧ = .੧੧੧੧੧੧੧੧੧੧ ਬੇਅੰਤ ਤੋੜੀ—(ਅ) | ਮਨ |
| | (੩) = $\frac{੨}{੯}$ = .੨ = .੨੨੨੨੨੨੨੨੨ ਬੇਅੰਤ ਤੋੜੀ—(ੲ) | ਹਉਮੈਂ ਕਾਲ |
| ਅਕਾਲ ਅੰਸ | $\frac{੬}{੯}$ = $\frac{੨}{੩}$—ਅਕਾਲ–ਅੰਸ............(ਸ) | ਅਕਾਲ ਅੰਸ |

ਰੂਪ ਹੈ ਜਦ ਅਨੇਕਤਾ ਸੂਖਮ ਜਿਹੀ ਆ ਗਈ, ਪਰ ਅਨੇਕਤਾ ਗਈ ਤਾਂ ਫਿਰ ਏਕੰਕਾਰ! ਯਥਾ ਸ੍ਰੀ ਗੁਰੂ ਵਾਕ :—

*ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ॥*
*ਏਕੁ ਬਿਸਥੀਰਨੁ, ਏਕੁ ਸੰਪੂਰਨੁ, ਏਕੈ ਪ੍ਰਾਨ ਅਧਾਰਾ॥*

*(ਬਿਲਾਵਲ ਮ: ੫, ਪੰਨਾ ੮੨੧)*

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ॥*

*(ਗਉੜੀ ਮ: ੫, ਪੰਨਾ ੨੯੬)*

ਗੱਲ ਕੀ ਵਾਹਿਗੁਰੂ ਬੇਅੰਤ ਹੋ ਕੇ 'ਏਕੰਕਾਰ' ਹੈ!

(੭)

ਪਰ 'ਏਕੰਕਾਰ' ਦਾ ਭਾਵ ਇਹ ਨਹੀਂ ਕਿ ਵਾਹਿਗੁਰੂ ਇਸ ਸੰਸਾਰ 'ਚੋਂ ਭਿੰਨ ਕਿਧਰੇ ਸੱਤਵੇਂ (Transcendent) ਅਸਮਾਨ ਉਪਰ ਬੈਠਾ ਹੋਇਆ ਹੈ। ਜੇ ਪਰੇ ਪਰੇਡੇ ਹੁੰਦਾ ਤਾਂ ਉਸ ਸ੍ਰਿਸ਼ਟੀ ਦੀ ਸਾਰ ਕੌਣ ਲੈਂਦਾ? ਨਾ ਇਹ ਬਾਹਰ ਹੀ ਨਹੀਂ (Immanent)। ਇਹ ਗੱਲ ਨਹੀਂ ਕਿਉਂਕਿ ਅਸੀਂ ਵੇਖ ਆਏ ਹਾਂ ਕਿ ਉਸਦਾ ਅਸਲ ਰੂਪ ਤਾਂ 'ਅਕਾਲ' ਹੈ, ਫਿਰ ਉਹ ਕਿਸ ਤਰ੍ਹਾਂ ਸੰਸਾਰ ਦੀ ਕੈਦ ਵਿੱਚ ਰੁੱਝਾ ਰਹਿ ਸਕਦਾ ਹੈ?

ਵਾਸਤਵ ਵਿੱਚ ਉਹ ਸੰਸਾਰ ਦੇ ਤਾਣੇ-ਬਾਣੇ ਵਿੱਚ ਹੈ, ਪਰ ਕਿਵੇਂ ? ਤਾਣਾ ਕਾਲ ਦਾ ਹੈ, ਪੇਟਾ ਅਕਾਲ ਦਾ। ਕਾਲ ਬੇਅੰਤ ਹੈ, ਅਕਾਲ ਸਦਾ-ਗੁਣ ਵਾਲਾ ਨਿਰੰਤਰ। ਜੋ ਵਾਹਿਗੁਰੂ ਨੂੰ ਜੜ੍ਹ ਜਗਤ ਨਾਲ ਇੱਕ ਸਮਝਦੇ ਹਨ ਉਹ (Panthe-ist) 'ਪੈਂਥੀਇਸਟ' ਹਨ। ਜੋ ਵਾਹਿਗੁਰੂ ਨੂੰ ਸਿਰਫ਼ ਨਿਰੰਕਾਰ ਜਾਣਦੇ ਹਨ ਉਹ ਮਾਇਆ ਨੂੰ ਪ੍ਰਛਾਵਾਂ ਕਰਕੇ ਆਖਦੇ ਹਨ। ਪਰ 'ਸਚਖੰਡ' ਉਹ ਅਵਸਥਾ ਹੈ ਜਦ ਨਿਰੰਕਾਰ ਵਿੱਚੋਂ ਫੁੱਟ-ਫੁੱਟ ਕੇ ਨਿਕਲਦਾ ਹੈ —

*"ਸਚਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥"* *(ਜਪੁਜੀ)*

ਭਾਵ ਨਿਰੰਕਾਰ ਰੂਪੀ ਅਕਾਲ ਵਿੱਚੋਂ ਕਾਲ ਇੰਞ ਫੁੱਟ-ਫੁੱਟ ਕੇ ਨਿਕਲਦਾ ਹੈ ਜਿਸ ਤਰ੍ਹਾਂ ਧਰਤੀ ਵਿੱਚੋਂ ਪਾਣੀ। ਦੋਵੇਂ ਇੰਝ ਰਲੇ ਮਿਲੇ ਹਨ ਜਿਸ ਤਰ੍ਹਾਂ ਪ੍ਰਾਣੀ ਤੇ ਉਸਦਾ ਪ੍ਰਛਾਵਾਂ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅਕਾਰ ਨਿਰੰਕਾਰ ਵਿੱਚੋਂ ਨਿਕਲਦਾ ਹੈ, ਪਰ ਨਿਕਲਕੇ 'ਕਾਲ' 'ਅਕਾਲ' ਦਾ ਸੱਚਾ-ਸਾਈਂ ਬਣ ਜਾਂਦਾ ਹੈ ਜਿਸ ਤਰ੍ਹਾਂ ਲਛਮਣ ਰਾਮ ਦਾ, ਜਾਂ ਬਲਰਾਮ ਕ੍ਰਿਸ਼ਨ ਦਾ, ਜਾਂ ਮਰਦਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ।

ਕਾਲ ਬੇਅੰਤ ਕਿਉਂ ਹੈ? ਇਸ੍ਹ ਕਰਕੇ ਕਿ ਉਹ ਅਕਾਲ ਦਾ ਪ੍ਰਛਾਵਾਂ ਹੈ। ਵੇਖੋ ਚਿੜੀ ਦਾ ਪ੍ਰਛਾਵਾਂ ਚਿੜੀ ਜਿੰਨਾ, ਹਾਥੀ ਦਾ ਹਾਥੀ ਜਿੰਨਾ ਤੇ ਪਰਬਤ ਦਾ ਪਰਬਤ ਜਿੰਨਾ ਹੈ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕਾਲ ਵਾਹਿਗੁਰੂ ਜੀ ਵਾਂਗੂ ਬੇਅੰਤ ਨਾ ਹੋਵੇ ? ਪਰ ਪ੍ਰਛਾਵਾਂ ਫਿਰ ਵੀ ਨਕਲ ਹੈ, ਅਸਲ-ਅਸਲ ਹੀ ਹੈ। ਸੋ ਇਸ ਕਰਕੇ ਕਾਲ ਵਿੱਚ ਬੇਅੰਤਤਾ ਤਾਂ ਜ਼ਰੂਰ ਹੈ ਪਰ ਨਿਰੰਤਰਤਾ ਉਸ ਵਿੱਚ

ਨਹੀਂ। ਆਉ ਹੁਣ ਅਕਾਲ ਪੁਰਖ ਦੇ ਵਿਸ਼ੇਸ਼ ਅੰਗ ਵਿਚਾਰੀਏ :—

(੧) 'ਅਕਾਲ' ਵਿੱਚ 'ਕਾਲ' ਨਹੀਂ, ਕਾਲ ਉਸਦਾ ਬਾਹਰਲਾ ਪ੍ਰਛਾਵਾਂ ਹੈ।

(੨) ਅਕਾਲ ਵਿੱਚ ਸਦਾ-ਗੁਣ ਹੈ, ਭੂਤ, ਭਵਿੱਖਤ, ਵਰਤਮਾਨ ਨਹੀਂ।

(੩) ਕਾਲ ਵਿੱਚ ਅਕਾਲ ਦੋਵੇਂ ਬੇਅੰਤ ਹਨ, ਭਾਵ ਇਨ੍ਹਾਂ ਦੇ ਆਦ, ਅੰਤ ਕੋਈ ਨਹੀਂ।

(੮)

ਅੰਤ ਨੂੰ ਅਸਾਂ ਸੰਸਾਰ-ਰਚਨਾ ਤੇ ਜੀਵ-ਰਚਨਾ ਨੂੰ ਜੋੜਨਾ ਹੈ। ਅਸੀਂ ਉਪਰ ਦੇਖ ਆਏ ਹਾਂ ਕਿ ਸਾਡਾ ਅਸਲ ਨਿਜ-ਰੂਪ ਤਾਂ ਅਕਾਲ ਹੈ। ਇਸ ਦੇ ਉਪਰ ਕਾਲ ਇੰਞ ਵਲ੍ਹੇਟਿਆ ਹੋਇਆ ਹੈ ਜਿਸ ਤਰ੍ਹਾਂ ਕੁਨੈਨ ਉਪਰ ਖੰਡ, ਜਾਂ ਜਿਸ ਤਰ੍ਹਾਂ ਤੁਕਲੇ ਉਪਰ ਮੁੰਨਾ, ਜਾਂ ਜਿਸ ਤਰ੍ਹਾਂ ਤੁੱਕੇ ਉਪਰ ਛਲੀ ਦੇ ਦਾਣੇ। ਅੰਦਰਲਾ ਧੁਰਾ ਅਕਾਲ ਦਾ ਹੈ, ਉਪਰਲਾ ਤਨ ਕਾਲ ਦਾ ਹੈ। ਸਾਡਾ ਸਰੀਰ ਵੀ ਇੰਞ ਹੀ ਹੈ। ਧੁਰ ਅੰਦਰ ਅਕਾਲ ਹੈ, ਬਾਹਰ ਮਨ ਤੇ ਤਨ ਦਾ ਕਾਲ-ਗੇੜ ਹੈ। ਇਸ ਬਾਹਰਲੇ ਲੇਫ਼ ਜਾਂ ਗਲੇਫ਼ ਵਿੱਚ ਚੱਕਰ ਹਨ, ਜਿਹਾ ਕਿ ਭੌਂਦੇ ਪਹੀਏ ਵਿੱਚ ਹੁੰਦੇ ਹਨ। ਨਾਲੇ ਬਾਹਰਲੇ ਹਨ। ਇਕ ਅੰਗ ਦੀ ਉਮਰ ਨਿਸ਼ਚਿਤ ਸਮੇਂ ਲਈ ਹੈ। ਧੁਰ ਅੰਦਰ ਅਕਾਲ ਹੈ, ਜਿਸਦਾ ਤਿਲਕਵਾਂ-ਪ੍ਰਛਾਵਾਂ (Moving Image of Eternity) ਕਾਲ ਹੈ ਜਦ ਤੱਕ ਪ੍ਰਛਾਵੇਂ ਵਿੱਚ ਹਾਂ ਤਦ ਤੱਕ ਅੰਧਕਾਰ ਵਿੱਚ ਹਾਂ, ਅੰਤਰ 'ਆਤਮੇ' ਨੂੰ ਪਕੜਨ ਨਾਲ ਰੌਸ਼ਨੀ ਤੇ ਮੁਕਤੀ ਹੈ। ਇਸਦਾ ਭਾਵ ਇਹ ਨਹੀਂ ਕਿ ਸੰਸਾਰ ਖਿਲਕੁਲ ਮਿਥਿਆ ਹੈ, ਜਾਂ ਸੁਫ਼ਨੇ-ਵਤ ਹੈ, ਨਹੀਂ, "ਆਪ ਸਤਿ ਕੀਆ ਸਭ ਸਤਿ।" ਪਰ ਸਤਿ ਦੇ ਵੀ ਦਰਜੇ ਹਨ, ਜਿਸ ਤਰ੍ਹਾਂ ਪਾਣੀ ਦੇ ਤਿੰਨ ਰੂਪ ਹਨ—ਭਾਫ਼, ਪਾਣੀ ਤੇ ਬਰਫ਼। ਅਕਾਲ ਉਹ ਸਥਿਤੀ-ਹੋਂਦ ਹੈ ਜੋ ਪਾਣੀ ਵਾਂਙ ਠੋਸ ਹੈ, ਤੇ 'ਕਾਲ' ਇਸ ਦਾ ਵਿਲਕਦਾ ਪ੍ਰਛਾਵਾਂ ਭਾਫ਼-ਮਈ ਹੈ। ਪਰ ਕਾਲ ਵਿੱਚ ਵੀ ਅਕਾਲ ਦੀ ਹੀ ਸਤਿ ਪਰੀਪੂਰਨ ਹੈ, ਜਿਸ ਤਰ੍ਹਾਂ ਭਾਫ਼ ਵਿੱਚ ਵੀ ਪਾਣੀ ਦਾ ਹੀ ਅੰਗ ਵਿਸਥੀਰਤ ਹੈ। ਚੰਦ੍ਰਮਾ ਦਾ ਪ੍ਰਤਿਬਿੰਬ ਵੀ ਚਿੱਟਾ ਹੁੰਦਾ ਹੈ, ਪਰ ਪ੍ਰਤਿਬਿੰਬ ਤੇ ਬਿੰਬ ਵਿੱਚ ਰਾਤ-ਦਿਨ ਦਾ ਫ਼ਰਕ ਹੁੰਦਾ ਹੈ। ਸੋ ਇਸੇ ਤਰ੍ਹਾਂ ਕਾਲ ਤੇ ਅਕਾਲ ਵਿੱਚ ਰਾਤ-ਦਿਨ ਦਾ ਫ਼ਰਕ ਹੈ। ਕਾਲ ਤਿੰਨ ਖੰਡ ਹਨ—ਭੂਤ, ਭਵਿੱਖਤ, ਵਰਤਮਾਨ, ਪਰ ਅਕਾਲ-ਪੁਰਖ ਇਨ੍ਹਾਂ ਤੋਂ ਪਰ੍ਹੇ ਅਗੰਮ, ਅਗੋਚਰ ਸੁਰਤੀ ਦਾ ਵਿਸ਼ਾ ਹੈ :—

*ਖੰਡਲ ਮੰਡਲ ਮੰਡਲ ਮੰਡਾ॥*<br>
*ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ॥*<br>
*ਅਗਮ ਅਗੋਚਰੁ ਰਹਿਆ ਅਭ ਅੰਤ॥*<br>
*ਪਾਰੁ ਨ ਪਾਵੈ ਕੋ ਧਰਨੀਧਰ ਮੰਤ॥*

*(ਭੈਰਉ ਕਬੀਰ ਜੀ, ਪੰਨਾ ੧੧੬੨)*

ਇਸ ਉਪਰਲੀ ਵਿਅਕਤੀ ਨੂੰ ਖ਼ਾਲਸਾ ਜੀ ਚਿਤਾਰਦੇ ਹਨ; ਜਦ ਉਹ ਗੱਜਕੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾਉਂਦੇ ਹਨ।

# ੧੨

# ਹੁਕਮ

(੧)

*"ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥"* *(ਜਪੁਜੀ)*

ਅਸੀਂ ਵੇਖ ਆਏ ਹਾਂ ਕਿ ਨਿਰੰਕਾਰ ਵਾਹਿਗੁਰੂ ਜੀ ਦਾ ਇੱਕ ਖ਼ਾਸ ਚਿੰਨ੍ਹ 'ਅਕਾਲ' ਹੈ, ਜਿਸ ਵਿੱਚ ਨਿਰੰਤਰਤਾ ਜਾਂ ਸਦਾ-ਹੁਣ ਹੈ। ਇਸ ਦੇ ਉਲਟ ਸੰਸਾਰਕ ਜੀਵਾਂ ਵਿੱਚ ਕਾਲ ਦਾ ਵਧੇਰਾ ਜ਼ੋਰ ਹੈ ਤੇ ਅਕਾਲ ਮਾਨੋਂ ਗੁਪਤ ਖਾਣ ਵਾਂਙ ਹੇਠਾਂ ਛੁਪਿਆ ਹੋਇਆ ਹੈ। ਆਓ ਹੁਣ 'ਅਕਾਲ' ਦੇ ਦੂਜੇ 'ਹੁਕਮ' ਨੂੰ ਵਿਚਾਰੀਏ ਕਿ ਇਹ ਕੀ ਹੈ ? ਇਹ ਆਖਣਾ ਕਿ 'ਹੁਕਮ' ਕੀ ਹੈ, ਬੜਾ ਔਖਾ ਹੈ। ਸ੍ਰੀ ਜਪੁਜੀ ਸਾਹਿਬ ਵਿੱਚ ਲਿਖਿਆ ਹੈ ਕਿ 'ਹੁਕਮੁ ਨ ਕਹਿਆ ਜਾਈ।' ਵੇਖੋ ਇੱਕ ਨਿੱਕੀ ਕੀੜੀ ਜ਼ਮੀਨ ਉਪਰ ਟੁਰ ਰਹੀ ਹੈ, ਉੱਤਰ ਵੱਲ ਜਾਂਦੀ ਜਾਂਦੀ ਝਟ ਦੱਖਣ ਵੱਲ ਭੱਜ ਉਠਦੀ ਹੈ। ਕੀ ਅਸੀਂ ਉਸਦੀ ਭਿੰਨ-ਭਿਨਾਟ ਤੋਂ ਤੰਗ ਆ ਕੇ ਉਸ ਵੱਲ ਝਪਟਦੇ ਹਾਂ, ਪਰ ਉਹ ਸਾਡੀ ਅਕਲ ਨੂੰ ਖੱਟੇ ਪਾ ਪਰ੍ਹਾਂ ਭਜ ਜਾਂਦੀ ਹੈ ਤੇ ਫਿਰ ਸਾਨੂੰ ਚਿੜਾਣ ਲਈ ਸਾਡੇ ਉਪਰ ਆ ਬੈਠਦੀ ਹੈ ਤੇ ਫਿਰ ਸਾਨੂੰ ਖਿਝਾਅ ਭੱਜ ਜਾਂਦੀ ਹੈ। ਸੋ ਜੇ ਸਾਨੂੰ ਨਿੱਕੀ ਮੱਖੀ ਤੇ ਕੀੜੀ ਦੀ ਅਗਲੀ ਕਰਣੀ ਦਾ ਪਤਾ ਨਹੀਂ ਤਾਂ ਕਿੰਞ ਆਖ ਸਕਦੇ ਹਾਂ ਕਿ ਔਹ ਚਿੜੀ ਜਾਂ ਬੁਲਬੁਲ ਕਿਧਰ ਉਡਕੇ ਜਾਵੇਗੀ, ਜਾਂ ਇੱਲ ਕਿਸ ਪਾਸੇ ਭੱਜੇਗੀ ਜਾਂ ਊਠ ਕਿਸ ਕਰਵਟ ਬੈਠੇਗਾ, ਜਾਂ ਅਮਕਾ ਰਾਜਾ ਮਹਾਰਾਜਾ ਅੱਗੋਂ ਕੀ ਕਰੇਗਾ ? ਗੱਲ ਕੀ, ਹੋਰਾਂ ਦੇ ਮਨ ਦੀ ਜਾਣਨੀ ਸੌਖੀ ਗੱਲ ਨਹੀਂ, ਉਹ ਹੀ ਜਾਣਨ। ਫਿਰ ਅਸੀਂ ਵਾਹਿਗੁਰੂ ਜੀ ਦੇ ਅਗੰਮਵੀਂ ਹੁਕਮ ਬਾਬਤ ਕਿਸ ਤਰ੍ਹਾਂ ਜਾਣ ਸਕਦੇ ਹਾਂ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ :—

*"ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ॥*
*ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ॥*
*ਸਿਆਨਪ ਕਾਹੂ ਕਾਮਿ ਨ ਆਤ॥*
*ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥"*

*(ਪੰਨਾ ੪੯੬)*

ਭਾਵ ਕਈ ਵਾਰੀ ਅਜਿਹੀ ਅਚਨਚੇਤ ਗੱਲ ਹੁੰਦੀ ਹੈ ਕਿ ਸਾਡੇ ਖ਼ਾਬ ਖ਼ਿਆਲ ਵਿੱਚ ਵੀ ਨਹੀਂ ਹੁੰਦੀ—ਜਾਣਾ ਸੱਜੇ ਨੂੰ ਸੀ ਤੇ ਖੱਬੇ ਨੂੰ ਉਠ ਭੱਜਦੇ ਹਾਂ ਜਾਂ ਪੂਰਬ ਨੂੰ ਛੱਡ ਪੱਛਮ ਨੂੰ ਉਠ ਟੁਰਦੇ ਹਾਂ। ਕੋਈ ਪ੍ਰਾਣੀ ਆਪਣਾ ਬੁਰਾ ਨਹੀਂ

ਚਿਤਵਦਾ, ਫਿਰ ਹੱਸਦੇ-ਹੱਸਦੇ ਨਾੜ ਉਪਰ ਨਾੜ ਚੜ੍ਹ ਜਾਂਦੀ ਹੈ ਤੇ ਹੱਸਣ ਦੀ ਬਜਾਏ ਰੋਣਾ ਪੈ ਜਾਂਦਾ ਹੈ ਜਾਂ ਟੁਰਦੇ-ਟੁਰਦੇ ਮੋੜ, ਲਿਖਦੇ ਲਿਖਦੇ ਹਨ੍ਹੇਰੀ, ਖਾਂਦੇ ਖਾਂਦੇ ਜਿਹਵਾ ਟੁੱਕੀ, ਤੁਰਦੇ ਤੁਰਦੇ ਖੂਹ ਵਿੱਚ। ਯਥਾ—

*"ਅਨਿਕ ਉਪਾਵ ਚਿਤਵੀਅਹਿ ਬਹੁਤੇਰੇ,*
*ਸਾ ਹੋਵੈ ਜਿ ਬਾਤ ਹੋਵੈਨੀ॥*
*ਅਪਨਾ ਭਲਾ ਸਭੁ ਕੋਈ ਬਾਛੈ,*
*ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥"* (ਪੰਨਾ ੮੦੦)

ਇਸੇ ਅਣਚਿਤਵੀਂ ਗੱਲ ਨੂੰ 'ਹੁਕਮ' ਆਖਦੇ ਹਨ ਤੇ ਇਸੇ ਹੁਕਮ ਵਿੱਚ ਸੰਸਾਰ ਕਲਾ ਚਲ ਰਹੀ ਹੈ। ਇਸੇ ਅਚਨਚੇਤ ਝਾੜ ਜਾਂ ਅਚੇਤ ਧਾਤ ਨੂੰ ਸੰਘੀ ਘੁੱਟਦੀ ਵੇਖਕੇ ਪਹਿਲੋਂ ਅਸੀਂ ਕਚੀਚੀਆਂ ਵਟਦੇ ਹਾਂ ਕਿ ਇਹ ਕਿਉਂ। ਪਰ ਇਸੇ, ਕਿਸੇ, ਕਿਉਂ ਦਾ ਉੱਤਰ ਹੀ ਤਾਂ ਅਸਾਂ ਲੱਭਣਾ ਹੈ! ਸੋ ਆਓ ਵਿਚਾਰੀਏ।

(੨)

ਅਚਨਚੇਤ ਗੱਲ ਕਿਉਂ ਹੁੰਦੀ ਹੈ ? ਆਓ ਆਪਣੇ ਘਰ ਬਾਹਰ ਨੂੰ ਵੀਚਾਰੀਏ। ਬੱਚਾ ਛੋਟਾ ਹੈ, ਦੀਵੇ ਦੀ ਲਾਟ ਨੂੰ ਫੜਨ ਲਈ ਹੰਭਲੀ ਮਾਰਦਾ ਹੈ। ਮਾਂ ਹੋੜਦੀ ਹੈ, ਪਰ ਉਹ ਨਹੀਂ ਮੁੜਦਾ। ਪਰ ਜਦ ਪਕੜਦਾ ਹੈ ਤਾਂ ਉਸਦਾ ਹੱਥ ਜਲ ਜਾਂਦਾ ਹੈ। ਇਸੇ ਤਰ੍ਹਾਂ ਬੱਚਿਆਂ ਵਾਂਙ ਅਸੀਂ ਕਈ ਨਸ਼ਿਆਂ ਨੂੰ ਪਕੜਦੇ ਹਾਂ, ਸ਼ਰਾਬਾਂ ਆਦਿ ਪੀਂਦੇ ਹਾਂ, ਵਾਹਿਗੁਰੂ ਜੀ ਦੀ ਮਤ ਹੋੜਦੀ ਹੈ, ਪਰ ਅਸੀਂ ਅਗਾਂਹ ਭੱਜਦੇ ਹਾਂ ਤੇ ਖਾਈ ਵਿੱਚ ਜਾ ਪੈਂਦੇ ਹਾਂ, ਕਿਉਂ? ਇੱਥੇ ਤਾਂ ਉੱਤਰ ਆਸਾਨ ਹੈ। ਸਾਡੇ ਚਾਰ ਚੁਫ਼ੇਰੇ ਮਾਇਆ ਦੀ ਬਲਦੀ ਲਾਟ ਹੈ, ਜਾਂ ਡੂੰਘੀ ਤੇਜ਼ਾਬ ਵਾਲੀ ਖਾਈ ਹੈ। ਜੇ ਅਸੀਂ ਸਿੱਧੇ ਰਸਤੇ ਨੂੰ ਛੱਡ ਪੁੱਠੇ ਜਾਈਏ ਤਾਂ ਅਸੀਂ ਮਾਇਆ ਦੇ ਭਾਂਬੜ ਵਿੱਚ ਜਲਣਾ ਹੀ ਹੈ। ਇਥੇ ਸਾਨੂੰ ਪਤਾ ਲੱਗ ਰਿਹਾ ਹੈ ਕਿ ਫਲਾਣਾ ਲਾਟ ਪਕੜਨ 'ਤੇ ਕਿਉਂ ਸੜਿਆ, ਕਿਉਂਕਿ ਅੱਗ ਨੇ ਤਾਂ ਸਾੜਿਆ ਹੀ ਸੀ, ਜਾਂ ਫਲਾਣਾ ਸ਼ਰਾਬ ਪੀਣ ਨਾਲ ਇਸ ਲਈ ਜਲਦੀ ਮਰ ਗਿਆ ਹੈ ਕਿਉਂਕਿ ਉਸ ਨੇ ਆਪਣੇ ਅੰਦਰ ਨੂੰ ਘੁਣ ਨਾਲ ਖੋਖਲਾ ਕਰ ਲਿਆ ਸੀ, ਪਰ ਉਸ ਬਾਲਕ ਨੂੰ ਪੁੱਛੋ ਜੋ ਅੰਞਾਣਾ ਹੈ ਕਿ ਉਸ ਦਾ ਹੱਥ ਕਿਉਂ ਜਲਿਆ। ਉਹ ਨਹੀਂ ਦੱਸ ਸਕਦਾ, ਕਿਉਂਕਿ ਅੰਞਾਣ ਹੋਣ ਕਰਕੇ ਉਸ ਨੂੰ ਵਾਹਿਗੁਰੂ ਜੀ ਦੇ ਨਿਯਮਾਂ ਦਾ ਪਤਾ ਨਹੀਂ, ਪਰ ਤੁਸੀਂ ਤਾਂ ਜਾਣਦੇ ਹੋ। ਸੋ ਇਸੇ ਤਰ੍ਹਾਂ ਜਿਸ ਗੱਲ ਨੂੰ ਅਸੀਂ ਅਚਨਚੇਤ ਆਖਦੇ ਹਾਂ ਕਿ ਇਹ ਐਵੇਂ ਕੈਵੇਂ ਨਹੀਂ ਹੋ ਰਹੀ, ਉਸ ਦਾ ਵੀ ਕੋਈ ਦੂਰੇਡ, ਕਾਰਣ ਹੈ। ਪਰ ਵਾਹਿਗੁਰੂ ਜੀ ਜੋ ਸਰਬ ਕਲਾ ਪ੍ਰਬੀਨ ਹਨ, ਜਾਣਦੇ ਹਨ ਕਿ ਫਲਾਣੀ ਗੱਲ ਕਿਉਂ ਹੋ ਰਹੀ ਹੈ ਤੇ ਕਿਉਂ ਹੋਣੀ ਚਾਹੀਦੀ ਹੈ। ਬਸ, ਉਸ ਗੱਲ ਨੂੰ ਜੋ ਸਾਨੂੰ ਸਮਝ ਨਾ ਆਵੇ ਪਰ ਹੋਵੇ ਨਿਯਮ-ਬੱਧ, 'ਹੁਕਮ' ਆਖਦੇ ਹਨ। ਦੇਖੋ ਕਿਸੇ ਫ਼ੌਜ ਦਾ ਜਰਨੈਲ ਕੋਈ ਹੁਕਮ ਦਿੰਦਾ ਹੈ ਕਿ ਫ਼ੌਜ ਪਿਛਾਂਹ ਹਟ ਆਵੇ। ਹੁਣ ਜਿੱਤ ਰਹੀ ਫ਼ੌਜ ਦਾ ਸਿਪਾਹੀ

ਨਹੀਂ ਸਮਝਦਾ ਕਿ ਜਿੱਤ ਕੇ ਪਿੱਛੇ ਕਿਉਂ ਹਟੀਏ। ਪਰ ਜਰਨੈਲ ਜੋ ਪਿਛਾਂਹ ਹੈ ਉਹ ਦੂਰਬੀਨ ਨਾਲ ਵੇਖ ਰਿਹਾ ਹੈ ਕਿ ਫਲਾਣੀ ਲਕੀਰ ਤੋਂ ਅੱਗੇ ਬੰਬਾਂ ਦੀ ਲਕੀਰ ਹੈ ਤੇ ਸਾਡੀ ਫ਼ੌਜ ਦਾ ਵਧਣਾ ਸਖ਼ਤ ਖ਼ਤਰਨਾਕ ਹੈ। ਇਸ ਕਰਕੇ ਜੋ ਫ਼ੌਜ ਹੁਕਮ ਮੰਨ ਕੇ ਪਿਛਾਂਹ ਟੁਰ ਪੈਂਦੀ ਹੈ ਉਹ ਤਾਂ ਬਚ ਜਾਂਦੀ ਹੈ ਪਰ ਜੋ ਹੁਕਮ ਨਾ ਮੰਨ ਕੇ ਅੱਗੇ ਭੱਜਦੇ ਹਨ ਸੋ ਆਪਣੇ ਪੈਰ ਆਪ ਕੁਹਾੜੀ ਮਾਰਦੇ ਹਨ, ਗੱਲ ਕੀ ਸੈਨਾਪਤੀ ਨੂੰ ਪਤਾ ਹੁੰਦਾ ਹੈ ਕਿ ਅੱਗੇ ਜਾਈਏ ਜਾਂ ਪਿੱਛੇ, ਪਰ ਇੱਕ ਸਿਪਾਹੀ ਵਿੱਚ ਇੰਨੀ ਅਕਲ ਨਹੀਂ ਕਿ 'ਹੁਕਮ' ਦੀ 'ਕਿਉਂ' ਘਰ ਬੈਠਿਆਂ ਕੱਢ ਸਕੇ। ਇਸੇ ਤਰ੍ਹਾਂ ਗੇੜੂ ਖੂਹ ਦੀਆਂ ਟਿੰਡਾਂ ਖ਼ਾਲੀ ਹੋ ਕੇ ਹੇਠਾਂ ਵੱਲ ਜਾਂਦੀਆਂ ਹਨ, ਫਿਰ ਇੱਕ ਖ਼ਾਸ ਜਗ੍ਹਾ, ਜੋ ਹੇਠਾਂ ਤੋਂ ਹੇਠਾਂ ਹੈ, ਅੱਪੜ ਕੇ ਉਪਰ ਵੱਲ ਟੁਰ ਪੈਂਦੀਆਂ ਹਨ। ਹੁਣ ਜੇ ਟਿੰਡ ਆਖੇ ਕਿ ਮੈਨੂੰ ਤਾਂ ਹੇਠਾਂ ਜਾਣਾ ਸੁਖਾਲਾ ਲੱਗਦਾ ਹੈ ਕਿਉਂਕਿ ਟਿੰਡ ਬਣੀ ਹੀ ਇਸ 'ਹੁਕਮ' ਨੂੰ ਤੋੜ ਚਾੜ੍ਹਨ ਲਈ ਹੈ। ਇਨ੍ਹਾਂ ਤਿੰਨਾਂ-ਚੌਹਾਂ ਉਦਾਹਰਣਾਂ ਵਿੱਚ ਅਸਾਂ ਦੇਖਿਆ ਹੈ ਕਿ ਨਿੱਕੀ ਚੀਜ਼ ਇਹ ਨਹੀਂ ਦੱਸ ਸਕਦੀ ਕਿ ਵੱਡੇ ਦੇ ਦਿਲ ਵਿੱਚ ਕੀ ਹੈ। ਸਿਪਾਹੀ ਨਹੀਂ ਜਾਣਦਾ ਕਿ ਜਰਨੈਲ ਨੇ ਅੱਗੇ ਕੀ ਆਖਣਾ ਹੈ; ਟਿੰਡ ਇਹ ਨਹੀਂ ਜਾਣਦੀ ਕਿ ਕਿੱਥੇ ਉਸ ਨੇ ਭਰਨਾ ਜਾਂ ਖ਼ਾਲੀ ਹੋਣਾ ਹੈ; ਬੱਚਾ ਨਹੀਂ ਜਾਣਦਾ ਕਿ ਮਾਂ ਉਸ ਨੂੰ ਲਾਟ ਜਾਂ ਸੱਪ ਪਕੜਨ ਤੋਂ ਕਿਉਂ ਹੋੜਦੀ ਹੈ। ਇਸੇ ਤਰ੍ਹਾਂ ਅੰਤਕੀ ਪ੍ਰਾਣੀ ਇਹ ਨਹੀਂ ਦੱਸ ਸਕਦਾ ਕਿ ਬੇਅੰਤ ਵਾਹਿਗੁਰੂ ਜੀ ਨੂੰ ਕੀ ਮਨਜ਼ੂਰ ਹੈ। ਜੇ ਉਹ ਭਾਣੇ ਨੂੰ ਸਿਰ-ਮੱਥੇ ਉਪਰ ਰੱਖਕੇ ਮੰਨ ਲਵੇ, ਤੱਤੇ ਤਵੇ ਉਪਰ ਚੜ੍ਹ ਬੈਠੇ, ਦੇਗਾਂ ਦੇ ਗਰਮ ਪਾਣੀ ਵਿੱਚ ਵਕਤ ਸਿਰ ਜਾ ਉਬਲੇ, ਸਿਰ ਉਪਰ ਆਰਾ ਫਿਰਵਾਣ ਵੇਲੇ ਫਿਰਵਾ ਲਵੇ ਤਦ ਤਾਂ ਉਹ ਪ੍ਰਾਣੀ ਸਦਾ ਮੁਕਤ ਪ੍ਰਪੱਕ ਹੈ, ਨਹੀਂ ਤਾਂ ਬੱਚਿਆਂ ਵਾਂਙ ਰੋਂਦਾ ਹੈ, ਢਾਹੀਂ ਮਾਰਦਾ ਹੈ ਤੇ ਆਪਣਾ ਸਿਰ ਪੱਥਰ ਨਾਲ ਮਾਰ-ਮਾਰ ਕੇ ਭਾਣਾ ਨਾ ਮੰਨਣ ਦੀ ਸਜ਼ਾ ਆਪਣੇ ਆਪ ਨੂੰ ਦਿੰਦਾ ਹੈ। ਵਾਹਿਗੁਰੂ ਜੋ ਕਰਦਾ ਹੈ ਉਹ ਭਾਣੇ ਅਨੁਸਾਰ ਹੈ, ਕਾਨੂੰਨ ਅਨੁਸਾਰ, ਲੋੜ ਅਨੁਸਾਰ। ਪਰ ਕੀੜੀ ਨੂੰ ਕੀ ਪਤਾ ਹੈ ਪਰਬਤ ਦੀ ਲੋੜ ਦਾ, ਉਹ ਤਾਂ ਆਖਦੀ ਹੋਵੇਗੀ ਕਿ ਪਰਬਤ ਵਾਹਿਗੁਰੂ ਜੀ ਨੇ ਮੈਨੂੰ ਤੰਗ ਕਰਨ ਲਈ ਬਣਾਇਆ ਹੈ। ਉੱਲੂ ਆਖਦਾ ਹੋਵੇਗਾ ਕਿ ਵਾਹਿਗੁਰੂ ਮੈਨੂੰ ਤੰਗ ਕਰਨ ਲਈ ਦਿਨ ਨੂੰ ਸੂਰਜ ਚੜ੍ਹਾਉਂਦਾ ਹੈ, ਪਰ ਜਾਣਨ ਵਾਲੇ ਜਾਣਦੇ ਹਨ ਕਿ ਪਰਬਤਾਂ, ਸੂਰਜਾਂ ਆਦਿ ਦੀ ਆਪੋ ਆਪਣੀ ਥਾਂ ਕਿੰਨੀ ਕੁ ਲੋੜ ਹੈ। ਭਾਵ ਇਹ ਹੈ ਕਿ ਸਾਡੀ ਅਕਲ ਵੀ ਇੰਨੀ ਹੈ ਜਿੰਨਾ ਸਾਡੀ ਵਿਸਥਾਰ ਜਾਂ ਉਸ ਤੋਂ ਚੱਪਾ ਕੁ ਵੱਧ-ਘੱਟ। ਫਿਰ ਅਸੀਂ ਇਕ ਸ਼ਤਾਬਦੀ ਦੇ ਕੀੜੇ ਕਿਸ ਤਰ੍ਹਾਂ ਆਉਣ ਵਾਲੇ ਜੁਗਾਂ ਦਾ ਹਾਲ ਦੱਸ ਸਕਦੇ ਹਾਂ, ਘੜੀ ਕਿਸ ਤਰ੍ਹਾਂ ਸੂਰਜ ਦੀ ਕਲਾ ਪੂਰੀ ਤਰ੍ਹਾਂ ਖੋਲ੍ਹਕੇ ਦੱਸ ਸਕਦੀ ਹੈ ਜਾਂ ਮੱਕੜੀ ਕਿਸ ਤਰ੍ਹਾਂ ਬ੍ਰਹਮਾ ਦਾ ਵਿਸਥਾਰ ਨਿਰੂਪਨ ਕਰ ਸਕਦੀ ਹੈ ? ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇੱਕ ਕੋਲੋਂ ਦੋ ਵੱਡਾ ਹੈ, ਦੋ ਕੋਲੋਂ ਤਿੰਨ, ਤਿੰਨ ਕੋਲੋਂ ਚਾਰ

ਇਤਿਆਦਿ, ਪਰ ਬੇਅੰਤ ਅੱਠ ਦੇ ਮੁਕਾਬਲੇ ਵਿੱਚ ਇਹ ਸਭ ਹੇਚ ਹਨ ਜਿਸ ਤਰ੍ਹਾਂ ਸੂਰਜ ਦੇ ਸਾਹਮਣੇ ਹੋਰ ਤਾਰੇ ਹੇਚ ਹਨ, ਜਾਂ ਜਿਸ ਤਰ੍ਹਾਂ ਪਹਾੜ ਦੇ ਸਾਹਮਣੇ ਰੇਤ ਦੇ ਕਿਣਕੇ ਤੇ ਨਿੱਕੇ-ਵੱਡੇ ਵੱਟੇ ਹੇਚ ਹਨ। ਸੋ ਇਸੇ ਤਰ੍ਹਾਂ ਭਾਵੇਂ ਕਿੰਨੇ ਹੀ ਵੱਡੇ ਹੋ ਜਾਈਏ, ਪਰ ਸਾਡੀ ਤੇ ਵਾਹਿਗੁਰੂ ਜੀ ਦੀ ਵਿਥ ਇੰਨੀ ਹੈ ਜਿੰਨੀ ਕਿ ਕਾਲ ਤੇ ਅਕਾਲ ਦੀ। ਇਸ ਤਰ੍ਹਾਂ ਸਾਡੀ ਅਕਾਲ ਦੇ ਭਾਣੇ (ਹੁਕਮ) ਵਿੱਚ ਵੀ ਰਾਤ ਤੇ ਦਿਨ ਦਾ ਫ਼ਰਕ ਹੈ। ਇਸ ਕਰਕੇ ਅਕਲ ਭਾਵੇਂ ਚੰਗੀ ਹੈ ਪਰ 'ਹੁਕਮ' ਨੂੰ ਮਿਣਨ ਲਈ ਇੰਨੀ ਨਿਕੰਮੀਂ ਹੈ ਜਿੰਨੀ ਕਿ ਪਾਣੀ ਨੂੰ ਮਿਣਨ ਲਈ ਛਾਨਣੀ। ਅਕਲ ਮਾਇਕੀ ਨਿੱਕੀਆਂ ਗੱਲਾਂ ਨੂੰ ਤਾਂ ਘੁੱਟਕੇ ਪਕੜਦੀ ਹੈ, ਜਿਸ ਤਰ੍ਹਾਂ ਛਾਨਣੀ ਬੇਰਾਂ ਨੂੰ ਪਕੜ ਰੱਖਦੀ ਹੈ, ਪਰ ਸੂਖਮ ਤੱਤ ਪਾਣੀ ਵਾਂਙ ਵਿੱਚੋਂ ਵਗ ਜਾਂਦੇ ਹਨ। ਹੁਕਮ ਦਾ ਸੰਬੰਧ ਸੂਖਮ ਤੱਤ ਨਾਲ ਹੈ-ਅਕਾਲ ਨਾਲ ਨਾ ਕਿ ਕਾਲ ਨਾਲ।

ਇੱਥੇ ਹੁਣ ਸੋਚਣ ਵਾਲੀ ਗੱਲ ਇਹ ਹੈ ਕਿ 'ਅਕਾਲ' ਤੇ 'ਹੁਕਮ' ਵਿੱਚ ਕਿੰਨਾ ਕੁ ਸੰਬੰਧ ਹੈ। ਕੀ ਸਾਨੂੰ ਅਕਾਲ ਨੂੰ ਪਰ੍ਹਾਂ ਸੁੱਟ ਛੱਡਣਾ ਚਾਹੀਦਾ ਹੈ ? ਜੇ ਨਹੀਂ ਤਾਂ ਕਿੱਥੇ ਤੱਕ ? ਇਸ ਦਾ ਉੱਤਰ ਆਓ ਵਿਚਾਰੀਏ। ਸਾਡੇ ਅੰਦਰ ਤਿੰਨ ਗੱਲਾਂ ਹਨ :—

(੧) ਅਚੇਤ

(੨) ਸੁਚੇਤ

(੩) ਅਚਨ-ਚੇਤ

ਹੁਣ ਇੱਕ ਨੂੰ ਲਓ। 'ਅਚੇਤ' ਗੱਲਾਂ ਕੀ ਹੁੰਦੀਆਂ ਹਨ? ਉਹ ਜੋ ਕਰੀਏ ਪਰ ਪਤਾ ਨਾ ਲੱਗੇ। ਦੇਖੋ ਦਿਲ ਧੜਕਣਾ, ਅੱਖਾਂ ਝਪਕਣਾ, ਸੁਆਸ ਲੈਣਾ ਆਦਿ ਕੰਮ ਕਿਹੇ ਅਚੇਤ ਹੋ ਰਹੇ ਹਨ। ਰਾਤ ਨੂੰ ਵੀ ਜਦ ਅਸੀਂ ਲੇਟ ਜਾਂਦੇ ਹਾਂ ਤਾਂ ਬਹੁਤ ਸਾਰੇ ਅਚੇਤ ਕੰਮ ਆਪਣੇ ਆਪ ਹੁੰਦੇ ਰਹਿੰਦੇ ਹਨ। ਸੁਚੇਤ ਗੱਲ ਕਰਨ ਲਈ ਯਤਨ ਦੀ ਲੋੜ ਹੈ—ਲਿਖਣ ਲਈ ਹੱਥ ਹਿਲਾਉਣਾ ਲੋੜੀਂਦਾ ਹੈ, ਪੜ੍ਹਨ ਲਈ ਜੀਭ ਹਿਲਾਉਣਾ, ਵੇਖਣ ਲਈ ਅੱਖ ਖੋਲ੍ਹਣਾ, ਸੋਚਣ ਲਈ ਯਾਦ ਤੇ ਚੇਤਾ, ਸਮਝਣ ਲਈ ਬੁੱਧੀ, ਖ਼ੁਸ਼ੀ ਲਈ ਦਿਲ ਦੀ ਠੰਡਕ ਇਤਿਆਦਿ। ਇਹ ਹੈ ਸੁਚੇਤ (Conscious) ਕਾਰਖ਼ਾਨਾ। ਪਰ ਵੇਖੋ ਕਈ ਗੱਲਾਂ ਸੁਚੇਤ ਤੋਂ ਥਿੜਕ ਕੇ ਹੌਲੀ-ਹੌਲੀ ਅਚੇਤ (Unconscious) ਦੀ ਤਹਿ ਤੱਕ ਆ ਜਾਂਦੀਆਂ ਹਨ, ਜਿਹਾ ਕਿ ਕੱਪੜੇ ਪਾਉਣੇ, ਟੁਰਨਾ, ਬੋਲਣਾ—ਜੋ ਬੱਚੇ ਲਈ ਯਤਨ ਨਾਲ ਹੁੰਦੇ ਹਨ। ਗੱਲ ਕੀ ਦੇਰ ਦੇ ਇਸਤੇਮਾਲ ਨਾਲ ਉਹ ਗੱਲ ਸੁਚੇਤ ਦੇ ਖ਼ਾਨੇ ਤੋਂ ਖਿਸਕ ਕੇ ਅਚੇਤ ਵਿੱਚ ਆ ਪੈਂਦੀ ਹੈ। ਪਰ ਸੁਚੇਤ ਦਾ ਦਰਜਾ ਅਚੇਤ ਕੋਲੋਂ ਇੰਨਾ ਉੱਚਾ ਹੈ ਕਿ ਜਿੰਨਾ ਮਨੁੱਖ ਇਕ ਬਾਂਦਰ ਕੋਲੋਂ ਵੱਡਾ ਹੈ। ਅਸੀਂ ਸੁਚੇਤਤਾ (Consciousness) ਦਾ ਵੱਡਾ ਮਾਣ ਕਰਦੇ ਹਾਂ; ਤੇ ਕਰੀਏ ਵੀ ਕਿਉਂ ਨਾ, ਕਿਉਂਕਿ ਇਹੋ ਤਾਂ ਪਸ਼ੂਆਂ ਤੇ ਮਨੁੱਖਾਂ ਵਿੱਚ ਫ਼ਰਕ ਹੈ। ਜੇ ਕਿਸੇ ਕੋਲੋਂ ਸੁੱਤਿਆਂ ਜਾਂ ਨਸ਼ੇ ਵਿੱਚ ਬੰਦੂਕ ਚਲ

ਜਾਵੇ ਤਾਂ ਜੱਜ ਉਸ ਨੂੰ ਛੱਡ ਦਿੰਦੇ ਹਨ, ਕਿਉਂਕਿ ਆਖਦੇ ਹਨ ਕਿ ਉਹ ਸੁਚੇਤ ਨਹੀਂ, ਸੁੱਤਿਆਂ ਅਚੇਤ ਸੀ।

ਆਓ ਵੇਖੀਏ ਕਿ 'ਅਚੇਤ' ਤੇ 'ਸੁਚੇਤ' ਵਿੱਚ ਕੀ ਫ਼ਰਕ ਹੈ। ਵੇਖੋ ਇੱਕ ਢਿੱਡ ਦੇ ਭਾਰ ਰੀਂਗਣ ਵਾਲਾ ਕੀੜਾ, ਜੋਕ, ਕੀੜੀ ਆਦਿ ਜ਼ਮੀਨ ਉਪਰ ਤਾਂ ਚੇਤਨ ਹਨ ਤੇ ਜੇ ਉਨ੍ਹਾਂ ਨੂੰ ਕੋਈ ਅੱਗੋਂ ਛੇੜੇ ਤਾਂ ਇਧਰ-ਉਧਰ ਹਟ ਜਾਂਦੇ ਹਨ, ਪਰ ਜੇ ਉਨ੍ਹਾਂ ਦੇ ਉਪਰ ਵੱਲੋਂ ਵਾਰ ਕਰੀਏ ਤਾਂ ਉਨ੍ਹਾਂ ਨੂੰ ਪਤਾ ਨਹੀਂ ਲੱਗਦਾ। ਸੱਪ ਵੀ ਢਿੱਡ ਦੇ ਭਾਰ ਰੀਂਗਦਾ ਹੈ, ਪਰ ਉਸ ਵਿੱਚ ਇਹ ਤਾਕਤ ਆ ਗਈ ਹੈ ਕਿ ਸਿਰੀ ਜ਼ਮੀਨ ਤੋਂ ਚੁੱਕਕੇ ਉੱਚਾ ਰੱਖੇ। ਇਸ ਕਰਕੇ ਦੁਸ਼ਮਣ ਨੂੰ ਉਪਰੋਂ ਵੀ ਵੱਸ ਚੱਲਦੇ ਵਾਰ ਨਹੀਂ ਕਰਨ ਦਿੰਦਾ। ਬੱਸ ਜੋ ਹਾਲ ਢਿੱਡ ਦੇ ਭਾਰ ਰੀਂਗਣ ਵਾਲਿਆਂ ਦਾ ਹੈ, ਉਹੋ 'ਅਚੇਤ' ਮਨ ਦਾ ਹੈ। ਉਹ ਹੇਠਲੇ ਦਰਜੇ ਜਾਂ ਤਬਕੇ ਦਾ ਮਨ ਹੈ। ਸੁਚੇਤ ਕਦ ਹੋਵੇਗਾ? ਜਦ ਮਨ ਦੀ ਸਿਲੀ ਉਪਰਲੇ ਲੈਵਲ ਵਿੱਚ ਆ ਜਾਵੇਗੀ, ਜਦ ਮਨ ਪੰਛੀਆਂ ਵਾਂਗ ਉਪਰ ਵੱਲ ਹੰਭਲੀ ਮਾਰੇਗਾ ਜਾਂ ਉਡੇਗਾ। ਜਿੰਨਾ ਮਨ ਉਪਰ ਨੂੰ ਉਠੇਗਾ ਓਨਾ ਹੀ ਉਸ ਨੂੰ ਚੇਤਨਤਾ ਵਧੇਰੀ ਆਵੇਗੀ। ਗੱਲ ਕੀ, ਸੁਚੇਤ ਉਹ ਦਰਜਾ ਹੈ ਜਦ ਮਨ ਪਸ਼ੂ-ਬ੍ਰਿਤੀ (Instinct) ਦੀ ਤਹਿ ਨੂੰ ਛੱਡ ਅਕਾਸ਼ ਰੂਪੀ ਅਕਲ ਨੂੰ ਚਿਤਾਰੇਗਾ। ਇਸ ਤਰ੍ਹਾਂ ਸਾਇੰਸ-ਵੇਤਾ ਅਕਲ ਨਾਲ ਭਵਿੱਖਤ ਕਾਲ ਦੀਆਂ ਗੱਲਾਂ ਸੋਚਦੇ ਹਨ ਕਿ ਅਮਕੇ ਵੇਲੇ ਹਨ੍ਹੇਰੀ ਆਵੇਗੀ, ਮੀਂਹ ਵਸੇਗਾ, ਬਰਫ਼ ਪਵੇਗੀ, ਕਿਉਂਕਿ ਉਨ੍ਹਾਂ ਨੂੰ ਇਹ ਪਤਾ ਹੁੰਦਾ ਹੈ ਕਿ ਭੂਤ ਕਾਲ ਵਿੱਚ ਜਦ ਇਹੋ ਜਿਹੀ ਹਾਲਤ ਸੀ ਤਾਂ ਇਹ ਨਤੀਜਾ ਹੋਇਆ ਸੀ। ਸੋ ਇਸੇ ਤਰ੍ਹਾਂ ਪਿੱਛੋਂ ਤੋਂ ਅੱਗੇ ਦਾ ਅਨੁਮਾਨ ਲੱਗ ਜਾਂਦਾ ਹੈ। ਇਥੋਂ ਤੱਕ ਤਾਂ ਅਕਲ ਕੰਮ ਕਰਦੀ ਹੈ। ਜੋਤਸ਼ ਵਿੱਚ ਵੀ ਅਕਲ ਕੰਮ ਕਰਦੀ ਹੈ। ਫ਼ਰਕ ਇੰਨਾ ਹੈ ਕਿ ਸਾਇੰਸ ਤਾਂ ਸ਼ਕਤੀਆਂ ਨੂੰ ਵਿਚਰਦੀ ਹੈ ਤੇ ਜੋਤਸ਼ ਗ੍ਰਿਹਾਂ ਦੀ ਚਾਲ ਤੋਂ ਆਪਣਾ ਨਤੀਜਾ ਕੱਢਦੀ ਹੈ। ਭਾਵ ਇਹ ਹੈ ਕਿ 'ਸੁਚੇਤ' ਅਕਲ—ਕੀ ਸਾਇੰਸ, ਕੀ ਜੋਤਸ਼, ਕੀ ਘਰੇਲੂ ਕੰਮ, ਕੀ ਬਾਹਰਲੇ—ਸਭ ਵਿੱਚ ਲੱਗਦੀ ਹੈ।

ਪਰ, "ਅਚਨਚੇਤ', ਗੱਲਾਂ ਨੂੰ ਅਕਲ ਨਹੀਂ ਜਾਣ ਸਕਦੀ—ਨਾ ਜੋਤਸ਼, ਨਾ ਕੋਈ ਹੋਰ ਵਿਦਿਆ ਦੱਸ ਸਕਦੀ ਹੈ। ਕਿਉਂ ? ਇਸ ਕਰਕੇ ਕਿ ਅਚਨਚੇਤ ਗੱਲਾਂ ਅਕਲ ਦੇ ਲੈਵਲ ਤੋਂ ਉਤਰਕੇ ਹੇਠ ਆਉਂਦੀਆਂ ਹਨ ਤੇ ਅਕਾਲ ਸਾਇੰਸਾਂ ਦੇ

---

੧. ਅਚਨਚੇਤ ਦਾ ਭਾਵ Chance ਨਹੀਂ, ਕਿਉਂਕਿ ਸੰਸਾਰ ਵਿੱਚ ਹਰ ਗੱਲ ਨਿਯਮਬੱਧ ਹੈ। 'ਇਤਫ਼ਾਕ' ਵਾਹਿਗੁਰੂ ਦੀ ਦੁਨੀਆ ਵਿੱਚ ਉੱਕਾ ਹੀ ਨਹੀਂ : cf: "If chance be defined as a result produced by random movement without any link of connection, I soundly affirm that there is no such thing as chance at all." Boethius.

'ਆਲਿਆਂ', ਜੋਤਸ਼ ਦੇ ਚੱਕਰਾਂ ਤੇ ਵਿਦਿਆ ਦੀ ਕੈਦ ਤੋਂ ਉਪਰ ਹੈ। ਅਸੀਂ ਵੇਖ ਆਏ ਹਾਂ ਕਿ ਕਾਲ ਦਾ ਸੰਬੰਧ ਸਮੇਂ ਨਾਲ ਹੈ ਤੇ ਇਹ ਦੋਵੇਂ ਜੋਟੜਿਆਂ ਵਾਂਗ, ਬਿੰਬ ਤੇ ਪ੍ਰਤਿਬਿੰਬ ਵਾਂਗ ਘਿਉ ਖਿਚੜੀ ਹਨ। ਪਰ ਅਕਾਲ ਦਾ ਤਾਂ ਲੈਵਲ ਹੀ ਹੋਰ, ਦੁਨੀਆਂ ਹੀ ਹੋਰ 'ਸਦਾ-ਹੁਣ' ਨਿਰੰਤਰ ਵਾਲੀ ਹੈ, ਇਸ ਨੂੰ ਕੌਣ ਜਾਣਦਾ ਹੈ ? 'ਅਚਨਚੇਤ' ਲੈਵਲ ਸਾਡੇ ਤੋਂ ਇੰਨਾ ਉੱਚਾ ਹੈ, ਜਿੰਨਾ ਕਿ ਸੱਪ ਤੋਂ 'ਅਸਮਾਨ' ਭਾਵ ਇਹ ਕਿ ਇਨ੍ਹਾਂ ਚੇਤਨਾਵਾਂ ਦੇ ਦਰਜਿਆਂ ਵਿੱਚ ਜੋ ਮੁੱਢਲਾ ਫ਼ਰਕ ਹੈ ਮਾਮੂਲੀ ਨਹੀਂ—ਇੰਨਾ ਜਿੰਨਾ ਕਿ ਪਾਣੀ, ਪੌਣ ਤੇ ਤੇਜ ਦਾ ਜੋ ਕਿ ਭਿੰਨ-ਭਿੰਨ ਤਾਕਤ ਹਨ।

(੪)

'ਹੁਕਮ' ਦਾ ਆਦਿ 'ਅਕਾਲ' ਹੈ ਤੇ ਸੁਚੇਤ-ਪੁਣਾ ਕਾਲ-ਬੱਧ ਹੈ। ਜੋ ਪ੍ਰਾਣੀ ਇਸ ਫ਼ਰਕ ਨੂੰ ਨਹੀਂ ਜਾਣਦਾ ਤੇ ਹੁਕਮ ਨਾਲ ਲੜਦਾ ਹੈ, ਉਹ ਆਪਣੇ ਹੱਥ ਵਿੱਚ ਜੜ੍ਹ ਖੜਗ ਲੈ ਸੂਖਮ-ਪੌਣ ਰੂਪੀ 'ਹੁਕਮ' ਨਾਲ ਲੜਦਾ ਹੈ। ਕੀ ਅਸੀਂ ਹੱਥ ਨਾਲ ਵਾਯੂ ਨੂੰ ਕੱਟ ਸਕਦੇ ਹਾਂ ? ਨਹੀਂ। ਕੀ ਅਸੀਂ ਮੈਲ ਜਾਂ ਕਾਲਖ਼ ਅਕਾਲ ਆਕਾਸ਼ ਉਪਰ ਸੁੱਟ ਸਕਦੇ ਹਾਂ ? ਨਹੀਂ, ਇਸੇ ਤਰ੍ਹਾਂ ਭਾਣੇ ਨਾਲ ਲੜਨਾ ਵਾਯੂ ਨਾਲ ਭਿੜਨਾ ਹੈ, ਸੂਰਜ ਨਾਲ ਮਿਚਣਾ ਹੈ, ਆਕਾਸ਼ ਨਾਲ ਭੇੜ ਕਰਨਾ ਹੈ। ਪਰ ਭਾਵੇਂ ਅਸੀਂ ਅਚਨਚੇਤ 'ਹੁਕਮ' ਦੀ 'ਕਿਉਂ' ਨੂੰ ਨਹੀਂ ਪਕੜ ਸਕਦੇ, ਪਰ ਇਸ ਦੇ ਅੱਗੇ ਸਿਰ ਨਿਵਾ ਕੇ ਬਚ ਸਕਦੇ ਹਾਂ। ਵੇਖੋ ਹੜ੍ਹ ਵੇਲੇ ਜੋ ਬੂਟੇ ਪਾਣੀ ਅੱਗੇ ਆਕੜ ਕੇ ਖਲੋਂਦੇ ਹਨ ਉਹ ਜੜ੍ਹਾਂ ਤੋਂ ਪੱਟੇ ਜਾਂਦੇ ਹਨ। ਜੋ ਬੂਟੀਆਂ ਗਰਦਨ ਲਿਚਕਾ ਕੇ ਪਾਣੀ ਨੂੰ ਉੱਤੋਂ ਥਾਣੀਂ ਲੰਘਣ ਦਿੰਦੀਆਂ ਹਨ ਉਹ ਖ਼ੈਰੀ ਮੇਰੀ ਰਹਿੰਦੀਆਂ ਹਨ। ਸੁੱਖ-ਦੁੱਖ ਦੋਵੇਂ ਲੋੜੀਂਦੇ ਹਨ, ਕਿਉਂਕਿ ਦੁੱਖ ਨੇ ਹੀ ਸਾਡੀਆਂ ਮੁਹਾਰਾਂ ਮੋੜਨੀਆਂ ਹਨ ਵਾਹਿਗੁਰੂ ਵੱਲ। ਗੁਰਮੁਖ ਸੁੱਖ-ਦੁੱਖ ਦੋਹਾਂ ਨੂੰ ਮੰਨਕੇ 'ਅਨੰਦ' ਵਿੱਚ ਆਉਂਦੇ ਹਨ—

*'ਮਨ ਕੀ ਮਤਿ ਤਿਆਗਹੁ ਹਰਿ ਜਨ'*
*'ਹੁਕਮੁ' ਬੂਝਿ ਸੁਖੁ ਪਾਈਐ ਰੇ॥*
*ਜੋ ਪ੍ਰਭੁ ਕਰੈ ਸੋਈ ਭਲ ਮਾਨਹੁ,*
*ਸੁਖਿ ਦੁਖਿ ਓਹੀ ਧਿਆਈਐ ਰੇ॥ (ਗਉੜੀ ਮ: ੫, ਪੰਨਾ ੨੦੯)*

ਭਾਣਾ (ਹੁਕਮ) ਜਦ ਹੈ ਹੀ ਉਪਰਲੀ ਦੁਨੀਆ ਵਾਲਾ ਤਾਂ ਹੇਠਾਂ ਲੜਨ ਨਾਲ ਕੀ ਬਣ ਸਕਦਾ ਹੈ? ਜੋ ਪੰਛੀ ਅਸਮਾਨ ਵਿੱਚ ਉਡਦਾ ਹੋਵੇ ਤਾਂ ਜ਼ਮੀਨ ਨੂੰ ਕੁੱਟਣ ਨਾਲ ਉਹ ਨਹੀਂ ਲੱਭ ਸਕਦੀ। ਸੋ ਇਸੇ ਤਰ੍ਹਾਂ ਅਚਨਚੇਤ-ਹੁਕਮ ਪੰਛੀ ਹੈ। ਅਸੀਂ ਸੁਚੇਤਤਾ ਨਾਲ ਸਮਝ ਕੇ ਇਸ ਉੱਤੇ ਕਿੰਤੂ ਨਹੀਂ ਕਰ ਸਕਦੇ। ਪਰ ਹਾਂ ਅਸੀਂ ਇਸ 'ਹੁਕਮ' ਅੱਗੇ ਸਿਰ ਨਿਵਾ ਕੇ ਸੁਖੀ ਹੋ ਸਕਦੇ ਹਾਂ—

*"ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥*
*ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ॥*

*(ਆਸਾ ਮ: ੫, ਪੰਨਾ ੪੦੦)*

'ਹੁਕਮ' ਪਛਾਨਣ ਦਾ ਇੱਥੇ ਕੀ ਭਾਵ ਹੈ? ਕੀ ਇਸ ਦਾ ਭਾਵ ਇਹ ਹੈ ਕਿ ਇਸ ਦਾ ਕਾਰਣ ਸਾਡੀ ਸੁਚੇਤਤਾ ਵਿੱਚ ਆ ਗਿਆ ਹੈ ? ਨਹੀਂ, ਅੰਤਰੀ-ਬੰਦਾ ਬੇਅੰਤ ਨੂੰ ਕਿਸ ਤਰ੍ਹਾਂ ਸਮਝ ਸਕਦਾ ਹੈ ? ਉਹ ਵਾਹਿਗੁਰੂ ਜੀ ਦੇ ਇੱਕ ਦੋ ਗੁਣਾਂ ਜਾਂ ਕਰਨੀਆਂ ਨੂੰ ਭਾਵੇਂ ਸਾਰੀ ਉਮਰ ਲਾ ਕੇ ਸਮਝ ਜਾਵੇ ਪਰ ਇਹ ਸਮੁੰਦਰ ਵਿੱਚ ਬੂੰਦ ਪਛਾਨਣ ਵਾਲੀ ਗੱਲ ਹੈ, ਤੇ ਨਿਰੰਕਾਰ ਦੇ ਚਾਰ-ਚੁਫ਼ੇਰੇ ਤਾਂ ਅਲਖ ਅਗੰਮ ਨਾਮ ਦੀ ਕੰਧ ਹੈ ਜਿਸ ਨੂੰ ਸਾਡੀਆਂ ਇੰਦ੍ਰੀਆਂ ਚੀਰ ਕੇ ਅੰਦਰ ਨਹੀਂ ਵੜ ਸਕਦੀਆਂ। ਪਛਾਨਣ ਦਾ ਭਾਵ ਸਿਰਫ਼ ਇੰਨਾ ਹੈ ਕਿ ਗੁਰਮੁਖ ਇਸ ਦਰਜੇ ਉਪਰ ਅੱਪੜਕੇ ਜਾਣ ਜਾਂਦਾ ਹੈ ਕਿ ਹੁਕਮ ਅਕਾਲ ਦੇ ਲੈਵਲ ਤੋਂ ਆਉਂਦਾ ਹੈ ਇਸ ਕਰਕੇ ਕਥਨੀ-ਬਦਨੀ ਤੋਂ ਬਾਹਰ ਹੈ। ਇਸ ਕਰਕੇ ਵਾਹਿਗੁਰੂ ਅਗਾਧ-ਬੋਧ ਹੈ ਤੇ ਅਜਿਹਾ ਜਾਣਦਾ ਹੋਇਆ ਗੁਰਮੁਖ 'ਕਿਉਂ' ਨੂੰ ਛੱਡ 'ਜੀਉ ਜੀ' ਕਰ, ਸਿਰ ਨਿਵਾ ਕੇ ਭਾਣੇ ਵਿੱਚ ਪ੍ਰਫੁੱਲਿਤ, ਅਨੰਦਿਤ ਹੋ ਰਹਿੰਦਾ ਹੈ। ਤਦ ਉਹ 'ਹੁਕਮੀ-ਬੰਦਾ' ਬਣ ਜਾਂਦਾ ਹੈ :—

*ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥*
*ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥*

*(ਆਸਾ ਮ: ੫, ਪੰਨਾ ੪੦੦)*

(੫)

ਪਰ ਇਥੇ ਇਕ ਪ੍ਰਸ਼ਨ ਇਹ ਉਠੇਗਾ ਕਿ ਕੀ ਕਿਸੇ ਯਤਨ ਨਾਲ ਅਗਾਂਹ ਦੀ ਗੱਲ ਦਾ ਪਤਾ ਨਹੀਂ ਲੱਗ ਸਕਦਾ ? ਉੱਤਰ ਹੈ ਕਿ ਬਹੁਤੇਰੀਆਂ ਗੱਲਾਂ ਦਾ ਪਤਾ ਲੱਗਦਾ ਹੈ। ਧੂੰਆਂ ਵੇਖ ਕੇ ਅਸੀਂ ਅੱਗ ਦਾ ਅਨੁਮਾਨ ਘਰ ਬੈਠੇ ਹੀ ਲਾਉਂਦੇ ਹਾਂ, ਬੱਦਲ ਵੇਖ ਕੇ ਕਿਸੇ ਦੇ ਕਤਲ ਹੋਣ ਦਾ, ਇੰਨਾ ਹੀ ਨਹੀਂ ਜੋ ਸਿਆਣੇ ਪੁਰਸ਼ ਹੁੰਦੇ ਹਨ ਉਹ ਕੋਈ ਚਿੰਨ੍ਹ ਵੇਖ ਕੇ ਸਾਰਾ ਖੋਜ ਕੱਢ ਲੈਂਦੇ ਹਨ। ਨਬਜ਼ ਵੇਖਕੇ ਸਾਰੇ ਸਰੀਰ ਦਾ, ਅੱਖਾਂ ਵੇਖਕੇ ਚਾਲ ਚੱਲਣ ਦਾ ਜਾਂ ਗੱਲ-ਬਾਤ ਤੋਂ ਅੰਦਰਲੇ ਮਨ ਦਾ, ਪਰ ਇਨ੍ਹਾਂ ਗੱਲਾਂ ਨੂੰ ਅਚਨਚੇਤ ਨਹੀਂ ਆਖਣਾ ਚਾਹੀਦਾ। ਅਚਨਚੇਤ ਗੱਲਾਂ ਉਹ ਹੁੰਦੀਆਂ ਹਨ ਜੋ ਸੋਚਣ ਸਮਝਣ ਤੋਂ ਬਾਹਰ ਹੋਣ। ਇਨ੍ਹਾਂ ਨੂੰ ਹੀ ਹੁਕਮ ਕਰਕੇ ਆਖੀਦਾ ਹੈ। ਭਾਵ ਇਹ ਹੈ ਕਿ ਜਿੱਥੇ ਤੱਕ ਅਕਲ ਦੀ ਚਾਂਦ-ਮਾਰੀ ਚੱਲੇ ਉੱਥੇ ਤੱਕ ਤਾਂ ਅਕਲ ਜ਼ਰੂਰ ਲੜਾਉਣੀ ਚਾਹੀਦੀ ਹੈ, ਪਰ ਹਰ ਇਕ ਬੰਦੂਕ ਦੀ ਆਪੋ ਆਪਣੀ ਮਾਰ ਹੈ ਤੇ ਇਸ ਤੋਂ ਵਧੇਰੇ ਨਿਸ਼ਾਨਾ ਨਹੀਂ ਫੁੰਡ ਸਕਦੀ। ਸੋ ਇਸੇ ਤਰ੍ਹਾਂ ਕਿਆਸ, ਕਿਆਫ਼ਾ, ਜੋਤਸ਼, ਅਨੁਮਾਨ ਕਿਸੇ ਹੱਦ ਤੱਕ ਤਾਂ ਮਾਰ ਕਰ ਸਕਦੇ ਹਨ, ਪਰ ਅਗਾਂਹ 'ਹੁਕਮ' ਦਾ 'ਅਕਾਲ-ਦਾਇਰਾ' ਹੈ ਜਿਸ ਅੰਦਰ ਅੰਤਕੀ-ਪ੍ਰਾਣੀ ਜੁੱਤੀ ਲਾਹੇ ਬਗ਼ੈਰ ਨਹੀਂ ਵੜ ਸਕਦਾ। ਇਹ 'ਜੁੱਤੀ' ਲਾਹੁਣਾ ਕੀ ਹੈ ? ਇਹ ਹੈ ਹਉਮੈਂ ਨੂੰ ਪਰੇ ਸੁੱਟ ਕੇ ਸਰਬ-ਹਉਮੈਂ ਦੇ ਅੱਗੇ ਸਿਰ ਨਿਵਾਉਣਾ।

ਕਈ ਵਾਰੀ ਅਸੀਂ ਸੋਚਦੇ ਹਾਂ ਕਿ ਵਾਹਿਗੁਰੂ ਨੂੰ ਸਾਡੇ ਕੰਮ ਵਿੱਚ ਦਖ਼ਲ ਦੇਣ ਦੀ ਕੀ ਲੋੜ ਹੈ? ਇਹ ਤਾਂ ਉਹ ਗੱਲ ਹੈ ਜਿਸ ਤਰ੍ਹਾਂ ਕੋਈ ਨੌਕਰ ਆਖੇ ਕਿ ਮਾਲਕ ਨੂੰ ਰਸੋਈ ਦੇ ਕੰਮ ਵਿੱਚ ਦਖ਼ਲ ਦੀ ਕੀ ਲੋੜ ਹੈ। ਅਸਲ ਗੱਲ ਤਾਂ ਇਹ ਹੈ ਕਿ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਸਾਰੀ ਸੰਸਾਰ-ਕਲਾ ਚੱਲ ਰਹੀ ਹੈ। ਅਸੀਂ ਸਾਰੇ ਵਾਹਿਗੁਰੂ ਜੀ ਦੇ ਮੁਨੀਮ ਕਾਰਿੰਦੇ ਹਾਂ। ਜਦ ਤੱਕ ਅਸੀਂ ਭਾਣੇ ਵਿੱਚ ਚੱਲਦੇ ਹਾਂ ਤਦ ਤੱਕ ਕੰਮ ਸਾਡੀ ਤਾਵੀਲ ਵਿੱਚ ਹੈ, ਨਹੀਂ ਤਾਂ ਵਾਹਿਗੁਰੂ ਸਾਨੂੰ ਥੱਪੜ ਮਾਰਕੇ ਸੁਧਾਰਦਾ ਹੈ। ਜੇ ਨਾ ਸਮਝੀਏ ਤਾਂ ਲੱਤ ਮਾਰਕੇ ਘਰੋਂ ਬਾਹਰ ਕਰ ਛੱਡਦਾ ਹੈ। ਭਾਣਾ ਮੰਨਣ ਵਿੱਚ ਸਾਡੀ ਵਡਿਆਈ ਤੇ ਸਿਆਣਪ ਹੈ। ਕਾਨੂੰਨ ਕੀ ਹਨ? ਇਹ ਉਹ ਵੱਡੀਆਂ ਸੜਕਾਂ ਹਨ ਜਿਨ੍ਹਾਂ ਰਾਹੀਂ ਹੁਕਮ ਦੀ ਗੱਡੀ ਚੱਲਦੀ ਹੈ। ਸੜਕਾਂ ਨੂੰ ਛੱਡਕੇ ਖੜੁੱਚਿਆਂ ਵਿੱਚ ਵੜਨ ਨਾਲ ਗੱਡੀ ਨੇ ਆਪੇ ਹੀ ਠੋਕਰਾਂ ਖਾ ਕੇ ਟੁੱਟਣਾ ਹੈ। ਪਾਣੀ ਨੇ ਤਾਂ ਹੇਠਾਂ ਵਗਣਾ ਹੈ, ਅੱਗ ਨੇ ਲਾਟਾਂ ਰਾਹੀਂ ਉਪਰ ਚੜ੍ਹਨਾ ਹੈ। ਜੇ ਅਸੀਂ ਇਸ ਤਰ੍ਹਾਂ ਕੁਦਰਤ ਦੇ ਸਾਰੇ ਕਾਨੂੰਨ ਪੜ੍ਹਕੇ ਉਨ੍ਹਾਂ ਨੂੰ ਚੇਤੇ ਰੱਖੀਏ ਤਾਂ ਅਸੀਂ ਹੁਕਮ ਵਿੱਚ ਸਮਾ ਕੇ ਸੁਖੀ ਹੋਵਾਂਗੇ—ਪਾਣੀ ਸਾਡਾ ਨੌਕਰ ਬਣ ਜਾਏਗਾ, ਅੱਗ ਸਾਡੀ ਨੌਕਰਾਣੀ। ਪਰ ਇਸ ਦੇ ਉਲਟ ਜੇ ਅਸੀਂ ਅੱਗ ਪਾਣੀ ਨੂੰ ਉਲਟਾ ਟੋਰਨ ਦਾ ਯਤਨ ਕਰੀਏ ਤਾਂ ਇਹੋ ਜਮਦੂਤ ਬਣਕੇ ਸਾਨੂੰ ਡਾਂਟਣਗੇ ਤੇ ਦੁੱਖ ਦੇਣਗੇ। ਹੁਕਮ ਨੂੰ ਬੁੱਝਣਾ ਇਹ ਹੈ ਕਿ ਕੁਦਰਤ ਦੇ ਕਾਨੂੰਨ ਖੋਜ ਸਮਝ ਵਿੱਚ ਆ ਜਾਂਦੇ ਹਨ, ਪਰ ਅਸਲੀਂ 'ਹੁਕਮ' ਤਾਂ ਉਹ ਹੈ ਜਿਸ ਦੀ 'ਕਿਉਂ' ਨਹੀਂ, ਇਥੇ ਤਾਂ ਸਿਰ ਝੁਕਾਉਣਾ ਹੀ ਬਣਦਾ ਹੈ।

(੬)

ਵਾਹਿਗੁਰੂ ਨੂੰ 'ਹੁਕਮ' ਦੀ ਕਿਉਂ ਲੋੜ ਹੈ ? ਉੱਤਰ ਹੈ ਕਿ ਤਾਕਤ ਬਿਨਾਂ ਕੁਝ ਨਹੀਂ ਹੋ ਸਕਦਾ। ਹੁਣ ਵਾਹਿਗੁਰੂ ਜੇ 'ਕਰਤਾ ਪੁਰਖ' ਹੈ ਤਾਂ ਕਰਤੇ ਨੂੰ ਕਰਨ ਦੀ ਸ਼ਕਤੀ ਦੀ ਲੋੜ ਹੈ। ਇਸ ਕਰਕੇ ਵਾਹਿਗੁਰੂ ਜੀ ਵਿੱਚ 'ਹੁਕਮ ਸੱਤਾ' ਹੈ। ਇਹ 'ਮਨ' ਨੂੰ 'ਬੱਚੇ' ਦੇ ਦਰਜੇ ਉਪਰ ਲਿਆਉਂਦੀ ਤੇ ਫਿਰ 'ਕਰਮ' ਵਿੱਚ ਬਦਲਦੀ ਹੈ। ਇਹ ਫੁੱਲ ਨੂੰ ਰੋਲ ਵਿੱਚ ਉਲਟਦੀ ਹੈ। ਹੋਰਾਂ ਮਤਾਂ ਵਿੱਚ ਵਾਹਿਗੁਰੂ ਜੀ ਨੂੰ 'ਸਾਖੀ ਪੁਰਖ' ਆਖਿਆ ਹੈ, ਭਾਵ ਜੋ ਤੱਕਦਾ ਹੈ। ਹੁਣ ਤੱਕਣ ਵਾਲੇ ਨੂੰ ਤਾਕਤ ਦੀ ਲੋੜ ਨਹੀਂ, ਕਿਉਂਕਿ ਤੱਕ ਕੇ ਉਸ ਨੇ ਜਗਤ-ਖੇਡ ਦੇ ਰੰਗ ਵਿੱਚ ਭੰਗ ਨਹੀਂ ਪਾਣਾ। ਪਰ ਅਜਿਹਾ ਵਾਹਿਗੁਰੂ ਨਿਰਾ ਅਕਾਲ ਪੁਰਖ ਨਹੀਂ, ਉਹ ਕਰਤਾ ਪੁਰਖ ਹੈ ਤੇ ਕਰਤੇ ਦੀ ਅਕਾਲ ਨਾਲ ਗੰਢ ਹੁਕਮ ਨਾਲ ਹੀ ਪੈਂਦੀ ਹੈ। 'ਹੁਕਮ' ਇਸ ਕਰਕੇ ਵਾਹਿਗੁਰੂ ਜੀ ਦਾ ਵੱਡਾ ਜ਼ਰੂਰੀ ਅੰਗ ਹੈ।

(੭)

ਅੰਤ ਨੂੰ ਅਸਾਂ ਇਸ ਗੱਲ ਦਾ ਉੱਤਰ ਲੱਭਣਾ ਹੈ ਕਿ ਕੀ 'ਨਾਮ-ਪ੍ਰਾਪਤੀ' ਦੇ ਪਿੱਛੋਂ 'ਹੁਕਮ' ਦਾ ਪਤਾ ਲੱਗਦਾ ਹੈ ਕਿ ਨਹੀਂ ? ਉੱਤਰ ਹੈ ਕਿ ਵੇਖੋ 'ਨਾਮ' ਕੀ

ਹੈ। ਇਹ ਅਕਾਲ-ਮੰਡਲ ਵਿੱਚ ਵਸਣ ਦਾ ਦੂਜਾ ਨਾਮ ਹੈ। ਜਦ ਪ੍ਰਾਣੀ ਇਸ ਮੰਡਲ ਵਿੱਚ ਅੱਪੜ ਗਿਆ ਤਾਂ ਉਸ ਲਈ ਜੀਵਨ ਗੇਣਵੇਂ ਸਾਲਾਂ ਵਾਸਤੇ ਨਹੀਂ ਸਗੋਂ ਸਦਾ-ਸਦਾ ਲਈ ਹੈ, ਬੇਅੰਤ ਤੱਕ ਹੁਣ ਜਦ ਉਸਦੀ ਉਮਰ ਬੇਅੰਤ-ਕਾਲ ਹੋ ਗਈ, ਤਾਂ ਵੇਖੋ ਉਸ ਨੂੰ ਇਹ ਜਾਨਣ ਦੀ ਕਾਹਲੀ ਕੀ ਰਹੀ ਕਿ ਫਲਾਣੀ ਗੱਲ ਕਦ ਹੋਣੀ ਹੈ ਜਾਂ ਨਹੀਂ, ਕਿਉਂਕਿ ਬੇਅੰਤ ਦਾ ਕਿਸੇ ਖ਼ਾਸ ਕਾਲ ਨਾਲ ਇੰਨਾ ਹੀ ਸੰਬੰਧ ਹੋ ਜਾਂਦਾ ਹੈ ਜਿੰਨਾ ਆਕਾਸ਼ ਦਾ ਕਿਸੇ ਖ਼ਾਸ ਟੋਏ-ਟਿੱਬੇ ਨਾਲ ਹੈ। ਆਕਾਸ਼ ਤਾਂ ਸਾਰਿਆਂ ਟੋਇਆਂ-ਟਿੱਬਿਆਂ ਨੂੰ ਇੱਕੋ ਵਕਤ ਨਿਰੰਤਰ ਢਕਦਾ ਹੈ ਫਿਰ ਉਸ ਲਈ ਕੀ ਕਿ ਫਲਾਣਾ ਟੋਇਆ-ਟਿੱਬਾ ਕਿੱਥੇ ਕੁ ਹੈ ? ਭਾਵ ਇਹ ਕਿ ਗੁਰਮੁਖ 'ਸਦਾ ਹੁਣ' ਵਿੱਚ ਰਹਿਣ ਕਰਕੇ ਅਗਾਂਹ-ਪਿਛਾਂਹ ਦਾ ਖ਼ਿਆਲ ਮੂਲੋਂ ਹੀ ਨਹੀਂ ਕਰਦਾ, ਕਿਉਂਕਿ ਜੋ ਹੋਣਾ ਹੈ ਉਹ ਅਵੱਸ਼ ਆਪਣੇ ਸਮੇਂ ਉਪਰ ਹੋਣਾ ਹੈ। ਸਦਾ-ਹੁਣ ਨੂੰ ਛੱਡ ਕੇ ਅਗੇਤਰ ਜਾਂ ਪਿਛੇਤਰ ਨੂੰ ਵੇਖਣਾ ਉਹੋ ਭੁੱਲ ਹੈ ਜਿਸ ਤਰ੍ਹਾਂ ਪ੍ਰਾਣੀ ਮਨੁੱਖ ਦੀ ਜੂਨ ਨੂੰ ਅੱਪੜਕੇ ਫਿਰ ਬਾਂਦਰ ਬਣਨ ਵਾਸਤੇ ਤਾਂਘਦਾ ਹੋਵੇ। ਦੂਜੀ ਗੱਲ ਇਹ ਹੈ ਕਿ ਜਦ ਤੱਕ ਪ੍ਰਾਣੀ ਕਾਲ ਦੇ ਅੱਗੇ-ਪਿੱਛੇ ਵਿੱਚ ਖਚਤ ਹੈ ਤਦ ਤੱਕ ਉਹ ਅਕਾਲ ਦੀ ਸਦਾ-ਹੁਣ ਤੋਂ ਵਾਂਜਿਆਂ ਹੋਇਆ ਹੈ। ਇਹ ਨਹੀਂ ਹੋ ਸਕਦਾ ਕਿ ਅਕਾਲ ਦੀ ਸਦਾ-ਹੁਣ ਨੂੰ ਲੈ ਕੇ ਫਿਰ ਵੀ ਅਸੀਂ ਅੱਗੇ-ਪਿੱਛੇ ਨੂੰ ਪਕੜ ਰੱਖੀਏ। ਇਹ ਦੋਵੇਂ ਗੱਲਾਂ ਮੁੱਤਜ਼ਾਤ ਹਨ। ਭਾਵ ਇਹ ਹੈ ਕਿ 'ਨਾਮ' ਤਾਂ ਇੱਕ ਖ਼ਮੀਰ ਸੀ ਜਿਸ ਨੇ ਸਾਡੇ ਨੁਕਤਾ ਨਿਗਾਹ ਨੂੰ ਬਦਲਣਾ ਸੀ। ਜੇ ਅਸੀਂ ਅੱਗੇ-ਪਿੱਛੇ ਨੂੰ ਛੱਡਣ ਵਾਸਤੇ ਤਿਆਰ ਨਹੀਂ ਤਾਂ ਇਸ ਦਾ ਭਾਵ ਇਹ ਹੈ ਕਿ ਸਾਨੂੰ ਅਕਾਲ ਨਾਲੋਂ ਕਾਲ ਪਿਆਰਾ ਹੈ, ਜੀਵਨ ਨਾਲੋਂ ਮੌਤ ਪਿਆਰੀ ਹੈ, ਸਿਹਤ ਕੋਲੋਂ ਬੀਮਾਰੀ ਚੰਗੀ ਹੈ। ਇਸ ਕਰਕੇ ਨਾਮ-ਅਵਸਥਾ ਵਿੱਚ ਜਿੰਨਾ ਅਸੀਂ ਅਗਾਂਹ ਦੀ ਸੋਚ ਕਰਦੇ ਹਾਂ ਓਨੇ ਹੀ ਅਸੀਂ ਅਕਾਲ ਤੋਂ ਖਿੜਕ ਕੇ ਕਾਲ ਵੱਲ ਆਉਂਦੇ ਹਾਂ। 'ਨਾਮ' ਦੀ ਪੂਰਨ ਅਵਸਥਾ ਉਹ ਹੈ ਜਦ 'ਹੁਕਮ' ਸਾਡੇ ਅੰਦਰ ਪੂਰਾ ਘਰ ਕਰ ਜਾਂਦਾ ਹੈ, ਅਸੀਂ ਅੱਗੇ-ਪਿੱਛੇ ਨੂੰ ਛੱਡ ਨਿਰੰਤਰ-ਅਕਾਲ ਨੂੰ ਮੁੱਖ 'ਸਹਜ' ਨੂੰ ਫੜ ਲੈਂਦੇ ਹਾਂ। ਫਿਰ ਜੋ ਹੋਵੇ ਸੋ ਹੋਵੇ, ਜਦ ਹੋਵੇ ਤਦ ਹੋਵੇ, ਗੁਰਮੁਖ ਲਈ ਇਕ ਬਰਾਬਰ ਹੈ। ਇਹੋ ਤਾਂ ਲੱਭਣਾ ਹੈ—

*ਕਿਆ ਪੜੀਐ ਕਿਆ ਗੁਨੀਐ॥*
*ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥*
*ਜਉ 'ਸਹਜ' ਨ ਮਿਲਿਓ ਸੋਈ॥*

*(ਸੋਰਠਿ ਕਬੀਰ ਜੀ, ਪੰਨਾ ੬੫੫)*

'ਸਹਿਜ' ਅਵਸਥਾ ਵਿੱਚ ਅੱਪੜ ਫਿਰ ਪ੍ਰਾਣੀ ਹਰ ਵੇਲੇ ਤਿਆਰ-ਬਰ-ਤਿਆਰ ਹੈ—ਮਰਨ ਲਈ ਵੀ, ਜੀਵਣ ਲਈ ਵੀ, ਚਰਖੜੀ 'ਤੇ ਚੜ੍ਹਨ ਲਈ ਵੀ

ਤੇ ਰਾਜ ਸਿੰਘਾਸਣ ਉਪਰ ਬੈਠਣ ਲਈ ਵੀ, ਮੀਰੀ ਲਈ ਵੀ ਤੇ ਪੀਰੀ ਲਈ ਵੀ, ਤੇਗ਼ ਚਲਾਉਣ ਲਈ ਵੀ ਤੇ ਦੇਗ ਵਰਤਾਉਣ ਲਈ ਵੀ, ਭਾਵ ਹਰ ਇੱਕ ਗੱਲੋਂ ਪੂਰਾ ਉਤਰਨ ਲਈ। ਬੱਸ ਇਹੋ ਤਾਂ 'ਅੰਮ੍ਰਿਤ' ਦਾ ਸਹਿਜ-ਸ ਵਿੱਚ ਬਦਲਣਾ ਹੈ। ਇਹੋ ਤਾਂ 'ਹੁਕਮ' ਨੂੰ ਅਨੁਭਵ ਕਰਕੇ ਵਾਹਿਗੁਰੂ ਜੀ ਵਿੱਚ ਸਮਾਉਣਾ ਹੈ।

ਪਰ ਕੀ ਗੁਰਮੁਖ ਦਾ ਹਰ ਇੱਕ ਬੋਲ ਸੱਚਾ ਹੋ ਜਾਂਦਾ ਹੈ? ਹਾਂ, ਉਹ ਜੋ ਬੋਲਦਾ ਹੈ, ਯਥਾਰਥ ਹੈ, ਜੋ ਕਹਿੰਦਾ ਹੈ ਉਹ ਅਵੱਸ਼ ਹੋਣਾ ਹੈ। ਵੇਖੋ ਗੁਰੂ ਬਾਬਾ ਜੀ ਨੇ ਮੁਗ਼ਲੀਆ ਰਾਜ ਦਾ ਨਸ਼ਟ ਹੋਣਾ ਤੇ ਦਸਮ ਪਿਤਾ ਜੀ ਦਾ ਪ੍ਰਗਟ ਹੋਣਾ ਕਿਸ ਤਰ੍ਹਾਂ ਪਹਿਲੋਂ ਹੀ ਕਹਿ ਛੱਡਿਆ ਸੀ :—

*ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨੁ ਵੇ ਲਾਲੋ।*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ,*
*ਜੋਰੀ ਮੰਗੈ ਦਾਨੁ ਵੇ ਲਾਲੋ॥......*
*ਆਵਨਿ ਅਠਤਰੇ ਜਾਨਿ ਸਤਾਨਵੈ,*
*ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*ਸਚ ਕੀ ਬਾਣੀ ਨਾਨਕੁ ਆਖੈ,*
*ਸਚੁ ਸੁਣਾਇਸੀ ਸਚ ਕੀ ਬੇਲਾ॥ (ਪੰਨਾ ੭੨੩)*

ਪਰ ਅਜਿਹੇ ਬਚਨ ਵੀ ਖੇਚਲ, ਕੋਸ਼ਿਸ਼ ਜਾਂ ਯਤਨ ਵਾਲੇ ਨਹੀਂ ਸਗੋਂ ਇਹ 'ਸਹਜ' ਦਾ ਇਕ ਸਬੂਤ ਜਾਂ ਪ੍ਰਤੱਖ ਚਮਤਕਾਰ ਹੋ ਜਾਂਦੇ ਹਨ। 'ਨਾਮ' ਵਿੱਚ ਪ੍ਰਪੱਕ ਹੋਣ ਤੇ ਸਰੀਰ ਰੂਪੀ ਮਿਕਨਾਤੀਸੀ ਸੂਈ (Magnetic Needle) ਵਾਹਿਗੁਰੂ ਰੂਪੀ ਮਿਕਨਾਤੀਸ (Magnet) ਨਾਲ ਬਿਲਕੁਲ ਐਨ ਇੱਕ ਹੋਕੇ ਉਹੋ ਰੂਪ ਹੋ ਜਾਂਦੀ ਹੈ। ਫਿਰ ਪ੍ਰਾਣੀ ਵਿੱਚੋਂ ਸਭ ਵਿੰਗ, ਡਿੰਗ, ਤਰੇੜ, ਚੀਰ, ਖਿਚ ਖੁੱਚ (Tension) ਦੂਰ ਹੋ ਜਾਂਦੀ ਹੈ ਤੇ ਪ੍ਰਾਣੀ ਵਾਹਿਗੁਰੂ ਜੀ ਦੀ ਮੌਜ ਵਿੱਚ ਆ ਕੇ ਖ਼ਾਲਸਾ ਬਣ ਜਾਂਦਾ ਹੈ। ਫਿਰ ਉਹ ਅੰਤਕੀ ਜੀਵ ਨਹੀਂ, ਬੇਅੰਤ ਕੌਲ-ਫੁੱਲ ਹੋ ਜਾਂਦਾ ਹੈ, ਤਦ ਉਹ ਹੀ ਤ੍ਰਿਕਾਲ-ਦਰਸ਼ੀ ਅਕਾਲ-ਸ਼ੀਸ਼ਾ ਬਣ ਜਾਂਦਾ ਹੈ। ਫਿਰ ਕਿਉਂ ਨਾ ਉਸ ਗੁਰਮੁਖ ਵਿੱਚ ਸਾਰੇ ਕਾਲ ਦਾ ਪ੍ਰਤਿਬਿੰਬ ਪਵੇ, ਕਿਉਂਕਿ ਕਾਲ ਤਾਂ ਅਕਾਲ ਦਾ ਹੀ ਪ੍ਰਤਿਬਿੰਬ ਹੈ ? ਪਰ ਇਹ ਪ੍ਰਤਿਬਿੰਬ ਵੀ 'ਬਿਨ-ਖੇਚਲੇ' ਹੀ ਬਣਦਾ ਹੈ, ਤੇ ਬਿਨ ਖੇਚਲੇ ਹੀ ਸਮੇਂ ਪਿੱਛੋਂ ਲੋਪ ਹੋ ਜਾਂਦਾ ਹੈ। ਇਸੇ ਕਰਕੇ ਮਹਾਨ ਪੁਰਖ ਆਪਣੇ ਸਮੇਂ ਦੇ ਪੂਰੇ-ਪੂਰੇ ਅਚਲੀ-ਸ਼ੀਸ਼ੇ ਹੁੰਦੇ ਹਨ। ਇੰਨਾ ਹੀ ਨਹੀਂ, ਉਹ ਆਪਣੀ ਬਾਣੀ ਦੁਆਰਾ ਕਲਿਜੁਗ ਨੂੰ ਸਤਿਜੁਗ ਵਿੱਚ ਬਦਲਦੇ ਹਨ ਤੇ ਗੁਰਮੁਖਾਂ ਨੂੰ ਹੁਕਮੀ ਬੰਦਾ ਬਣਨ ਦਾ ਗਾਡੀ ਰਾਹ ਦੱਸਦੇ ਹਨ। ਇਸ ਅਵਸਥਾ ਵਿੱਚ ਉਨ੍ਹਾਂ ਦਾ ਬਚਨ ਅਟੱਲ ਹੈ ਕਿਉਂਕਿ ਉਹ ਵਾਹਿਗੁਰੂ ਜੀ ਦਾ ਆਪ ਕਢਾਇਆ ਬਚਨ ਹੈ। ਯਥਾ :—

*"ਅਗਮ ਅਗੋਚਰੁ ਸਚੁ ਸਾਹਿਬੁ ਮੇਰਾ॥*
*ਨਾਨਕੁ ਬੋਲੈ ਬੋਲਾਇਆ ਤੇਰਾ॥"*

*(ਸੂਹੀ ਮ: ੫, ਪੰਨਾ ੭੪੩)*

ਮਰਨ ਦੇ ਪਿੱਛੋਂ ਕਾਲ ਉਨ੍ਹਾਂ ਗੁਰਮੁਖਾਂ ਦੇ ਆਸੇ-ਪਾਸਿਓਂ ਇਉਂ ਝੜ ਜਾਂਦਾ ਹੈ ਜਿਸ ਤਰ੍ਹਾਂ ਅੰਤ-ਫੁੱਲ ਪੱਕਣ 'ਤੇ ਡਾਲੀ ਤੋਂ ਆਪਣੇ ਆਪ ਡਿਗ ਜਾਂਦੇ ਹਨ ਜਾਂ ਜਿਸ ਤਰ੍ਹਾਂ ਦਿਆਰ ਦੇ ਬੂਟੇ ਦੇ ਬੀਜ ਉਸਦੇ ਤੁੱਕੇ (Cones) ਤੋਂ ਡਿੱਗ ਪੈਂਦੇ ਹਨ ਤੇ ਪਿੱਛੇ ਫਿਰ ਅਕਾਲ ਦਾ ਡੰਠਲ (Cones-stalk) ਹੀ ਰਹਿ ਜਾਂਦਾ ਹੈ। ਭਾਵ ਇਹ ਹੈ ਕਿ ਉਨ੍ਹਾਂ ਦਾ ਪੰਜ-ਭੂਤਕ ਸਰੀਰ ਵੀ 'ਹੁਕਮ' ਨਾਲ ਇੰਨਾ ਸੂਛ ਹੋ ਜਾਂਦਾ ਹੈ ਕਿ ਉਹ ਵੀ ਕੋਹਿਨੂਰ ਹੀਰੇ ਵਾਂਗ ਡਲ੍ਹਕਦਾ ਹੈ, ਪਰ ਪੰਚ-ਭੂਤਕ ਸਰੀਰ ਤਿਆਗਣ 'ਤੇ ਉਹ 'ਅਕਾਲ ਮੂਰਤਿ' ਬਣਕੇ ਫਿਰ ਕਾਲ ਦੇ ਵਸ, ਪਰਉਪਕਾਰ ਬਿਨਾਂ, ਕਦੀ ਨਹੀਂ ਆਉਂਦੇ। ਗੁਰਮੁਖ ਦੀ ਜਿੰਦ ਇਸ ਤਰ੍ਹਾਂ 'ਹੁਕਮ' ਦੀ ਇੱਕ ਸਾਰੰਗੀ ਬਣ ਜਾਂਦੀ ਹੈ ਤੇ ਜਿਉਂ-ਜਿਉਂ 'ਨਟੂਆ' ਤੰਤੀ ਵਜਾਉਂਦਾ ਹੈ, ਤਿਉਂ-ਤਿਉਂ ਵੱਜਦੀ ਹੈ।

(੮)

ਇਸ ਕਰਕੇ 'ਹੁਕਮ' ਕੀ ਹੈ ? ਇਹ ਵਾਸਤਵ ਵਿੱਚ ਅਕਾਲ ਕਾਲ ਹੈ, ਭਾਵ ਉਹ ਕਾਰ ਜੋ ਅੰਤਰੀ ਜੀਵਾਂ ਦੀ ਕਲਪਨਾ ਤੋਂ ਬਾਹਰ ਹੈ। ਇਹ ਕਾਲ ਤੋਂ ਇੰਨੀ ਉੱਚੀ ਹੈ ਜਿੰਨੀ ਕਿ ਐਵਰੈਸਟ ਦੀ ਚੋਟੀ ਸਾਗਰ ਤੋਂ ਉੱਚੀ ਹੈ। ਇਹ ਬੇਅੰਤ ਦੀ ਰੌ ਹੈ, ਜਿਸ ਤਰ੍ਹਾਂ ਅੱਗੇ-ਪਿੱਛੇ ਅੰਤ ਦੀ ਖੇਡ ਹੈ। ਹੁਕਮ ਵਿੱਚ 'ਸਦੀ ਗੁਣ' ਦੀ ਕਾਰ ਹੈ, ਕਾਲ ਵਿੱਚ ਅਗੇਤਰ-ਪਿਛੇਤਰ ਹੈ, ਪਰ ਇਸ ਦਾ ਭਾਵ ਇਹ ਨਹੀਂ ਕਿ 'ਹੁਕਮ' ਦਾ ਪ੍ਰਛਾਵਾਂ ਕਾਲ ਵਿੱਚ ਨਹੀਂ ਪੈਂਦਾ। ਪੈਂਦਾ ਹੈ, ਜ਼ਰੂਰ ਪੈਂਦਾ ਹੈ। 'ਹੁਕਮ ਬਿਨਾਂ ਨਹੀਂ ਝੂਲੇ ਪੱਤਾ', ਪਰ 'ਹੁਕਮ' ਵਾਸਤਵ ਵਿੱਚ ਅਰੀਮਵੀਂ-ਸੱਤਾ ਹੈ ਤੇ ਇਹ ਅਕਾਲ ਤੋਂ ਉਠੇ ਕਾਲ ਉਪਰ ਇੰਝ ਝਰਦੀ ਹੈ ਜਿਸ ਤਰ੍ਹਾਂ ਸਵੇਰ ਵੱਲ ਪਹੁ ਦੀ ਲਾਲੀ ਬੱਦਲਾਂ ਤੋਂ ਬਰਫ਼ ਲੱਦੇ ਪਹਾੜਾਂ ਉੱਪਰ ਪੈਂਦੀ ਹੈ ਤੇ ਸਭ ਨੂੰ ਸੂਰਨ ਵਿੱਚ ਹੀ ਰੰਗ ਦਿੰਦੀ ਹੈ। ਜਦ ਲਾਲੀ ਪੈਂਦੀ ਹੈ ਤਾਂ ਸਾਰਾ ਕੁਰਸ ਅਰਸ਼ੀ ਰੰਗਤ ਵਿੱਚ ਬਦਲਕੇ ਟਹਿਕਦਾ ਹੈ। ਇਸੇ ਤਰ੍ਹਾਂ 'ਹੁਕਮ' ਸੰਸਾਰ ਦੀ ਕਲਾ ਨੂੰ ਆਪਣੇ ਅਕਾਲੀ ਰੰਗ ਵਿੱਚ ਰੰਗਦਾ ਹੈ, ਤਦ ਸਾਰਾ ਸੰਸਾਰ ਕਾਰੇ ਲੱਗਦਾ ਹੈ, ਨਹੀਂ ਤਾਂ ਇਹ ਕਾਲ ਮ੍ਰਿਤਕ ਸਰੀਰ ਵਾਂਙੂ ਢਹਿ ਕੇ ਢੇਰੀ ਹੋ ਜਾਵੇ। ਬਾਹਰ ਮੁਖੀ ਪੁਰਸ਼ਾਂ ਨੂੰ ਤਾਂ ਇਹ ਭਾਸਦਾ ਹੈ ਕਿ ਸਾਡੇ ਕਰਮਾਂ ਅਨੁਸਾਰ ਸਭ ਕੁਝ ਹੁੰਦਾ ਹੈ ਪਰ ਅੰਤਰਮੁਖੀ ਜੀਵ ਜਾਣਦੇ ਹਨ ਕਿ ਅਕਲ 'ਹੁਕਮ' ਹੈ ਤੇ 'ਕਰਮ' ਤਾਂ ਇਸ ਦਾ ਭਾਵ ਇਹ ਨਹੀਂ ਕਿ ਸਾਡੀ ਜ਼ਿੰਮੇਵਾਰੀ ਹੀ ਨਹੀਂ। ਜ਼ਿੰਮੇਵਾਰੀ ਤਾਂ ਜ਼ਰੂਰ ਹੈ, ਕਿਉਂਕਿ ਹਰ ਇੱਕ ਨੂੰ ਕੰਮ ਸੌਂਪੇ ਹੋਏ ਹੁੰਦੇ ਹਨ, ਜਿਸ ਤਰ੍ਹਾਂ ਬਾਦਸ਼ਾਹ ਨੇ ਆਪਣੇ ਕੰਮ ਆਪਣੇ ਵਜ਼ੀਰਾਂ ਤੇ ਅਫ਼ਸਰਾਂ ਨੂੰ ਸੌਂਪੇ ਹੋਏ ਹੁੰਦੇ ਹਨ, ਪਰ ਮਹਾਰਾਜ ਦੀ ਦਿੱਤੀ ਹੋਈ

ਦਾਤ ਜਾਂ ਤਾਕਤ ਅੱਗੋਂ ਸਭ ਵਰਤਦੇ ਹਨ। ਉਹ ਮੁੱਢਲੀ ਤਾਕਤ ਬਿਨਾਂ ਮਸ਼ੀਨ ਚੱਲ ਹੀ ਨਹੀਂ ਸਕਦੀ। ਸੋ ਇਸ ਤਰ੍ਹਾਂ 'ਹੁਕਮ' ਦਾ ਆਦਿ-ਅੰਤ ਅਕਾਲ ਮੰਡਲ ਹੈ ਤੇ ਉਥੋਂ ਉਤਰ ਕੇ ਇਹ ਹੁਕਮ ਅਚੇਤ, ਸੁਚੇਤ ਤੇ ਅਚਨਚੇਤ ਤਿੰਨਾਂ ਭਿੰਨ-ਭਿੰਨ ਸ਼ਕਲਾਂ ਵਿੱਚ ਉਤਰਦਾ ਹੈ। ਅਚੇਤ ਦੀ ਤਾਂ ਅਸੀਂ ਪ੍ਰਵਾਹ ਹੀ ਨਹੀਂ ਕਰਦੇ, ਸੁਚੇਤ ਸੰਭਲ ਕੇ ਕਰਦੇ ਹਾਂ ਤੇ ਅਚਨਚੇਤ ਗੱਲ ਹੋਣ ਉਪਰ ਸੁੱਤੇ ਹੋਏ ਬੱਚੇ ਵਾਂਙ ਚੌਂਕ ਉਠਦੇ ਹਾਂ। ਪਰ ਜਿਨ੍ਹਾਂ ਨੇ ਕਾਲ ਦਾ ਪੜਦਾ ਚੁੱਕ ਕੇ ਅਕਾਲ ਮੰਡਲ ਵਿੱਚ ਝਾਤੀ ਮਾਰੀ ਹੈ ਉਹ ਜਾਣਦੇ ਹਨ ਕਿ ਇਹ ਸਭ ਖੇਲ ਖਸਮ ਦੇ ਹਨ। ਕਾਲ (Time) ਤੇ ਦੇਸ (Space) ਤਾਂ ਚੱਕੀ ਦੇ ਦੋ ਪੁੜ ਹਨ, ਪਰ ਵਾਹਿਗੁਰੂ ਦੇ ਭਗਤ ਨਾਮ ਦੇ ਧੁਰੇ ਨੂੰ ਪਕੜ ਹੁਕਮ ਵਿੱਚ ਸਮਾ ਜਾਂਦੇ ਹਨ। ਫਿਰ ਉਨ੍ਹਾਂ ਲਈ ਇਸ ਚੱਕੀ ਦੀ ਰਗੜ ਜਾਂ ਪਕੜ ਨਹੀਂ। ਯਥਾ ਸ੍ਰੀ ਗੁਰ ਵਾਕ—

*'ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥*
*ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ॥'*

*(ਵਾਰ ਮਾਝ ਮ: ੧, ਪੰਨਾ ੧੪੨)*

ਹੁਕਮ ਮੰਨਣ ਵਿੱਚ ਹੀ ਅਟੱਲ-ਸੁਖ ਹੈ। ਪਰ 'ਹੁਕਮ' ਦਾ ਭਾਵ ਨਿਤਾਣਾ-ਨਹੀਂ। ਹੁਕਮ ਵਿੱਚ ਉੱਦਮ ਹੈ, ਤ੍ਰਾਣ ਹੈ, ਹਿੰਮਤ ਹੈ, ਪਰ ਵਿੱਚ ਇਨ੍ਹਾਂ ਦੇ ਨਾਲ ਸਹਿਣ-ਸੱਤਾ ਵੀ ਹੈ, ਕਿਉਂਕਿ ਸਹਿਣ ਨਾਲ ਹੀ ਤਾਂ ਕਾਲ ਦੀ ਖਿਗੜੀ ਫਟ ਕੇ ਅਕਾਲ ਦੇ ਦਰਸ਼ਨ ਹੁੰਦੇ ਹਨ। ਅਕਾਲ ਦਰਸ਼ਨ ਲਈ ਇਹ ਨਹੀਂ ਲੋੜੀਂਦਾ ਕਿ ਅਸੀਂ ਮਾਇਆ ਦੇ ਕਿਸੇ ਖ਼ਾਸ ਦਰਜੇ ਨੂੰ ਅੱਪੜੀਏ। ਨਹੀਂ, ਸਾਰੇ ਥਾਂ ਵਾਹਿਗੁਰੂ ਜੀ ਦੇ ਆਪਣੇ ਹਨ, ਕੀ ਛੋਟੇ, ਕੀ ਵੱਡੇ, ਕੀ ਰਵਿਦਾਸ ਜੀ ਦਾ ਕੰਮ ਤੇ ਕੀ ਤਖ਼ਤ ਉਪਰ ਬੈਠਕੇ ਰਾਜ ਕਰਨਾ।

ਹਾਂ, ਜੇ ਲੋੜ ਹੈ ਤਾਂ ਇਹ—

*'ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ*
*ਘਾਸੀ ਕਉ ਹਰਿ ਨਾਮੁ ਕਢਾਈ॥*
*ਜਨੁ ਨਾਨਕ ਹਰਿ ਕਾ ਦਾਸੁ ਹੈ,*
*ਹਰਿ ਕੀ ਵਡਿਆਈ॥'*

*(ਗਉੜੀ ਮ: ੪, ਪੰਨਾ ੧੬੬)*

# ੧੩

# ਖ਼ਾਲਸਾ

(੧)

*'ਕਰ ਪਰਬਤ ਪੰਖ ਹਲੈ ਨਾ ਹਲੈਂਗੇ॥'*
*"ਸੋ ਗ੍ਰਹਿ ਮੈਂ ਮਨ ਤੇ ਤਨ ਤੇ,*
*ਸਰ ਲੌ ਧਨ ਹੈ, ਸਭ ਹੀ ਇਨ ਹੀ ਕੋ॥"* *(ਪਾਤਸ਼ਾਹੀ ੧੦)*

ਸਾਡੇ ਪੰਥ ਵਿੱਚ ਪ੍ਰਸਿੱਧ ਪਦ ਹਨ 'ਸਿੱਖ' ਅਤੇ 'ਖ਼ਾਲਸਾ' ਅਤੇ ਅਸੀਂ ਉਨ੍ਹਾਂ ਨੂੰ ਇੰਝ ਵਰਤਦੇ ਹਾਂ ਜਿਸ ਤਰ੍ਹਾਂ ਲੋਕੀਂ ਮੋਹਰਾਂ ਤੇ ਅਸ਼ਰਫ਼ੀਆਂ ਬਜ਼ਾਰ ਵਿੱਚ ਵਰਤਦੇ ਹਨ। ਇਨ੍ਹਾਂ ਦੋਹਾਂ ਅੱਖਰਾਂ ਦਾ ਗੁਰਸਿੱਖੀ ਨਾਲ ਡੂੰਘਾ ਸੰਬੰਧ ਹੈ। ਕਈ ਵਾਰੀ ਅਸੀਂ ਇਨ੍ਹਾਂ ਦੋਹਾਂ ਨੂੰ ਇੱਕੋ ਸਮਝਦੇ ਹੋਏ ਅਦਲ-ਬਦਲ (Interchange) ਕਰ ਛੱਡਦੇ ਹਾਂ, ਪਰ ਇਹ ਭੁੱਲ ਹੈ। 'ਸਿੱਖ' ਪਦ ਆਪਣੀ ਥਾਂ ਹੈ ਤੇ 'ਖ਼ਾਲਸਾ' ਪਦ ਆਪਣੀ ਥਾਂ। ਗੁਰਸਿੱਖ ਕੌਣ ਹੈ? ਉਹ ਜੋ ਸਿੱਖਿਆ ਲੈ ਰਿਹਾ ਹੈ ਤੇ ਸਿੱਖਿਆ ਦੁਆਰਾ ਆਪਣੀ ਮੈਲ ਮਾਂਜ ਰਿਹਾ ਹੈ। ਕਿੰਨਾ ਚਿਰ ਉਸ ਨੂੰ ਮਾਂਜਣ ਵਿੱਚ ਲਗੇਗਾ? ਇਹ ਉਸਦੇ ਕਰਮਾਂ, ਪਿਛਲੇ ਜਨਮਾਂ ਤੇ ਵਾਸ਼ਨਾਵਾਂ ਉਪਰ ਮੁਨਹਸਰ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰਸਿੱਖੀ ਇਕ ਕਠਿਨ ਮੰਜ਼ਿਲ ਹੈ ਤੇ ਇਹ ਪੈਂਡਾ ਹੌਲੀ-ਹੌਲੀ ਹੀ ਤੈਹ ਹੁੰਦਾ ਹੈ, ਪਰ ਨਾਲ ਹੀ ਇਹ ਵੀ ਸੱਚ ਹੈ ਕਿ 'ਸਹਜ ਪਕੇ ਸੋ ਮੀਠਾ ਹੋਇ।' ਹੁਣ 'ਸਿੱਖੀ' ਸਿੱਖਿਆ ਦੀ ਸੜਕ ਹੈ ਤਾਂ 'ਖ਼ਾਲਸਾ', ਉਹ ਮੰਜ਼ਿਲ ਹੈ ਜਿੱਥੇ ਅੱਪੜਕੇ ਹਿਰਦੇ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ। ਇਸ ਕਰਕੇ 'ਸਿੱਖ' ਸਾਡੇ ਤਾਜ ਮਹੱਲ ਰੂਪੀ ਪੰਥ ਦੀ ਜੇ ਨੀਂਹ ਤੇ ਉਸਾਰ ਹੈ ਤਾਂ 'ਖ਼ਾਲਸਾ' ਉਹ ਗੋਲ ਗੁੰਬਦ ਤੇ ਕਲਸ ਹੈ ਜੋ ਇਸ ਅਦੁੱਤੀ ਮਹੱਲ ਮਾੜੀ ਨੂੰ ਸੰਪੂਰਨ ਕਰਦਾ ਹੈ। ਅਸੀਂ ਇਹ ਨਹੀਂ ਆਖ ਸਕਦੇ ਕਿ ਸਿਰਫ਼ ਇੱਕੋ ਇੱਕ ਦੀ ਲੋੜ ਹੈ, ਨਹੀਂ, ਦੋਹਾਂ ਦੀ ਲੋੜ ਹੈ, ਦੋਵੇਂ ਲਾਜ਼ਮ ਮਜ਼ਲੂਮ, ਕਰਣ ਤੇ ਕਾਰਣ, ਘਿਉ ਤੇ ਖਿਚੜੀ ਹਨ, ਪਰ ਫਿਰ ਵੀ ਗੁੰਬਦ ਆਪਣੀ ਥਾਂ ਤੇ ਨੀਂਹ ਆਪਣੀ ਥਾਂ ਹੈ। ਗੁੰਬਦ ਆਪਣਾ ਸਿਰ ਅਕਾਸ਼ ਵੱਲ ਚੁੱਕੀ ਉਡਾਰੀਆਂ ਲੈਂਦਾ ਹੈ ਪਰ ਨੀਂਹ ਨੀਵੀਂ ਧਰਤੀ ਵੱਲ ਭੱਜਦੀ ਹੈ। ਖ਼ਾਲਸਾ ਪਦ ਅਖ਼ੀਰਲੀ ਪਦਵੀ ਦਾ ਵਾਚਕ ਹੈ। ਗੁਰਸਿੱਖ ਇਸ ਤੋਂ ਛੁੱਟ ਹੋਰ ਸਭ ਕੁਝ ਹੈ। ਜੇ ਗੁਰਸਿੱਖੀ ਪੈਂਡਾ ਸੀ ਤਾਂ 'ਖ਼ਾਲਸਾ' ਉਹ ਠਿਕਾਣਾ ਹੈ ਜਿੱਥੇ ਅੱਪੜਨਾ ਸੀ। ਜੇ ਗੁਰਸਿੱਖੀ ਰੇਲ ਹੈ ਜਿਸ ਵਿੱਚ ਬੈਠਕੇ ਸ਼ਪਾ ਸ਼ਪ ਮੰਜ਼ਿਲ ਤੈਹ ਕਰਨੀ ਹੈ, ਤਾਂ ਖ਼ਾਲਸਾ ਸ੍ਰੀ ਅੰਮ੍ਰਿਤਸਰ ਦਾ ਸਟੇਸ਼ਨ ਹੈ ਜਿੱਥੇ ਅਸਾਂ

ਅੱਪੜਨਾ ਸੀ। ਜੇ ਗੁਰਸਿੱਖੀ ਬੇੜਾ ਹੈ ਜਿਸ ਵਿੱਚ ਅਸਾਂ ਸੰਸਾਰ-ਸਾਗਰ ਤੈ ਕਰਨਾ ਹੈ ਤਾਂ ਖ਼ਾਲਸਾ ਉਹ ਬੇਗਮਪੁਰਾ ਹੈ ਜੋ ਸਮੁੰਦਰ ਦੇ ਪਾਰ, ਸੱਤਾਂ ਸਮੁੰਦਰਾਂ ਤੋਂ ਪਰੇ ਹੈ। ਉਹ ਚਮਕਦੀ ਲਾਲ ਹੀਰਿਆਂ-ਜੜਤ ਧਰਤੀ ਹੋ ਅਨਸਥਿਰ ਜਗਤ ਵਿੱਚ ਸਦਾ ਸਥਿਰ ਹੈ। ਹਾਂ ਜੀ, 'ਖ਼ਾਲਸਾ' ਇਸ ਬ੍ਰਹਿਮੰਡੀ ਚੱਕਰ ਦਾ ਅਚਲ, ਅਬਚਲ, ਨਿਹਚਲ ਧੁਰਾ ਹੈ ਜੋ ਆਪਣੀ ਥਾਂ ਇਸਥਿਤ ਹੈ। ਖ਼ਾਲਸਾ ਇਸ ਲਈ ਨਛੱਤਰਾਂ ਵਿੱਚੋਂ ਧ੍ਰੂ ਨਛੱਤਰ ਹੈ। ਇਹ ਉਸ ਬੋਹੜ ਦੇ ਬੂਟੇ ਵਾਂਙ ਹੈ ਜਿਸ ਨੇ ਧਰਤੀ ਨੂੰ ਇਕ ਰੰਗ ਵਿੱਚ ਪਕੜਿਆ ਹੋਇਆ ਹੈ ਤੇ ਆਪਣਾ ਸਾਰਾ ਅਡੰਬਰ ਆਪਣੇ ਸਿਰ ਉੱਤੇ ਰੱਖਿਆ ਹੈ। ਪਰ ਅੱਗ ਤੋਂ ਵੀ ਸੂਖਮ ਅਤੀ ਬਲਵਾਨ 'ਵੇਗ-ਵਾਨ' ਵਾਯੂ ਹੈ, ਕਿਉਂਕਿ ਵਾਯੂ ਦੇ ਹੱਥ-ਪੈਰ ਧਰਤੀ ਨਾਲ ਬੱਧੇ ਹੋਏ ਨਹੀਂ, ਉਹ ਆਪਣੀ ਮਰਜ਼ੀ ਦੀ ਮਾਲਕ ਸੁਤੰਤਰ ਹੈ। ਜਿੱਥੇ ਮਰਜ਼ੀ ਹੈ ਆਵੇ ਤੇ ਜਾਵੇ ਪਰ ਵਾਯੂ ਅਜੇ ਲਹਿਰਾਂ ਵਿੱਚ ਹੈ ਤੇ ਇਸ ਕਰਕੇ ਡਾਵਾਂਡੋਲ ਹੈ। ਇਹ ਭੰਵਰਾਂ, ਭਵਾਟੀਆਂ, ਵਾਵਰੋਲਿਆਂ ਵਿੱਚ ਗਲਤਾਨ ਹੈ, ਪਰ ਔਹ ਵੇਖੋ ਆਕਾਸ਼, ਸ੍ਰਿਸ਼ਟੀ ਦਾ ਮੁਕਟ, ਬ੍ਰਹਿਮੰਡ ਦਾ ਬ੍ਰਹਮਰੰਧਰ ਉੱਚਾ ਤੇ ਸੁੱਚਾ, ਹਿਮਾਲੀਆ ਪਰਬਤ ਵਾਂਙ ਅਡੋਲ, ਧ੍ਰੂ ਵਾਂਙ ਅਟੱਲ, ਸੂਖਮ ਤੋਂ ਸੂਖਮ ਤੇ ਅੱਖਾਂ ਤੋਂ ਵੀ ਪਰੇ ਅਗੋਚਰ, ਅਗਾਧ, ਅਪਾਰ। ਹਾਂ ਜੀ, ਬਸ ਇਹ ਹੈ 'ਖ਼ਾਲਸਾ' ਮੁਰਾਤਬਾ, ਜੋ ਅਪਰ ਅਪਾਰ, ਗਹਿਰ-ਗੰਭੀਰ, ਅਡੋਲ ਤੇ ਅਮੋਲ ਹੈ। ਇਸ ਕਰਕੇ ਖ਼ਾਲਸਾ ਪੰਜ-ਭੂਤਾਂ ਵਿੱਚੋਂ ਅਕਾਸ਼ ਵਤ ਸ਼੍ਰੋਮਣੀ ਹੈ।

ਪੰਜਾਂ ਭੂਤਾਂ ਨੂੰ ਛੱਡ ਸੁਰਜੀਤ ਸ੍ਰਿਸ਼ਟੀ ਵੱਲ ਨਜ਼ਰ ਮਾਰੋ : ਪਹਿਲੋਂ ਕੀੜੇ-ਮਕੌੜੇ ਤੇ ਸੱਪਾਂ, ਠੂਹਿਆਂ ਨੂੰ ਵੇਖੋ ਜੋ ਢਿੱਡ ਭਾਰ ਰੀਂਗਦੇ ਹਨ--ਧਰਤੀ ਦੇ ਪੁੱਤਰ, ਨਾਲ ਹੀ ਚਮੜਿਤ੍ਰ ਇਨ੍ਹਾਂ ਤੋਂ ਚੌਪਾਏ ਗਊ, ਘੋੜੇ, ਹਾਥੀ ਆਦਿ ਚੰਗੇ ਹਨ, ਕਿਉਂਕਿ ਉਨ੍ਹਾਂ ਆਪਣਾ ਸਰੀਰ ਆਪਣੀਆਂ ਟੰਗਾਂ ਉਪਰ ਚੁੱਕ ਰੱਖਿਆ ਹੈ ਤੇ ਆਪਣੇ ਆਪ ਨੂੰ ਹੀ ਨਹੀਂ, ਹੋਰਾਂ ਨੂੰ ਵੀ ਚੁੱਕ ਰੱਖਦੇ ਹਨ। ਪੰਛੀ ਹੋਇਲ, ਚਕਵੀ, ਗਰੁੜ ਆਦਿ ਹੋਰ ਸ੍ਰੇਸ਼ਟ ਹਨ ਕਿਉਂਕਿ ਉਹ ਸੂਖਮ ਹਵਾਈ ਬੰਦੇ ਹਨ, ਪਰ ਸਾਰੀ ਚਰਾਚਰ ਰਚਨਾ ਵਿੱਚ ਮਨੁੱਖ ਜੂਨ ਸਭ ਤੋਂ ਵੱਡੀ ਸਪੱਸ਼ਟ ਹੈ। ਕਿਉਂਕਿ ਸਾਡੇ ਕੋਲ ਉਹ ਪਾਰਦਰਸ਼ਕ ਮਨ (Telescopic Mind) ਹੈ ਜੋ ਪੰਛੀਆਂ ਤੋਂ ਪਾਰ, ਉੱਚੀਆਂ ਤੋਂ ਉੱਚੀਆਂ ਉਡਾਰੀਆਂ ਲੈਂਦਾ ਹੋਇਆ ਸੱਤਵੇਂ ਅਸਮਾਨ ਨੂੰ ਵੀ ਚੀਰ ਅਦ੍ਰਿਸ਼ਟ ਪ੍ਰਮਾਤਮਾ ਨੂੰ ਜਾ ਤੱਕਦਾ ਹੈ। ਹਾਂ ਜੀ, ਮਾਨਸ ਸਭ ਦਾ ਸਰਦਾਰ ਹੈ। ਇਸ ਕਰਕੇ ਖ਼ਾਲਸਾ ਸਭ ਦੁਨੀਆ ਦਾ ਸਰਦਾਰ ਪ੍ਰਾਣੀ ਹੈ।

ਹੁਣ ਰੁੱਤਾਂ ਵੱਲ ਜ਼ਰਾ ਨਜ਼ਰ ਫੇਰੋ : ਗਰਮੀ ਵਿੱਚ ਬੂਟੇ ਸਾਡੇ ਵਾਂਙ ਘਾਲਾਂ ਘਾਲਦੇ ਹਨ ਤੇ ਰਤਾ-ਰਤਾ ਕਰਕੇ ਉਪਜੀਵਨ ਹਵਾ ਵਿੱਚੋਂ ਜਾਂ ਪਾਣੀ ਵਿੱਚੋਂ ਲੋੜਦੇ ਹਨ। ਪਤਝੜ ਵੇਲੇ ਉਹ ਗਊਆਂ, ਵੱਛਿਆਂ ਵਾਂਙ ਸਿਰਫ਼ ਜੁਗਾਲੀ ਕਰਕੇ ਸਮਾਂ ਟਪਾਉਂਦੇ ਹਨ। ਸਰਦੀ ਵਿੱਚ ਉਹ ਨਿਹੰਗ ਬਾਦਸ਼ਾਹ ਬਣਕੇ ਤਪੱਸਿਆ ਵਿੱਚ ਸਮਾਂ ਭੋਰਦੇ ਹਨ, ਪਰ ਬਰਫ਼ਾਂ ਢਲੀਆਂ ਤੇ ਬਸੰਤ ਰੁੱਤ ਆਈ। ਫਿਰ ਦੇਖੋ,

ਕੀ ਬਦਾਮ, ਕੀ ਆੜੂ, ਕੀ ਹਾੜੀਆਂ ਖ਼ੁਰ-ਮਾਨੀਆਂ, ਕੀ ਬੈਂਦ ਮੁਸ਼ਚ ਸੱਭੇ ਫੁੱਲਾਂ ਨਾਲ ਹੀ ਭਰਪੂਰ ਹਨ। ਉਸ ਵੇਲੇ ਇਨ੍ਹਾਂ ਬੂਟਿਆਂ ਦੀ ਰੰਗਤ ਇਲਾਹੀ ਹੈ, ਇਨ੍ਹਾਂ ਦੀ ਵਹਦੀ ਨੂਰਾਨੀ ਹੈ, ਇਨ੍ਹਾਂ ਦਾ ਚਿਹਰਾ ਲਾਲ ਗੁਲਾਲ ਹੈ, ਇਨ੍ਹਾਂ ਦੀ ਮਹਿਕ ਅਰਗਜੇ ਨੂੰ ਵੀ ਮਾਤ ਕਰਦੀ ਹੈ, ਇਨ੍ਹਾਂ ਦੀ ਟੈਂਸ ਸੱਤ-ਰੰਗੀ ਪੀਂਘ ਨੂੰ ਵੀ ਪਿਛਾਂਹ ਸੁੱਟਦੀ ਹੈ। ਹਾਂ ਜੀ, ਇਹ ਅਦਭੁੱਤ ਜੁਆਨੀ ਹੈ। ਬਸ ਇਹੋ ਖ਼ਾਲਸਾ ਪਦਵੀ ਹੈ ਜੋ ਮੋਏ ਹੋਏ ਬੂਟਿਆਂ ਨੂੰ ਸੁਰਜੀਤ ਹੀ ਨਹੀਂ ਕਰਦੀ ਸਗੋਂ ਦੈਵੀ ਰੂਪ ਵਿੱਚ ਬਦਲਦੀ ਹੈ। ਅਸੀਂ ਅਗਿਆਨ ਅਵਸਥਾ ਵਿੱਚੋਂ ਉਨ੍ਹਾਂ ਬੂਟਿਆਂ ਵਰਗੇ ਹਾਂ ਜੋ ਮਜੂਰੀ ਕਰਦੇ ਹਨ, ਵਰਕਸ਼ਾਪ ਜਾਣ ਵੇਲੇ ਮੈਲੇ ਕੱਪੜੇ ਪਾਉਂਦੇ ਹਨ, ਪਰ ਵਿਸਾਖੀ ਦੇ ਆਉਣ ਉਪਰ ਉਹੋ ਕਿਰਤੀ ਸੋਹਣੀ ਤੋਂ ਸੋਹਣੀ ਲਾਲ ਮਖ਼ਮਲ ਵਿੱਚ ਲਿਪਟੇ ਹੋਏ ਪਾਇਲਾਂ ਪਾਕੇ ਟੁਰਦੇ ਹਨ ਤੇ ਮੋਰਾਂ ਨੂੰ ਮਾਤ ਕਰਦੇ ਹਨ। ਹਾਂ ਜੀ, ਇਸ ਵਿਸਾਖੀ, ਇਸ ਹੋਲੀ, ਇਸ ਫੱਗਣ ਦੀ ਬਸੰਤ ਰੁੱਤ ਦੀ ਸਾਂਝੀ-ਖ਼ੁਮਾਰੀ ਦਾ ਨਾਂ 'ਖ਼ਾਲਸਾ ਪਦਵੀ' ਹੈ। ਇਸ ਪਦਵੀ 'ਤੇ ਅੱਪੜ ਤਰਜ਼ਾਂ ਸਾਡੇ ਮਨ ਦੀ ਸਤਾਰ ਉੱਪਰ ਵਜਦੀਆਂ ਹਨ। ਕੀ-ਕੀ ਹਿਲੂਣੇ ਸਾਡੇ ਹਿਰਦੇ ਨੂੰ ਹਿਲਾਉਂਦੇ ਹਨ, ਉਹ ਗੁਰੂ ਮਹਾਰਾਜ ਇਉਂ ਵਰਣਨ ਕਰਦੇ ਹਨ—

*ਗੁਰੁ ਸੇਵਉ ਕਰਿ ਨਮਸਕਾਰ॥*
*ਆਜੁ ਹਮਾਰੈ ਮੰਗਲਚਾਰ॥*
*ਆਜੁ ਹਮਾਰੈ ਮਹਾ ਆਨੰਦ॥*
*ਚਿੰਤ ਲਥੀ ਭੇਟੇ ਗੋਬਿੰਦ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥*
*ਗੁਨ ਗਾਏ ਪ੍ਰਭ ਤੁਮ੍ ਬੇਅੰਤ॥ ੧॥ ਰਹਾਉ॥*
*ਆਜੁ ਹਮਾਰੈ ਬਨੇ ਫਾਗ॥*
*ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸੇਵ॥*
*ਰੰਗੁ ਲਾਗਾ ਅਤਿ ਲਾਲ ਦੇਵ॥੨॥*
*ਮਨੁ ਤਨੁ ਮਉਲਿਓ ਅਤਿ ਅਨੂਪ॥*
*ਸੂਕੈ ਨਾਹੀ ਛਾਵ ਧੂਪ॥*
*ਸਗਲੀ ਰੂਤੀ ਹਰਿਆ ਹੋਇ॥*
*ਸਦ ਬਸੰਤ ਗੁਰ ਮਿਲੇ ਦੇਵ॥੩॥*
*ਬਿਰਖੁ ਜਮਿਓ ਹੈ ਪਾਰਜਾਤ॥*
*ਫੂਲ ਲਗੇ ਫਲ ਰਤਨ ਭਾਂਤਿ॥*

*(ਬਸੰਤ ਮ: ੫, ਪੰਨਾ ੧੧੮੦)*

ਹਾਂ ਜੀ, ਇਹ ਬਸੰਤ ਆਉਣ-ਜਾਣ ਹੈ, ਪਰ ਖ਼ਾਲਸਾਈ ਬਸੰਤ ਸਦਾ ਸਥਿਰ ਹੈ—ਉਹ ਜੋ ਆ ਕੇ ਨਾ ਮੁੜੇ (ਸਦ-ਬਸੰਤ ਗੁਰ ਮਿਲੇ ਦੇਵ)। ਇਹ ਬਸੰਤ ਤਾਂ

ਫੁੱਲਾਂ ਦੇ ਅੰਬਾਰ ਸਾਡੇ ਅੱਗੇ ਲਾਉਂਦਾ ਹੈ, ਪਰ ਖ਼ਾਲਸਈ ਬਸੰਤ ਰਿੱਧੀਆਂ-ਸਿੱਧੀਆਂ ਤੇ ਨਿੱਧੀਆਂ ਦੇ ਹਾਰ ਸਾਡੇ ਅੱਗੇ ਵਿਛਾਉਂਦਾ ਹੈ। (ਬਿਰਖੁ ਜਮਿਓ ਹੈ ਪਾਰਜਾਤ)। ਇਹ ਬਸੰਤ ਤਾਂ ਸਾਡੀਆਂ ਅੱਖਾਂ ਲੁਭਾਉਂਦਾ ਹੈ, ਪਰ ਖ਼ਾਲਸਾਈ ਬਸੰਤ ਤਨ, ਮਨ ਤੇ ਆਤਮਾ ਨੂੰ ਠਾਰਦਾ ਹੈ, (ਤਨ ਮਨ ਮਉਲਿਓ ਅਤਿ ਅਨੂਪ) ਖ਼ਾਲਸਈ ਬਸੰਤ! ਤੂੰ ਧੰਨ ਹੈਂ, ਤੇਰਾ ਹੀ ਬੋਲ ਬਾਲਾ ਹੈ! ਖ਼ਾਲਸਾਈ ਵਿਸਾਖੀ! ਤੂੰ ਧੰਨ ਧੰਨ ਹੈ, ਕਿਉਂਕਿ ਇੱਥੇ ਅੱਪੜਕੇ ਹਰ ਦਿਨ, ਹਰ ਖਿਨ, ਹਰ ਛਿਨ, ਹਰ ਮਿੰਟ, ਹਰ ਸਕਿੰਟ, ਹਰ ਨਿਮਖ, ਹਰ ਪਲ ਸਾਡੇ ਲਈ 'ਨਵਾਂ ਸਾਲ' (New-Year's Day) ਹੈ। ਹਾਂ ਜੀ, ਉਹ 'ਅੱਜ' ਨਿੱਕਿਆਂ ਅੱਖਰਾਂ ਵਾਲਾ ਅੱਜ ਨਹੀਂ, ਉਹ 'ਵੱਡਾ-ਅੱਜ' ਹੈ ਜਿਸ ਬਾਬਤ ਗੁਰੂ ਮਹਾਰਾਜ ਮੁੜ ਆਖਦੇ ਹਨ : 'ਆਜ ਹਮਾਰੈ ਮੰਗਲਚਾਰ, 'ਆਜੁ' ਹਮਾਰੈ ਮਹਾ ਅਨੰਦ, 'ਆਜੁ' ਹਮਾਰੈ ਗ੍ਰਿਹ ਬਸੰਤ, 'ਆਜ' ਹਮਾਰੈ ਬਨੇ ਫਾਗ....ਹਾਂ ਜੀ ਆਜ ਇਹ, 'ਆਜ' ਉਹ, ਆਜ ਆਜ ਆਜ......

ਫਿਰ ਨਵੇਂ ਦਿਨ ਨੂੰ ਛੱਡ, ਨਵੇਂ ਸਾਲ ਨੂੰ ਛੱਡ, ਰੱਬੀ ਜਾਹੋ-ਜਲਾਲ, ਪ੍ਰਭੁਤਾ ਵੱਲ ਵੇਖੋ। ਟਿਮਟਿਮਾਉਂਦੇ ਦੀਵੇ ਕੋਲੋਂ ਮੋਮਬੱਤੀ ਕੋਲੋਂ ਡਿਟਜ਼ ਲੈਂਪ ਦੀ ਰੌਸ਼ਨੀ ਅਧਿਕ ਹੈ, ਡਿਟਜ਼ ਲੈਂਪ ਕੋਲੋਂ ਕਿਟਸਨ ਲੈਂਪ ਦੀ ਚਿੱਟੀ ਰੌਸ਼ਨੀ ਅਧਿਕ ਹੈ, ਕਿਟਸਨ ਕੋਲੋਂ ਮੈਜ਼ਡਾ ਦੀ ਹਜ਼ਾਰ-ਕੈਂਡਲ (1000 Candle Power) ਬਿਜਲੀ ਦੀ ਰੌਸ਼ਨੀ ਅਧਿਕ ਹੈ, ਬਿਜਲੀ ਕੋਲੋਂ ਚੰਦ੍ਰਮਾ ਦੀ ਰੌਸ਼ਨੀ ਅਧਿਕ ਹੈ, ਪਰ ਚੰਦ੍ਰਮਾ ਵਿੱਚ ਵੀ ਪ੍ਰਛਾਵੇਂ ਹਨ ਜਿਸ ਨੂੰ ਲੋਕੀਂ 'ਚੰਨ ਦੀ ਮਾਂ ਚਰਖਾ ਕੱਤਦੀ' ਆਖਦੇ ਹਨ, ਪਰ ਚੰਨ ਕੋਲੋਂ ਸੂਰਜ ਦੀ ਰੌਸ਼ਨੀ ਅਧਿਕ ਹੈ। ਪਰ ਸੂਰਜ ਤੋਂ ਵੀ ਅਧਿਕ, ਕਰੋੜਾਂ ਸੂਰਜਾਂ ਦੇ ਤੁੱਲ ਖ਼ਾਲਸਾਈ ਪ੍ਰਭੂਤਾ ਹੈ ਜਿਸ ਤੋਂ ਸੂਰਜ ਆਪੇ ਘੋਲ ਘੁਮਾਈ ਹੁੰਦਾ ਹੈ। ਯਥਾ ਭਾਈ ਗੁਰਦਾਸ—

*ਚੰਨ ਸੂਰਜ ਲਖ ਚਾਨਣੇ*
*ਤਿਲ ਨਾ ਪੁੱਜਣ ਸਤਿਗੁਰ ਮੱਤੀ॥*
*ਲਖ ਪਤਾਲ ਅਕਾਸ਼ ਲਖ*
*ਉਚੀ ਨੀਵੀ ਕਿਰਨ ਨ ਰੱਤੀ॥*
*ਲਖ ਪਾਣੀ ਲਖ ਪਉਣ ਮਿਲ*
*ਰੰਗ ਬਿਰੰਗ ਤਰੰਗ ਨ ਵੱਤੀ॥*
*ਆਦਿ ਨ ਅੰਤ ਨਾ ਮੰਤ ਪਲ*
*ਲਖ ਪਰਲਉ ਲਖ ਲਖ ਉਤਪੱਤੀ॥*
*ਧੀਰਜ ਧਰਮ ਨ ਪੁੱਜਨੀ*

੧. ਫੱਗਣ ਦਾ ਮਹੀਨਾ, ਹੋਲੀ ਵਾਲਾ, ਭਾਵ ਖ਼ਾਲਸਾ ਪਦਵੀ ਅੱਪੜਨ ਵਾਲਾ।

*ਲਖ ਲਖ ਪਰਬਤ ਲੱਖ ਧਰੱਤੀ॥*
*ਲੱਖ ਗਿਆਨ ਧਿਆਨ ਲੱਖ*
*ਤੁੱਲ ਨ ਤੁਲੀਐ ਤਿਲ ਗੁਰਮੱਤੀ॥*
*ਸਿਮਰਨ ਕਿਰਨ ਘਣੀ ਘੋਲ ਘੱਤੀ॥* (ਵਾਰ ੪੦)

ਹਾਂ ਜੀ, ਖ਼ਾਲਸਾ ਪਦਵੀ ਦੀ ਸ਼ਾਨ ਸੂਰਜ ਤੋਂ ਚਮਕੀਲੀ, ਚੰਨ ਨੂੰ ਚੁੰਧਿਆਉਣ ਵਾਲੀ, ਤਾਰਿਆਂ ਨੂੰ ਸ਼ਰਮਾਉਣ ਵਾਲੀ ਹੈ। ਖ਼ਾਲਸਾ-ਜੋਤ ਅਟੁੱਟ, ਅਟੱਲ ਅਬਿਨਾਸ਼ੀ ਹੈ, ਜਿਸ ਨੂੰ ਉਤਪਤੀ ਤੇ ਪਰਲੋ ਦੇ ਤਰੰਗ ਵੀ ਨਹੀਂ ਹਿਲਾ ਸਕਦੇ। ਖ਼ਾਲਸਾ-ਜੋਤ ਰੇਡੀਅਮ (Radium) ਵਰਗੀ ਸੈਭੰ, ਮਿੱਠੀ ਤੇ ਸੁਹਾਉਣੀ ਹੈ ਜੋ ਆਪਣੇ ਆਪ ਤੋਂ ਪ੍ਰਗਟ ਹੋ ਕੇ ਆਪਣੇ-ਆਪ ਨੂੰ ਨਿਹਾਲ ਕਰਦੀ ਹੈ। ਖ਼ਾਲਸਾ-ਜੋਤ ਰੱਬ ਦਾ ਅਸਲੀ ਨੂਰ ਹੈ, ਵਾਹਿਗੁਰੂ ਜੀ ਦਾ 'ਕਵਾਉ' ਮੰਤਰ ਹੈ, ਪ੍ਰਮਾਤਮਾ ਦੀ ਪਰਾ-'ਬਾਣੀ' ਹੈ ਜੋ ਨਿਰੰਤਰ ਜਾਗਦੀ ਹੈ। ਹਾਂ ਜੀ, 'ਖ਼ਾਲਸਾ' ਰੱਬੀ-ਨੂਰ ਹੈ, ਫ਼ਰਿਸ਼ਤਿਆਂ ਦਾ ਫ਼ਰਿਸ਼ਤਾ, ਦੇਵਤਿਆਂ ਦਾ ਆਦਿ ਦੇਵ ਪ੍ਰਜਾਪਤੀ, ਦੇਵੀਆਂ ਦੀ ਆਦਿ ਦੇਵੀ ਅਦਿਤੀ ਹੈ! ਖ਼ਾਲਸਾ ਰੂਹਾਨੀ ਜੋਤ ਹੈ, ਅਗਿਆਨ ਨੂੰ ਖੰਡ ਖੰਡ ਕਰਦੀ ਹੈ। ਖ਼ਾਲਸਾ ਉਹ ਰੱਬੀ ਮੂਰਤੀ ਹੈ ਜੋ ਸਾਡੇ ਹਿਰਦੇ ਨੂੰ ਹਰੀ ਮੰਦਰ ਵਿੱਚ ਬਦਲਦੀ ਹੈ। ਖ਼ਾਲਸਾ ਉਹ ਸੰਘਠਨ ਹੈ ਜੋ ਮੁਰਦਾ ਕੌਮ ਨੂੰ ਜੱਥੇਬੰਦੀ ਵਿੱਚ ਲਿਆਉਂਦੀ ਹੈ। ਹਾਂ ਜੀ, ਖ਼ਾਲਸਾ ਉਹ ਸੱਚਾ ਸੀਮਿੰਟ (Spiritual Cement) ਹੈ ਜੋ ਭਾਰਤ ਵਰਸ਼ ਦੀਆਂ ਤੇਤੀਸ ਕਰੋੜ ਖਿੰਡਰੀਆਂ ਹੋਈਆਂ ਇੱਟਾਂ ਨੂੰ ਜੋੜਨ ਵਾਲਾ ਅਦਭੁੱਤ ਮਸਾਲਾ ਹੈ। ਖ਼ਾਲਸਾ ਪਦਵੀ! ਤੂੰ ਧੰਨ ਹੈਂ, ਤੇਰੀ ਮਹਿਮਾ ਅਪਰ ਅਪਾਰ ਹੈ!!

(੨)

ਅਸੀਂ ਉਪਰ ਵੇਖ ਆਏ ਹਾਂ ਕਿ 'ਖ਼ਾਲਸਾ'-ਪਦਵੀ ਕਲਸ ਵਾਂਙ ਸਾਡੀ ਉੱਚੀ ਅਟਾਰੀ ਨੂੰ ਸੰਪੂਰਨ ਕਰਦੀ ਹੈ। ਖ਼ਾਲਸਾ ਪਦ ਗੁਰਸਿੱਖੀ ਦਾ ਮੁਕਟ ਹੈ। ਪਰ ਆਓ ਦੋ-ਇੱਕ ਹੋਰ ਉਦਾਹਰਣਾਂ ਰਾਹੀਂ ਅਸੀਂ ਖ਼ਾਲਸਾ ਪਦ ਦੀ ਡੂੰਘਾਈ ਨੂੰ ਵੀਚਾਰੀਏ। ਸੋਨੇ-ਸੋਨੇ ਵਿੱਚ ਫ਼ਰਕ ਹੁੰਦਾ ਹੈ। ਸਭ ਤੋਂ ਹੇਠ ਤਾਂ ਗਿਲਟ ਹੈ ਜੋ ਸੋਨਾ ਤਾਂ ਨਹੀਂ ਪਰ ਸੋਨੇ ਵਰਗੀ ਝਲਕ ਮਾਰਦਾ ਹੈ। ਵੇਖੋ ਕਿੰਨੇ ਆਦਮੀ ਗਿਲਟੀ ਜ਼ਰਪੋਸ਼ ਦੇ ਪੁਜਾਰੀ ਹਨ। ਫਿਰ ਸੋਨਾ ਉਹ ਹੈ ਜਿਸ ਵਿੱਚ ਅੱਧੋਂ ਚਾਂਦੀ ਹੈ, ਇਸਦੀ ਚਮਕ ਅਧੂਰੀ ਹੈ ਪਰ ਫਿਰ ਵੀ ਕਿੰਨੀ ਪਿਆਰੀ ਹੈ। ਇਸ ਤੋਂ ਚੜ੍ਹਕੇ ਪੌਂਡਾਂ, ਸਾਰਨਾਂ ਦਾ ਸੋਨਾ ਹੈ ਜਿਸ ਵਿੱਚ ਥੋੜ੍ਹੀ ਜਿੰਨੀ ਮਿਲਾਵਟ ਹੈ। ਇਹ ਮਿਲਾਵਟ ਸਗੋਂ ਇਸ ਨੂੰ ਚਮਕਾਉਂਦੀ ਹੈ, ਪਰ ਜੌਹਰੀ ਬੱਚੇ, ਸਰਾਫ਼ ਝੱਟ ਤਾੜ ਜਾਂਦੇ ਹਨ ਕਿ ਇਸ ਵਿੱਚ ਇੰਨੀ ਰਲਾਵਟ ਹੈ। ਉਹ ਉਸ ਨੂੰ ਅੱਗ ਵਿੱਚ ਤਪਾਉਂਦੇ ਹਨ, ਭੱਠੀ ਉਪਰ ਚੜ੍ਹਾਉਂਦੇ ਹਨ, ਕਸਵੱਟੀ ਉਪਰ ਲਾਉਂਦੇ ਹਨ। ਜਦ ਬਾਰਾਂ ਵੰਨੀ ਸ਼ੁੱਧ

ਸੋਨਾ ਹੋ ਜਾਂਦਾ ਹੈ ਤਦ ਹੀ ਪਾਸੇ ਦਾ ਸੋਨਾ ਅਖਵਾਉਂਦਾ ਹੈ। ਇਸੇ ਤਰ੍ਹਾਂ ਮਨਮੁਖ ਤੇ ਗੁਰਮੁਖ ਵਿੱਚ ਇੰਨਾ ਫ਼ਰਕ ਹੈ ਜਿੰਨਾ ਗਿਲਟ ਤੇ ਪਾਸੇ ਵਿੱਚ। ਗੁਰਸਿੱਖੀ ਕੀ ਹੈ ? ਇਹ ਇੱਕ 'ਸੱਚੀ-ਟਕਸਾਲ' ਵਿੱਚ ਢਲਦਿਆਂ-ਢਲਦਿਆਂ ਉਹ ਅਵਸਥਾ ਆਉਂਦੀ ਹੈ ਜਿਸ ਦਾ ਵਰਣਨ ਗੁਰੂ ਮਹਾਰਾਜ ਜੀ ਨੇ ਇਉਂ ਕੀਤਾ ਹੈ—

*ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ*
*ਅੰਕੁਰਿ ਉਦੋਤੁ ਜਣਾਇਆ॥*
*ਮਲਨ ਮੋਹ ਬਿਕਾਰ ਠਾਠੇ*
*ਦਿਵਸ ਨਿਰਮਲ ਆਇਆ॥*
*ਦ੍ਰਿਸਟਿ ਧਾਰੀ ਮਨਿ ਪਿਆਰੀ*
*ਮਹਾ ਦੁਰਮਤਿ ਨਾਸੀ॥*
*ਬਿਨਵੰਤਿ ਨਾਨਕ ਭਈ ਨਿਰਮਲ*
*ਪ੍ਰਭ ਮਿਲੇ ਅਬਿਨਾਸੀ॥*
*ਸੂਰਜ ਕਿਰਣਿ ਮਿਲੇ*
*ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ*
*ਏਕੁ ਏਕੁ ਵਖਾਣੀਐ॥*
*ਆਤਮਾ ਪਸਾਰਾ ਕਰਣਹਾਰਾ*
*ਪ੍ਰਭ ਬਿਨਾ ਨਹੀ ਜਾਣੀਐ॥*

*(ਬਿਲਾਵਲ ਮ: ੫, ਪੰਨਾ ੮੪੬)*

ਹਾਂ ਜੀ, ਇਹ ਉਹ ਅਵਸਥਾ ਹੈ ਜਦ ਮੋਹ ਦੀ ਮਲੀਨਤਾ ਸਭ ਦੂਰ ਹੋ ਕੇ ਸਾਡੀ 'ਆਤਮਾ' ਆਪਣੇ ਵਿੱਚ ਆਪ ਹੋ ਕੇ, ਸਵੈਸਥਿਤ ਬਣ ਕੇ ਚਮਕਦੀ ਹੈ, ਫਿਰ ਉਸ ਵਿੱਚ ਰਲਾਵਟ ਨਹੀਂ, ਖ਼ਾਲਸ-ਪੁਣਾ ਹੈ, ਤਦ ਉਸ ਨੂੰ 'ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕੁ ਏਕੁ ਵਖਾਣੀਐ" ਚਾਰ ਚੁਫੇਰੇ ਭਾਸਦਾ ਹੈ, ਕਿਉਂਕਿ ਦੂਜਾ ਤਾਂ ਤਦ ਤੋੜੀ ਭਾਸਦਾ ਸੀ ਜਦ ਤੱਕ ਅਸੀਂ ਪਾਂਡਵਾਂ ਵਾਂਙ 'ਦ੍ਵੈਤ ਬਨ' ਵਿੱਚ ਭਰਮਦੇ ਸਾਂ, ਹੁਣ ਇੱਕੋ ਇੱਕ ਏਕੰਕਾਰ ਹੈ। ਇਸ ਨਿਰਮਲ, ਸ਼ੁੱਧ, ਬਿਮਲ ਪਦਵੀ ਨੂੰ ਖ਼ਾਲਸਾ ਆਖਦੇ ਹਨ ਜਿਸ ਦੀ ਜੜ੍ਹ 'ਆਤਮਾ' ਹੈ ਤੇ ਜਿਸ ਦਾ 'ਛਤਰ' ਸਾਰਾ ਬ੍ਰਹਿਮੰਡ ਹੈ, ਜੋ ਅਨੇਕ ਹੋ ਕੇ ਵੀ 'ਏਕੰਕਾਰ' ਹੈ। ਹਾਂ ਜੀ, ਇਸ ਉੱਚੀ ਤੇ ਸੁੱਚੀ ਦ੍ਰਿਸ਼ਟੀ ਨੂੰ 'ਖ਼ਾਲਸਾ' ਆਖਦੇ ਹਨ। ਜਦ ਪ੍ਰਾਣੀ ਇੱਥੇ ਆਉਂਦਾ ਹੈ ਤਾਂ ਉਹ ਆਤਮਰੂਪ ਬਣਕੇ ਵਾਹਿਗੁਰੂ ਰੂਪ ਹੋ ਜਾਂਦਾ ਹੈ।

ਇਸ ਕਰਕੇ ਦਸਮ ਪਿਤਾ ਜੀ ਨੇ 'ਖ਼ਾਲਸਾ' ਜੀ ਨੂੰ 'ਮੇਰੋ ਨਿਜ ਰੂਪ' ਕਰਕੇ ਵਡਿਆਇਆ ਹੈ।

(੩)

ਅਸੀਂ 'ਖ਼ਾਲਸਾ' ਦੀ ਅਕਾਸ਼-ਵਤ ਉੱਚਾਈ ਤੇ ਆਤਮਾ-ਵਤ ਡੂੰਘਾਈ ਤਾਂ ਵਿਚਾਰ ਆਏ ਹਾਂ, ਪਰ ਅਜੇ ਅਸੀਂ 'ਖ਼ਾਲਸਾ' ਜੀ ਦੀ ਅੰਦਰਲੀ ਬਣਤਰ ਨੂੰ ਵਿਚਾਰਨਾ ਹੈ। ਕਈ ਸੱਜਣ ਆਖਣਗੇ ਕਿ ਜਦ ਵਾਹਿਗੁਰੂ ਜੀ ਇਸ ਸੰਸਾਰ ਵਿੱਚ ਪਰੀਪੂਰਨ ਹਨ ਤਾਂ ਮਨਮੁਖ ਵਿੱਚ ਵੀ ਹਨ ਜਿਸ ਤਰ੍ਹਾਂ ਉਹ ਗੁਰਮੁਖ ਵਿੱਚ ਹਨ, ਫਿਰ ਦੋਹਾਂ ਵਿੱਚ ਫ਼ਰਕ ਕੀ ਹੈ ? ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹਨ ਤਾਂ ਦੋਹਾਂ ਵਿੱਚ—ਕਾਂ ਵਿੱਚ ਵੀ ਤੇ ਹੰਸ ਵਿੱਚ ਵੀ, ਪਰ ਫਿਰ ਵੀ ਕਾਂ ਕਾਲਾ ਹੈ ਤੇ ਹੰਸ ਚਿੱਟਾ ਹੀ ਹੈ। ਗੱਲ ਕੀ, ਵਾਹਿਗੁਰੂ ਜੀ ਦੇ ਹੁੰਦਿਆਂ ਵੀ ਭਿੰਨ-ਭੇਦ ਤਾਂ ਰਹਿੰਦਾ ਹੈ, ਭਾਵੇਂ ਮੁੱਢ ਇੱਕੋ ਹੈ ਪਰ ਆਓ ਅਸੀਂ ਮਾਨਸਿਕ ਤਬਦੀਲੀ (Mental Change) ਦੀ ਸੱਚੀ ਫ਼ੋਟੋ ਲੈਣ ਦੀ ਕੋਸ਼ਿਸ਼ ਕਰੀਏ। ਜੋ ਪਾਠਕ ਸਾਇੰਸ ਪੜ੍ਹੇ ਹੋਏ ਹਨ ਉਹ ਜਾਣਦੇ ਹਨ ਕਿ ਕਾਲਾ ਕੋਇਲਾ ਇੱਕ ਧਾਤੂ ਦਾ ਬਣਿਆ ਹੋਇਆ ਹੈ ਜਿਸ ਨੂੰ 'ਕਾਰਬਨ' (Carbon) ਆਖਦੇ ਹਨ। ਇਹ ਗੱਲ ਤਾਂ ਸੌਖੀ ਤੇ ਸਾਦੀ ਹੈ, ਪਰ ਦੂਜੀ ਇੱਕ ਹੋਰ ਗੱਲ ਸੁਣੋ। ਕਾਲੇ ਕੋਇਲੇ ਦਾ ਮੁੱਲ ਤਾਂ ਇੱਕ ਕੌਡੀ ਵੀ ਨਹੀਂ, ਪਰ ਸਾਨੂੰ ਪਤਾ ਹੈ ਕਿ ਹੀਰਾ (Diamond) ਕਿੰਨੀ ਕੀਮਤੀ ਚੀਜ਼ ਹੈ, ਜਿਸ ਵਾਸਤੇ ਰਾਜੇ ਮਹਾਰਾਜੇ ਤਰਸਦੇ ਹਨ ਤੇ ਲੜ-ਲੜ ਮਰਦੇ ਹਨ। ਪਰ ਪਾਠਕ ਸੱਜਣ ਪੜ੍ਹ ਕੇ ਹੈਰਾਨ ਹੋ ਜਾਣਗੇ ਕਿ ਸਾਇੰਸ ਸਾਨੂੰ ਦੱਸਦੀ ਹੈ ਕਿ ਇਹ 'ਹੀਰਾ' ਵੀ ਉਸੇ ਧਾਤੂ ਦਾ ਬਣਿਆ ਹੋਇਆ ਹੈ। ਕਿਸ ਦਾ ? 'ਕਾਰਬਨ' ਦਾ। ਗੱਲ ਕੀ ਕਾਲਾ-ਕੋਇਲਾ ਤੇ ਚਮਕਦਾ ਅਮੋਲਕ ਹੀਰਾ ਦੋਵੇਂ ਲੈਬਾਰਟਰੀ (Laboratory ਵਿੱਚ ਇੱਕ ਮੁੱਲ ਪਾਉਂਦੇ ਹਨ ਕਿਉਂਕਿ ਦੋਵੇਂ ਨਿਰੋਲ ਇੱਕ ਹਨ! ਕੋਇਲੇ ਤੋਂ ਵੀ ਗੰਦੀ ਗੈਸ ($CO^2$) ਇੰਨੀ ਬਣਦੀ ਹੈ ਜਿੰਨੀ ਇਸ ਹੀਰੇ ਤੋਂ। ਗੱਲ ਕੀ ਵਿਗਿਆਨਕ ਨੁਕਤੇ ਤੋਂ (Chemically) ਦੋਵੇਂ ਇੱਕ ਮੁੱਲ ਦੇ ਹਨ। ਇਹ ਹੈ ਤਾਂ ਅਚੰਭਾ ਗੱਲ ਪਰ ਵਾਸਤਵ ਵਿੱਚ ਸੱਚ ਹੈ। ਹਾਂ ਜੀ, ਸੋਲਾਂ ਆਨੇ ਸੱਚ ਹੈ! ਇਸੇ ਤਰ੍ਹਾਂ 'ਮਨ-ਮੁਖ' ਤੇ 'ਗੁਰ-ਮੁਖ' ਵਾਸਤਵ ਵਿੱਚ ਮੁੱਢ ਤੋਂ ਇੱਕ ਹਨ ਪਰ ਕੀ ਕੋਇਲੇ ਤੇ ਹੀਰੇ ਵਿੱਚ ਫ਼ਰਕ ਨਹੀਂ ? ਹੈ, ਜ਼ਰੂਰ ਹੈ। ਕਿਸ ਗੱਲ ਦਾ ? ਅੰਦਰਲੀ ਬਣਤਰ ਦਾ, ਪ੍ਰਮਾਣੂਆਂ ਦੇ ਸੰਘਠਨ (Orientation) ਦਾ। ਕੋਇਲੇ ਵਿੱਚ ਪ੍ਰਮਾਣੂ ਢਿੱਲੇ ਹਨ ਪਰ ਹੀਰੇ ਵਿੱਚ ਤਿਆਰ-ਬਰ-ਤਿਆਰ ਹਨ, ਇਸੇ ਤਰ੍ਹਾਂ 'ਮਨਮੁਖ' ਵਿੱਚ ਮਨ ਦੀ ਕਲਾ ਢਿੱਲੀ ਹੈ, ਜਿਸ ਤਰ੍ਹਾਂ ਘੜੀ ਚਾਬੀ ਤੋਂ ਬਗ਼ੈਰ, ਪਰ ਗੁਰਮੁਖ ਅਵਸਥਾ ਵਿੱਚ ਅੱਪੜਕੇ ਮਨ ਨੂੰ ਚਾਬੀ ਲੱਗ ਜਾਂਦੀ ਹੈ, ਤੇ ਮਨ ਵਾਹਿਗੁਰੂ ਵੱਲ ਟੁਰ ਪੈਂਦਾ ਹੈ। ਪਹਿਲੋਂ ਮਨ ਦਾ ਮੂੰਹ ਆਪਣੇ ਆਪ ਵੱਲ ਸੀ, ਤਦ ਇਹ 'ਮਨਮੁਖ' ਸੀ, ਹੁਣ ਇਸ ਦਾ ਮਨ ਉਲਟ 'ਕਿਬਲੋ' ਭਾਵ ਵਾਹਿਗੁਰੂ ਵੱਲ ਹੋ ਜਾਂਦਾ ਹੈ, ਤਦ ਇਹ 'ਗੁਰਮੁਖ' ਬਣ ਜਾਂਦਾ ਹੈ। ਇਸ ਤਬਦੀਲੀ ਵਿੱਚ ਪੂਰੀਆਂ ੧੮੦ ਡਿਗਰੀਆਂ ਦੀ ਭਵਾਟੀ ਹੈ। ਜੋ ਪਹਿਲੋਂ ਮਨ ਪੱਛਮ ਨੂੰ ਸੀ ਤਾਂ ਹੁਣ ਪੂਰਬ ਨੂੰ ਹੈ, ਪੂਰਾ ਚੱਕਰ

(Right About Turn) ਹੈ, ਜਿਸ ਤਰ੍ਹਾਂ ਫ਼ੌਜੀ ਡ੍ਰਿਲ ਵਿੱਚ ਕਰਦੇ ਹਨ। ਹੁਣ ਚੱਕਰ ਪੂਰਾ ਹੋਣ ਤੱਕ ਵੀ ਅਨੇਕ ਦਰਜੇ ਹਨ—ਅੱਧਾ, ਪੌਣਾ, ਪੂਰਾ ਇਤਿਆਦੀ। 'ਖ਼ਾਲਸਾ' ਪਦਵੀ ਉਸ ਅਖ਼ੀਰਲੇ ਦਰਜੇ ਦਾ ਨਾਮ ਹੈ ਜਦ ਮਨ ਦੀ ਭੰਬੀਰੀ ਪੂਰੀ ਭਵਾਟਣੀ ਖਾ ਕੇ 'ਮਨ' ਤੋਂ ਉਲਟ ਵਾਹਿਗੁਰੂ ਜੀ ਵੱਲ ਹੋ ਜਾਂਦੀ ਹੈ। ਇਸ ਕਰਕੇ ਮਨਮੁਖ ਵੀ ਬਥੇਰੇ ਹਨ, ਗੁਰਮੁਖ ਵੀ ਬਥੇਰੇ ਹਨ, ਇੰਨੇ ਜਿੰਨੇ ਕਿ ਘੜੀ ਦੀਆਂ ਸੂਈਆਂ ਦੇ ਠਹਿਰਨ ਦੇ ਥਾਂ ਬਥੇਰੇ ਹਨ। ਪਰ ਖ਼ਾਲਸਾ-ਪਦ ਇੱਕੋ ਇੱਕ ਹੈ ਤੇ ਇੱਥੇ ਅੱਪੜਕੇ ਤਨ, ਮਨ ਦੀ ਸੂਈ ਤੇ ਵਾਹਿਗੁਰੂ ਜੀ ਦੀ ਸੂਈ ਦੋਵੇਂ ਮਿਲਦੀਆਂ ਹਨ, ਜਿਸ ਤਰ੍ਹਾਂ ਘੰਟੇ ਵਿੱਚ ਸਿਰਫ਼ ਇੱਕ ਵਾਰ ਘੜੀ ਦੀਆਂ ਸੂਈਆਂ ਮਿਲਦੀਆਂ ਹਨ, ਹੋਰ ਸਮੇਂ ਵੱਖ-ਵੱਖ ਰਹਿੰਦੀਆਂ ਹਨ। ਇਸ ਤੋਂ ਪਤਾ ਲੱਗੇਗਾ ਕਿ ਮਨਮੁਖ ਤੇ ਗੁਰਮੁਖ ਵਿੱਚ ਕਿੰਨਾ ਫ਼ਰਕ ਹੈ। ਕਿਸ ਗੱਲ ਦਾ? ਅੰਦਰਲੀ-ਰੁਚੀ, ਚਾਉ, ਚੁਕਾਉ ਦਾ (Orientation) ਦਾ। 'ਖ਼ਾਲਸਾ' ਪਦਵੀ ਉਹ ਉੱਤਮ-ਸਾਵਧਾਨ ਦਰਜਾ ਹੈ ਜਦ 'ਬ੍ਰਹਮ ਗਿਆਨ' ਦੁਆਰਾ ਪੂਰੀ ਏਕਤਾ ਹੋ ਗਈ। ਇਸ ਕਰਕੇ ਬ੍ਰਹਮ ਗਿਆਨੀ ਤੇ ਖ਼ਾਲਸਾ ਇਕੋ ਪਦਵੀ ਦੇ ਦੋ ਨਾਂ ਹਨ। ਜੋ ਲੱਛਣ ਬ੍ਰਹਮ ਗਿਆਨੀ ਦੇ ਹਨ, ਉਹੋ ਖ਼ਾਲਸੇ ਦੇ ਹਨ—

(੪)

*"ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥*
*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥"* *(ਸੁਖਮਨੀ)*

ਅਸੀਂ ਵੇਖ ਆਏ ਹਾਂ ਕਿ ਉੱਚਾਈ ਵਿੱਚ ਖ਼ਾਲਸਾ ਅਸਮਾਨ ਨੂੰ ਚੁੰਮਦਾ ਹੈ, ਡੂੰਘਾਈ ਵਿੱਚ ਆਤਮਾ ਨੂੰ ਟੋਂਹਦਾ ਹੈ। ਮਨ-ਮੰਦਰ ਦਾ ਮੂੰਹ ਵਾਹਿਗੁਰੂ ਰੂਪੀ 'ਕਿਬਲੇ' ਵੱਲ ਹੈ। ਹੁਣ ਅਸੀਂ ਥੋੜ੍ਹਾ ਕੁ ਅਨੁਮਾਨ ਲਗਾ ਸਕਦੇ ਹਾਂ ਕਿ ਦਸਮੇਸ਼ ਪਿਤਾ ਜੀ ਨੇ 'ਖ਼ਾਲਸਾ' ਜੀ ਦੀ ਉਪਮਾ ਕਿਉਂ ਕੀਤੀ ਸੀ। ਪਿਤਾ ਆਪਣੇ ਪੁੱਤਰ ਵਿੱਚ ਰਹਿੰਦਾ ਹੈ, ਸੂਰਜ ਕਿਰਨਾਂ ਵਿੱਚ ਵਸਦਾ ਹੈ, ਵਾਹਿਗੁਰੂ ਆਪਣੀ ਕੁਦਰਤ ਵਿੱਚ ਪਰੀਪੂਰਨ ਹੈ। ਇਸੇ ਤਰ੍ਹਾਂ ਸਾਡੇ ਗੁਰੂ, ਦਸੇ ਰੱਬੀ ਜੋਤਾਂ, ਖ਼ਾਲਸਾ ਪੰਥ ਵਿੱਚ ਲੀਨ ਹਨ, ਇਸੇ ਕਰਕੇ ਖ਼ਾਲਸਾ ਪੰਥ ਦੀ ਉਪਮਾ ਕਥਨੀ ਬਚਨੀ ਤੋਂ ਬਾਹਰ ਹੈ। ਦਸਮੇਸ਼ ਪਿਤਾ ਜੀ ਦਾ ਪਵਿੱਤ੍ਰ ਵਾਕ ਹੈ—

*"ਜੁੱਧ ਜਿਤੇ ਇਨਹੀ ਕੇ ਪ੍ਰਸਾਦਿ*
*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਓਘ ਟਰੇ ਇਹਨੀ ਕੇ ਪ੍ਰਸਾਦਿ॥*
*ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁਬਿਦਿਆ ਲਈ*
*ਇਨਹੀ ਕੀ ਕ੍ਰਿਪਾ ਸਭ ਸਤਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ*

*ਨਹੀ ਮੋ ਸੋ ਗਰੀਬ ਕਰੋਰ ਪਰੇ॥*

॥ ਸਵੈਯਾ ॥

*ਸੇਵਾ ਕਰੀ ਇਨਹੀ ਕੀ ਭਾਵਤ॥*
*ਔਰ ਕੀ ਸੇਵਾ ਸੁਹਾਤ ਨ ਜੀ ਕੋ॥*
*ਦਾਨ ਦੀਯੋ ਇਨਹੀ ਕੋ ਭਲੋ*
*ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦੀਯੋ*
*ਜਗ ਮੈਂ ਜਸ ਔਰ ਦੀਯੋ ਸਭ ਫੀਕੋ॥*
*ਮੋ ਗ੍ਰਿਹਿ ਮੈਂ ਤਨ ਤੇ ਮਨ ਤੇ ਸਿਰ,*
*ਲੌਂ ਹਨ ਹੈ ਸਭ ਹੀ ਇਨਹੀ ਕੋ॥"* *(ਗਿਆਨ ਪ੍ਰਬੋਧ)*

ਉਹ ਰੱਬੀ-ਜੋਤ, ਉਹ ਨੂਰ, ਉਹ ਚੰਨ, ਉਹ ਸੂਰਜ, ਉਹ ਅਜ਼ਲੀ-ਚਾਨਣ-ਮੁਨਾਰੇ ਤਾਂ ਮੌਜੂਦ ਹਨ, ਪਰ ਅਸਾਂ ਉਸ ਰੌਸ਼ਨੀ ਨੂੰ ਆਪਣੇ ਅੰਦਰ ਵਸਾਉਣਾ ਹੈ। ਜੇ ਅਸੀਂ ਕੋਇਲੇ ਬਣਾਂਗੇ ਤਾਂ ਉਹ ਜੋਤ ਸਾਡੇ ਤੋਂ ਸੈਂਕੜੇ ਕੋਹ ਦੂਰ ਭੱਜੇਗੀ, ਪਰ ਜੇ ਅਸੀਂ ਹੀਰੇ ਬਣਾਂਗੇ ਤਾਂ ਉਹ ਜੋਤ ਸਾਡੇ ਮੁਖੜਿਆਂ ਵਿੱਚੋਂ ਇੰਞ ਜਗਮਗ ਕਰੇਗੀ ਜਿਸ ਤਰ੍ਹਾਂ ਇਸ ਹੀਰੇ ਵਿੱਚ ਅਨੇਕ ਪ੍ਰਤਿਬਿੰਬ ਜੋਤ ਦੇ ਹੁੰਦੇ ਹਨ। ਆਉ ਅਸੀਂ ਖ਼ਾਲਸੇ ਬਣੀਏ ਤਾਂ ਕਿ ਵਾਹਿਗੁਰੂ ਜੀ ਦੀ ਜੋਤ ਸਾਡੇ ਅੰਦਰ ਪੰਜਾਬੀ 'ਪ੍ਰਗਾਸ' ਕਰੇ—

*"ਦਾਮਨੀ ਪ੍ਰਕਾਸੇ, ਉਨ ਤਨ ਨਾਸੇ॥*
*ਜੋਤਿ ਪ੍ਰਕਾਸੇ, ਅਤੁਲ ਬਲੇ॥"* *(ਅਕਾਲ ਉਸਤਤ)*

(੫)

ਅਸੀਂ ਖ਼ਾਲਸਾ ਦੀ ਉਪਮਾ ਤੇ ਬਣਤਰ ਭਲੀ ਭਾਂਤ ਵੇਖ ਆਏ ਹਾਂ, ਪਰ ਅਸਾਂ ਇਕ ਗੱਲ ਹੋਰ ਵਿਚਾਰਨੀ ਹੈ ਕਿ ਖ਼ਾਲਸਾ ਪੰਥ ਕਿਸ ਵਾਸਤੇ ਗੁਰੂ ਮਹਾਰਾਜ ਜੀ ਨੇ ਸਾਜਿਆ ਨਿਵਾਜਿਆ ਸੀ। ਖ਼ਾਲਸਾ ਪੰਥ ਇੱਕ ਖ਼ਾਸ ਕੰਮ ਨੂੰ ਮੁੱਖ ਰੱਖ ਕੇ ਜਗਤ ਵਿੱਚ ਆਇਆ ਹੈ। ਕੀ ? 'ਜਗਤ-ਸੇਵਾ'। ਹੁਣ ਇਸ ਸੇਵਾ ਦੇ ਅੱਗੋਂ ਇੱਕ ਨਹੀਂ, ਇੱਕ ਸੌ ਇੱਕ ਪਹਿਲੂ ਹਨ, ਗ਼ਰੀਬਾਂ ਦੀ ਮਦਦ ਕਰਨੀ, ਤਨ, ਮਨ, ਧਨ ਨਾਲ ਦੁਖੀਆਂ ਦੇ ਦਰਦ ਵੰਡਾਉਣੇ, ਜ਼ੁਲਮ ਦੀ ਜੜ੍ਹ ਕੱਟਣੀ ਤੇ ਮਜ਼ਲੂਮ ਨਾਲ ਹਿਤ ਕਰਨਾ, ਫੱਟੜਾਂ ਦੀ ਮਰਹਮ-ਪੱਟੀ ਤੇ ਇਲਾਜ ਕਰਨਾ, ਅਨਾਥਾਂ ਨੂੰ ਪਾਲਣਾ, ਵਿਧਵਾਵਾਂ ਤੇ ਯਤੀਮਾਂ ਨੂੰ ਪੰਚਾਇਤੀ ਫ਼ੰਡ ਤੋਂ ਮਦਦ ਦੇਣੀ, ਵਿਦਿਆ ਦਾ ਡੰਕਾ ਵਜਾਉਣਾ ਤੇ ਸਭ ਤੋਂ ਪਹਿਲਾਂ ਇਹ ਕਿ ਕੀਰਤਨ ਦੁਆਰਾ, ਬ੍ਰਹਮ ਗਿਆਨ ਦੁਆਰਾ ਗਿਆਨ ਦਾ ਪ੍ਰਕਾਸ਼ ਕਰਨਾ ਘਰ ਘਰ ਵਿੱਚ, "ਜਗਤ ਜਲੰਦਾ ਰਖਿ ਲੈ", ਹਾਂ ਜੀ ਜਲਦੇ ਬਲਦੇ ਮਨਾਂ ਨੂੰ ਠਾਰਨਾ, ਤਪਤ ਹਿਰਦਿਆਂ ਨੂੰ ਬਾਣੀ ਦੁਆਰਾ ਸੀਤਲ ਕਰਨਾ.....ਇਹ ਸਾਡਾ ਪਰਮ ਧਰਮ ਹੈ।

ਗੱਲ ਕੀ ਸਾਡੇ ਲਈ ਇਸ ਸੰਸਾਰ ਵਿੱਚ ਅਨੇਕਾਂ ਕੰਮ ਹਨ, ਇੰਨੇ ਜਿੰਨੇ ਕਿ ਕਿਸੇ ਗੌਰਮਿੰਟ ਨੂੰ ਹੋਇਆ ਕਰਦੇ ਹਨ—ਸਕੂਲ-ਕਾਲਜ ਖੋਲ੍ਹਣਾ ਉੱਚ ਵਿਦਿਆ ਲਈ, ਪਾਠਸ਼ਾਲਾ ਧਰਮਸ਼ਾਲਾ ਖੋਲ੍ਹਣਾ ਪ੍ਰਾਇਮਰੀ ਵਿਦਿਆ ਲਈ, ਹਸਪਤਾਲ ਤੇ ਦਵਾ ਘਰ ਬੀਮਾਰਾਂ ਲਈ, ਯਤੀਮਖ਼ਾਨੇ ਖੋਲ੍ਹਣੇ ਗ਼ਰੀਬਾਂ ਲਈ। ਗੌਰਮਿੰਟ ਤਾਂ ਦਿਖਲਾਵੇ ਖ਼ਾਤਿਰ ਕਰਦੀ ਹੈ, ਪਰ ਸਾਡੇ ਵਾਸਤੇ ਇਹ ਜ਼ਰੂਰੀ ਹੈ ਕਿ ਅਸੀਂ ਬਿਨ ਦਿਖਾਏ, ਬਿਨ ਧੁਮਾਏ, ਬਿਨ ਆਖੇ-ਵੇਖੇ ਕੰਮ ਕਰੀਏ, ਕਿਉਂਕਿ ਕੰਮ ਸਾਡਾ ਆਪਣਾ ਹੈ। ਜਿਸ ਤਰ੍ਹਾਂ ਕਿ ਬਿਜਲੀ ਦਾ ਕੰਮ ਹੈ ਚਮਕਣਾ, ਪਾਣੀ ਦਾ ਕੰਮ ਹੈ ਠਾਰਨਾ, ਸੂਰਜ ਦਾ ਕੰਮ ਹੈ ਗਰਮ ਰਿਸ਼ਮਾਂ ਵੰਡਣਾ, ਇਸੇ ਤਰ੍ਹਾਂ ਖ਼ਾਲਸਾ ਪੰਥ ਦਾ ਕੰਮ ਹੈ, 'ਪਰਉਪਕਾਰ ਕਰਨਾ।'—

*'ਬ੍ਰਹਮ ਗਿਆਨੀ' 'ਪਰਉਪਕਾਰ' ਉਮਾਹਾ॥* *(ਸੁਖਮਨੀ)*

ਭਾਵ ਬ੍ਰਹਮ ਗਿਆਨੀਆਂ ਵਿੱਚੋਂ ਪਰਉਪਕਾਰ ਦਾ ਸੋਮਾ ਇੰਵ ਫੁੱਟ-ਫੁੱਟ ਕੇ ਨਿਕਲਦਾ ਹੈ ਜਿਸ ਤਰ੍ਹਾਂ ਕਿਸੇ ਚਸ਼ਮੇ ਵਿੱਚੋਂ ਪਾਣੀ ਉਮਲਦਾ ਹੈ। ਜੇ ਇਹ ਪਰਉਪਕਾਰ ਸਾਡੇ ਵਿੱਚ ਨਹੀਂ, ਜੇ ਸਾਡਾ ਦਿਲ ਦੂਜੇ ਦੇ ਦਰਦ ਨੂੰ ਦੇਖਕੇ ਧੜਕਦਾ ਨਹੀਂ ਤਾਂ ਅਸੀਂ ਖ਼ਾਲਸਾ ਨਹੀਂ ਕੁਝ ਹੋਰ ਹਾਂ। ਅਸੀਂ ਹੋਰਾਂ ਵਾਂਗ ਫੋਕੀਆਂ ਬੰਦੂਕਾਂ ਚਲਾਉਂਦੇ ਹਾਂ। ਜੋ 'ਪਿਦਰਮ ਸੁਲਤਾਨ ਬੂਦ' ਆਖਦੇ ਹਨ ਕਿ ਸਾਡੇ ਵਡਕੇ ਔਹ ਕਰ ਗਏ ਹਨ, ਔਹ ਕਰ ਗਏ ਹਨ। ਪਰ ਵਾਹਿਗੁਰੂ ਜੀ ਦੀ ਖ਼ਾਲਸਾ ਜੀ ਉਪਰ ਕ੍ਰਿਪਾ ਹੈ ਤੇ ਜਿਧਰ ਵੇਖੋ ਖ਼ਾਲਸਾ ਪੰਥ ਸੇਵਾ ਵਿੱਚ ਤਤਪਰ ਹੈ। ਇਸ ਲਈ ਦਸਵੰਧ-ਸਿਸਟਮ ਬੜਾ ਚੰਗਾ ਤੇ ਸੁਨਹਿਰੀ ਸੀ। ਦਸਵੰਧ ਨੂੰ ਵੱਖ ਰੱਖਣ ਨਾਲ ਧਰਮ ਕਾਰਜ ਜਾਂ ਸੇਵਾ ਕਰਨ ਵੇਲੇ ਸਿੱਖ ਨੂੰ ਤਕਲੀਫ਼ ਨਹੀਂ ਹੁੰਦੀ, ਉਹ ਖ਼ੁਸ਼ੀ-ਖ਼ੁਸ਼ੀ ਵੰਡਦਾ ਤੇ ਹੱਥ ਉਲਾਰ-ਉਲਾਰ ਦਿੰਦਾ ਹੈ। ਦਸਵੰਧ ਕੱਢਣਾ ਸਾਡਾ ਇਕ ਮੁੱਢਲਾ ਅਸੂਲ ਹੈ ਜਿਸ ਨੂੰ ਕਦੀ ਵੀ ਨਹੀਂ ਭੁਲਾਉਣਾ ਚਾਹੀਦਾ। ਇਹ ਅਸੂਲ ਇੱਕ-ਦੂਜੇ ਅਸੂਲ ਨਾਲ ਗੁੰਦਿਆ ਹੋਇਆ ਹੈ। ਕਿਸ ਨਾਲ ? ਕਿਰਤ ਨਾਲ। ਖ਼ਾਲਸਾ ਜੀ ਵਾਸਤੇ ਇਹ ਅਤੀ ਜ਼ਰੂਰੀ ਹੈ ਕਿ ਆਪਣੇ ਦਸਾਂ ਨਹੁਆਂ ਦੀ ਕਿਰਤ ਕਰਕੇ ਰੋਟੀ ਖਾਵੇ। ਲੋਕਾਂ ਅੱਗੇ ਹੱਥ ਅੱਡਣ ਨਾਲੋਂ ਇਹ ਚੰਗਾ ਹੈ ਕਿ ਪੱਥਰ ਕੁੱਟ ਕੇ, ਪੰਡਾਂ ਢੋਅ ਕੇ, ਵਾਣ ਵੱਟ ਕੇ ਜਾਂ ਹੋਰ ਕੋਈ ਕੰਮ ਕਰਕੇ ਆਪਣੀ ਪੇਟ ਪੂਜਾ ਕਰੇ। ਆਪਣੀ ਮਿੱਸੀ ਲੂਣੀ, ਪਰ ਦਸਾਂ ਨਹੁਆਂ ਦੀ ਨੇਕ ਕਮਾਈ ਹਜ਼ਾਰ-ਗੁਣਾ ਚੰਗੀ ਹੈ ਹੋਰਾਂ ਅੱਗੇ ਹੱਥ ਅੱਡ ਕੇ ਮੰਗਣ ਤੋਂ। ਸਾਡੇ ਗੁਰਪੀਰ ਵੀ ਮੰਗਣ ਤੋਂ ਉਪਰ ਸਨ :-'ਗੁਰਪੀਰੁ ਸਦਾਏ ਮੰਗਣ ਜਾਇ॥ ਤਾਕੈ ਮੂਲ ਨ ਲਗੀਐ ਪਾਇ॥' ਇਸੇ ਤਰ੍ਹਾਂ ਖ਼ਾਲਸਾ ਪੰਥ ਵਿੱਚ ਮੰਗਣਾ ਮਨ੍ਹਾ ਹੈ! ਜਦ ਅਸੀਂ ਗੱਜ ਕੇ ਆਖਦੇ ਹਾਂ ਕਿ ਖ਼ਾਲਸਾ ਜੀ ਦੀ 'ਦੇਗ-ਤੇਗ਼' ਫ਼ਤਹਿ, ਤਾਂ ਤੇਗ਼ (ਤਲਵਾਰ) ਦੀ ਫ਼ਤਹਿ ਤਾਂ ਹਰ ਕੋਈ ਸਮਝਦਾ ਹੈ, ਪਰ ਦੇਗ ਦੀ ਫ਼ਤਹਿ ਕੀ ਹੋਈ? ਉੱਤਰ ਇਹ ਹੈ ਕਿ ਅਸੀਂ ਕਿਰਤ ਕਰਕੇ ਖਾਈਏ ਤੇ ਖੁਲਾਈਏ ਤਾਂ ਕਿ ਸਾਡੀ 'ਦੇਗ', ਸਾਡੀ

ਰਸੋਈ ਵਿੱਚ ਬਰਕਤ ਰਹੇ, ਜੋ ਜੀ ਆਵੇ ਰਾਜ਼ੀ ਜਾਵੇ। ਗੱਲ ਕੀ, 'ਦੇਗ-ਤੇਗ਼ ਫ਼ਤਹਿ' ਸਾਡਾ ਮੁੱਢਲਾ ਅਸੂਲ ਹੈ ਤੇ ਇਸ ਥੰਮ੍ਹ ਨੂੰ ਅਸੀਂ ਕਦੀ ਵੀ ਨਹੀਂ ਹਟਾ ਸਕਦੇ।

(੬)

ਖ਼ਾਲਸਾ ਦੀ ਉਪਮਾ, ਸੇਵਾ-ਭਾਵ ਅਤੇ ਹੋਰ ਖ਼ੂਬੀਆਂ ਡਾਢੀਆਂ ਅਦਭੁੱਤ ਤੇ ਮਨੋਰੰਜਕ ਹਨ, ਪਰ ਇੱਕ ਗੱਲ ਇਨ੍ਹਾਂ ਤੋਂ ਵੀ ਅਧਿਕ ਹੈ, ਮਾਨੋਂ ਚੋ-ਚੋ ਪੈ ਰਹੀ ਹੈ। ਕੀ ? ਉਨ੍ਹਾਂ ਦੀ ਗ਼ਰੀਬੀ! ਇਹ ਗ਼ਰੀਬੀ ਮਨ ਦੀ ਹੈ, ਤਨ ਦੀ ਨਹੀਂ, ਇਸ ਕਰਕੇ ਡਾਢੀ ਮਨੋਰੰਜਕ ਹੈ। 'ਨਾਨਕ ਨੀਚ ਕਹੈ ਵੀਚਾਰ'-ਸਾਡੇ ਪਰਮ-ਪਵਿੱਤਰ-ਪਿਤਾ ਜੀ 'ਨੀਚੀ' ਹੋਣ ਦਾ ਆਦਰਸ਼ ਸਾਡੇ ਅੱਗੇ ਰੱਖਦੇ ਹਨ ਤੇ ਇਸ ਆਦਰਸ਼ ਨੂੰ ਅਸਾਂ ਕਦੀ ਵੀ ਨਹੀਂ ਭੁਲਾਉਣਾ। ਜਿਸ ਤਰ੍ਹਾਂ ਸਾਰੇ ਸੰਸਾਰ ਦਾ ਧੁਰਾ ਧ੍ਰੂ ਤਾਰਾ ਹੈ ਉਸੇ ਤਰ੍ਹਾਂ ਸਾਰੀ ਸਿੱਖੀ ਦਾ ਅਟੱਲ-ਅਸੂਲ 'ਗ਼ਰੀਬੀ ਭਾਵ' ਹੈ। ਇਹ ਭਾਵ ਲੋਕ-ਪ੍ਰਲੋਕ ਵਿੱਚੋਂ ਸਾਡੇ ਨਾਲ ਰਹੇਗਾ, ਇਹ ਹਰ ਮੈਦਾਨ ਵਿੱਚ ਫ਼ਤਹਿ ਦੇਵੇਗਾ, 'ਗ਼ਰੀਬੀ ਗਦਾ ਹਮਾਰੀ'। ਸਾਡੇ ਰਾਜੇ-ਮਹਾਰਾਜੇ, ਰਾਣੀਆਂ, ਪਟਰਾਣੀਆਂ ਜਿਨ੍ਹਾਂ ਦੀਆਂ ਬਾਹਾਂ ਸੋਨੇ ਦੇ ਚੂੜਿਆਂ ਨਾਲ ਕੱਜੀਆਂ ਹੋਈਆਂ ਹੁੰਦੀਆਂ ਹਨ, ਉਹ ਸਭ ਲੰਗਰ ਦੀ ਸੇਵਾ ਕਰਨ ਵਿੱਚ, ਜੋੜੇ ਰੱਖਣ ਵਿੱਚ, ਭਾਂਡੇ ਮਾਂਜਣ ਵਿੱਚ ਖ਼ਾਸ ਹਿੱਸਾ ਲੈਂਦੀਆਂ ਹਨ, ਇਹ ਸਭ ਗ਼ਰੀਬੀ ਦੇ ਹੀ ਚਿੰਨ੍ਹ ਹਨ। ਗ਼ਰੀਬੀ ਮੁੜ ਵਡਪੁਣੇ ਦਾ ਪ੍ਰਤਿਬਿੰਬ ਹੈ, ਕਿਉਂਕਿ ਅੰਬ ਦਾ ਬੂਟਾ ਤਦ ਝੁਕਦਾ ਹੈ ਜਦ ਅੰਬਾਂ ਨਾਲ ਝੂਣ-ਝੁਣਾ ਹੋ ਜਾਂਦਾ ਹੈ। ਇਹ ਗ਼ਰੀਬੀ ਸੰਪੂਰਨਤਾ ਦੀ ਹੈ, ਡੁੱਲ੍ਹ-ਡੁੱਲ੍ਹ ਪੈਣ ਵਾਲੀ ਹੈ, ਨਾ ਕਿ ਉਸ ਘੜੇ ਵਾਂਙ ਜੋ ਪਾਣੀ ਦੇ ਘੱਟ ਹੋਣ ਕਰਕੇ ਛਲਕਦਾ ਹੈ।

ਪਿਆਰੇ ਖ਼ਾਲਸਾ ਜੀ! ਗ਼ਰੀਬੀ, ਹਲੀਮੀ ਸ਼ਰਮ ਇਹ ਸਾਡੇ ਬੁਨਿਆਦੀ ਅਸੂਲ ਹਨ। ਕੀ ਤੁਹਾਨੂੰ ਪਤਾ ਹੈ ਕਿ ਗ਼ਰੀਬੀ ਸਾਡੇ ਵਿੱਚ ਪਰਉਪਕਾਰੀ ਗੁਰਾਂ ਨੇ ਕਿਉਂ ਕੁਟ-ਕੁਟ ਭਰੀ ਹੈ ? ਤੁਸੀਂ ਸੋਚੋਗੇ ਕਿ ਦੇਖੋ ਖ਼ਾਲਸਾ ਇੰਨਾ ਉੱਚਾ ਹੈ ਕਿ ਅਕਾਸ਼ ਨੂੰ ਚੁੰਮੇ, ਤੇ ਇੰਨਾ ਡੂੰਘਾ ਕਿ ਇਸ ਦੀ ਜੜ੍ਹ ਪਤਾਲ ਨੂੰ ਅੱਪੜੇ! ਫਿਰ ਇੰਨਾ ਵੱਡਾ ਹੋ ਕੇ ਇਹ ਗ਼ਰੀਬੀ ਨੂੰ ਕਿਉਂ ਧਾਉਂਦਾ ਹੈ ? ਇਸ ਦਾ ਇੱਕ ਖ਼ਾਸ ਸਬੱਬ ਹੈ, ਪਰ ਸ਼ਾਇਦ ਇਹ ਉਂਞ ਚੰਗੀ ਤਰ੍ਹਾਂ ਨਾ ਭਾਸੇ, ਇਸ ਲਈ ਆਓ ਇੱਕ ਕਹਾਣੀ ਦੁਆਰਾ ਪ੍ਰਗਟ ਕਰਨ ਦਾ ਯਤਨ ਕਰੀਏ। ਲਿਖਿਆ ਹੈ ਕਿ ਇੱਕ ਵਾਰੀ ਇੱਕ ਜੰਞ ਕਿਸੇ ਤਾੜ ਦੇ ਬੂਟੇ ਹੇਠਾਂ ਉਤਰੀ। ਇਹ ਤਾੜ ਦਾ ਬੂਟਾ ਖਜੂਰ ਵਾਂਙ ਉੱਚਾ ਤੇ ਇਸਦਾ ਹੇਠਲਾ ਹਿੱਸਾ ਟਾਣਾਂ ਤੋਂ ਬਗ਼ੈਰ ਹੁੰਦਾ ਹੈ (Clean Bold)। ਇਸ ਬੂਟੇ ਦੀ ਚੋਟੀ ਉੱਪਰ ਇੱਕ ਅਦਭੁੱਤ ਪੰਛੀ, ਗਰੜ ਵਾਂਙ ਫ਼ੰਗਾਂ ਵਾਲਾ ਬੈਠਾ ਹੋਇਆ ਇਕ ਜਾਣੂੰ ਨੂੰ ਨਜ਼ਰ ਆਇਆ। ਉਸਨੇ ਹੋਰਾਂ ਨੂੰ ਦੱਸਿਆ। ਹੋਰਾਂ ਦੀਆਂ ਅੱਖਾਂ ਕਮਜ਼ੋਰ ਹਨ, ਇਸ ਕਰਕੇ ਇਸ ਪੰਛੀ ਨੂੰ ਦੂਜੇ ਨਾ ਵੇਖ ਸਕੇ, ਪਰ ਇਸ ਪ੍ਰਾਣੀ ਨੂੰ ਇਹ ਪੰਛੀ ਬੈਠਾ ਇੰਞ ਭਾਸਦਾ ਸੀ ਜਿਸ ਤਰ੍ਹਾਂ ਉਸਦੀਆਂ ਅੱਖਾਂ ਨਾਲ

ਦੂਰਬੀਨ ਲੱਗੀ ਹੋਈ ਹੁੰਦੀ ਹੈ। ਹੁਣ ਬੂਟਾ ਉੱਚਾ ਸੀ ਤੇ ਕੋਲ ਕੋਈ ਪੌੜੀ ਨਹੀਂ ਸੀ। ਤਾਂ ਇਸ ਚਤੁਰਮੁਖੀ ਪੰਚ ਨੇ ਇੱਕ ਸਬੀਲ ਸੋਚੀ ਕਿ ਇੱਕ ਉੱਪਰ ਦੂਜਾ ਆਦਮੀ ਖੜਾ ਕਰ, ਦੂਜੇ ਦੇ ਮੋਢੇ ਉੱਪਰ ਤੀਜਾ, ਤੀਜੇ ਉੱਪਰ ਚੌਥਾ ਤੇ ਆਪ ਸਭ ਤੋਂ ਉੱਪਰ ਚੜ੍ਹਕੇ ਤਾੜ ਦੇ ਬੂਟੇ ਦੇ ਉੱਪਰ ਜਾ ਅੱਪੜਿਆ ਤੇ ਅੱਪੜਦੇ ਸਾਰ ਪੰਛੀ ਨੂੰ ਫੁੰਡ ਲਿਆ। ਇਸ ਤਰ੍ਹਾਂ ਜੋ ਕੰਮ ਨਹੀਂ ਹੋ ਸਕਦਾ ਸੀ ਉਹ ਸਿਰੇ ਚੜ੍ਹਿਆ, ਪਰ ਪਿਆਰੇ ਪਾਠਕੋ! ਤੁਸੀਂ ਸੋਚੋ ਕਿ ਉਹ ਪੰਚ ਕੀ ਆਪਣੇ ਆਪ ਧੁਰ ਉੱਪਰ ਪਹੁੰਚ ਸਕਦਾ ਸੀ? ਤੁਸੀਂ ਝੱਟ ਆਖੋਗੇ ਕਿ ਨਹੀਂ, ਕਿਉਂਕਿ ਹੇਠਲਿਆਂ ਨੇ ਪੌੜੀ ਬਣਾਈ ਤਾਂ ਉਹ ਉੱਪਰ ਚੜ੍ਹਿਆ। ਇਸ ਤਰ੍ਹਾਂ ਜਿਹੜੇ ਬ੍ਰਹਮ ਗਿਆਨੀ ਪੁਰਸ਼ ਹਨ ਉਹ ਉਸ ਪੰਚ ਵਾਂਙ ਹੇਠਾਂ ਬੈਠੇ ਹੋਏ ਨਾਮ ਰੂਪੀ ਗਰੜ ਨੂੰ ਸੱਤਵੇਂ ਅਕਾਸ਼ ਉੱਪਰ ਵੇਖ ਸਕਦੇ ਹਨ, ਪਰ ਉੱਪਰ ਚੜ੍ਹਨ ਲਈ ਉਨ੍ਹਾਂ ਨੂੰ ਪੌੜੀ ਦੀ ਲੋੜ ਹੈ ਤੇ ਇਹ ਪੌੜੀ ਸੰਸਾਰ ਹੈ ਜਿਸਦਾ ਸਾਰੇ ਪ੍ਰਾਣੀ ਇੱਕ-ਇੱਕ ਅੱਡਾ (Footstep) ਹਨ। ਜੇ ਇੱਕ ਪ੍ਰਾਣੀ ਵੀ ਉਸ ਵੇਲੇ ਹਿਲ ਜਾਂਦਾ ਤਾਂ ਤਾੜ ਦੇ ਬੂਟੇ ਉੱਪਰ ਚੜ੍ਹਨ ਵਾਲਾ ਘੜੰਮ ਹੇਠਾਂ ਗਿਰਦਾ। ਗੱਲ ਕੀ, ਇੱਕ-ਇੱਕ ਦੀ ਲੋੜ ਹੈ। ਬਾਕੀ ਦੇ ਪ੍ਰਾਣੀ ਭਾਵੇਂ ਪੰਛੀ ਨੂੰ ਨਹੀਂ ਤਕਦੇ, ਪਰ ਪੌੜੀ ਦਾ ਕੰਮ ਪੂਰਾ ਦਿੰਦੇ ਹਨ। ਇਸੇ ਤਰ੍ਹਾਂ ਖ਼ਾਲਸਾ ਪੰਚ ਵਾਂਙ ਹੋਰਾਂ ਨਾਲ ਉੱਪਰ ਚੜ੍ਹਦਾ ਹੈ, ਪਰ ਦੂਜਿਆਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਨਹੀਂ ਵੇਖਦਾ ਕਿਉਂਕਿ ਜੇ ਦੂਜੇ ਨਾ ਹੁੰਦੇ ਤਾਂ ਉਹ ਕਿਸ ਤਰ੍ਹਾਂ ਉਪਰ ਚੜ੍ਹਦਾ ? ਜਦ ਇਸ ਗੱਲ ਨੂੰ ਅਸੀਂ ਵਿਚਾਰੀਏ ਤਾਂ ਉੱਚੇ ਹੋ ਕੇ ਵੀ ਖ਼ਾਲਸਾ ਸਭ ਤੋਂ ਨੀਚੇ ਹੀ ਬਣਦੇ ਹਨ। ਇਸ ਕਰਕੇ ਸ੍ਰੇਸ਼ਟ ਸ੍ਰੀ ਗੁਰੂ ਵਾਕ ਹੈ :—

*'ਬ੍ਰਹਮ ਗਿਆਨੀ ਊਚ ਤੇ ਊਚਾ॥*
*ਮਨਿ ਅਪਨੈ ਹੈ ਸਭ ਤੇ ਨੀਚਾ॥"*

(੭)

ਖ਼ਾਲਸਾ ਪੰਥ ਕੀ ਹੈ ? ਇਹ ਨਿਰਬਾਣ ਸੇਵਕਾਂ ਦੀ ਫ਼ੌਜ ਹੈ, ਬ੍ਰਹਮ ਗਿਆਨੀਆਂ ਦੀ ਵਹੀਰ ਹੈ, ਨਿਸ਼ਕਾਮ ਭਗਤਾਂ ਦੀ ਪਲਟਣ ਹੈ। ਖ਼ਾਲਸਾ ਪੰਥ ਸੰਸਾਰ ਨੂੰ ਆਪਣੇ ਧਰਮ ਵਿੱਚ ਸਥਿਰ ਰੱਖਣ ਲਈ ਸੱਚੀ ਪੋਲੀਸ ਥਾਪੀ ਗਈ ਹੈ। ਖ਼ਾਲਸਾ ਪੰਥ ਖ਼ੁਦੀ ਦੀ ਜੜ੍ਹ ਪੁੱਟਣ ਲਈ ਇੱਕ ਮਸ਼ੀਨ ਹੈ। ਖ਼ਾਲਸਾ ਪੰਥ ਭਲਿਆਈ ਵੰਡਣ ਵਾਲੀ ਵੱਡੀ ਰੇਲ ਹੈ। ਖ਼ਾਲਸਾ ਪੰਥ ਦੁਸ਼ਟਾਂ ਨੂੰ ਪਿਛਾੜਨ ਵਾਲੀ ਸੈਨਾ ਹੈ। ਖ਼ਾਲਸਾ ਪੰਥ ਪਛਾੜੇ ਹੋਏ ਦਲਾਂ ਨੂੰ ਪਾਣੀ ਪਿਲਾਉਣ ਵਾਲਾ ਵੱਡਾ ਭਾਈ ਘਨੱਈਆ (Brother Kanahiya Personified) ਹੈ। ਖ਼ਾਲਸਾ ਪੰਥ ਅੰਮ੍ਰਿਤ ਪਿਲਾਵਣ ਵਾਲੀ ਤੇ ਮੋਏ ਹੋਏ ਹਿਰਦਿਆਂ ਨੂੰ ਸੁਰਜੀਤ ਕਰਨ ਵਾਲੀ ਦੇਵ-ਸੈਨਾ ਹੈ। ਹਾਂ ਜੀ, ਖ਼ਾਲਸਾ ਪੰਥ ਸੰਤ ਉਭਾਰਨ ਤੇ ਦੁਸ਼ਟ ਸੰਘਾਰਨ ਵਾਲੀ ਅਦਭੁੱਤ ਮਸ਼ੀਨਰੀ ਹੈ ਤੇ ਇਹ ਮਸ਼ੀਨ ਤਦ ਤੱਕ ਰਹੇਗੀ ਜਦ ਤੱਕ ਨੇਕੀ ਤੇ

ਬਦੀ ਰਹੇਗੀ। ਖ਼ਾਲਸਾ ਪੰਥ ਖ਼ਾਲਸ ਕੰਚਨ ਵਾਂਙ ਹੈ ਜੋ ਆਪਣੀਆਂ ਹੋਰ ਧਾਤਾਂ ਦਾ ਸਰਦਾਰ ਤੇ ਸਟੈਂਡਰਡ (Standard of Values) ਹੋਰਾਂ ਮਤਾਂ ਦਾ ਹੈ। ਖ਼ਾਲਸਾ ਪੰਥ ਸ਼ੁੱਧ-ਸੋਨਾ ਹੀ ਨਹੀਂ, ਇਹ ਤਾਂ ਉਹ ਪਾਰਸ-ਪੱਥਰ ਹੈ ਜੋ ਲੋਹੇ ਨੂੰ ਆਪਣੀ ਪਵਿੱਤ੍ਰ ਛੋਹ ਨਾਲ ਸੋਨਾ ਕਰ ਲੈਂਦਾ ਹੈ।

ਹਾਂ ਜੀ, 'ਖ਼ਾਲਸਾ ਪੰਥ' ਇੱਕ ਅਦਭੁੱਤ, ਗ਼ੈਬੀ ਅਰਸ਼ੀ, ਅਗੰਮਵੀ ਚਿਤ੍ਰਕਾਰੀ ਹੈ ਜਿਸ ਨੂੰ ਦਸਮੇਸ਼ ਪਿਤਾ ਹੀ ਚਿੱਤਰ ਸਕਦੇ ਹਨ। ਉਹ ਦਸਮੇਸ਼ ਪਿਤਾ ਸਾਡੇ ਸਦਾ ਹੀ ਅੰਗ-ਸੰਗ ਹਨ, ਉਨ੍ਹਾਂ ਦਾ ਚਿੱਟਾ-ਬਾਜ ਹੁਣ ਸਾਡੀਆਂ ਬਾਹਵਾਂ ਉੱਪਰ ਆ ਬੈਠਾ ਹੈ, ਕਿਉਂਕਿ ਉਨ੍ਹਾਂ ਆਪਣਾ ਕੰਮ ਪੰਥ ਦੇ ਹਵਾਲੇ ਕਰ ਦਿੱਤਾ ਹੈ। ਜਿਸ ਤਰ੍ਹਾਂ 'ਗੁਰੂ' ਜੀ ਜਾਗਦੀ ਜੋਤ ਹਨ, ਉਸੇ ਤਰ੍ਹਾਂ ਪੰਥ ਵੀ ਜਾਗਦੀ ਜੋਤ ਹੈ, ਪਰ ਇਸ 'ਜੋਤ' ਨੂੰ ਪ੍ਰਜ੍ਵਲਤ ਕਰਨ ਵਾਲੀ ਘਿਓ ਬੱਤੀ ਕੀ ਹੈ? ਸਾਡਾ ਸਦਾ-ਸੁੱਚਾ ਖ਼ਜ਼ਾਨਾ ਸ੍ਰੀ ਗੁਰੂ ਗ੍ਰੰਥ ਜੀਉ! ਜਦ ਤੱਕ ਖ਼ਾਲਸਾ ਜੋਤ ਇਸ ਖ਼ਜ਼ਾਨੇ ਨੂੰ ਵੰਡਕੇ ਖਾਵੇਗੀ ਤਦ ਤੱਕ ਉਨ੍ਹਾਂ ਵਾਸਤੇ ਕੋਈ ਤੋਟ ਨਹੀਂ, ਕਿਉਂਕਿ ਇਹ ਅਖੁੱਟ ਖ਼ਜ਼ਾਨਾ ਹੈ। ਇਹ ਤਾਂ ਉਹ ਖ਼ਜ਼ਾਨਾ ਹੈ ਜਿਸ ਬਾਬਤ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ—

*"ਪੀਊ ਦਾਦੇ ਦਾ ਖੋਲਿ ਡਿਠਾ ਖਜਾਨਾ॥*
*ਤਾ ਮੇਰੈ ਮਨਿ ਭਇਆ ਨਿਧਾਨਾ......॥*
*ਖਾਵਹਿ ਖਰਚਹਿ ਰਲਿ ਮਿਲਿ ਭਾਈ॥*
*ਤੋਟਿ ਨ ਆਵੈ ਵਧਦੋ ਜਾਈ॥" (ਪੰਨਾ ੧੮੬)*

ਪਿਆਰੇ ਵੀਰੋ! ਅਸੀਂ ਖ਼ਾਲਸਾ ਪੰਥ ਦੀ ਬੁਨਿਆਦੀ ਬਣਤਰ ਵੇਖ ਆਏ ਹਾਂ। ਇਕ ਪਾਸੇ ਇਨ੍ਹਾਂ ਦਾ ਕੰਮ ਸੇਵਾ ਹੈ, ਦੂਜੇ ਪਾਸੇ ਬਦੀ ਦਾ ਨਾਸ਼ ਕਰਨਾ। ਹਾਂ ਜੀ, ਬਦੀ ਨੂੰ ਨਾਸ਼ ਕਰਨਾ ਵੀ ਇੱਕ ਭਾਰੀ ਸੇਵਾ ਹੈ। ਆਓ ਇਸ ਬਦੀ ਨੂੰ ਸੰਘਾਰਣ ਬਾਬਤ ਮੈਂ ਆਪ ਜੀ ਨੂੰ ਆਪਣਾ ਸੱਚਾ ਸੁਫ਼ਨਾ ਸੁਣਾਵਾਂ, ਕਿਉਂਕਿ ਕੋਈ-ਕੋਈ ਸੁਫ਼ਨੇ ਸੱਚ ਵੀ ਹੁੰਦੇ ਹਨ। ਇੱਕ ਵਾਰੀ ਦੀ ਗੱਲ ਹੈ ਕਿ ਮੈਂ ਝਨਾਂ ਦਰਿਆਂ ਦੇ ਕੰਢੇ-ਕੰਢੇ ਜਾ ਰਿਹਾ ਸਾਂ। ਅੱਸੂ-ਕੱਤੇ ਦਾ ਮਹੀਨਾ ਸੀ, ਜਦ ਘਾਹ ਸੁੱਕ ਕੇ ਲਾਲ ਹੋ ਜਾਂਦਾ ਹੈ ਤੇ ਜ਼ਮੀਨ ਵਿੱਚ ਇੰਨੀ ਖ਼ੁਸ਼ਕੀ ਆ ਜਾਂਦੀ ਹੈ ਕਿ ਸਾਰੀ ਜ਼ਮੀਨ ਬਾਰੂਦ ਵਾਂਙ ਬਣ ਜਾਂਦੀ ਹੈ। ਉਸ ਵੇਲੇ ਇੱਕ ਤੀਲੀ ਉਹ ਕੰਮ ਕਰਦੀ ਹੈ ਕਿ ਸੈਂਕੜੇ ਮਣਾਂ ਮਿੱਟੀ ਦਾ ਤੇਲ ਨਹੀਂ ਕਰਦਾ। ਮੈਂ ਚਨਾਬ ਦੇ ਇਸ ਕੰਢੇ ਸਾਂ, ਦਿਆਰਾਂ ਦੇ ਜੰਗਲ ਪਾਰ ਸਨ। ਮੇਰੇ ਵੇਖਦਿਆਂ-ਵੇਖਦਿਆਂ ਕੀ ਹੋਇਆ ਕਿ ਕਿਸੇ ਪ੍ਰਾਣੀ ਨੇ ਹੁੱਕੇ ਦੀ ਅੱਗ ਉਲਟਕੇ ਘਾਹ ਉੱਪਰ ਪਾਈ। ਬੱਸ ਫਿਰ ਕੀ ਸੀ? ਵੇਖਦਿਆਂ-ਵੇਖਦਿਆਂ ਅੱਖ ਦੇ ਪਲਕਾਰੇ ਵਿੱਚ ਅੱਗ ਮੀਲਾਂ ਵਿੱਚ ਫੈਲ ਗਈ। ਬੂਟੇ-ਬੂਟੀਆਂ ਇੰਜ ਸੜਦੀਆਂ ਸਨ ਜਿਸ ਤਰ੍ਹਾਂ ਦੁਸਹਿਰੇ ਵਾਲੇ ਦਿਨ ਰਾਵਣ ਸੜਦਾ ਹੈ ਤੇ ਜ਼ਿਮੀਂਦਾਰ ਕੋਲ ਇੰਜ ਖੜੇ ਹੱਸਦੇ ਹਨ ਜਿਸ ਤਰ੍ਹਾਂ ਮੇਲੇ ਵਾਲੇ ਦਿਨ

ਲੰਕਾ ਨੂੰ ਸੜਦੀ ਵੇਖ ਲੋਕੀ ਹੱਸਦੇ ਹਨ। ਅੱਗ ਇਉਂ ਵੱਧਦੀ ਸੀ ਜਿਸ ਤਰ੍ਹਾਂ ਸੱਪ ਸ਼ੂਕਦਾ ਹੈ, ਪਰ ਇੱਕ ਸੱਪ ਹੀ ਨਹੀਂ ਇਹ ਤਾਂ ਸੂਈ ਸੱਪਣੀ ਸੀ ਜੋ ਸੈਂਕੜੇ ਪੁੱਤਰ (ਸਪੋਲੀਏ) ਜਮਾਂਦੀ ਹੈ ਜੋ ਇਧਰ-ਉਧਰ ਦੌੜਦੇ ਤੇ ਚਾਰ ਚੁਫੇਰੇ ਅੱਗ ਲਾਉਂਦੇ ਸਨ। ਦਿਆਰ, ਕੈਰੋਂ ਤੇ ਚੀੜਾਂ ਸੜਦੀਆਂ ਸਨ ਤੇ ਸੜ-ਸੜ ਕੇ ਹੇਠਾਂ ਗਿਰਦੀਆਂ ਸਨ। ਮੈਂ ਕੁੜ੍ਹਦਾ ਸਾਂ, ਸੜਦਾ ਸਾਂ, ਬਲਦਾ ਸਾਂ, ਪਰ ਮੈਂ ਕਰ ਕੀ ਸਕਦਾ ਸਾਂ ? ਮੈਂ ਦਰਿਆ ਦੇ ਉਰਾਰ ਸਾਂ, ਅੱਗ ਪਾਰ ਸੀ। ਇਕ ਨਕਸ਼ਾ ਮੇਰੇ ਮਨ ਵਿੱਚ ਘਰ ਕਰ ਗਿਆ। ਜਦ ਮੰਜੇ ਉਪਰ ਲੇਟਿਆ ਤਾਂ ਮੈਨੂੰ ਸੁਫ਼ਨੇ ਵੀ ਅੱਗ ਦੇ ਹੀ ਆਉਂਦੇ ਹਨ, ਪਰ ਸੁਫ਼ਨਿਆਂ ਦੇ ਰੰਗ ਵੀ ਨਿਆਰੇ ਹੁੰਦੇ ਹਨ। ਵੇਖਦੇ-ਵੇਖਦੇ ਇਹ ਸੀਨਰੀ ਬਦਲ ਗਈ, ਤੇ ਜਿੱਥੇ ਅੱਗ ਸੀ ਉਥੇ ਮੈਨੂੰ ਕਾਮ, ਕ੍ਰੋਧ ਤੇ ਅਗਿਆਨ ਦੀ ਸਵਾਲੱਖੀ ਸੈਨਾ ਨਜ਼ਰ ਆਈ। ਮੈਨੂੰ ਇੰਞ ਭਾਸਿਆ ਕਿ ਇਸ ਦਰਿਆ ਦੇ ਉਰਾਰ ਤਾਂ ਖ਼ਾਲਸਾਈ ਫ਼ੌਜ ਹੈ, ਪਰ ਪਾਰ, ਢੇਰ ਦੂਰ, ਦਰਿਆ ਵਿਚਕਾਰ ਦੁਸ਼ਟਾਂ ਦੀ ਸੈਨਾ ਹੈ ਜੋ ਅਨਾਥਾਂ ਨੂੰ ਮਾਰਦੀ, ਗ਼ਰੀਬ ਗ਼ੁਰਬੇ ਨੂੰ ਲਤਾੜਦੀ, ਅੱਗਾਂ ਲਾਉਂਦੀ, ਖ਼ੂਨ ਵਗਾਉਂਦੀ ਹੈ। ਖ਼ਾਲਸਾ ਫ਼ੌਜ ਤਰਸਦੀ ਹੈ ਕਿ ਉਸ ਦੁਸ਼ਟ ਫ਼ੌਜ ਦਾ ਮੁਕਾਬਲਾ ਕਰੇ ਤਾਂ ਕਿਸ ਤਰ੍ਹਾਂ ਕਰੇ ਕਿਉਂਕਿ ਵਿਚਕਾਰ ਉਹ ਦਰਿਆ ਹੈ ਜਿਸ ਉੱਪਰ ਕੋਈ ਪੁਲ ਆਸ-ਪਾਸ ਨਹੀਂ ਸੀ। ਫਿਰ ਵੇਖਦਿਆਂ-ਵੇਖਦਿਆਂ ਕੀ ਬਣਦਾ ਹੈ ਕਿ ਦਰਿਆ ਦੇ ਉਰਾਰ-ਪਾਰ ਰੱਸਿਆਂ ਦਾ ਇੱਕ ਪੁਲ ਬੱਝ ਜਾਂਦਾ ਹੈ ਤੇ ਸਾਰੀ ਸੈਨਾ ਝਟ ਪਟ ਪਾਰ ਕਰਕੇ ਦੁਸ਼ਟਾਂ ਨੂੰ ਸੰਘਾਰਦੀ ਤੇ ਬਲਦੀ ਹੋਈ ਅੱਗ ਠਾਰਦੀ ਹੈ!.....ਇੰਨੇ ਵਿੱਚ ਮੇਰੀਆਂ ਅੱਖਾਂ ਖੁੱਲ੍ਹ ਗਈਆਂ। ਅੰਮ੍ਰਿਤ ਵੇਲਾ ਸੀ, ਡਾਢਾ ਅਦਭੁੱਤ ਸਮ੍ਹਾਂ ਸੀ। ਜਦ ਮੈਂ ਵਿਚਾਰਿਆ ਤਾਂ ਪਤਾ ਲੱਗਾ ਕਿ ਉਹ ਡੂੰਘਾ ਚਨਾਬ ਜੋ ਸਾਨੂੰ ਪਾਰ ਨਹੀਂ ਟੱਪਣ ਦਿੰਦਾ, ਸਾਡਾ ਅਗਿਆਨ ਹੈ। ਇਸ ਅਗਿਆਨ ਦੇ ਇੱਕ ਕੰਢੇ ਮਨਮੁਖ ਹਨ ਜੋ ਅੱਗ ਲਾਉਂਦੇ, ਸਾੜਦੇ, ਬਾਲਦੇ ਤੇ ਵੱਧਦੇ, ਫੁਲਦੇ ਹਨ, ਉਸਦੇਂ ਪਾਰ ਗੁਰਮੁਖਾਂ ਦੀ ਫ਼ੌਜ ਹੈ। ਹੁਣ ਇਨ੍ਹਾਂ ਦੋਹਾਂ ਫ਼ੌਜਾਂ ਵਿੱਚ ਪਰਸਪਰ ਵਿਰੋਧ ਹੈ, ਪਰ ਜਦੋਂ ਤੱਕ ਇਸ ਦਰਿਆ ਨੂੰ ਟੱਪਣ ਪੁਲ ਨਾ ਬਣੇ ਤਦ ਤੱਕ ਇਹ ਫ਼ੌਜ ਨੂੰ ਵਸ ਨਹੀਂ ਕਰ ਸਕਦੀ। ਉਹ ਪੁਲ ਕਿਹੜਾ ਹੈ ਜੋ ਵੇਖਦਿਆਂ-ਵੇਖਦਿਆਂ ਅਰਸ਼ਾਂ ਤੋਂ ਉਤਰਿਆ ਤੇ ਫਿਰ ਅਰਸ਼ਾਂ ਵਿੱਚ ਹੀ ਅਲੋਪ ਹੋ ਗਿਆ? ਹਾਂ ਜੀ, ਇਹ ਪੁਲ 'ਨਾਮ' ਦਾ ਹੈ ਜੋ ਨੇਕੀ ਤੇ ਬਦੀ ਵਿੱਚ ਗੰਢ ਹੈ, ਜੋ ਕਾਲ ਅਕਾਲ ਵਿੱਚ ਸੰਧੀ ਹੈ, ਜੋ ਮਨਮੁਖਾਂ ਤੇ ਗੁਰਮੁਖਾਂ ਨੂੰ ਇਸ ਤਰ੍ਹਾਂ ਜੋੜਦਾ ਹੈ ਜਿਸ ਤਰ੍ਹਾਂ 'ਪਹੁ' (ਉਸ਼ਾ) ਦਿਨ-ਰਾਤ ਨੂੰ ਜੋੜਦੀ ਹੈ। ਇਸ 'ਪੁਲ' ਬਿਨਾਂ, ਇਸ 'ਨਾਮ'-ਝੂਲੇ ਤੋਂ ਬਿਨਾਂ 'ਖ਼ਾਲਸਾ' ਪੰਥ ਵੀ ਕੀ ਕਰ ਸਕਦਾ ਹੈ? ਉਹ ਆਪਣੇ ਮਨ ਵਿੱਚ ਭਾਵੇਂ ਕੁੜ੍ਹੇ, ਝੁੰਝਲਾਏ, ਬਿਲਬਿਲਾਏ, ਪਰ ਵਿੱਚ ਵੱਡਾ ਦਰਿਆ, ਖਾਈ ਖੜਪਾ ਹੈ। ਪਿਆਰੇ ਗੁਰਮੁਖੋ! ਇਸ ਕਰਕੇ ਲੋੜ ਹੈ ਉਸ ਪੁਲ ਦੀ, ਉਸ ਸੰਧੀ ਦੀ, ਉਸ ਝੂਲੇ ਦੀ ਜੋ ਅਰਸ਼-ਕਰਸ਼ ਨੂੰ ਜੋੜਦਾ ਹੈ, ਨਰਕ-ਸੁਰਗ ਨੂੰ ਜੋੜਦਾ ਹੈ ਤੇ ਇਹ

ਅਰਸ਼ੀ-ਸੂਖਮ ਪੁਲ ਕਿਸ ਚੀਜ਼ ਦਾ ਹੈ ? ਇੱਕ 'ਨਾਮ' ਦਾ ਹੈ। ਜਦ ਤੱਕ ਅਸੀਂ ਇਸ ਝੂਲੇ (ਪੁਲ) ਨੂੰ ਕਾਇਮ ਨਹੀਂ ਕਰ ਲਵਾਂਗੇ ਤਦ ਤੱਕ ਅਸੀਂ ਅਬਲ ਹਾਂ। 'ਨਾਮ' ਹੀ ਉਹ ਸੰਧੀ ਹੈ ਜੋ ਸਾਨੂੰ ਇਸ ਪਾਰ ਤੱਕ ਜਾਣ ਲਈ ਬਲ ਦਿੰਦੀ ਹੈ। 'ਨਾਮ' ਹੀ ਉਹ ਕ੍ਰੂਪ-ਗੰਨ (Krupp Gun) ਭੰਗੀਆਂ-ਦੀ ਤੋਪ ਹੈ ਜੋ ਆਪਣਾ ਗੋਲਾ ਸੈਂਕੜੇ ਮੀਲਾਂ 'ਤੇ ਸੁੱਟਦੀ ਹੈ। 'ਨਾਮ' ਹੀ ਉਹ ਹਵਾਈ ਜਹਾਜ਼ ਹੈ ਜੋ ਪੁਲਾਂ ਨੂੰ ਛੱਡ ਹਵਾ ਰਾਹੀਂ ਸਾਨੂੰ ਲੰਕਾ-ਦੇਸ਼ ਜਾਣ ਲਈ ਰਸਤਾ ਦੱਸਦਾ ਹੈ। ਜੇ ਅਸਾਂ ਹਨੂਮਾਨ ਜਿੰਨੀ ਛਾਲ ਮਾਰਨੀ ਹੈ ਤੇ ਸੰਸਾਰ ਸਾਗਰ ਤੋਂ ਪਾਰ ਟੱਪਣਾ ਹੈ ਤਾਂ ਸਾਨੂੰ ਵੀ ਹਨੂਮਾਨ ਵਾਂਗ ਵਾਹਿਗੁਰੂ ਜੀ ਦਾ ਸੱਚਾ ਭਗਤ ਬਣਨਾ ਪਵੇਗਾ ਤੇ ਹੀਰਿਆਂ ਦੀ ਮਾਲਾ ਕੋਲੋਂ ਸਾਨੂੰ ਰਾਮ ਨਾਮ ਦੀ ਮਾਲਾ ਨਾਲ ਪਿਆਰ ਕਰਨਾ ਪਵੇਗਾ! 'ਨਾਮ' ਬਿਨਾਂ ਅਸੀਂ ਹੱਥ-ਹੀਣ ਹਾਂ, 'ਨਾਮ' ਬਿਨਾਂ ਅਸੀਂ ਅੰਗਹੀਣ ਹਾਂ, 'ਨਾਮ' ਬਿਨਾਂ ਅਸੀਂ ਨਕਟੇ ਹਾਂ। ਜਥਾ ਸ੍ਰੀ ਗੁਰੂ ਵਾਕ :—

*'ਮੈ ਅਵਰੁ ਨ ਕੋਈ ਸੂਝੈ ਬੂਝੈ*
*ਮਨਿ ਹਰਿ ਜਪੁ ਜਪਉ ਜਪਾਇਆ॥*
*'ਨਾਮ' ਹੀਣ ਫਿਰਹਿ ਸੇ 'ਨਕਟੇ'*
*ਤਿਨ ਘਸਿ ਘਸਿ ਨਕ ਵਢਾਇਆ॥*

*(ਰਾਮਕਲੀ ਮ: ੧, ਪੰਨਾ ੮੮੨)*

(੯)

ਕੀ ਹਰ ਵੇਲੇ ਅਸਾਂ ਤਲਵਾਰ ਹੀ ਚਲਾਉਣੀ ਹੈ ਤੇ ਬੰਦੂਕਾਂ, ਤੋਪਾਂ ਤੇ ਜ਼ਹਿਰੀਲੀਆਂ ਗੈਸਾਂ ਨਾਲ ਹੀ ਕੰਮ ਲੈਣਾ ਹੈ? ਪਿਆਰੇ ਵੀਰੋ! ਤਲਵਾਰ ਨੂੰ ਕਹਿਰ ਵੇਲੇ ਚੁੱਕਣਾ, ਹਰ ਵੇਲੇ ਵੰਗਾਰਣਾ ਤੇ ਹਰ ਵੇਲੇ ਉਠਾਉਣਾ ਭੁੱਲ ਹੈ। ਦਸਮੇਸ਼ ਪਿਤਾ ਜੀ ਦੱਸਦੇ ਹਨ ਕਿ ਜਦ ਹੋਰ ਸਾਰੇ ਹੀਲੇ, ਹੋਰ ਸਾਰੇ ਤਰੀਕੇ ਸੁਲਾਹ ਦੇ ਵਰਤੋਂ ਵਿੱਚ ਆ ਚੁੱਕਣ ਤੇ ਪਤ ਆਬਰੂ ਨਾਲ ਜ਼ਿੰਦਗੀ ਨੂੰ ਗੁਜ਼ਾਰਨ ਲਈ ਹੋਰ ਕੋਈ ਤਰੀਕਾ ਨਾ ਰਹੇ ਤਾਂ ਹੀ ਤਲਵਾਰ ਚੁੱਕਣੀ ਚਾਹੀਦੀ ਹੈ। ਗੱਲ ਕੀ ਤਲਵਾਰ ਅਖ਼ੀਰਲਾ ਹਥਿਆਰ ਹੈ। ਜੇ 100 ਤਰੀਕੇ ਸੁਲਹ ਦੇ ਹਨ ਤਾਂ ਉਨ੍ਹਾਂ ਨੂੰ ਇੱਕ-ਇੱਕ ਕਰਕੇ ਵਰਤਣਾ ਹੈ। ਫਿਰ ਜੇ ਸਾਰੇ ਦੇ ਸਾਰੇ ਰਹਿ ਜਾਣ ਤਾਂ ਇਕੱਤਰ ਸੌਵਾਂ ਤਰੀਕਾ ਤਲਵਾਰ ਦਾ ਵਰਤਣਾ ਹੈ। ਭਾਈ ਬੀਰ ਸਿੰਘ ਜੀ ਦਾ ਉਦਾਹਰਣ ਚੇਤੇ ਕਰੋ। ਫ਼ੌਜ ਉਨ੍ਹਾਂ ਉਪਰ ਚੜ੍ਹ ਆਉਂਦੀ ਹੈ ਤੇ ਅੱਗ ਵਸਾਉਂਦੀ ਹੈ, ਪਰ ਉਹ ਕੀਰਤਨ ਵਿੱਚ ਅਡੋਲ ਬੈਠੇ ਰਹਿੰਦੇ ਹਨ। ਕਿਉਂ? ਇਸ ਲਈ ਕਿ ਉਹ ਜਾਣਦੇ ਹਨ ਕਿ ਹੋਰ ਨਹੀਂ ਜਾਣਦੇ ਕਿ 'ਅਸੀਂ ਸਭ ਇੱਕ ਹਾਂ।' ਜਦ ਹੋਰ ਸੰਗਤਾਂ ਨੇ ਪੁੱਛਿਆ, ਤੁਸੀਂ ਕਿਉਂ ਨਹੀਂ ਹੱਥ ਚੁੱਕਦੇ ਤਾਂ ਭਾਈ ਜੀ ਨੇ ਉੱਤਰ ਦਿੱਤਾ, 'ਉਹ ਇਸ ਘੁੰਡੀ ਨੂੰ ਨਹੀਂ ਜਾਣਦੇ ਕਿ ਉਹ ਤੇ ਅਸੀਂ ਇੱਕ ਹਾਂ, ਇੱਕੋ ਤਨ ਦੇ ਦੋਵੇਂ ਬਾਜੂ ਹਾਂ। ਜੇ ਪੁੱਤਰ ਪਿਤਾ ਉਪਰ ਹਮਲਾ ਕਰੇ ਤਾਂ ਪਿਤਾ ਨੂੰ ਨਹੀਂ ਚਾਹੀਦਾ ਕਿ

ਪੁੱਤਰ ਦਾ ਗਲ੍ਹ ਕ੍ਰਿਪਾਨ ਨਾਲ ਵੱਢ ਛੱਡੇ। ਹਾਂ ਜੀ, ਉਹ ਇਸ ਭੇਦ ਨੂੰ ਅਜੇ ਨਹੀਂ ਅੱਪੜੇ ਪਰ ਅਸੀਂ ਜਾਣਦੇ ਹਾਂ ਕਿ ਉਹ ਸਾਡਾ ਹੀ ਅੰਗ ਹਨ।' ਭਾਈ ਬੀਰ ਸਿੰਘ ਜੀ ਵਾਂਙ ਸਾਨੂੰ ਸੌ ਵਾਰੀ ਕਸ਼ਟ ਸਹਿਣੇ ਪੈਣਗੇ ਤੇ ਸਹਿ ਕੇ ਵੀ ਹੱਥ ਨਹੀਂ ਚੁੱਕਣਾ ਕਿਉਂਕਿ ਸ੍ਰੀ ਗੁਰੂ ਵਾਕ ਹੈ :—

*"ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ॥*
*ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥.....*
*ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥*
*ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥*
*ਬ੍ਰਹਮ ਗਿਆਨੀ ਸਦਾ ਸਮਦਰਸੀ॥*
*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥*

ਤੀਰਾਂ ਦੀ ਬੁਛਾੜ ਉਥੇ ਕੰਮ ਆਉਣੀ ਹੈ ਜਿੱਥੇ ਅੰਮ੍ਰਿਤ-ਦ੍ਰਿਸ਼ਟੀ ਨਾਲ ਕੰਮ ਨਾ ਸਰੇ। ਉਹ ਸਾਡਾ ਅਖ਼ੀਰਲਾ ਹਥਿਆਰ ਹੈ, ਪਹਿਲਾ ਹਥਿਆਰ ਬ੍ਰਹਮ ਗਿਆਨ ਹੈ।

(੧੦)

ਜੇ ਇੱਕ ਅੱਖਰ ਵਿੱਚ ਦੱਸਣਾ ਹੋਵੇ ਕਿ 'ਖ਼ਾਲਸਾ' ਅੱਖਰ ਦਾ ਕੀ ਭਾਵ ਹੈ ਤਾਂ ਮੈਂ ਆਖਾਂਗਾ ਕਿ 'ਖ਼ਾਲਸਾ' ਪਦ ਤੇ 'ਬ੍ਰਹਮ ਗਿਆਨੀ' ਦੋਵੇਂ ਇੱਕੋ ਹੀ ਹਨ। ਜੋ ਲੱਛਣ 'ਬ੍ਰਹਮ ਗਿਆਨੀ' ਦੇ ਗੁਰੂ ਮਹਾਰਾਜ ਜੀ ਨੇ ਸੁਖਮਨੀ ਸਾਹਿਬ ਵਿੱਚ ਖੋਲ੍ਹਕੇ ਦੱਸੇ ਹਨ, ਬਸ ਉਹੋ ਲੱਛਣ 'ਖ਼ਾਲਸਾ' ਜੀ ਦੇ ਹਨ। ਆਓ! ਅਸੀਂ ਸਾਰੇ ਬ੍ਰਹਮ ਗਿਆਨੀ ਬਣੀਏ ਤੇ ਕਲਗੀਆਂ ਵਾਲੇ ਦੇ ਸਪੁੱਤਰ ਬਣਕੇ ਸੰਸਾਰ ਨੂੰ ਤਾਰਨ ਦਾ ਯਤਨ ਕਰੀਏ!

# ੧੪

# ਆਤਮ-ਦਰਸ਼ਨ ! ਸਮੁੱਚੀ !! ਗੁਰਮਤ ਦਾ ਤੱਤ !!!

(੧)

*ਕਹਿਓ ਨ ਜਾਈ ਏਹੁ ਅਚੰਭਉ,*
*ਸੋ ਜਾਨੈ ਜਿਨਿ ਚਾਖਿਆ॥*
*ਕਹੁ ਨਾਨਕ ਸਚ ਭਏ ਬਿਗਾਸਾ,*
*ਗੁਰਿ ਨਿਧਾਨੁ ਰਿਦੈ ਲੈ ਰਾਖਿਆ॥*

*(ਗਉੜੀ ਮਾਲਾ ਮ: ੫, ਪੰਨਾ ੨੧੫)*

ਆਤਮ-ਦਰਸ਼ਨ, ਵਾਹ ਵਾਹ ਵਾਹੋ ਵਾਹ...ਵਾਹ, ਵਾਹ ਵਾਹ!! ਸੁਹੱਪਣ, ਆਨੰਦ ਹੁਲਾਸ ਚਾਉ ਤੇ ਮਲ੍ਹਾਰ ਰਾਗ-ਰੰਗ ਅਨੂਠੜੇ, ਗਿਆਨਮਈ ਹੂਟੇ ਅਮੁੱਕਵੇਂ, ਚੜ੍ਹਦੀਆਂ ਕਲਾਂ ਨਿਤ ਸੁਆਈਆਂ, ਠੰਡ ਸੀਤਲਤਾ ਨੂੰ ਮਾਤ ਕਰਨ ਵਾਲੇ, ਪ੍ਰਕਾਸ਼ ਸੂਰਜ ਨੂੰ ਚੁੰਧਿਆਉਣ ਵਾਲਾ, ਰੁਕਮ ਪੌਣ ਵਰਗੀ ਅਣਬੋਝਲ ਤੇ ਅਗੋਚਰੀ, ਵੇਗ ਵਾਵਰੋਲੇ ਨੂੰ ਵਿਰੋਵਣ ਵਾਲਾ, ਤਰਬਾਂ ਮਿੱਠੜੀਆਂ ਰਸ ਭਿੰਨੀਆਂ, ਸੁਆਦ ਲੂੰ ਲੂੰ ਨੂੰ ਲੁਭਾਉਣ ਵਾਲੇ, ਸੁਗੰਧ ਤਨ, ਮਨ ਤੇ ਹਿਰਦੇ ਕੰਦਰਾਂ ਨੂੰ ਕਸਤੂਰੀ ਕਰਨ ਵਾਲੇ, ਸੁਤੰਤਰਤਾ ਬੇੜੀਆਂ ਤੇ ਹੱਥਕੜੀਆਂ ਤੋੜਨ ਵਾਲੀ—ਹਾਂ ਹਾਂ ਜੁਗੋਜੁਗੰਤਰੀ ਭਰਮ ਨੂੰ ਫੀਤੀ-ਫੀਤੀ ਕਰਨ ਵਾਲੀ....ਆਤਮ.....ਅਗਹਿ ਅਗੋਚਰ, ਲਿਖਣ, ਪੜ੍ਹਨ ਤੇ ਸੁਣਨ ਦੀ ਹੱਦ ਤੋਂ ਪਾਰ। ਸਮੁੰਦਰ ਨੂੰ ਕੋਈ ਕਿਸ ਤਰ੍ਹਾਂ ਪੋਥੀ ਦੀ ਝੋਲੀ ਵਿੱਚ ਡਕੇ, ਸੂਰਜ ਨੂੰ ਕੋਈ ਕਿਸ ਤਰ੍ਹਾਂ ਕੰਧ ਉਸਾਰ ਕੇ ਰੋਕੇ, ਅਕਾਸ਼ ਨੂੰ ਕੋਈ ਕਿਸ ਤਰ੍ਹਾਂ ਚਾਰ-ਦੀਵਾਰੀ ਵਿੱਚ ਡੱਕੇ ? ਇੱਥੇ ਅੱਪੜ ਕੇ ਕਲਮ ਅਸ਼ਕਤ, ਲੂਲੀ, ਲੰਗੜੀ ਹੋ ਜਾਂਦੀ ਹੈ ਤੇ ਰਸਨਾ ਗੁੰਗੀ ਚੁੱਪ-ਗੜੁੱਪ, ਮੂੰਹ ਘੁੰਘਣੀਆਂ ਵਰਗੀ। ਇੱਕ ਅਕਥਨੀਯ ਰਸ ਨੂੰ ਉਹ ਕਿਸ ਤਰ੍ਹਾਂ ਕਥੇ—

*"ਇਹ ਰਸੁ ਸੋਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ॥"*

*(ਪਉੜੀ ਮ: ੪, ਗਉੜੀ ਵਾਰ)*

ਅਕਥਨੀ ਕਥਾ। ਫਿਰ ਵੀ ਤੇਰਾ ਕਥਨ ਕਰਨਾ ਉਚਿਤ ਹੈ। ਗੁਰਭਾਈ ਪੁੱਛਦੇ ਹਨ, ਭਾਈ! ਕੀ ਵੇਖਿਆ, ਕੀ ਚਖਿਆ, ਕੀ ਆਨੰਦ ਆਇਆ? ਆਓ ਉੱਤਰ ਕੁਝ ਕੁ ਉਦਾਹਰਣਾਂ ਰਾਹੀਂ ਦੇਵਾਂ! ਇੱਕ ਸਮੁੰਦਰ ਦੇ ਕੰਢੇ ਉਪਰ ਸੂਛ ਲੂਣ ਦੀ ਖਾਣ ਸੀ। ਜਿਸ ਤਰ੍ਹਾਂ ਸਮੁੰਦਰ ਭਰ-ਜੋਬਨ ਵਿੱਚ ਠਾਠਾਂ ਮਾਰਦਾ, ਉਸੇ ਤਰ੍ਹਾਂ

ਹੀ ਲੂਣ ਦਾ ਪਹਾੜ ਵੀ ਛਾਤੀ ਡਾਹ ਕੇ ਉਸ ਨੂੰ ਮਿਲਦਾ। ਹੌਲੀ-ਹੌਲੀ ਲੂਣ ਦਾ ਪਹਾੜ ਘਸਣ ਲੱਗਾ, ਤਾਂ ਲੂਣ ਦੇ ਕਿਣਕਿਆਂ ਨੇ ਬਚਾਉ ਲਈ ਸਲਾਹ ਕੀਤੀ ਕਿ ਏਦਾਂ ਸਾਡਾ ਕੰਮ ਨਹੀਂ ਸੌਰਨਾ, ਆਓ ਪਹਿਲੋਂ ਇਹ ਵਿਚਾਰੀਏ ਕਿ ਸਮੁੰਦਰ ਕੀ ਹੈ ? ਤਾਂ ਇਕ ਕਿਣਕੇ ਨੇ ਕਿਹਾ ਕਿ ਮੈਂ ਸਮੁੰਦਰ ਦੇ ਢਿੱਡ ਅੰਦਰ ਜਾਵਾਂਗਾ ਤੇ ਫਿਰ ਆ ਕੇ ਤੁਹਾਨੂੰ ਦੱਸਾਂਗਾ ਕਿ ਉਹਦੇ ਢਿੱਡ ਅੰਦਰ ਕੀ ਔਸ਼ਧੀ ਹੈ ਜਿਸ ਨਾਲ ਸਾਨੂੰ ਹੜਪ ਕਰ ਜਾਂਦਾ ਹੈ। ਪਹਿਲੋਂ ਇੱਕ ਕਿਣਕਾ ਗਿਆ, ਪਾਣੀ ਵਿੱਚ ਘੁਲ ਕੇ ਜਲ ਰੂਪ ਹੋ ਗਿਆ। ਮੁੜ ਕੇ ਵਾਪਸ ਕੀ ਆਉਣਾ ਸੀ। ਉਹ ਤਾਂ ਉਥੇ ਹੀ ਘਰ ਕਰ ਬੈਠਾ! ਉਸ ਦੇ ਭਰਾ ਭਾਈ ਨਿਰਾਸ਼ ਹੋ ਗਏ ਕਿ ਸਾਡਾ ਆਗੂ ਮੁੜ ਕੇ ਨਹੀਂ ਆਇਆ ਤਾਂ ਦੂਜੇ ਕਿਣਕੇ ਨੇ ਅਖਿਆ ਕਿ ਮੈਂ ਆਗੂ ਦੇ ਪਿੱਛੇ ਜਾਵਾਂਗਾ ਤੇ ਫਿਰ ਜ਼ਰੂਰ ਮੁੜ ਕੇ ਆਵਾਂਗਾ, ਤੁਹਾਨੂੰ ਨਿਰਾਸ਼ ਨਹੀਂ ਕਰਾਂਗਾ। ਉਹ ਵੀ ਗਿਆ, ਪਰ ਮੁੜਨ ਜੋਗਾ ਨਾ ਰਿਹਾ... ਇਸੇ ਤਰ੍ਹਾਂ ਦੂਜਾ, ਤੀਜਾ...ਸੌਵਾਂ ਸਹਸ੍ਰਵਾਂ...ਅਖ਼ੀਰਲਾ ਕਿਣਕਾ, ਸਭ ਗਏ ਮੁੜ ਕੇ ਕੋਈ ਵੀ ਨਾ ਆਇਆ। ਹੁਣ ਕੌਣ ਆ ਕੇ ਆਪ-ਬੀਤੀ ਦੱਸੇ, ਜਦ ਦੱਸਣ ਵਾਲਾ ਹੀ ਨਾ ਰਿਹਾ! ਸੋ ਇਹੋ ਹਾਲ ਆਤਮ ਦਰਸ਼ਨਾਂ ਦਾ ਹੈ। ਜੋ ਵੇਖਣ ਗਿਆ ਉਹ ਆਤਮ ਰੂਪ, ਪ੍ਰਮਾਤਮਾ ਰੂਪ ਹੀ ਹੋ ਗਿਆ। ਹੁਣ ਕਿਸ ਤਰ੍ਹਾਂ ਕੋਈ ਦੱਸੇ, ਤੇ ਦੱਸੇ ਵੀ ਕੀ ? ਆਪ ਆਪੇ ਨੂੰ ਕਿਸ ਤਰ੍ਹਾਂ ਦੱਸੇ? ਜਿੱਥੇ ਸੂਰਜ ਹੈ ਉਥੇ ਤਾਰੇ ਕਿੱਥੇ ?

'ਦਰਸ਼ਨ' ਹਮੇਸ਼ਾ ਉਸ ਚੀਜ਼ ਦੇ ਹੋਇਆ ਕਰਦੇ ਹਨ ਜੋ ਆਪਣੇ ਤੋਂ ਭਿੰਨ ਹੋਵੇ। ਅੱਖ ਧਰਤੀ ਤੇ ਸੂਰਜ ਨੂੰ ਵੇਖਦੀ ਹੈ, ਪਰ ਇਸ ਕਰਕੇ ਕਿ ਵੇਖਣ ਵਾਲੀ ਅੱਖ ਵੇਖੀ ਗਈ ਚੀਜ਼ ਤੋਂ ਭਿੰਨ ਹੈ। ਕੀ ਆਤਮ-ਦਰਸ਼ਨ ਵੀ ਉਹੋ ਜਿਹਾ ਹੀ ਦਰਸ਼ਨ ਹੈ ? ਨਹੀਂ, ਅਸੀਂ ਲੂਣ-ਕਣੀਆਂ ਦੀ ਮਿਸਾਲ ਤੋਂ ਵੇਖ ਆਏ ਕਿ ਇਹ ਵੇਖਣਾ ਨਹੀਂ, ਇਹ ਤਾਂ ਇੱਕ-ਮਿੱਕ ਹੋਣਾ ਹੈ (Not Vision but Union), ਜਿਸ ਤਰ੍ਹਾਂ ਜਲ-ਜਲ ਨਾਲ, ਕਿਰਨ-ਸੂਰਜ ਨਾਲ, ਜੋਤਿ-ਜੋਤਿ ਨਾਲ ਮਿਲਦੀ ਹੈ। ਮੁੱਢ ਵਿੱਚ ਸਿਰ-ਧੜ ਦੀ ਬਾਜ਼ੀ ਸੀ, ਇੱਥੇ ਅੱਪੜਕੇ ਬ੍ਰਹਿਮੰਡੀ ਸਿਰ-ਧੜ ਹੈ, ਨਵਜੋਬਨ, ਨਵਸਰੀਰ, ਨਵਰੂਪ!!

*ਜਿਉ ਜਲ ਮਹਿ ਜਲ ਆਇ ਖਟਾਨਾ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥*
*ਨਾਨਕ ਪ੍ਰਭ ਕੈ ਸਦ ਕੁਰਬਾਨ॥* *(ਸੁਖਮਨੀ ਜੀ)*

ਵੱਖਰੇਪਣ ਵਿੱਚ ਤੋਟ ਸੀ, ਇੱਥੇ ਅੱਪੜਕੇ ਪੂਰਨਤਾ ਹੈ, ਸੰਪੂਰਨਤਾ ਹੈ, ਸੰਤੁਸ਼ਟੀ ਹੈ, ਤ੍ਰਿਪਤ-ਅਘਾਇ ਅਵਸਥਾ ਹੈ। ਪਾਣੀ ਰਿੜ੍ਹਦਾ ਹੈ ਜਦ ਤੱਕ ਜਲ ਨਿਧਿ ਤੋਂ ਦੂਰ ਹੈ, ਇਹ ਰਿੜ੍ਹਨਾ, ਗਿੜ੍ਹਨਾ, ਭੱਜ-ਦੌੜ ਉਸਦੀ ਊਣਤਾਈ ਦੀ ਨਿਸ਼ਾਨੀ ਹੈ ਪਰ ਜਦ ਇੱਕ ਵਾਰੀ ਰਿੜ੍ਹ-ਰਿੜ੍ਹ ਕੇ ਜਲ-ਬੂੰਦ ਜਲ-ਨਿਧਿ ਵਿੱਚ

ਅੱਪੜ ਗਈ ਤਦ ਸ਼ਾਂਤ, ਅਡੋਲ, ਸੰਪੂਰਨ ਹੋ ਗਈ, ਫਿਰ ਉਹ ਜਲ-ਬੂੰਦ ਨਾ ਰਹੀ, ਸਾਰ-ਰੂਪ ਹੋ ਵਿਗਸੀ। ਆਤਮ-ਦਰਸ਼ਨ ਕੁਝ ਇਹੋ ਜਿਹਾ ਅਗੰਮਵੀ ਅਸਲੀ, ਤਾਣ-ਪੇਟਵਾਂ ਮਿਲਾਪ ਹੈ—ਘਿਉ-ਖਿਚੜੀ—ਨਹੀਂ, ਨਹੀਂ, ਖੰਡ ਮਿਸਰੀ ਵਾਲਾ 'ਏਕ ਜੋਤਿ ਦੋਇ ਮੂਰਤੀ' ਵਿੱਚੋਂ ਇਕ, ਓਤਪੋਤ ਇੱਕ, ਰਗ-ਰਗ ਇੱਕ, ਅਨੂ-ਪ੍ਰਮਾਣੂ ਇੱਕੋ ਇੱਕ, ਯਥਾ—

*'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥*
*'ਆਤਮ ਪਸਾਰਾ' ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*

*(ਬਿਲਾਵਲ ਮ: ੫, ਪੰਨਾ ੮੪੬)*

ਇਸ ਅਵਸਥਾ ਨੂੰ ਅਸੀਂ 'ਦਰਸ਼ਨ' ਨਹੀਂ ਆਖਾਂਗੇ, ਸਿਰਫ਼ "ਆਤਮ-ਪਸਾਰਾ" ਹੀ ਆਖਾਂਗੇ, ਕਿਉਂਕਿ ਇੱਥੇ ਅੱਪੜਕੇ ਗਿਆਤਾ-ਗਿਆਨ-ਗੇਯਯ, ਵੇਖਕੇ ਵਿਗਿਆਨੀ-ਵੇਖੀ, ਸਾਧਕ-ਸਾਧਨਾ, ਸਾਧਯ ਅੱਖਰਾਂ ਦੀ 'ਤ੍ਰਿਪਤੀ' (Trinity) ਘੁਲ ਕੇ ਨਿਰੀ ਪੁਰੀ 'ਏਕਤਾ' ਹੀ ਰਹਿ ਜਾਂਦੀ ਹੈ। ਇਹੋ ਤਾਂ "ਏਕੰਕਾਰ"[1] ਹੈ! ਇਹ ਇੱਕੋ-ਇੱਕ ਪਰਮ-ਇੱਕ, ਸਾਵਧਾਨ ਇੱਕ, ਸਦ-ਸਦ-ਜਾਗਦਾ-ਇੱਕ, ਸਾਡਾ 'ਇਸ਼ਟ', ਆਦ ਤੇ ਅੰਤ ਹੈ :—

*'ਏਕੋ ਏਕੁ ਏਕੁ' ਪਛਾਨੈ॥*
*ਇਤ ਉਤ ਕੀ ਓਹੁ ਸੋਝੀ ਜਾਨੈ॥*
*ਨਾਮ ਸੰਗਿ ਜਿਸ ਕਾ ਮਨੁ ਮਾਨਿਆ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ॥*

*(ਸੁਖਮਨੀ ਜੀ, ਪੰਨਾ ੨੮੧)*

ਇਹ ਏਕਾ ਗਿਣਤੀ ਵਾਲਾ ਏਕਾ ਨਹੀਂ, ਸਗੋਂ ਇਹ ਅਕਹਿ ਏਕਾ ਹੈ ਜਿਸ ਦੀ ਸਮੇਟਵੀਂ-ਗੋਂਦ ਵਿੱਚ ਜੀਵ-ਆਤਮਾ-ਪ੍ਰਮਾਤਮਾ, ਬ੍ਰਹਮਾ-ਵਿਸ਼ਨੂੰ-ਮਹੇਸ਼, ਦਿਨ-ਰਾਤ-ਸੰਧਿਆ, ਉਤਪਤ-ਪਰਲੋ-ਸ੍ਰਿਸ਼ਟੀ, ਆਦ-ਮਧ-ਅੰਤ, ਮਨ-ਬਚਨ-ਕ੍ਰਮ, ਕਹਿ-ਸੁਕਹਿ-ਅਕਹਿ ਭਾਵ ਸਭੇ ਤ੍ਰਿਜੋਟੜੇ ਆ ਰਲਦੇ ਹਨ! ਇੱਥੇ ਅੱਪੜਕੇ ਸਾਖੀ ਤੇ ਕਰਤਾ ਇਕ ਹੋ ਜਾਂਦੇ ਹਨ, ਕਾਰਣ ਤੇ ਕਰਣ, ਮਨ ਤੇ ਉਨਮਨ, ਲਿਵ (Subject) ਤੇ ਧਾਤ (Object) ਇੱਕ ਹੋ ਜਾਂਦੇ ਹਨ, ਜਿਸ ਤਰ੍ਹਾਂ ਕੇਂਦਰਾਂ ਤੇ ਰਲਣ ਨਾਲ ਇੱਕ-ਪਾਏ ਦੇ ਚੱਕ ਰਲ ਕੇ ਇੱਕੋ ਇੱਕ ਹੋ ਜਾਂਦੇ ਹਨ। ਉੱਚੀ-ਸੁੱਚੀ ਏਕਤਾ ਹੀ ਗੁਰਸਿੱਖੀ ਦੀ ਗੁੜ੍ਹਤੀ ਹੈ ਤੇ ਇਹੋ 'ਆਤਮ ਦਰਸ਼ਨ' ਦਾ ਨਿਜ ਭਾਵ ਹੈ। ਪਰ ਇਹ ਏਕਾ ਦੂਈ ਨੂੰ ਗੁਆਉਣ ਨਾਲ ਲੱਭਦਾ ਹੈ, ਨਾਮ ਕਾਤੀ ਨਾਲ ਦੂਈ ਮੁੱਢੋਂ ਕੱਟਣ ਨਾਲ :—

---

੧. ਵਧੇਰੇ ਵਿਸਥਾਰ ਲਈ ਵੇਖੋ 'ਏਕੰਕਾਰ-ਝਾਕੀ' ਪੋਥੀ ਵਾਹਿਗੁਰੂ-ਦਰਸ਼ਨ।

*"ਏਕੋ ਕਉ ਸਚੁ ਏਕਾ ਜਾਣੈ*
*ਹਉਮੈ ਦੂਜਾ ਦੂਰ ਕੀਆ॥.....*
*ਨਾਨਕ ਤਾ ਕਉ ਮਿਲੈ ਵਡਾਈ*
*ਆਪੁ ਪਛਾਣੈ ਸਰਬ ਜੀਆ॥" (ਸਿਧ ਗੋਸਟ, ਪੰਨਾ ੯੪੦)*

(੨)

ਆਤਮ ਦਰਸ਼ਨ ਦੀ ਵੱਡੀ ਖ਼ੂਬੀ ਅਸੀਂ ਵੇਖ ਆਏ ਹਾਂ ਕਿ ਇੱਥੇ ਅੱਪੜਕੇ 'ਦਰਸ਼ਨ' ਅਧਰ ਥੋਥਰਾ ਬਣਕੇ ਗਿਰ ਪੈਂਦਾ ਹੈ, ਜਿਸ ਤਰ੍ਹਾਂ ਸੁਮੇਰ ਪਰਬਤ ਚੜ੍ਹਨ ਵੇਲੇ ਯੁਧਿਸ਼ਟਰ ਬਿਨਾਂ ਸਭ ਗਿਰ ਜਾਂਦੇ ਹਨ। ਇਹ ਤਾਂ ਆਤਮ ਮੇਲ ਦਾ ਇੱਕ ਅੰਗ ਹੈ। ਆਤਮ ਮੇਲ ਦੇ ਹੋਰ ਚਿੰਨ੍ਹ ਕੀ ਹਨ ? ਉੱਤਰ ਹੈ ਜਿਸ ਤਰ੍ਹਾਂ ਪੁਰਾਣੇ ਜ਼ਮਾਨੇ ਦੇ 'ਗ਼ੁਲਾਮ' (Slaves) ਟਕੇ-ਟਕੇ ਉਪਰ ਵਿਕ ਜਾਂਦੇ ਸਨ ਤੇ ਲੋਕੀ ਉਨ੍ਹਾਂ ਨੂੰ ਇੱਕ ਪਿੰਡ ਤੋਂ ਦੂਜੇ ਪਿੰਡ ਖੜਦੇ ਸਨ, ਜਿਸ ਤਰ੍ਹਾਂ ਪਸ਼ੂਆਂ ਨੂੰ ਖੜੀਦਾ ਹੈ, ਉਸੇ ਤਰ੍ਹਾਂ ਕੁਝ ਸਾਡੀ ਵੀ ਹਾਲਤ ਹੈ। ਅਸੀਂ ਅਗਿਆਨ ਅਵਸਥਾ ਵਿੱਚ ਇਕਹਿਰੇ ਨਹੀਂ, ਦੂਹਰੇ ਗ਼ੁਲਾਮ ਹਾਂ—ਇੱਕ 'ਦੇਸ਼' ਦੇ, ਦੂਜੇ 'ਕਾਲ' ਦੇ। ਤੇ ਇਨ੍ਹਾਂ ਦੀਆਂ ਕਰੜੀਆਂ ਕੜੀਆਂ ਸਾਡੇ ਤਨ-ਮਨ ਨੂੰ ਬੰਨ੍ਹ ਰੱਖਦੀਆਂ ਹਨ। ਹੁਣ ਜੇ ਕਦੀ ਕੋਈ ਐਸਾ ਜਗਤ-ਰੱਖਯਕ ਪੈਦਾ ਹੋ ਜਾਵੇ ਜੋ ਗ਼ੁਲਾਮਾਂ ਨੂੰ ਅਜ਼ਾਦ ਹੀ ਨਹੀਂ ਸਗੋਂ ਵੱਡਿਆਂ ਸ਼ਹਿਰਾਂ ਦੀ ਸ਼ਹਿਰੀਅਤ ਦੇ ਦੇਵੇ (ਜਿਹਾ ਕਿ ਵਾਸ਼ਿੰਗਟਨ ਨੇ ਹਬਸ਼ੀ ਗ਼ੁਲਾਮਾਂ ਨੂੰ ਦਿੱਤੀ ਸੀ) ਤਾਂ ਉਨ੍ਹਾਂ ਗ਼ੁਲਾਮਾਂ ਦੇ ਮਨ ਦੀ ਖ਼ੁਸ਼ੀ ਦਾ ਅਨੁਮਾਨ ਪਾਠਕ ਜਨ ਆਪ ਹੀ ਲਗਾ ਸਕਦੇ ਹਨ। ਕੀ ਉਹ ਗ਼ੁਲਾਮ ਜੋ ਜਨਮ ਭਰ ਦੇ ਕੈਦ ਹਨ, ਝੱਟ ਪੱਟ ਆਜ਼ਾਦ ਹੋਣ ਉਪਰ ਹੱਸਣ, ਨੱਚਣ, ਟੱਪਣਗੇ ਨਹੀਂ ? ਕੀ ਉਨ੍ਹਾਂ ਦਾ ਦਿਲ ਗਜ਼-ਗਜ਼ ਨਹੀਂ ਧੜਕੇਗਾ? ਅਵੱਸ਼ ਗਦ-ਗਦ ਤੇ ਅਨੰਦ ਮਾਣੇਗਾ। ਸੋ ਜਿਸ ਤਰ੍ਹਾਂ ਇਸ ਦੁਨੀਆਂ ਦਾ ਗ਼ੁਲਾਮ ਨਵੇਂ ਸ਼ਹਿਰੀਅਤ (Citizenship) ਦੇ ਅਧਿਕਾਰ ਹਾਸਿਲ ਕਰਕੇ ਨੱਚਦਾ-ਟੱਪਦਾ ਹੈ; ਉਸੇ ਤਰ੍ਹਾਂ ਹੀ ਜਨਮ ਜਨਮਾਂਤਰਾਂ ਦਾ ਕੈਦੀ 'ਨਾਮ ਨਗਰ' ਦੀ ਸ਼ਹਿਰੀਅਤ ਪਾ ਨਵੇਂ-ਜੀਵਨ ਵਿੱਚ ਮਦਹੋਸ਼ ਹੋ ਕੇ ਰਵਿਦਾਸ ਜੀ ਵਾਂਙ ਕੁਝ ਇਉਂ ਬੁਲਬੁਲ ਕਵਾਲੀ ਛੇੜਦਾ ਹੈ :—

*'ਅਬ' ਮੋਹਿ ਖੂਬ 'ਵਤਨ' ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥*

*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ 'ਸਹਰੀ' ਸੁ ਮੀਤੁ ਹਮਾਰਾ॥*

*(ਰਾਗ ਗਉੜੀ ਰਵਿਦਾਸ ਜੀ, ਪੰਨਾ ੩੪੫)*

ਵਾਹ ਵਾਹ ਨਵੀਂ ਸ਼ਹਿਰੀਅਤ! ਫਿਰ ਸ਼ਹਿਰੀਅਤ ਵੀ ਕਿਹੜੀ ? ਆਪਣੇ ਵਤਨ ਦੀ, ਨਿਜ ਘਰ ਦੀ, ਨਾਮ ਨਗਰੀ ਦੀ ਜਿਸ ਤੁੱਲ ਹੋਰ ਕੋਈ ਸ਼ਹਿਰ ਨਹੀਂ, ਕਿਉਂਕਿ ਆਪਣਾ ਵਤਨ ਸਭ ਤੋਂ ਮਿੱਠਾ ਹੁੰਦਾ ਹੈ। ਉਹ ਵਤਨ ਕਿਹੜਾ ਹੈ? ਜਿੱਥੇ ਸਦਾ ਖ਼ੈਰ ਹੈ, ਜਿੱਥੇ ਚਿਤ੍ਰ ਗੁਪਤ ਦੀ ਡਾਇਰੀ ਦਾ ਡਰ ਨਹੀਂ, ਜਿੱਥੇ ਕਾਲਜਮ ਤੇ ਜਰਾਸਿੰਧ ਦੇ ਹੱਲੇ ਨਹੀਂ, ਜਿੱਥੇ ਨਾ ਜਮ ਹੈ ਨਾ ਉਹਦੇ ਦੂਤ-ਤਪ, ਦੁੱਖ, ਚਿੰਤਾ ਆਦਿ। ਇਹ ਨਗਰੀ ਨਿਤ ਨਿਤ ਵਸਦੀ ਹੈ, ਕਾਇਮ ਦਾਇਮ ਹੈ, ਸਦਾ ਸਥਿਰ। ਇਸ ਅਵਸਥਾ, ਇਸ ਸ਼ਹਿਰੀਅਤ ਦੇ ਅੱਪੜੇ ਹੋਏ ਪ੍ਰਾਣੀ ਸਭ ਇੱਕ ਹਨ, ਇਨ੍ਹਾਂ ਵਿੱਚ ਊਚ-ਨੀਚ, ਇੱਕ-ਦੋ, ਫ਼ਸਟ-ਸੈਕਿੰਡ ਕਲਾਸਾਂ ਨਹੀਂ, ਇੱਥੇ ਹਿੰਦੂ-ਮੁਸਲਮਾਨ ਨਹੀਂ, ਗੋਰੇ ਤੇ ਕਾਲੇ ਨਹੀਂ, ਸਭ ਇੱਕੋ ਇੱਕ ਹਨ—ਰੂਪ, ਰੇਖ, ਰੰਗ, ਵਰਨ, ਜਾਤ, ਪਾਤ ਤੋਂ ਉੱਤੇ, ਹਾਂ ਇਹ ਨਗਰ ਡਾਢਾ ਮਸ਼ਹੂਰ, ਸਦਾ ਅਬਚਲ ਨਗਰ ਹੈ, ਤੇ ਉਹਦੇ ਵਸਨੀਕ ਰੱਜੇ, ਗਹਿਰ ਗੰਭੀਰ ਹਨ, ਜਿਨ੍ਹਾਂ ਵਿੱਚ ਲੜਾਈ ਭੜਾਈ ਉੱਕਾ ਹੀ ਨਹੀਂ। ਇੱਥੋਂ ਦੇ ਵਸਨੀਕ ਵਾਹਿਗੁਰੂ ਜੀ ਦੇ ਦਰ ਉੱਪਰ ਖੁੱਲ੍ਹ ਮੁਖੱਲ੍ਹੇ ਜਾਂਦੇ ਹਨ, ਉਨ੍ਹਾਂ ਦੇ ਰਾਹ ਵਿੱਚ ਜਮ-ਚਪੜਾਸੀਆਂ ਦੀਆਂ ਅਟਕਾਂ ਨਹੀਂ। ਹਾਂ ਜੀ, ਇੱਥੋਂ ਪੂਰੀ ਖੁੱਲ੍ਹ, ਪੂਰੀ ਸੁਤੰਤਰਤਾ, ਪੂਰੀ ਆਜ਼ਾਦੀ ਹੈ। ਉਹ ਆਜ਼ਾਦੀ ਜੋ ਸਾਡੇ ਕੋਲੋਂ ਗੁਆਚ ਗਈ ਹੈ, ਜਿਸ ਨੂੰ ਲੱਭਣ ਵਾਸਤੇ ਅਸੀਂ ਢਿੱਡ ਦੇ ਭਾਰ ਰੀਂਗੇ, ਜਿਸ ਨੂੰ ਪਾਉਣ ਵਾਸਤੇ ਅਸੀਂ ਪਸ਼ੂ-ਪੰਖੀ ਬਣੇ, ਜਿਸ ਤੋਂ ਅਸੀਂ ਸਾਰੇ ਚੌਰਾਸੀ ਵਾਂਜੇ ਰਹੇ। ਪਰ 'ਨਾਮ' ਦੇ ਚਿੱਠੇ (Magna-Charts) ਨੇ ਸਾਡੇ ਹਬਸ਼ੀ ਦਿਲਾਂ ਦੇ ਬੰਧਨ ਇੱਕ ਖਿਣ ਵਿੱਚ ਕੱਟ ਸੁੱਟੇ ਤੇ ਅਸੀਂ ਸਾਵਧਾਨ ਹੋ ਕੇ ਉੱਚੇ ਸ਼ਹਿਰੀ ਹੋ ਗਏ। ਨਾਮ! ਤੈਂਡੀ ਅਬਚਲ ਨਗਰੀ ਤੋਂ ਧੰਨ ਹਨ, ਚੌਖੰਨੀਏ, ਸੌਖੰਨੀਏ ਜਿਸ ਨੇ ਸਾਡੇ ਜਨਮ ਜਨਮਾਂਤਰਾਂ ਦੀਆਂ ਬੇੜੀਆਂ ਕੱਟਕੇ ਮਨ ਬਾਂਛਤ ਫਲ ਬਖ਼ਸ਼ੇ। ਇਹੋ ਸੁਤੰਤਰ ਨਗਰ ਤਾਂ ਆਤਮਾ ਦਾ ਦੇਸ਼ ਹੈ, ਤੇ ਇੱਥੇ ਅੱਪੜਨਾ ਹੀ ਤਾਂ ਆਤਮ ਦਰਸ਼ਨ ਹਨ। ਇਹ ਗੋਬਿੰਦ ਗੁਰੂ ਦਾ ਵਾਹਿਗੁਰੂ ਦਾ ਨਿਜ ਧਾਮ ਹੈ ਜਿਸ ਨਵ-ਨਗਰ ਦੀ ਸ਼ਹਿਰੀਅਤ ਦੀ ਲੋੜ ਹੈ :—

*"ਅਬਿਚਲ ਨਗਰੁ ਗੋਬਿੰਦ ਗੁਰੂ ਕਾ*
*ਨਾਮੁ ਜਪਤ ਸੁਖੁ ਪਾਇਆ ਰਾਮ॥*
*ਮਨ ਇਛੇ ਸੇਈ ਫਲ ਪਾਏ*
*ਕਰਤੈ ਆਪਿ ਵਸਾਇਆ ਰਾਮ॥...*

*ਕਹੁ ਨਾਨਕ ਸਤਿਗੁਰ ਬਲਿਹਾਰੀ,*
*ਜਿਨਿ ਏਹੁ ਥਾਨੁ ਸੁਹਾਇਆ॥" (ਸੂਹੀ ਮ: ੫, ਪੰਨਾ ੭੮੩)*

ਹੇ 'ਆਤਮ ਨਗਰ'! ਤੂੰ ਧੰਨ ਧੰਨ, ਤੈਂਡੀ ਨਵ-ਉਪਜੀ ਸ਼ਹਿਰੀਅਤ ਵੀ ਧੰਨ ਧੰਨ!!

(੩)

ਆਤਮ ਨਗਰ ਵਿੱਚ ਪੈਰ ਪਾਉਣ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਇੱਥੇ ਸਾਡੇ ਹੱਥਾਂ-ਪੈਰਾਂ ਤੋਂ ਅਵਿਦਿਆ ਦੀਆਂ ਕੜੀਆਂ ਆਪਣੇ ਆਪ ਝੜ ਜਾਂਦੀਆਂ ਹਨ ਤੇ ਅਸੀਂ ਉਸ ਪੰਛੀ ਵਾਂਙ ਹੋ ਜਾਂਦੇ ਹਾਂ ਜੋ ਇਕ ਵਾਰੀ ਫਿਰ ਪਿੰਜਰੇ ਤੋਂ ਬਾਹਰ ਨਿਕਲ ਕੇ ਉਡਿਆ ਹੋਵੇ। ਇੱਥੇ ਸੁਤੰਤਰਤਾ ਹੈ, ਖੁੱਲ੍ਹ ਹੈ, ਆਜ਼ਾਦੀ ਹੈ। ਪਰ ਇੱਥੇ ਹੋਰ ਕੀ ਹੈ ? ਭਾਈ! ਇਹ ਵੀ ਦੱਸਣਾ ਮੁਸ਼ਕਲ ਹੈ। ਦੱਸੇ ਕੋਈ ਤਦ ਜੇ ਦੱਸਣ ਦੀ ਹੱਦ ਹੋਵੇ ? ਵਾਹਿਗੁਰੂ, ਹਾਂ ਹਾਂ ਆਨੰਦੀ ਵਾਹਿਗੁਰੂ ਅਨੰਦ ਹੈ, ਇਧਰ-ਉਧਰ, ਚਾਰ-ਚੁਫੇਰੇ, ਉਹਦਾ ਫੈਲਾਉ ਬੇਅੰਤ ਹੈ, ਉਹਦਾ ਤੇਜ ਬੇਅੰਤ ਹੈ, ਉਹਦਾ ਅਨੰਦ ਅਨੰਤ ਹੈ, ਉਹਦੀ ਸੱਤਾ ਅਨੰਤ ਹੈ, ਉਥੇ ਦੁੱਖ-ਸੁੱਖ ਨਹੀਂ, ਕਿਉਂਕਿ ਦੁੱਖ-ਸੁੱਖ ਹੁਕਮ ਵਿੱਚ ਲੀਨ ਹਨ, ਜਿਸ ਤਰ੍ਹਾਂ ਦਿਨ-ਰਾਤ ਸੰਧਿਆ ਵਿੱਚ ਲੀਨ ਹੋ ਜਾਂਦੇ ਹਨ, ਉਥੇ ਭੈ ਤੇ ਕਾੜ੍ਹੇ ਨਹੀਂ, ਕਿਉਂਕਿ ਭੈ ਤਾਂ ਆਪ ਤੋਂ ਛੁੱਟ ਕਿਸੇ ਦੂਜੇ ਦਾ ਹੋਇਆ ਕਰਦਾ ਹੈ, ਪਰ ਇੱਥੇ ਆਪਣੇ ਆਪ ਤੋਂ ਛੁੱਟ ਹੋਰ ਕੌਣ ? ਇੱਥੇ ਆਪ ਨਿਰੋਲ ਆਪਾ ਹੀ ਹੈ ਮੈਲ ਤੋਂ ਪਰ੍ਹਾਂ, ਨਿਰਮਲ ਨਿਰਮੋਲਕ, ਇੱਥੇ ਆਪ ਸੋਚ ਵਿਚਾਰ ਨਹੀਂ ਕਿਉਂਕਿ ਸੋਚ ਤਾਂ ਭੂਤ, ਭਵਿੱਖਤ, ਵਰਤਮਾਨ ਦੀ ਧੀ ਹੈ, ਸੋਚ ਵੇਲੇ ਅਸੀਂ ਵਰਤਮਾਨ ਵਿੱਚ ਪੈਰ ਰੱਖਕੇ ਭਵਿੱਖਤ ਵੇਲੇ ਅੱਖ ਅੱਡ ਕੇ ਵੇਖਦੇ ਹਾਂ, ਭਾਵ ਕਾਲ ਦੇ ਇੱਕ ਬੰਨੇ ਤੋਂ ਦੁਰਾਡੇ ਬੰਨੇ ਵੱਲ ਝਾਕਦੇ ਹਾਂ, ਪਰ ਜਿੱਥੇ ਕਾਲ ਦੀ ਹੱਦ-ਬੰਦੀ ਅਕਾਲ ਦੀ ਸਦ-ਹੁਣ ਵਿੱਚ ਬਦਲ ਗਈ, ਉਥੇ ਸੋਚ ਕਿੱਥੇ, ਵਿਚਾਰ ਕਿੱਥੇ, 'ਢੂੰਡ ਕਿੱਥੇ, ਭਵਿੱਖਤ ਬਾਣੀ ਕਿੱਥੇ?' ਇੱਥੇ ਤਾਂ ਸਦਾ ਸਦਾ ਖਿੜਿਆ ਗਿਆਨ ਹੈ, ਅਸੋਚਵਾਂ, ਸਹਿਜ ਸੁਭਾਵਾਂ ਅਗੰਮਵਾਂ, ਨਿਰੰਤਰ, ਟਿਕਿਆ, ਵਿਗਸਵਾਂ, ਚੰਨ ਚਾਨਣੀ ਵਰਗਾ! ਇਸ ਅਕਹਿ ਰਸ ਨੂੰ ਕੋਈ ਕਿਸ ਤਰ੍ਹਾਂ ਵਰਣਨ ਕਰੇ ? ਦੋ ਅੱਖਰਾਂ ਵਿੱਚ ਆਖਣਾ ਹੋਵੇ ਤਾਂ ਬਸ ਆਖੇ : 'ਜੋ ਉਹ ਸੋ ਇਹ'! ਪਰ ਇਹ ਦੋ ਅੱਖਰ ਦੇਖੋ ਕਿਸ ਤਰ੍ਹਾਂ ਸਮੁੰਦਰ ਨੂੰ ਕੁੱਜੇ ਵਿੱਚ ਡੱਕ ਰੱਖਦੇ ਹਨ। ਇਨ੍ਹਾਂ ਅੱਖਰਾਂ ਦੀ ਸਵਿਸਥਾਰ ਕਥਾ ਸ੍ਰੀ ਗੁਰੂ ਜੀਉ ਨੇ ਆਪਣੀ ਪਵਿੱਤਰ ਬਾਣੀ ਦੁਆਰਾ ਇਉਂ ਉਚਾਰੀ ਹੈ :—

*"ਨਾ ਓਹੁ ਮਰਤਾ, ਨਾ ਹਮ ਡਰਿਆ॥*
*ਨਾ ਓਹੁ ਬਿਨਸੈ, ਨਾ ਹਮ ਕੜਿਆ॥*
*ਨਾ ਓਹੁ ਨਿਰਧਨੁ, ਨਾ ਹਮ ਭੂਖੇ॥*
*ਨਾ ਓਸੁ ਦੂਖੁ ਨ ਹਮ ਕਉ ਦੂਖੇ॥....*

*ਨਾ ਉਸੁ ਬੰਦਨ ਨਾ ਹਮ ਬਾਧੇ॥*
*ਨਾ ਉਸੁ ਧੰਧਾ, ਨਾ ਹਮ ਧਾਧੇ॥*
*ਨਾ ਉਸੁ ਮੈਲੁ, ਨ ਹਮ ਕਉ ਮੈਲਾ॥*
*ਉਸੁ ਆਨੰਦੁ, ਤ ਹਮ ਸਦ ਕੇਲਾ॥*
*ਨਾ ਉਸੁ ਸੋਚ, ਨ ਹਮ ਕਉ ਸੋਚਾ॥*
*ਨਾ ਉਸੁ ਲੇਪੁ ਨ ਹਮ ਕਉ ਪੋਚਾ॥*
*ਨਾ ਉਸੁ ਭੂਖ, ਨਾ ਹਮ ਕਉ ਤ੍ਰਿਸਨਾ॥*
*ਜਾ ਉਹੁ ਨਿਰਮਲੁ ਤਾਂ ਹਮ ਜਚਨਾ॥....*
*ਨਾਨਕ ਗੁਰਿ ਖੋਏ ਭ੍ਰਮ ਭੰਗਾ॥*
*'ਹਮ' 'ਉਇ' ਮਿਲਿ ਹੋਏ 'ਇਕ ਰੰਗਾ'॥"*

*(ਆਸਾ ਮ: ੫, ਪੰਨਾ ੩੯੧)*

'ਹਮ' ਤੇ 'ਓਇ' ਮਿਲਕੇ 'ਇੱਕ ਰੰਗਾ' ਹੋ ਗਏ! ਸੋਹਣਾ, ਸੁਹਾਵਣਾ ਇੱਕ ਰੰਗ!! ਸੁਨਹਿਰੀ ਇੱਕ ਰੰਗ!! ਓ! ਸੁਹਾਵਣਿਆ ਇੱਕ ਰੰਗਾ, ਤੈਂਡੀ ਰੰਗਤ ਅਨੋਖੀ ਹੈ, ਲਾਲੋ ਲਾਲ ਗੁਲਾਲ, ਸਾਵੀ ਨੀਲੀ, ਸਤਰੰਗੀ, ਸੌ-ਰੰਗੀ, ਚਿਤਰ-ਮਿਤਰੀ, ਅਰਸ਼-ਚੁੰਮਵੀਂ, ਵਚਿੱਤਰ, ਵਿਲੱਖਣ, ਅਨੂਠੜੀ, ਅਨੂਪਮ, ਅਣਡਿੱਠ, ਬੇਰੰਗੀ-ਰੰਗੀ, ਮੋਹਣੀ, ਮਨ-ਮੋਹਣੀ, ਦਿਲ-ਖਿੱਚਵੀਂ, ਚਿਤ-ਚੋਰ, ਲਾਡ-ਲਾਡਵੀਂ, ਚਿੱਤ-ਚੁੰਮਣੀ, ਅਮੋਲਕ, ਸਦ-ਬਦਲਵੀਂ, ਸਦ-ਟਿਕਵੀਂ, ਸਦ-ਸੋਹਣੀ, ਸਦ-ਸੱਜਣੀ, ਸਦ-ਸੱਤ, ਸਦ-ਸੁੰਦਰ, ਸਦ-ਸੁਚੇਤ, ਅਲਖ, ਅਪਾਰ, ਅਗੋਚਰ....... 'ਨਾਨਕ, ਨਾਨਕ, ਨਾਨਕ ਮਈ'......ਬਸ ਇਹ, ਇਹੋ, ਅਕਹਿ 'ਇੱਕ ਰੰਗ' ......ਹਾਂ ਇਹੋ ਹੀ ਤਾਂ ਆਤਮ ਦਰਸ਼ਨ ਜਾਂ ਗੁਰਸਿੱਖੀ ਦਾ ਮੁੱਖ ਮੰਤਵ (Be-all & End-all of Sikhism) ਚਲੂਲੜੇ 'ਇੱਕ ਰੰਗ', ਚੌਖੰਨੀਏ, ਸੌਖੰਨੀਏ, ਖੰਨ-ਖੰਨੀਏ ?!!!

# ੧੫

# ਅੰਤਮ-ਬੇਨਤੀ

'ਹੇ ਗੋਬਿੰਦ, ਹੇ ਗੋਪਾਲ, ਹੇ ਦਇਆਲ ਲਾਲ!' ਆਪ ਜੀ ਦੇ ਹੁਕਮ ਅਨੁਸਾਰ ਇਹ ਪੋਥੀ ਸੰਪੂਰਨ ਹੋਈ ਹੈ। ਮੂੰਹ ਨਿੱਕਾ ਗੱਲ ਵੱਡੀ! ਹੇ ਵਾਹਿਗੁਰੂ ਜੀ! ਆਪ ਜੀ ਦਾ ਅੰਤ ਕੌਣ ਜਾਣ ਸਕਦਾ ਹੈ, ਖੂਹ ਦਾ ਡੱਡੂ ਕਿਸ ਤਰ੍ਹਾਂ ਸਾਗਰ ਦੀ ਮਿਣੀ ਨੂੰ ਪਾ ਸਕਦਾ ਹੈ :—

*"ਕੋਇ ਨ ਜਾਨੈ ਤੁਮਰਾ ਅੰਤੁ॥*
*ਊਚੇ ਤੇ ਊਚਾ ਭਗਵੰਤ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥*
*ਤੁਮ ਤੇ ਹੋਇ ਸੁ ਅਗਿਆਕਾਰੀ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥*
*ਨਾਨਕ ਦਾਸ ਸਦਾ ਕੁਰਬਾਨੀ॥"*

*(ਸੁਖਮਨੀ ਮ: ੫, ਪੰਨਾ ੨੬੮)*

ਵਾਹਿਗੁਰੂ ਜੀ! ਭੁੱਲ-ਚੁੱਕ ਦਾਸ ਦੀ ਹੈ :—

*"ਜੇਤਾ ਸਮੁੰਦ ਸਾਗਰ ਨੀਰਿ ਭਰਿਆ, ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ॥"*

ਹੋਰ ਸਭ ਕੁਝ ਆਪ ਜੀ ਦਾ ਹੈ, ਔਗੁਣਾਂ ਨੂੰ ਨਾ ਚਿਤਾਰਨਾ!

ਵਾਹਿਗੁਰੂ ਜੀ! ਤੁਸੀਂ ਸਾਡੇ ਮਾਤਾ-ਪਿਤਾ ਹੋ, ਅਸੀਂ ਭੁੱਲਣਹਾਰ ਬਾਲਕ ਹਾਂ!

ਵਾਹਿਗੁਰੂ ਜੀ! ਤੁਸੀਂ ਸਾਡੇ ਤਾਣ, ਪ੍ਰਾਣ, ਮਾਣ ਹੋ, ਅਸੀਂ ਨਿਤਾਣੇ, ਨਿਮਾਣੇ, ਅੰਞਾਣੇ ਹਾਂ!

ਵਾਹਿਗੁਰੂ ਜੀ! ਤੁਸੀਂ ਪਰਬਤ, ਸਰਬੱਤ ਦਾ ਓਲ੍ਹਾ ਹੋ, ਅਸੀਂ ਡਾਵਾਂ ਡੋਲ ਬੋਲੇ ਹਾਂ!

ਵਾਹਿਗੁਰੂ ਜੀ! ਤੁਸੀਂ ਨਵਨਿਧ, ਰਿੱਧ, ਸਿੱਧ ਭੰਡਾਰੀ ਹੋ, ਅਸੀਂ ਨਿਰਧਨ, ਭਿਖਾਰੀ ਹਾਂ!

ਵਾਹਿਗੁਰੂ ਜੀ! ਤੁਸੀਂ ਓਤ-ਪੋਤ, ਸਰਬ ਜੋਤ ਹੋ, ਅਸੀਂ ਕੁਚਲ, ਕਠੋਰ ਕਾਮੀ ਹਾਂ!

ਵਾਹਿਗੁਰੂ ਜੀ! ਤੁਸੀਂ ਨਿਰਭਉ, ਨਿਰਵੈਰ, ਅਜੂਨੀ ਹੋ, ਅਸੀਂ ਬੇਅਕਲ ਵਿਆਕਲ ਹਾਂ!

ਵਾਹਿਗੁਰੂ ਜੀ! ਤੁਸੀਂ ਸੁਘੜ, ਸੁਜਾਨ, ਬਿਚੱਖਣ ਹੋ, ਅਸੀਂ ਖਿਨ-ਖਿਨ ਭੁੱਲਣ ਹਾਰ ਹਾਂ!

ਵਾਹਿਗੁਰੂ ਜੀ! ਤੁਸੀਂ ਦੇਵਨਹਾਰ ਦਾਤਾਰ ਹੋ, ਅਸੀਂ ਲੂਣ ਹਰਾਮੀ ਗੁਨਹਾਗਾਰ ਹਾਂ!

ਵਾਹਿਗੁਰੂ ਜੀ! ਤੁਸੀਂ ਕਰਤੇ ਧਰਤੇ, ਅੰਤਰ ਬਾਹਰ, ਭਰਪੂਰ ਹੋ, ਅਸੀਂ ਅੰਨ੍ਹੇ, ਲੂਲੇ, ਕੁਸ਼ਟੀ ਕੈਦੀ ਹਾਂ!

ਵਾਹਿਗੁਰੂ ਜੀ! ਤੁਸੀਂ ਮਿਹਰਵਾਨ, 'ਜੀਆ-ਸਗਲ-ਕੋ-ਦੇਵਉ ਦਾਨ' ਹੋ, ਅਸੀਂ ਤੇਰੇ ਦਰ ਦੇ ਸੂਕਰ-ਕੂਕਰ ਹਾਂ!

ਵਾਹਿਗੁਰੂ ਜੀ! ਤੁਸੀਂ ਸਮਰਥ ਸਰਨ ਯੋਗ ਹੋ, ਅਸੀਂ ਅਥ, ਕਚ, ਨਿਕਚ ਹਾਂ!

ਵਾਹਿਗੁਰੂ ਜੀ! ਤੁਸੀਂ ਪਾਰਬ੍ਰਹਮ, ਪੂਰਨਬ੍ਰਹਮ ਹੋ, ਅਸੀਂ ਪਾਪੀ, ਨਿਰਗੁਣ ਹਤਿਆਰੇ ਹਾਂ!

ਵਾਹਿਗੁਰੂ ਜੀ! ਤੁਸੀਂ ਦੀਨਾ-ਨਾਥ, ਅਨਾਥ, ਕਰੁਣਾ-ਮੈ ਹੋ, ਅਸੀਂ ਪਤਿਤ, ਦੀਨ, ਅਧੀਨ ਹਾਂ!

ਵਾਹਿਗੁਰੂ ਜੀ! ਤੁਸੀਂ ਅਗਮ, ਅਗੋਚਰ, ਅਬਿਨਾਸ਼ੀ ਹੋ, ਅਸੀਂ ਕਾਲ ਜਾਲ ਜੰਜਾਲੀ ਹਾਂ!

ਵਾਹਿਗੁਰੂ ਜੀ! ਤੁਸੀਂ ਦੂਖ ਭੰਜਨ, ਅਘਖੰਡਣ ਹੋ, ਅਸੀਂ ਲੋਭੀ, ਮੋਹੇ ਅਹੰਕਾਰੀ ਹਾਂ!

ਵਾਹਿਗੁਰੂ ਜੀ! ਤੁਸੀਂ ਗੁਣ ਨਿਧਾਨ, ਨਿਰਾਧਾਰ ਅਧਾਰ ਹੋ, ਅਸੀਂ ਮਨਹੀਣ ਗੁਣਹੀਣ ਬਲਹੀਣ ਹਾਂ!

ਵਾਹਿਗੁਰੂ ਜੀ! ਤੁਸੀਂ ਅਪ੍ਰੰਪਰ, ਅਗਾਧ ਬੋਧ, ਅਪਾਰ ਹੋ, ਅਸੀਂ ਨੀਚ ਕੀਟ ਪਸ਼ੂ ਹਾਂ!

ਵਾਹਿਗੁਰੂ ਜੀ! ਤੁਸੀਂ ਮੋਹਨ, ਮਨ-ਮੋਹਨ ਜਗਮੋਹਨ ਹੋ, ਅਸੀਂ ਕਾਲੇ-ਕੋਲੇ, ਬਾਉਲੇ ਹਾਂ!

ਵਾਹਿਗੁਰੂ ਜੀ! ਤੁਸੀਂ ਕਰਨ-ਕਾਰਣ ਕ੍ਰਿਪਾ ਕਰਣ ਹੋ, ਅਸੀਂ ਅਪਰਾਧੀ, ਅਕ੍ਰਿਤਘਣ ਹਾਂ!

ਵਾਹਿਗੁਰੂ ਜੀ! ਤੁਸੀਂ ਭਗਤਵਛਲ, ਦੀਨ ਦਿਆਲ ਹੋ, ਅਸੀਂ ਪਤਿਤ, ਖਚਤ ਨੀਚ ਕੀਚ ਹਾਂ!

*ਨਾਥ ਜੀ! ਪੈਜ ਰਖ ਲਓ ਅਨਾਥਾਂ ਦੀ!*

*ਲਾਲ ਜੀ! ਸਰਨ ਪਰੇ ਦੀ ਲਾਜ ਰਖ ਲਓ!*

ਪ੍ਰੀਤਮ ਜੀ! ਆਪਣਾ ਬਿਰਦ ਸੰਭਾਲੋ, ਆਪਣੇ ਸੇਵਕਾਂ ਨੂੰ ਉਭਾਰੋ!!'

*ਰਾਖਹੁ ਅਪਨੀ ਸਰਣਿ ਪ੍ਰਭ! ਮੋਹਿ ਕ੍ਰਿਪਾ ਧਾਰੇ॥*
*ਸੇਵਾ ਕਛੂ ਨ ਜਾਨਊ, ਨੀਚ ਮੂਰਖਾਰੇ॥*
*ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ॥*
*ਹਮ ਅਪਾਰਧੀ ਸਦ ਭੂਲਤੇ, ਤੁਮ ਨਿਰਗੁਨ ਦਾਤਾਰੇ॥*
*ਦਾਸੀ ਸੰਗਿਤ ਪ੍ਰਭੁ ਤਿਆਗਿ, ਏ ਕਰਮ ਹਮਾਰੇ॥*
*ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ॥*
*ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ॥*
*ਤੁਝਤੇ ਬਾਹਰਿ ਕਿਛੁ ਨਹੀਂ, ਭਵ ਕਾਟਨਹਾਰੇ॥*
*ਕਹੁ ਨਾਨਕ ਸਰਣਿ ਦਇਆਲ ਗੁਰ, ਲੇਹੁ ਮੁਗਧ ਉਧਾਰੇ॥*
*(ਬਿਲਾਵਲ ਮ: ੫, ਪੰਨਾ ੮੦੯)*

ਹਾਂ ਜੀ, ਵਾਹਿਗੁਰੂ ਜੀ! ਤੁਸਾਂ ਵਿੱਚ ਤੇ ਸਾਡੇ ਵਿੱਚ ਦਿਨ-ਰਾਤ ਦਾ ਫ਼ਰਕ ਹੈ, ਅਕਾਸ਼ ਜਿੰਨੀ ਵਿੱਥ ਹੈ। ਇਸ ਵਿੱਥ ਨੂੰ ਕਿਸ ਤਰ੍ਹਾਂ ਕੱਛੀਏ, ਇਸ ਪਤਾਲ ਵਰਗੇ ਟੋਏ ਨੂੰ ਕਿਸ ਤਰ੍ਹਾਂ ਭਰੀਏ ? ਹੇ ਵਾਹਿਗੁਰੂ ਜੀ, ਸਾਡਾ ਕੁਝ ਨਹੀਂ ਹੁੰਦਾ, ਕੁਝ ਨਹੀਂ ਬਣਦਾ, ਜੇ ਤੁਸੀਂ ਕ੍ਰਿਪਾ ਕਰੋ ਤਾਂ ਇਹ ਡੂੰਘਾ ਖੱਪਾ ਭਰੀਣ ਹੋਵੇ। ਅਸੀਂ ਪਾਪੀ ਹਾਂ ਤੁਸੀਂ ਪਾਪ ਖੰਡਣ ਹੋ, ਮਿਹਰ ਕਰੋ ਤੇ ਸਾਨੂੰ ਉਹ ਔਸ਼ਧੀ ਦਿਓ ਜੋ ਸਾਡੇ ਮੋਏ ਸਰੀਰ ਨੂੰ ਸੁਰਜੀਤ ਕਰੇ। ਹਾਂ ਜੀ, ਸਾਨੂੰ ਲੋੜ ਹੈ ਉਸ ਅਕਸੀਰ ਦੀ, ਲੋੜ ਹੈ ਉਸ ਇੱਕੋ ਇੱਕ ਔਸ਼ਧੀ ਦੀ ਜੋ ਮੁਰਦਿਆਂ ਨੂੰ ਜ਼ਿੰਦਾ ਕਰਦੀ ਹੈ, ਤੇ ਜਿਸ ਨੂੰ ਅਸੀਂ ਆਖਦੇ ਹਾਂ :—

**'ਅੰਮ੍ਰਿਤ' !**

ਇਹ ਪੋਥੀ ਸਿਰਫ਼ 'ਅੰਮ੍ਰਿਤ' ਦੀ ਲੋੜ ਨੂੰ ਪ੍ਰਗਟ ਕਰਦੀ ਹੈ। ਜਦ 'ਅੰਮ੍ਰਿਤ' ਦੀ ਲੋੜ ਸਾਡੇ ਹਿਰਦੇ ਵਿੱਚ ਪ੍ਰਬਲ ਹੋ ਗਈ ਤਾਂ ਫਿਰ ਸਾਨੂੰ 'ਅੰਮ੍ਰਿਤ' ਭਾਵ 'ਨਾਮ' ਦੀ ਲੋੜ ਪਵੇਗੀ। ਉਸ ਸਾਧਨਾ "ਗਿਆਨ ਗੁੜ੍ਹਤੀ" ਵਿੱਚ ਖੋਲ੍ਹ ਕੇ ਲਿਖੀ ਹੋਈ ਹੈ। ਜਦ 'ਅੰਮ੍ਰਿਤ' ਪੀ ਕੇ ਸੁਰਜੀਤ ਹੋ ਗਏ ਤਾਂ ਸਾਨੂੰ ਵਾਹਿਗੁਰੂ ਜੀ ਦੇ ਦਰਸ਼ਨ ਹੋਣਗੇ, ਪਹਿਲੋਂ ਝੁੰਡ ਵਿੱਚ, ਫਿਰ 'ਖੁੱਲ੍ਹੇ-ਝੁੰਡ' ਵਿਚ! ਇਹ ਅਵਸਥਾ 'ਵਾਹਿਗੁਰੂ-ਦਰਸ਼ਨ' ਪੋਥੀ ਵਿੱਚ ਚਿਤਾਰੀ ਹੋਈ ਹੈ ਤੇ ਮੁੜ ਫਿਰ ਅਸਾਂ ਨੂੰ ਅਕਾਲ ਸਾਗਰ ਦੀ ਲੋੜ ਵਧੇਰੇ ਭਾਸੇਗੀ ਤਾਂਕਿ ਇਸ ਵਿੱਚ ਅਸੀਂ ਖੁੱਲ੍ਹੀਆਂ ਡੁਬਕੀਆਂ ਮਾਰੀਏ। ਸੋ ਇਹ ਅੰਮ੍ਰਿਤ ਸਾਗਰ, ਖੀਰ ਸਾਗਰ, ਸਾਡੇ-ਸਤਿਗੁਰੂ, ਨਿਰੰਕਾਰ-ਰੂਪ, ਰੱਬੀ ਜੋਤ :—

*ਸ੍ਰੀ ਗੁਰੂ ਗ੍ਰੰਥ ਜੀਉ ਹਨ*

ਜਿਨ੍ਹਾਂ ਦੀਆਂ ਇਹ (ਗਿਆਨ ਗੁੜ੍ਹਤੀ, ਆਤਮ ਦਰਸ਼ਨ ਤੇ ਵਾਹਿਗੁਰੂ ਦਰਸ਼ਨ) ਪੋਥੀਆਂ ਤਿੰਨ ਕੁੰਜੀਆਂ ਹਨ!

ਵਾਹਿਗੁਰੂ ਜੀ! ਅੰਤ ਇਹੋ ਬੇਨਤੀ ਹੈ ਕਿ ਆਪਣੇ ਗੁਰਸਿੱਖਾਂ ਨੂੰ 'ਨਾਮ ਦਾਨ' ਦਿਉ, ਕਿਉਂਕਿ ਇਸ ਬਗ਼ੈਰ ਭਾਵੇਂ ਸਾਡੇ ਸਿਰ ਉਪਰ ਅੱਖਾਂ ਹਨ ਪਰ ਅਸੀਂ ਅੰਨ੍ਹੇ ਹਾਂ, ਨਾਮ ਬਿਨਾਂ ਭਾਵੇਂ ਸਾਡੇ ਹੱਥ-ਪੈਰ ਹਨ, ਪਰ ਅਸੀਂ ਲੂਲੇ ਹਾਂ, 'ਨਾਮ' ਬਿਨਾਂ ਸਾਡੀ ਮਨ; ਚਤਰਾਈ ਤੇ ਕਮਾਈ ਸਾਰੀ ਬਿਰਥੀ ਹੈ। ਵਾਹਿਗੁਰੂ ਜੀ! ਅਸੀਂ ਮੈਲੇ, ਅਤੀ ਦੁਰਬਲ ਤੇ ਪਤਿਤ ਹਾਂ, ਸਾਨੂੰ 'ਨਾਮ' ਦੀ ਦਾਤ ਦੇ ਕੇ ਫਿਰ ਸ਼ੁੱਧ ਕਰੋ :—

*ਹਮ ਮੈਲੇ ਤੁਮ ਊਜਲ ਕਰਤੇ,*
*ਹਮ ਨਿਰਗੁਨ ਤੂ ਦਾਤਾ॥*
*ਹਮ ਮੂਰਖ ਤੁਮ ਚਤੁਰ ਸਿਆਣੇ*
*ਤੂ ਸਰਬ ਕਲਾ ਕਾ ਗਿਆਤਾ॥*
*ਮਾਧੋ ਹਮ ਐਸੇ ਤੂ ਐਸਾ॥*
*ਹਮ ਪਾਪੀ ਤੁਮ ਪਾਪ ਖੰਡਨ,*
*ਨੀਕੋ ਠਾਕੁਰ ਦੇਸਾ॥ ਰਹਾਉ॥*
*ਤੁਮ ਸਭ ਸਾਜੇ ਸਾਜਿ ਨਿਵਾਜੇ,*
*ਜੀਉ ਪਿੰਡੁ ਦੇ ਪ੍ਰਾਨਾ॥*
*ਨਿਰਗੁਨੀਆਰੇ ਗੁਨੁ ਨਹੀ ਕੋਈ,*
*ਤੁਮ ਦਾਨੁ ਦੇਹੁ ਮਿਹਰਵਾਨਾ॥*

*(ਸੋਰਠਿ ਮ: ੫, ਪੰਨਾ ੬੧੩)*

ਹਾਂ ਪਿਤਾ ਜੀ, ਦਾਨ ਦਿਓ ਤਾਂਕਿ ਅਸੀਂ ਸ਼ੁੱਧ 'ਖ਼ਾਲਸਾ' ਬਣ ਕੇ ਫਿਰ ਚਮਕੀਏ!

## ਅੰਤਿਕਾ ਨੰ: ੧

## ੧

ੴ ਸਤਿਗੁਰਿ ਪ੍ਰਸਾਦਿ॥

# ਹੇਮਕੁੰਟ ਪਰਬਤ ਕਿੱਥੇ ਹੈ ?

*ਹੇਮ ਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਤ ਹੈ ਤਹਾਂ॥*
*ਤਹਿ ਹਮ ਅਧਿਕ ਤਪਸਯਾ ਸਾਧੀ॥...ਦ੍ਵੈ ਤੇ ਏਕ ਹ੍ਵੈ ਗਯੋ॥*

*(ਬਚਿਤਰ ਨਾਟਕ ਪਾਤਸ਼ਾਹੀ ੧੦)*

"ੴ ਸਤਿਗੁਰ ਪ੍ਰਸਾਦਿ' ਦੇ ਮਹਾਂ-ਪਵਿੱਤਰ ਵਾਕ ਦਾ ਅਰਥ ਇਹ ਹੈ ਕਿ ਜੋ ਕੁਝ ਅੱਗੇ ਆਵੇਗਾ ਉਹ ਲੇਖਕ ਨੇ ਆਪ ਨਹੀਂ ਲਿਖਿਆ ਸਗੋਂ ਆਦਿ ਪੁਰਖ ਪ੍ਰਮਾਤਮਾ ਦੀ ਖ਼ਾਸ ਕ੍ਰਿਪਾਲਤਾ ਦੇ ਨਾਲ ਲਿਖਿਆ ਗਿਆ ਹੈ, ਕਿਉਂਕਿ ਆਤਮਿਕ ਲੇਖ, ਆਤਮਿਕ ਅਖਵਾ ਨਹੀਂ ਸਕਦਾ ਜਦ ਤੱਕ ਦਿਆਲੂ ਪ੍ਰਮਾਤਮਾ ਦੀ ਆਪਣੀ ਮਿਹਰ ਦੀ ਲਿਸ਼ਕ (ਨਦਰ) ਉਸ ਉਪਰ ਨਾ ਪਵੇ। ਚੰਨ ਤੇ ਤਾਰੇ ਜੋ ਰਾਤ ਨੂੰ ਅਕਾਸ਼ ਮੰਡਲ ਵਿੱਚ ਵੱਧ ਤੋਂ ਵੱਧ ਚਮਕਦੇ ਹਨ ਤੇ ਸਾਰੇ ਇੱਕ-ਦੂਜੇ ਕੋਲੋਂ ਵੱਧ-ਵੱਧ ਕੇ ਹੰਭਲੀ ਮਾਰਦੇ ਹਨ ਤਾਂ ਕਿ ਰਾਤ ਦੀ ਕਲਿੱਤਣ ਨੂੰ ਅਰਸ਼ੀ ਰੰਗ ਨਾਲ ਰੰਗਣ, ਭਾਵੇਂ ਆਪਸ ਵਿੱਚ ਕਿਉਂ ਨਾ ਮਿਚਨ ਕਿ ਬਹੁਤੀ ਰੌਸ਼ਨੀ ਮੇਰੀ ਹੈ ਤੇ ਦੂਜੇ ਦੀ ਨਹੀਂ ਤੇ ਭਾਵੇਂ ਸਭ ਤੋਂ ਚੰਨ ਕੋਲੋਂ ਹਾਰ ਆਖ਼ਿਰ ਸ਼ਰਮਾਉਣਾ ਹੀ ਪਵੇ, ਕਿਉਂਕਿ ਚੰਦਰਮਾ ਦੀ ਰੌਸ਼ਨੀ ਸਭ ਤੋਂ ਪ੍ਰਚੰਡ ਹੈ, ਪਰ ਕੀ ਚੰਨ, ਕੀ ਤਾਰੇ ਸਭ ਉਸ ਸ਼ਕਤੀਮਾਨ ਸੂਰਜ ਦੇ ਭਿਖਾਰੀ ਹਨ ਜੋ ਖਿੜੇ ਮੱਥੇ ਨਾਲ ਸਭ ਨੂੰ ਰੌਸ਼ਨੀ ਦਿੰਦਾ ਤੇ ਦੇ ਕੇ ਖ਼ੁਸ਼ ਹੁੰਦਾ ਹੈ। ਭਾਵੇਂ ਰਾਤ ਵੇਲੇ ਸੂਰਜ ਲੁਕ ਜਾਵੇ ਪਰ ਸੂਰਜ ਦੀ ਰੌਸ਼ਨੀ ਚੰਦ ਤੇ ਤਾਰਿਆਂ ਵਿੱਚ ਵਿਦਤ ਤੇ ਪ੍ਰਕਾਸ਼ਮਾਨ ਹੈ। ਇਸੇ ਤਰ੍ਹਾਂ ਸਭ ਆਤਮਿਕ ਲੇਖ ਉਸ ਇੱਕੋ ਰੰਗ ਦੇ ਝਲਕਾਰੇ ਹਨ ਜੋ ਗੁਪਤ ਪ੍ਰਗਟ, ਇੱਕੋ ਇੱਕ ਹੈ, ਜੋ ਸਰਬ ਸ਼ਕਤੀਮਾਨ ਪ੍ਰਮਾਤਮਾ ਹੈ, ਜੋ ਅਕਾਲ ਪੁਰਖ ਵਾਹਿਗੁਰੂ ਹੈ ਅਤੇ ਜਿਸਦਾ ਮਹਾਂ ਮਿੱਠਾ ਨਾਮ 'ੴ ਸਤਿਗੁਰ' ਹੈ ਕਿਉਂਕਿ ਇਸ ਏਕੰਕਾਰ ਦੀ ਰੌਸ਼ਨੀ ਜਗਤ ਨੂੰ 'ਗੁਰੂ' ਬਣ ਕੇ ਸਚਖੰਡ ਵੱਲ ਖਿੱਚ ਕੇ ਲੈ ਜਾ ਰਹੀ ਹੈ। ਜਿਸ ਤਰ੍ਹਾਂ ਸੂਰਜ ਆਪਣੀ ਪਵਿੱਤਰ ਰੌਸ਼ਨੀ ਮੁੱਲ ਲੈਣ ਬਗ਼ੈਰ ਦਿੰਦਾ ਹੈ, ਜਿਸ ਤਰ੍ਹਾਂ ਪੂਰਨਮਾਸ਼ੀ ਦਾ ਚੰਦਰਮਾ ਆਪਣੀ ਸੀਤਲ ਰੌਸ਼ਨੀ ਬਗ਼ੈਰ ਮੰਗੇ ਸਹਿਜ-ਸੁਭਾਅ

ਦਿੰਦਾ ਹੈ, ਉਸੇ ਤਰ੍ਹਾਂ ਸਰਬ ਸ਼ਕਤੀਮਾਨ ਪ੍ਰਮਾਤਮਾ ਤਾਂ ਆਪਣੀ ਮਿਹਰ ਆਪਣੇ ਸਿੱਖਾਂ ਉਪਰ ਹਰ ਵੇਲੇ, ਹਰ ਘੜੀ, ਦਮ-ਬਦਮ ਲਗਾਤਾਰ ਕਰਦਾ ਹੈ। ਕਿਉਂ ਨਾ ਕਰੇ, ਉਹ ਦਾਤਾਰ ਹੈ। ਸ੍ਰੀ ਜਪੁਜੀ ਸਾਹਿਬ ਵਿੱਚ ਆਇਆ ਹੈ :—

*"ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥"*

ਜੋ ਦਾਤ ਕਰਤੇ ਦੇ ਆਤਮਿਕ ਭੰਡਾਰ ਤੋਂ ਆਉਂਦੀ ਹੈ ਉਸ ਨੂੰ "ਪ੍ਰਸਾਦਿ" ਆਖਿਆ ਗਿਆ ਹੈ। ਅਖੰਡ ਪਾਠ ਜਾਂ ਸਪਤਾਹਕ ਪਾਠ ਮਗਰੋਂ ਜੋ ਕੜਾਹ ਪ੍ਰਸਾਦਿ ਦੇ ਗੱਫੇ ਮਿਲਦੇ ਹਨ, ਉਨ੍ਹਾਂ ਨੂੰ ਵੀ 'ਪ੍ਰਸਾਦਿ' ਹੀ ਆਖਿਆ ਗਿਆ ਹੈ, ਇਸ ਕਰਕੇ ਕਿ ਇਹ ਪ੍ਰਸਾਦਿ ਸਾਨੂੰ ਉਸ 'ਅਰਸ਼ੀ-ਪ੍ਰਸਾਦਿ' ਦੀ ਯਾਦ ਕਰਵਾਏ ਜੋ ਆਤਮਿਕ ਖ਼ਜ਼ਾਨੇ ਵਿੱਚੋਂ ਗੰਗਾ-ਜਮਨਾ ਵਾਂਙ ਹਰ ਵਕਤ ਫੁੱਟ-ਫੁੱਟ ਕੇ ਨਿਕਲ ਰਿਹਾ ਹੈ ਤੇ ਆਰੀਆਵਰਤ ਦੇ ਸੁੱਕੇ ਸੜੇ ਹਿਰਦਿਆਂ ਨੂੰ ਸੀਤਲ ਕਰਨ ਲਈ ਇੰਨਾ ਤਿਆਰ-ਬਰ-ਤਿਆਰ ਹੈ ਜਿੰਨਾ ਕਿ ਹਿਮਾਲਾ ਦੇ ਸਭ ਪੁੱਤਰ ਧੀਆਂ—ਜਿਹੜੀਆਂ ਕੈਲਾਸ਼ ਦੀਆਂ ਚਿੱਟੀਆਂ ਚੋਟੀਆਂ ਵਿੱਚੋਂ ਨਿਕਲ ਸੱਜੇ-ਖੱਬੇ ਦੌੜਦੀਆਂ ਸਮੁੰਦਰ ਵਿੱਚ ਜਾ ਰਲਦੀਆਂ ਹਨ। ਮਿਹਰ ਦੀ ਝਰਨਾਟ ਤਾਂ ਹਰ ਵੇਲੇ ਫੁਟ ਰਹੀ ਹੈ, ਪਰ ਜਿਸ ਦੇ ਭਾਗ ਹੋਣ ਉਹ ਇਸ ਅਖੁੱਟ ਭੰਡਾਰ ਵਿੱਚੋਂ ਆ ਕੇ ਅੰਮ੍ਰਿਤ ਪੀਂਦਾ ਹੈ, ਹੋਰ ਆਦਮੀ ਆਪੋ-ਧਾਪੀ ਵਿੱਚ ਪੈ ਕੇ ਪਏ ਖ਼ਰਾਬ ਹੁੰਦੇ ਹਨ। ਪਰ ਜੋ ਪ੍ਰੇਮੀ ਗੁਰੂ ਦੇ ਦੁਆਰੇ ਵੱਲ ਆਉਂਦੇ ਹਨ ਉਨ੍ਹਾਂ ਨੂੰ 'ਹੁਕਮ' ਦੀ ਕਾਰ ਹੀ ਚਾਰੇ ਪਾਸੇ ਨਜ਼ਰ ਆਉਂਦੀ ਹੈ :—

*"ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥"*

*(ਪੰਨਾ ੮੨੦)*

ਉਹ ਸੁੱਤਿਆ ਹੋਇਆਂ ਵੀ ਪ੍ਰਮਾਤਮਾ ਦੀ ਲਿਵ ਵਿੱਚ ਲੀਨ ਰਹਿੰਦੇ ਹਨ ਤੇ ਦਿਨ ਨੂੰ ਵੀ ਹੁਕਮ ਦੀ ਹੀ ਕਾਰ ਕਰਦੇ ਹਨ। ਉਹ ਟੁਰਦੇ ਤਾਂ ਪੈਰਾਂ ਨਾਲ ਹਨ ਪਰ ਪੈਰ ਉਨ੍ਹਾਂ ਦੇ ਆਪਣੇ ਨਹੀਂ, ਉਹ ਵੇਖਦੇ ਤਾਂ ਅੱਖਾਂ ਨਾਲ ਹਨ ਪਰ ਅੱਖਾਂ ਉਨ੍ਹਾਂ ਦੀਆਂ ਆਪਣੀਆਂ ਨਹੀਂ, ਉਹ ਕਾਰ ਤਾਂ ਹੱਥਾਂ ਨਾਲ ਕਰਦੇ ਹਨ ਪਰ ਹੱਥ ਉਨ੍ਹਾਂ ਦੇ ਆਪਣੇ ਨਹੀਂ, ਕਿਉਂਕਿ ਉਹ ਆਤਮ ਰੰਗ ਵਿੱਚ ਰੰਗੇ ਹੋਣ ਕਰਕੇ ਆਤਮ-ਰੂਪ ਹੀ ਹਨ। ਹੱਥ-ਪੈਰ ਤੇ ਅੱਖਾਂ ਤਾਂ ਅੰਤਕੀ (Finite) ਚੀਜ਼ਾਂ ਹਨ, ਪਰ ਲਿਵ-ਲੀਨ ਗੁਰਮੁਖ ਅੰਤ ਨੂੰ ਚੀਰ ਬੇਅੰਤ (Infinite) ਨਾਲ ਰਲ ਜਾਂਦੇ ਹਨ। ਉਨ੍ਹਾਂ ਦਾ ਸਿਰ ਕਿੱਥੇ ਹੈ ? ਅਕਾਸ਼ ਉੱਤੇ ਸੱਤਵੇਂ ਪਤਾਲ ਵਿੱਚ। ਉਨ੍ਹਾਂ ਦੇ ਪੈਰ ਕਿੱਥੇ ਹਨ ? ਪਤਾਲ ਵਿੱਚ, ਨਹੀਂ ਨਹੀਂ, ਸੱਤਵੇਂ ਪਤਾਲ ਵਿੱਚ। ਉਨ੍ਹਾਂ ਦੀਆਂ ਭੁਜਾਂ ਕਿੰਨੀਆਂ ਹਨ। ਦੋ ਨਹੀਂ ਸਹੰਸਰ ਹਨ, ਸਹੰਸਰ ਨਹੀਂ ਹਨ, ਲੱਖਾਂ ਨਹੀਂ ਅਸੰਖਾਂ ਹਨ, ਅਸੰਖਾਂ ਨਹੀਂ, ਅਗਮ ਅਗਮ ਹਨ, ਕਿਉਂਕਿ "ਅਸੰਖ ਕਹਹਿ ਸਿਰਿ ਭਾਰੁ ਹੋਇ॥" ਉਨ੍ਹਾਂ ਦੀਆਂ ਅੱਖਾਂ ਕਿੰਨੀਆਂ ਹਨ? ਦੋ ਨਹੀਂ ਦੋ ਹਜ਼ਾਰ ਹਨ—ਹਾਂ ਜੀ ਹਜ਼ਾਰ ਹਨ ਪਰ ਫਿਰ ਇੱਕ ਵੀ ਨਹੀਂ! ਕਿਉਂਕਿ ਉਹ ਨਿਰਾਕਾਰ ਹਨ :—

*'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ,*
*ਸਹਸ ਮੂਰਤਿ ਨਨਾ ਏਕ ਤੁੋਹੀ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ,*
*ਸਹਸ ਤਵ ਗੰਧ ਇਵ ਚਲਤ ਮੋਹੀ॥"* *(ਧਨਾਸਰੀ ਮ: ੧)*

ਇਹ ਜਗਦੀਆਂ ਜੋਤਾਂ, ਇਹ ਮਰਜੀਵੜੇ ਜਿਉਂਦਿਆਂ ਹੀ ਮੁਕਤ ਹਨ, ਜਿਹਾ ਕਿ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਪਵਿੱਤ੍ਰ ਰਸਨਾ ਦੁਆਰਾ ਫ਼ੁਰਮਾਇਆ ਹੈ :—

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣ ਕੈ ਤਉ ਖਸਮੈ ਮਿਲਣਾ॥*

*(ਸਲੋਕ ਮ: ੨, ਪੰਨਾ ੧੩੯)*

ਇਸ 'ਹੁਕਮ' ਦੀ ਕਾਰ ਜਾਂ ਆਤਮਿਕ ਵਿਚਾਰ ਦੀ 'ਮੁਹਰ-ਛਾਪ' ਉਪਰ ਲਿਖਿਆ ਵਾਕ '੧ਓ ਸਤਿਗੁਰੁ ਪ੍ਰਸਾਦਿ' ਹੈ। ਜੇ ਧੁਰ ਦਰਬਾਰ ਦੀ ਮੁਹਰ ਨਾ ਵਰਤੀ ਜਾਵੇ ਤਾਂ ਸਿੱਕਾ ਨਕਲੀ ਹੋ ਜਾਂਦਾ ਹੈ। ਮੇਰਾ ਮਤਲਬ ਇਹ ਨਹੀਂ ਕਿ ਜਿਹੜੀਆਂ ਕਮੀਆਂ ਜਾਂ ਗ਼ਲਤੀਆਂ ਆਤਮਿਕ ਲੇਖਾਂ ਵਿੱਚ ਆਉਣ ਉਹ ਵੀ ਧੁਰ ਦਰਬਾਰ ਨਾਲ ਹੀ ਸੰਬੰਧਿਤ ਹੋਣ। ਨਹੀਂ, ਹਰਗਿਜ਼ ਨਹੀਂ, ਗ਼ਲਤੀਆਂ ਵਾਸਤੇ ਲੇਖਕ ਆਪ ਜ਼ਿੰਮੇਵਾਰ ਹੈ, ਪਰ ਆਤਮਿਕ ਲਿਸ਼ਕਾਂ ਜਾਂ ਖ਼ੂਬੀਆਂ ਆਤਮਾ ਦਾ ਸੈਭੰ ਪ੍ਰਕਾਸ਼ ਹਨ—ਜਿਸ ਤਰ੍ਹਾਂ ਕਿ ਸ਼ੀਸ਼ੇ ਵਿੱਚ ਜਿੰਨੀਆਂ ਛਾਈਆਂ ਹੋਣ ਓਨਾ ਹੀ ਉਹ ਰੌਸ਼ਨੀ ਦੀਆਂ ਕਿਰਨਾਂ ਘੱਟ ਪਲਟ ਸਕਦਾ ਹੈ, ਪਰ ਰੌਸ਼ਨੀ ਦਾ ਆਉਣਾ ਜਾਂ ਨਾ ਆਉਣਾ ਸ਼ੀਸ਼ੇ ਨਾਲ ਸਬੰਧਿਤ ਨਹੀਂ, ਪ੍ਰਕਾਸ਼ਮਾਨ ਸੂਰਜ ਨਾਲ ਹੈ। ਇਸੇ ਤਰ੍ਹਾਂ ਅਰਸ਼ੀ ਲਿਸ਼ਕ ਆਤਮਾ ਦੀ ਹੈ, ਸੁਤੇ ਪ੍ਰਕਾਸ਼ ਹੈ।

ਇਸ ਭੂਮਿਕਾ ਦੇ ਮਗਰੋਂ (ਜਿਸ ਦਾ ਲਿਖਣਾ ਅਤੀ ਜ਼ਰੂਰੀ ਸੀ) ਮੈਂ ਆਪਣੇ ਅਸਲੀ ਲੇਖ ਵੱਲ ਆਉਂਦਾ ਹਾਂ। ਬਚਿੱਤ੍ਰ ਨਾਟਕ ਵਿੱਚ ਦਸਮੇਸ਼ ਪਿਤਾ ਜੀ 'ਹੇਮਕੁੰਟ' ਵਿੱਚ ਤਪ ਕਰਨ ਦਾ ਜ਼ਿਕਰ ਕਰਦੇ ਹਨ ਤੇ ਦੱਸਦੇ ਹਨ ਕਿ ਜਨਮ ਲੈਣ ਤੋਂ ਪਹਿਲੋਂ ਉਹ ਅਕਾਲ ਪੁਰਖ ਵਿੱਚ ਇੰਨੇ ਲਿਵਲੀਨ ਹੋਏ ਹਨ ਕਿ ਦ੍ਵੈਤ ਸਭ ਉਡ ਗਈ ਤੇ ਸਾਰੇ ਪਾਸੇ ਇੱਕੋ ਇੱਕ ਏਕੰਕਾਰ ਨਜ਼ਰ ਆਇਆ, ਜਿਸ ਨਾਲ ਇੰਨੀ ਪ੍ਰੀਤੀ ਹੋਈ ਕਿ ਫਿਰ ਜਨਮ ਲੈਣ ਦੀ ਕੋਈ ਇੱਛਾ ਨਾ ਰਹੀ। ਪਰ ਵਾਹਿਗੁਰੂ ਦਾ ਹੁਕਮ ਅਟੱਲ ਹੈ, ਤੇ ਹੁਕਮ ਦੀ ਕਾਰ ਕਰਨ ਲਈ ਜੁਗੋ ਜੁਗ ਭਗਤ ਆਉਂਦੇ ਹਨ। ਇਸ ਕਰਕੇ ਦਸਮ ਪਿਤਾ ਕਲੂ ਕਾਲ ਵਿੱਚ ਪ੍ਰਗਟ ਹੋਏ। ਆਪ ਬੀਤੀ, ਆਪ ਲਿਖੀ ਸੁਗੰਧਤ ਬਾਣੀ ਇੰਨੀ ਮਿੱਠੀ ਹੈ ਕਿ ਪੂਰੀ ਲਿਖੇ ਬਗ਼ੈਰ ਅਨੰਦ ਨਹੀਂ ਆ ਸਕਦਾ। ਇਸ ਕਰਕੇ ਥੋੜ੍ਹੀਆਂ ਜਿਹੀਆਂ ਚੌਪਈਆਂ ਹੇਠਾਂ ਫਿਰ ਲਿਖਦਾ ਹਾਂ—

ਅਬ ਮੈਂ ਆਪਨੀ ਕਥਾ ਬਖਾਨੋ॥
ਤਪ ਸਾਧਤ ਜਿਹਿ ਬਿਧਿ ਮੁਹਿ ਆਨੋ॥
ਹੇਮ ਕੁੰਟ ਪਰਬਤ ਹੈ ਜਹਾਂ॥
ਸਪਤ ਸ੍ਰਿੰਗ ਸੋਭਤ ਹੈ ਤਹਾਂ॥
ਸਪਤ ਸ੍ਰਿੰਗ ਤਹਿ ਨਾਮ ਕਹਾਵਾ॥
ਪੰਡੁ ਰਾਜ ਜਹਿ ਜੋਗ ਕਮਾਵਾ॥
ਤਹਿ ਹਮ ਅਧਿਕ ਤਪੱਸਿਆ ਸਾਧੀ॥
ਮਹਾਕਾਲ ਕਾਲਿਕਾ ਅਰਾਧੀ॥
ਇਹ ਬਿਧਿ ਕਰਤ ਤਪੱਸਯਾ ਭਯੋ॥
ਦ੍ਵੈ ਤੇ ਏਕ ਰੂਪ ਹੈ ਗਯੋ॥
ਤਾਤ ਮਾਤ ਸੁਰ ਅਲਖ ਅਰਾਧਾ॥
ਬਹੁ ਬਿਧ ਜੋਗ ਸਾਧਨਾ ਸਾਧਾ॥
ਤਿਨ ਜੋ ਕਰੀ ਅਲਖ ਕੀ ਸੇਵਾ॥
ਤਾਂਤੇ ਭਏ ਪ੍ਰਸੰਨ ਗੁਰਦੇਵਾ॥
ਤਿਨ ਪ੍ਰਭੁ ਜਬ ਆਯਸ ਮੁਹਿ ਦੀਆ॥
ਤਬ ਹਮ ਜਨਮ ਕਲੂ ਮਹਿ ਲੀਆ॥
ਚਿਤ ਨ ਭਯੋ ਹਮਰੋ ਆਵਨ ਕਹਿ॥
ਚੁਭੀ ਰਹੀ ਚਿਤ ਪ੍ਰਭੁ ਚਰਨਨ ਮਹਿ॥
ਜਿਉਂ ਤਿਉਂ ਪ੍ਰਭੂ ਹਮ ਕਉ ਸਮਝਾਯੋ॥
ਇਮ ਕਹਿਕੈ ਇਹ ਲੋਕ ਪਠਾਯੋ॥

ਇਹ ਮਿੱਠੇ ਤੇ ਰਸ ਭਰੇ ਵਾਕ ਮੈਂ ਨਿੱਕਿਆਂ ਹੁੰਦਿਆਂ ਹੀ ਆਪਣੀ ਮਾਤਾ ਦੇ ਮੁਖ਼ਾਰਬਿੰਦ ਤੋਂ ਸੁਣੇ ਸਨ ਤੇ ਮੈਂ ਦਿਲ ਵਿੱਚ ਸੋਚਦਾ ਸਾਂ ਕਿ ਉਹ ਹੇਮਕੁੰਡ ਕਿੱਥੇ ਹੈ ਜਿੱਥੇ ਦਸਮ ਪਿਤਾ ਨੇ ਸਾਧਨਾ ਸਾਧੀ ਸੀ, ਪਰ ਅਗਲੇ ਲਫ਼ਜ਼ਾਂ-'ਸਪਤ ਸ੍ਰਿੰਗ'-ਸਾਫ਼ ਪਤਾ ਲੱਗਦਾ ਹੈ ਕਿ ਉਹ ਕੋਈ ਹਿਮਾਲਾ ਪਰਬਤ ਦੀ ਸਿਖਰ ਚੋਟੀ ਹੋਵੇਗੀ ਜਿੱਥੇ ਇੱਕ ਚੋਟੀ ਨਹੀਂ ਹੋਣੀ ਸਗੋਂ ਤ੍ਰਿਸ਼ੂਲ ਵਾਂਗ ਤਿੰਨ ਚੋਟੀਆਂ, ਤਿੰਨ ਨਹੀਂ ਸੱਤ ਹੋਣਗੀਆਂ। ਉਸ ਵਕਤ ਮੈਨੂੰ ਇਹ ਵੀ ਖ਼ਿਆਲ ਆਉਂਦਾ ਸੀ ਕਿ ਇੰਨੀ ਉੱਚੀ ਚੋਟੀ ਉਪਰ ਜਿਹੜੀ ਵੀਹ ਪੰਜੀ ਹਜ਼ਾਰ ਫ਼ੁੱਟ ਉੱਚੀ ਹੋਵੇ, ਕੌਣ ਬੈਠ ਸਕਦਾ ਹੈ। ਕੀ ਉਥੇ ਬਰਫ਼ ਨਾਲ ਆਦਮੀ ਬਰਫ਼ ਰੂਪ ਨਹੀਂ ਹੋ ਜਾਵੇਗਾ ? ਕੀ ਅਜਿਹੀ ਚੋਟੀ ਉਪਰ ਕੋਈ ਕੰਦਰਾ ਹੋ ਸਕਦੀ ਹੈ ਜਿਸ ਵਿੱਚ ਰਿਸ਼ੀ ਰਹਿਕੇ ਤਪੱਸਿਆ ਕਰ ਸਕੇ ? ਕਈ ਖ਼ਿਆਲ ਦਿਲ ਵਿੱਚ ਆਉਂਦੇ ਹਨ। ਸਾਇੰਸ ਤਾਂ ਇਹ ਆਖਦੀ ਸੀ ਕਿ ਇਹ ਗੱਲ ਅਸੰਭਵ ਹੈ, ਪਰ ਯਕੀਨ (Faith) ਆਖਦਾ ਸੀ ਕਿ ਇਹ ਗੱਲ ਸੋਲਾਂ ਆਨੇ ਸੱਚ ਹੈ। ਜਦ ਮੈਂ ਕਾਲਜ ਵਿੱਚ ਪੜ੍ਹਦਾ ਸੀ ਤਾਂ ਇਹ

ਗੱਲ ਚੇਤੇ ਵਿੱਚੋਂ ਭੁੱਲ ਗਈ। ਪਰ ਇੱਕ ਵਾਰੀ ਇਨਾਮ ਵਿੱਚ ਇੱਕ ਬੜੀ ਅਨੋਖੀ ਪੁਸਤਕ ਮਿਲੀ ਸੀ ਜਿਹੜੀ ਅੱਜ ਤੱਕ ਮੇਰੇ ਪਾਸ ਹੈ, ਜਿਸ ਦੀ ਸਮਝ ਭਾਵੇਂ ਮੈਨੂੰ ਉਨ੍ਹਾਂ ਦਿਨਾਂ ਵਿੱਚ ਨਹੀਂ ਆਈ, ਪਰ ਇੱਕ ਗੱਲ ਸਪੱਸ਼ਟ ਹੈ। ਇਸ ਕਿਤਾਬ ਦਾ ਨਾਮ 'ਡੀਵਾਈਨ-ਕਾਮੈਡੀ' (Divine Comedy) ਹੈ ਤੇ ਇਹ ਯੋਰਪ ਦੀ ਮੰਨੀ-ਪ੍ਰਮੰਨੀ ਕਿਤਾਬ ਹੈ ਜਿਸ ਨੂੰ ਡੈਂਟੇ (Dante) ਨੇ ਲਿਖਿਆ ਹੈ ਅਤੇ ਜਿਹੜੀ ਕਿਸੇ ਬਾਈਬਲ ਤੋਂ ਦੂਜੇ ਦਰਜੇ 'ਤੇ ਗਿਣੀ ਜਾਂਦੀ ਸੀ। ਇਸ ਕਿਤਾਬ ਦੀ ਇੱਕ ਮੋਟੀ ਗੱਲ ਇਹ ਸੀ ਕਿ ਬੀਟਰਸ (Beatrice) ਜਿਸ ਨੂੰ ਲੱਭਣ ਡੈਂਟੇ ਟੁਰਿਆ ਸੀ, ਉਸ ਨੂੰ ਛੇਤੀ ਨਹੀਂ ਮਿਲੀ, ਪਰ ਲੱਭਦੇ-ਲੱਭਦੇ ਸੱਤਵੇਂ ਅਸਮਾਨ ਉਪਰ ਜਾ ਮਿਲੀ। ਇਸ ਕਿਤਾਬ ਵਿੱਚ ਨਰਕ ਤੇ ਬੈਕੁੰਠ ਦਾ ਨਕਸ਼ਾ ਡਾਢਾ ਸੋਹਣਾ ਖਿੱਚਿਆ ਹੋਇਆ ਹੈ। ਭਾਵੇਂ ਇਸ ਕਿਤਾਬ ਦੇ ਗੁੱਝੇ ਭੇਤ ਮੈਨੂੰ ਤਦੋਂ ਸਮਝ ਨਾ[1] ਆਏ ਪਰ

---

੧. 'ਨਾਮ' ਦਾ ਵਰਣਨ ਇਸ ਪੁਸਤਕ ਵਿੱਚ ਉਥੇ ਆਉਂਦਾ ਹੈ ਜਿੱਥੇ ਅਰਸ਼ (Empyrean) ਦੀ ਉਡਾਰੀ ਹੈ ਤੇ ਬਿਟਰਸ ਨਾਲ ਇੱਕ ਹੋ ਕੇ ਹੇਠ ਲਿਖਿਆ ਭੇਦ ਡੈਂਟੇ ਦੀਆਂ ਅੱਖਾਂ ਅੱਗੇ ਖੁੱਲ੍ਹਦਾ ਹੈ :—

Dante's Divine Comedy :

O Enternal light !
Sole in Thyself Thou Dwellest: and of Thyself
Sole Understood, past, present or to come,
Thou uniledst on that circling, which in Thee
Seem'd as reflected splendour, while I mused;
For I therein, me thought, in its own hue
Beheld our image painted, steadfastly.
I, therefore, pored upon the view, As one
Who, vers'd in geometric lore would fain
Measure the circle; and though pondering long
And deeply, that beginning, which he needs
Finds not; e'en such was I, intent to scan
The novel wonder, and trace out the form,
How to the circle fitted, and therein
How placed, but the flight was not for my wing.
Here vigour fail'd the towering fantasys.
But yet the will roll'd onward, like a wheel
In even motion; by the Love impell'd,
That moves the sun in heaven and all the stars.

ਇੱਕ ਗੱਲ ਨਿਸ਼ਚੇ ਹੋ ਗਈ ਕਿ ਉਹ ਅਸਮਾਨ ਜਿੱਥੇ ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ, ਹੇਮਕੁੰਟ ਵਾਂਙ ਬੜਾ ਉੱਚਾ ਹੈ ਤੇ ਉਸ ਦੀ ਸਿਖਰ ਚੋਟੀ ਤਾਰਿਆਂ ਨੂੰ ਚੁੰਮਦੀ ਹੈ। ਹੋਰ ਗੱਲਾਂ ਤਾਂ ਇਸ ਕਿਤਾਬ ਦੀਆਂ ਚੇਤੇ ਤੋਂ ਉੱਤਰ ਗਈਆਂ ਪਰ ਹਿਮਾਲੀਆ ਵਰਗੀ ਚੜ੍ਹਾਈ ਚੇਤੇ ਵਿੱਚ ਛੁਪਕੇ ਜ਼ਰੂਰ ਬੈਠੀ ਰਹੀ।

ਨਿੱਕਿਆਂ ਹੁੰਦਿਆਂ ਮੈਂ ਭਾਈ ਬਾਲੇ ਵਾਲੀ ਜਨਮਸਾਖੀ ਵੀ ਪੜ੍ਹੀ ਸੀ। ਇਸ ਵਿੱਚ ਗੁਰੂ ਨਾਨਕ ਜੀ ਮਹਾਰਾਜ ਦੀ 'ਉਡਾਰੀ' ਅਤੇ ਗੋਸ਼ਟ ਦਾ ਜ਼ਿਕਰ ਆਉਂਦਾ ਹੈ ਜਿਸ ਵਿੱਚ ਲਿਖਿਆ ਹੈ ਕਿ ਕਿਸ ਤਰ੍ਹਾਂ ਗੁਰੂ ਜੀ ਮਹਾਰਾਜ ਇੱਕ ਪਰਬਤ 'ਤੇ ਚੜ੍ਹ ਦੂਜੇ ਪਰਬਤ 'ਤੇ ਗਏ, ਕੈਲਾਸ਼ ਨੂੰ ਪਹੁੰਚ ਧ੍ਰੂ ਵੱਲ ਗਏ ਤੇ ਰਸਤੇ ਵਿੱਚ ਜੋਗੀਆਂ, ਸਿੱਧਾਂ, ਦੱਤਾ ਤ੍ਰੈ, ਗੋਰਖ ਨਾਥ ਤੇ ਹੋਰ ਮਹਾਤਮਾਵਾਂ ਨਾਲ ਗੋਸ਼ਟ ਕਰਕੇ ਜਿੱਤਦੇ-ਜਿੱਤਦੇ ਐਨ ਸੱਚਖੰਡ ਨੂੰ ਗਏ ਜਿੱਥੇ ਵਾਹਿਗੁਰੂ ਦੇ ਸਾਖਿਅਤ ਦਰਸ਼ਨ ਹੋਏ।

ਪੁਰਾਤਨ ਜਨਮਸਾਖੀ ਵਿੱਚ ਲਿਖਿਆ ਹੈ ਕਿ 'ਸਵਾ ਲੱਖ ਪਰਬਤ ਲੰਘਿਆ, ਅੱਗੇ ਸੁਮੇਰ ਜਾਇ ਚੜ੍ਹਿਆ, ਜਹਾਂ ਮਹਾਂਦੇਵ ਕਾ ਅਸਥਾਨ ਥਾ।' ਇਨ੍ਹਾਂ 'ਉਡਾਰੀਆਂ' ਅਤੇ ਹਿਮਾਲੀਆ ਦੀਆਂ ਚੋਟੀਆਂ ਦਾ ਹਾਲ ਪੜ੍ਹਕੇ ਸੁਮੇਰ ਪਰਬਤ ਨੂੰ ਦੇਖਣ ਨੂੰ ਡਾਢਾ ਮਨ ਕਰਦਾ ਸੀ। ਮੈਂ ਦਿਲ ਵਿੱਚ ਉਹੋ ਹੀ ਤਸਵੀਰ ਬਣਾਉਂਦਾ ਸਾਂ ਜਿਹੜੀ ਭਾਈ ਬਾਲੇ ਦੀ ਜਨਮਸਾਖੀ ਵਿੱਚ ਖਿੱਚੀ ਹੈ—ਇੱਕ ਪਹਾੜ ਦੇ ਉਪਰ ਦੂਜਾ ਹੋਰ ਪਹਾੜ, ਇਕ ਐਲਪਸ (Alps) ਦੇ ਮਗਰੋਂ ਇੱਕ ਹੋਰ ਪਹਾੜ, ਹਿਮਾਲੀਆ ਤੋਂ ਉਪਰੰਤ ਇਕ ਹੋਰ ਧੌਲ-ਗਿਰੀ, ਐਵਰਸਟ ਤੇ ਕੰਚਨ ਜੰਗਾ ਤੇ ਹਰ ਇੱਕ ਚੋਟੀ ਉਪਰ ਗੁਰੂ ਗੋਰਖ ਨਾਥ ਜਾਂ ਉਸ ਦਾ ਚੇਲਾ....ਸਭ ਤੋਂ ਅਖ਼ੀਰ ਕੈਲਾਸ਼ ਨਾਲੇ ਮਾਨਸਰੋਵਰ, ਜਿੱਥੇ ਹੰਸ ਮੋਤੀ ਚੁਗਕੇ ਖਾਂਦੇ ਤੇ ਕਲੋਲ ਕਰਦੇ ਹਨ! ਮੈਂ ਸੋਚਦਾ ਸਾਂ ਕਿ ਕੋਈ ਮੌਕਾ ਇਨ੍ਹਾਂ ਚੋਟੀਆਂ ਨੂੰ ਜਾ ਕੇ ਵੇਖਣ ਦਾ ਮਿਲੇ ਤਾਂ ਕਿਹੇ ਹੀ ਧੰਨ ਭਾਗ ਹੋਣ।

ਸੁਮੇਰ ਪਰਬਤ ਦਾ ਹਾਲ ਮੈਂ ਪੁਰਾਣਾਂ ਵਿੱਚ ਵੀ ਪੜ੍ਹਿਆ ਸੀ ਜਿੱਥੇ ਇਸ ਦੀ ਉੱਚਾਈ ੮੪੦੦੦ ਯੋਜਨ ਦੱਸੀ ਹੈ, ਜਿਸ ਵਿੱਚੋਂ ੧੬੦੦੦ ਯੋਜਨ ਜ਼ਮੀਨ ਦੇ ਅੰਦਰ ਤੇ ਬਾਕੀ ਬਾਹਰ ਹੈ। ਪੁਰਾਣਾਂ ਵਿੱਚ ਤਾਂ ਸੁਮੇਰ ਪਰਬਤ ਬਰਫ਼ ਦਾ ਘਰ ਕਰਕੇ ਨਹੀਂ ਲਿਖਿਆ ਸਗੋਂ ਇਸ ਨੂੰ ਸੋਨੇ ਦਾ ਘਰ ਦੱਸਿਆ ਹੈ। ਇਸ ਦੀ ਸ਼ਕਲ ਮਿਸਰ ਦੇ ਪਿਰੇਮਿਡਜ਼ (Pyramids) ਵਾਂਙ ਖਿੱਚੀ ਹੈ ਜਿਸ ਦੇ ਚਾਰੇ ਪਾਸੇ ਹੁੰਦੇ ਹਨ। ਇਹ ਪਰਬਤ ਸੋਨੇ ਤੇ ਲਾਲ ਮੋਤੀਆਂ ਦਾ ਖ਼ਜ਼ਾਨਾ ਦੱਸਿਆ ਗਿਆ ਹੈ ਜਿਸ ਦੇ ਚਾਰੇ ਪਾਸੇ ਰੋਕਣ ਲਈ ਚਾਰ ਦਿਗਪਾਲ ਰਹਿੰਦੇ ਹਨ। ਚੋਟੀ ਤੇ ਬ੍ਰਹਮਾ ਰਹਿੰਦਾ ਹੈ, ਜਿਸ ਦੇ ਇਰਦ-ਗਿਰਦ ਆਕਾਸ਼ ਦੇ ਢਾਢੀ, ਗੰਧਰਵ, ਅਪੱਛਰਾਂ ਰਹਿੰਦੀਆਂ ਤੇ ਮੰਤਰ ਉਚਾਰਨ ਕਰਦੀਆਂ ਹਨ। ਭਾਵੇਂ ਅਕਲ ਨਹੀਂ ਸੀ ਮੰਨਦੀ ਕਿ ਐਸਾ ਕੋਈ ਪਹਾੜ ਲਾਲ-ਹੀਰਿਆਂ ਲੱਦਿਆ ਹੋਸੀ, ਪਰ ਦਿਲ ਆਖਦਾ ਸੀ ਕਿ ਕੁਝ

ਨਾ ਕੁਝ ਤਾਂ ਜ਼ਰੂਰ ਹੋਵੇਗਾ, ਕਿਉਂਕਿ ਪੁਰਾਣਾਂ, ਜਨਮ ਸਾਖੀਆਂ ਅਤੇ ਬਾਣੀ ਵਿੱਚ ਵੀ ਹੇਮਕੁੰਟ ਤੇ ਸੁਮੇਰ ਪਰਬਤ ਦਾ ਜ਼ਿਕਰ ਆਇਆ ਹੈ।

ਇਹ ਖ਼ਿਆਲ ਭਾਵੇਂ ਕਈ ਵਾਰ ਦਿਲ ਵਿੱਚ ਉਠਦੇ ਸਨ ਪਰ ਆਪਣੇ ਆਪ ਰੁਕ ਜਾਂਦੇ ਸਨ। ਇੱਕ ਤਾਂ ਇਸ ਕਰਕੇ ਕਿ ਜੁਗਰਾਫ਼ੀਏ ਵਿੱਚ ਹਿਮਾਲਿਆ ਤੇ ਹੋਰ ਪਹਾੜਾਂ ਦਾ ਹਾਲ ਖੋਲ੍ਹ ਕੇ ਲਿਖਿਆ ਹੋਇਆ ਹੈ; ਦੂਜਾ ਇਹ ਕਿ ਕੋਈ ਮੌਕਾ ਕਸ਼ਮੀਰ, ਨੇਪਾਲ ਜਾ ਕੇ ਇਨ੍ਹਾਂ ਪਹਾੜਾਂ ਨੂੰ ਵੇਖਣ ਦਾ ਨਹੀਂ ਸੀ ਮਿਲਦਾ। ੧੯੧੬ ਵਿੱਚ ਇਕ ਮੌਕਾ ਰੱਬ ਸਬੱਬੀ ਮੈਨੂੰ ਕਸ਼ਮੀਰ ਜਾਣ ਦਾ ਮਿਲ ਗਿਆ ਕਿਉਂਕਿ ਮੇਰੇ ਨਜ਼ਦੀਕੀ ਰਿਸ਼ਤੇਦਾਰ ਸ੍ਰੀ ਨਗਰ ਵਿੱਚ ਵਜ਼ੀਰ ਸਨ। ਮੈਂ ਉਨ੍ਹਾਂ ਨੂੰ ਮਿਲਣ ਲਈ ਗਰਮੀ ਦੀਆਂ ਛੁੱਟੀਆਂ ਵਿੱਚ ਟੁਰ ਪਿਆ। ਉਨ੍ਹਾਂ ਦਿਨਾਂ ਵਿੱਚ ਮੋਟਰਾਂ ਲਾਰੀਆਂ ਅਜੇ ਨਹੀਂ ਸਨ ਚੱਲੀਆਂ, ਤੇ ਜੋ ਚੱਲੀਆਂ ਸਨ ਤਾਂ ਮਕੜੀ ਵਾਂਙ ਡਾਰਾਂ ਦੀਆਂ ਡਾਰਾਂ ਪੰਜਾਬ ਵਿੱਚ ਨਹੀਂ ਸਨ ਆਈਆਂ। ਇਸ ਕਰਕੇ ਅਸੀਂ ਟਾਂਗੇ ਵਿੱਚ ਹੀ ਚੱਲੇ। ਨਾਲ ਮੇਰੇ ਦੋ ਡੋਗਰੇ ਅਫ਼ਸਰ ਸਨ ਜਿਨ੍ਹਾਂ ਨੂੰ ਰਸਤੇ ਦਾ ਸਭ ਪਤਾ ਸੀ। ਪਿੰਡੀ ਦੀ ਗਰਮੀ ਛੱਡ ਅਸੀਂ ਕਿੱਕਰਾਂ ਤੇ ਟਾਹਲੀਆਂ ਵਿੱਚੋਂ ਲੰਘ ਹੌਲੇ-ਹੌਲੇ ਤਰੇਟ ਪਹੁੰਚੇ। ਇੱਥੇ ਚੀੜਾਂ ਦਾ ਜੰਗਲ ਪਹਿਲੀ ਵਾਰੀ ਦੇਖਿਆ ਤੇ ਚੀੜਾਂ ਦੀ ਸ਼ਾਂ-ਸ਼ਾਂ ਸੁਣ ਕੇ ਦਿਲ ਵਿੱਚ ਠੰਡ ਪੈ ਗਈ। ਤਰੇਟ ਤੋਂ ਕੋਹਮਰੀ ਤੱਕ ਬੜੀ ਚੜ੍ਹਾਈ (੭,੫੦੦ ਫ਼ੁੱਟ) ਹੈ। ਘੋੜਾ ਹਫ਼-ਹਫ਼ ਕੇ ਟੁਰੇ, ਪਸੀਨਾ-ਪਸੀਨਾ ਹੋ ਜਾਵੇ, ਕਈ ਵਾਰੀ ਤੰਗ ਟੁੱਟੇ ਤੇ ਗੰਢਾਏ। ਆਖ਼ਰਕਾਰ ਕੋਹਮਰੀ ਪਹੁੰਚੇ। ਮਰੀ ਪਹਾੜਾਂ ਦੀ ਚੋਟੀ ਵਿੱਚ ਰਾਤ ਨੂੰ ਇਸ ਤਰ੍ਹਾਂ ਲਿਸ਼ਕਦੀ ਹੈ ਜਿਸ ਤਰ੍ਹਾਂ ਪੂਰਨਮਾਸ਼ੀ ਦਾ ਚੰਨ ਅਕਾਸ਼ ਵਿੱਚ ਪੈਲਾਂ ਪਾਉਂਦਾ ਹੈ। ਇੱਥੇ ਦਿਆਰ ਤੇ ਅਨਦਰ ਦੇ ਜੰਗਲ ਬੜੇ ਮਨਮੋਹਣੇ ਹਨ ਤੇ ਢਾਲਵੀਆਂ ਛੱਤਾਂ ਵਾਲੀਆਂ ਕੋਠੀਆਂ ਬੜੀਆਂ ਹੀ ਸੁੰਦਰ ਹਨ। ਠੰਢ ਉਤਨੀ ਜਿਤਨੀ ਪੋਹ-ਮਾਘ ਵਿੱਚ ਪੰਜਾਬ ਵਿੱਚ ਹੁੰਦੀ ਹੈ। ਪਰ ਜੇਠ-ਹਾੜ ਦੇ ਦਿਨ ਸਨ, ਬਰਫ਼ ਕੋਈ ਨਹੀਂ ਸੀ, ਇਸ ਕਰਕੇ ਬਰਫ਼ ਨੂੰ ਵੇਖਣ ਦੀ ਆਸ ਦਿਲ ਵਿੱਚ ਟਿਕੀ ਹੀ ਰਹੀ। ਕੋਹਮਰੀ ਤੋਂ ਉਤਰਾਈ ਸ਼ੁਰੂ ਹੋ ਗਈ, ਟਾਂਗਾ ਸ਼ਪਾ-ਸ਼ਪ ਰਿੜ੍ਹਨ ਲੱਗ ਪਿਆ ਤੇ ਅਸੀਂ ਜਿਹਲਮ ਦੇ ਕੰਢੇ ਕੋਹਾਲਾ (੨,੦੦੦ ਫ਼ੁੱਟ) ਪਹੁੰਚ ਗਏ। ਇੱਥੇ ਦਾ ਪੁਲ ਲੋਹੇ ਦਾ ਸੀ ਜਿਹੜਾ ਤਾਰਾਂ ਨਾਲ ਹਵਾ ਵਿੱਚ ਟੰਗਿਆ ਹੋਇਆ ਸੀ-Suspension Bridge। ਇਹ ਕੁਦਰਤੀ ਹੱਦ ਕਸ਼ਮੀਰ ਤੇ ਸਰਕਾਰ ਅੰਗਰੇਜ਼ੀ ਦੇ ਇਲਾਕੇ ਵਿੱਚ ਸੀ। ਕੋਹਾਲੇ ਦੇ ਪਾਰ ਕਸ਼ਮੀਰ ਦੂਰੋਂ ਇਸ ਤਰ੍ਹਾਂ ਨਜ਼ਰ ਆਉਂਦੀ ਹੈ ਜਿਸ ਤਰ੍ਹਾਂ ਬੱਦਲਾਂ ਵਿੱਚ ਸੂਰਜ। ਜਿਉਂ-ਜਿਉਂ ਕਸ਼ਮੀਰ ਨੇੜੇ-ਨੇੜੇ ਆਉਂਦੀ ਸੀ ਤਿਉਂ-ਤਿਉਂ ਦਿਲ ਵਿੱਚ ਚੰਚਲਤਾ ਵੱਧਦੀ ਸੀ। ਬਾਰਾਮੂਲੇ ਪਹੁੰਚਕੇ ਉਨ੍ਹਾਂ ਕਸ਼ਮੀਰੀਆਂ ਦੇ ਸਾਖ਼ਿਆਤ ਦਰਸ਼ਨ ਹੋਏ ਜਿਹੜੇ ਸਰਦੀ ਦੇ ਦਿਨਾਂ ਵਿੱਚ ਸਾਡੇ ਕੋਲ ਆਪ ਸਿਆਲਾ ਕੱਟਣ ਲਈ ਆ ਜਾਂਦੇ ਹਨ। ਇੱਥੇ

ਦਰਿਆ ਜਿਹਲਮ ਵੀ ਹੋਰ ਰੰਗ-ਢੰਗ ਵਿੱਚ ਨਜ਼ਰ ਆਇਆ, ਕਿਉਂਕਿ ਉਹ ਤੇਜ਼ੀ ਤੇ ਡੰਡ-ਕੁੱਟ ਜਿਹੜੀ ਸਾਰੇ ਰਾਹ ਵਿੱਚ ਜਿਹਲਮ ਨੇ ਦੱਸੀ ਸੀ ਇੱਥੇ ਆ ਕੇ ਠੰਡੀ ਪੈ ਗਈ ਤੇ ਦਰਿਆ ਇਸ ਤਰ੍ਹਾਂ ਸ਼ਾਂਤ-ਚਿਤ ਹੋ ਗਿਆ ਜਿਸ ਤਰ੍ਹਾਂ ਬਿਰਧ ਅਵਸਥਾ ਜੁਆਨੀ ਦੇ ਮਗਰੋਂ ਹੋ ਜਾਂਦੀ ਹੈ। ਬਾਰਾਮੂਲਾ ਤੋਂ ਕਸ਼ਮੀਰ ਦੀ ਵਾਦੀ (Valley) ਸ਼ੁਰੂ ਹੋ ਜਾਂਦੀ ਹੈ। ਜਿਉਂ-ਜਿਉਂ ਟਾਂਗਾ ਅੱਗੇ ਵੱਧਦਾ ਸੀ, ਵੱਡੇ ਤੋਂ ਵੱਡਾ ਮੈਦਾਨ ਨਜ਼ਰ ਆਉਂਦਾ ਸੀ। ਹੈਰਾਨਗੀ ਸੀ ਕਿ ਪਹਾੜਾਂ 'ਤੇ ਚੜ੍ਹਾਂਗੇ, ਹਿਰਦੇ ਵਿੱਚ ਐਸੀ ਕੋਮਲ ਧਰਤੀ ਕਿਸ ਤਰ੍ਹਾਂ ਆ ਗਈ! ਭਾਈ ਵੀਰ ਸਿੰਘ ਜੀ ਨੇ ਰਾਣਾ ਸੂਰਤ ਸਿੰਘ ਵਿੱਚ ਲਿਖਿਆ ਹੈ, 'ਪੱਧਰ ਇੱਕ ਮੈਦਾਨ ਪਰਬਤ ਘੇਰਿਆ।' ਬਸ ਉਹੋ ਹੀ ਉਹ ਮੈਦਾਨ 'ਸੋਹਣਾ' ਤੇ ਰਮਣੀਕ ਸੀ। ਬਾਰਾਮੂਲੇ ਤੋਂ ਲੈ ਕੇ ਸ੍ਰੀ ਨਗਰ ਦੀ ਸੜਕ ਦੇ ਦੋਵੇਂ ਪਾਸੇ ਸਫ਼ੈਦਿਆਂ ਦੇ ਬੂਟੇ ਇਸ ਤਰ੍ਹਾਂ ਲਾਈਨ ਬਣ ਕੇ ਖੜੋਤੇ ਹੋਏ ਹਨ ਮਾਨੋਂ ਬਾਦਸ਼ਾਹ ਦੀ ਫ਼ੌਜ ਸਲਾਮੀ ਕਰਨ ਲਈ ਖੜੋਤੀ ਹੈ! ਇਹ ਸਫ਼ੈਦੇ ਪੂਰੇ ੩੦ ਮੀਲ ਤੱਕ ਦੌੜਦੇ ਚਲੇ ਜਾਂਦੇ ਹਨ ਅਤੇ ਕਸ਼ਮੀਰ ਦੀ ਪਹਿਲੀ ਸੁਗਾਤ ਇਹੋ ਹੀ ਹਨ!

ਸ੍ਰੀ ਨਗਰ ਖ਼ਾਸ ਸਾਢੇ ਪੰਜ ਹਜ਼ਾਰ ਫ਼ੁਟ ਦੀ ਉੱਚਾਈ ਉਪਰ ਹੈ। ਪਰ ਇੰਨਾ ਉਪਰ ਹੋ ਕੇ ਵੀ ਸਫ਼ਣ-ਸਫ਼ਾ ਮੈਦਾਨ ਹੈ ਜਿਹੜਾ ਕਈ ਮੀਲ ਲੰਮਾ ਤੇ ਚੌੜਾ ਹੈ, ਇਸ ਮੈਦਾਨ ਵਿੱਚ ਜਿਹਲਮ ਦਰਿਆ ਇਸ ਤਰ੍ਹਾਂ ਵਲਿਸ ਮਾਰਦਾ ਹੈ ਜਿਸ ਤਰ੍ਹਾਂ ਸੱਪ ਸ਼ਿਵ ਜੀ ਮਹਾਰਾਜ ਦੀਆਂ ਲਿਟਾਂ ਵਿੱਚ। ਸ਼ਹਿਰ ਦੇ ਕੋਲ-ਕੋਲ ਹੀ ਦੋ ਨਿੱਕੀਆਂ ਪਹਾੜੀਆਂ ਹਨ, ਥੋੜ੍ਹੀ ਵਿੱਥ 'ਤੇ—ਇੱਕ ਦਾ ਨਾਮ ਸ਼ੰਕਰਾਚਾਰੀਆ ਪਹਾੜ ਤੇ ਦੂਜੇ ਦਾ ਨਾਮ ਹਰੀ ਪਰਬਤ ਹੈ। ਇਹ ਦੋ ਪਹਾੜੀਆਂ ਕਸ਼ਮੀਰ ਦੀ ਖ਼ੂਬਸੂਰਤੀ ਨੂੰ ਚਾਰ-ਚੰਨ ਲਾਉਂਦੀਆਂ ਹਨ ਤੇ ਇੰਜ ਨਜ਼ਰ ਆਉਂਦੀਆਂ ਹਨ ਮਾਨੋਂ ਦੋ ਮੁਟਿਆਰਾਂ ਹੁਣ ਹੀ ਜਵਾਨੀ ਵਿੱਚ ਆਈਆਂ ਹਨ! ਸ਼ੰਕਰਾਚਾਰੀਆ ਦੀ ਪਹਾੜੀ 'ਤੇ ਚੜ੍ਹਕੇ ਇਕ ਮੰਦਰ ਦੇਖਿਆ ਜਿਹੜਾ ਪੱਥਰ ਦਾ ਬਣਿਆ ਹੋਇਆ ਹੈ। ਇਸ ਪਹਾੜ ਤੋਂ ਡਲ ਝੀਲ ਬੜੀ ਸੋਹਣੀ ਨਜ਼ਰ ਆਉਂਦੀ ਹੈ, ਨਾਲੇ ਨਸ਼ਾਤ ਤੇ ਸ਼ਾਲਾਮਾਰ ਬਾਗ਼ ਵੀ ਨਜ਼ਰ ਆਉਂਦੇ ਹਨ। ਇਹ ਬਾਗ਼ ਤੇ ਝੀਲ ਅਤੇ ਖ਼ਾਸ ਕਰਕੇ ਸ਼ੰਕਰਾਚਾਰੀਆ ਦੀ ਪਹਾੜੀ ਅਤੀ ਸੁੰਦਰ ਦੇਖਕੇ ਸੁਮੇਰ ਪਰਬਤ ਦਾ ਨਿਸ਼ਚਾ ਹੋਰ ਜ਼ਿਆਦਾ ਹੋ ਗਿਆ। ਸ਼ੰਕਰਾਚਾਰੀਆ ਜੀ ਇੱਥੇ ਕਸ਼ਮੀਰ ਵਿੱਚ ਆਏ ਸਨ। ਮੰਦਰ ਬੜਾ ਸੋਹਣਾ ਤੇ ਹੁਣ ਇਸ ਉਪਰ ਬਿਜਲੀ ਵੀ ਲੱਗ ਗਈ ਹੈ। ਰਾਤ ਨੂੰ ਇਸ ਬਿਜਲੀ ਦੀ ਰੌਸ਼ਨੀ ਪਹਾੜ ਉਪਰ ਇਸ ਤਰ੍ਹਾਂ ਨਜ਼ਰ ਆਉਂਦੀ ਹੈ ਜਿਸ ਤਰ੍ਹਾਂ ਸ਼ੁੱਕਰ ਤਾਰਾ ਅਸਮਾਨ ਵਿੱਚ ਲਿਸ਼ਕਦਾ ਹੈ।

ਉਨ੍ਹਾਂ ਹੀ ਦਿਨਾਂ ਵਿੱਚ ਲੋਕ ਅਮਰਨਾਥ ਦੀ ਯਾਤਰਾ ਨੂੰ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਇਹ ਯਾਤਰਾ ਬੜੀ ਧੂਮ-ਧਾਮ ਨਾਲ ਹਰ ਸਾਲ ਮਨਾਈ ਜਾਂਦੀ ਹੈ ਤੇ ਕਸ਼ਮੀਰ ਗਵਰਨਮੈਂਟ ਇਸ ਯਾਤਰਾ ਦਾ ਪੂਰਾ-ਪੂਰਾ ਪ੍ਰਬੰਧ

ਕਰਦੀ ਹੈ, ਕਿਉਂਕਿ ਡਾਕਟਰ, ਤਸੀਲਦਾਰ, ਥਾਣੇਦਾਰ ਅਤੇ ਧਰਮ ਅਰਥ ਦੇ ਵੱਡੇ-ਵੱਡੇ ਅਫ਼ਸਰ ਨਾਲ ਜਾਂਦੇ ਹਨ। ਅਮਰਨਾਥ ਸਮੁੰਦਰ ਤੋਂ ਚੌਦਾਂ ਹਜ਼ਾਰ ਫ਼ੁਟ ਉੱਚਾਈ ਉੱਪਰ ਹੈ ਤੇ ਇੱਥੇ ਸਦਾ ਹੀ ਬਰਫ਼ ਰਹਿੰਦੀ ਹੈ। ਇਹ ਹਿੰਦੂ ਯਾਤਰਾ ਦਾ ਵੱਡਾ ਤੀਰਥ ਹੈ ਤੇ ਹਰ ਸਾਲ ਹਜ਼ਾਰਾਂ ਆਦਮੀ ਪੰਜਾਬ ਤੋਂ ਅਮਰਨਾਥ ਸੁਆਮੀ ਜੀ ਦੇ ਦਰਸ਼ਨ ਕਰਨ ਆਉਂਦੇ ਹਨ। ਮੈਨੂੰ ਅਮਰਨਾਥ ਜਾਣ ਦੀ ਖ਼ਾਸ ਖ਼ਾਹਿਸ਼ ਸੀ। ਇੱਕ ਤਾਂ ਇਸ ਲਈ ਕਿ ਮੈਂ ਕਸ਼ਮੀਰ ਪਹੁੰਚਕੇ ਵੀ ਬਰਫ਼ ਨਹੀਂ ਸੀ ਦੇਖੀ, ਦੂਜੇ ਇਸ ਲਈ ਕਿ ਮੈਨੂੰ ਬੂਟੇ ਇਕੱਠੇ ਕਰਨ ਦਾ ਸ਼ੌਕ ਸੀ, ਤੀਜੇ ਇਸ ਲਈ ਕਿ ਸੁਮੇਰ ਪਰਬਤ ਦੀ ਝਲਕ ਪਵੇਗੀ! ਇਨ੍ਹਾਂ ਖ਼ਿਆਲਾਂ ਦੀ ਖਿੱਚ ਬੜੀ ਡਾਢੀ ਸੀ, ਇਸ ਕਰਕੇ ਮੈਂ ਯਾਤਰਾ ਪਾਰਟੀ ਵਿੱਚ ਸ਼ਾਮਿਲ ਹੋ ਗਿਆ। ਪਾਰਟੀ ਕੀ ਸੀ, ਇੱਕ ਫ਼ੌਜ ਦੀ ਫ਼ੌਜ ਸੀ। ਸੈਂਕੜੇ ਤੰਬੂ, ਹਜ਼ਾਰਾਂ ਘੋੜੇ, ਹਲਵਾਈ, ਕੁਲੀਆਂ ਦੀ ਭਰਮਾਰ, ਗਹਿਮਾ-ਗਹਿਮ ਤੇ ਰੁਣ-ਝੁਣ! ਪਾਰਟੀ, ਜਿਸ ਵਿੱਚ ਹਜ਼ਾਰਾਂ ਆਦਮੀ ਸਨ, ਇੱਕ ਇੱਕ ਪੜਾਅ ਜਾਂਦੀ ਸੀ। ਪੜਾਅ ਪਹੁੰਚਣ 'ਤੇ ਨਵਾਂ ਬਜ਼ਾਰ ਜਾਂ ਨਵਾਂ ਸ਼ਹਿਰ ਲੱਗ ਜਾਂਦਾ ਸੀ, ਟੁਰਨ ਵੇਲੇ ਫਿਰ ਖੇਰੂੰ-ਖੇਰੂੰ।

ਪਹਿਲੇ ਪੜਾਅ ਪਹਿਲਗਾਮ ਉਪਰ ਹੀ ਸਾਨੂੰ ਉਹ ਔਕੜ ਆਈ ਜਿਹੜੀ ਪਹਾੜਾਂ ਵਿੱਚ ਆਮ ਤੌਰ 'ਤੇ ਆਉਂਦੀ ਹੈ ਜਿਸ ਵਾਸਤੇ ਅਸੀਂ ਲੋਕ ਤਿਆਰ ਨਹੀਂ ਸਾਂ। ਉਹ ਕੀ ?

ਰਾਤ ਨੂੰ ਅਸੀਂ ਆਪਣੇ ਤੰਬੂਆਂ ਵਿੱਚ ਲੇਟੇ ਹੀ ਸਾਂ ਕਿ ਐਸੀ ਸਖ਼ਤ ਬਾਰਿਸ਼ ਹੋਈ ਕਿ ਪਾਣੀ ਸਾਡੇ ਤੰਬੂਆਂ ਵਿੱਚ ਆ ਗਿਆ ਤੇ ਦਰੀਆਂ ਦੇ ਉਪਰੋਂ ਲੰਘ ਗਿਆ। ਹੁਣ ਅਜਿਹੇ ਸਫ਼ਰ ਵਿੱਚ ਮੰਜੀਆਂ ਤਾਂ ਨਾਲ ਨਹੀਂ ਜਾ ਸਕਦੀਆਂ, ਤੇ ਦਰੀਆਂ ਭਿੱਜ ਗਈਆਂ। ਇਸ ਦਾ ਨਤੀਜਾ ਇਹ ਹੋਇਆ ਕਿ ਬਹੁਤ ਸਾਰੇ ਯਾਤਰੂ ਦੂਜੇ ਦਿਨ ਹੀ ਨਮੂਨੀਏ ਤੇ ਜ਼ੁਕਾਮ ਨਾਲ ਬੀਮਾਰ ਪੈ ਗਏ ਤੇ ਕੁਝ ਆਦਮੀ ਤਾਂ ਮਰ ਵੀ ਗਏ। ਇਹ ਹਾਲਤ ਦੇਖਕੇ ਮੇਰੇ ਦਿਲ ਨੂੰ ਬੜੀ ਸੱਟ ਲੱਗੀ। ਸਾਡੇ ਨਾਲ ਇੱਕ ਥਿਓਸਾਫ਼ੀਕਲ ਸੁਸਾਇਟੀ ਦੇ ਬੁੱਢੇ ਪ੍ਰਚਾਰਕ ਸਨ। ਸਿਰਫ਼ ਉਨ੍ਹਾਂ ਕੋਲ ਸਫ਼ਰੀ ਮੰਜੀ ਹੁੰਦੀ ਸੀ ਜੋ ਮੈਂ ਪਹਿਲੀ ਵਾਰ ਵੇਖੀ। ਪਰ ਨਾਲ ਦੇ ਬਹੁਤ ਆਦਮੀ ਤੇ ਖ਼ਾਸ ਕਰਕੇ ਤੀਵੀਆਂ, ਬੀਮਾਰ ਹੋ ਗਈਆਂ। ਹੁਣ ਦੋ ਤਕਲੀਫ਼ਾਂ ਹੋਰ ਵੀ ਸਨ। ਕੈਂਪ ਹਰ ਰੋਜ਼ ਇੱਕ ਪੜਾਅ ਤੋਂ ਅਗਲੇ ਪੜਾਅ ਚਲਾ ਜਾਂਦਾ ਸੀ। ਹਜ਼ਾਰਾਂ ਤੰਬੂਆਂ ਵਿੱਚ ਡਾਕਟਰਾਂ ਦਾ ਤੰਬੂ ਵਿੱਚੇ ਹੀ ਛੁਪ ਜਾਂਦਾ ਸੀ। ਤੇ ਬੀਮਾਰ ਆਦਮੀਆਂ ਨੂੰ ਇਹ ਵੀ ਨਹੀਂ ਸੀ ਪਤਾ ਲੱਗਦਾ ਕਿ ਡਾਕਟਰ ਦਾ ਤੰਬੂ ਕਿੱਥੇ ਹੈ। ਦੁੱਧ ਦਾ ਇੰਤਜ਼ਾਮ ਤਸੀਲਦਾਰ ਸਾਹਿਬ ਦੇ ਹੱਥ ਸੀ, ਪਰ ਬੀਮਾਰਾਂ ਨੂੰ ਤਸੀਲਦਾਰ ਦੇ ਤੰਬੂ ਦਾ ਵੀ ਪਤਾ ਨਹੀਂ ਸੀ ਲੱਗਦਾ। ਇਨ੍ਹਾਂ ਯਾਤਰੂਆਂ ਦੀਆਂ ਤਕਲੀਫ਼ਾਂ ਵੇਖਕੇ ਜਿਹੜੇ ਚਾਰ ਸੱਜਣ ਮੇਰੇ ਨਾਲ ਸਨ ਉਨ੍ਹਾਂ ਨਾਲ ਰਲਕੇ ਇਕ ਸੇਵਾ-ਸੰਮਤੀ ਬਣਾਈ ਜਿਸ ਦਾ ਕੰਮ ਇਹ ਵੀ ਸੀ ਕਿ ਹਰ ਪੜਾਅ 'ਤੇ ਜਾ ਕੇ ਸਾਰੇ

ਤੰਬੂਆਂ ਵਿੱਚ ਜਾਣਾ ਤੇ ਹਰ ਇੱਕ ਨੂੰ ਪੁੱਛਣਾ ਕਿ ਤੁਹਾਨੂੰ ਕੀ ਤਕਲੀਫ਼ ਹੈ ? ਜੇ ਡਾਕਟਰ ਕੋਲ ਜਾਣਾ ਹੋਵੇ ਤਾਂ ਡਾਕਟਰ ਸਾਹਿਬ ਦੇ ਤੰਬੂਆਂ ਉੱਤੇ ਦੋ ਝੰਡੇ ਵੀ ਲਗਾ ਦਿੱਤੇ ਅਤੇ ਲੋਕਾਂ ਨੂੰ ਦੱਸ ਦਿੱਤਾ ਕਿ ਝੰਡੇ ਵਾਲੇ ਤੰਬੂ ਫ਼ਲਾਣੇ ਫ਼ਲਾਣੇ ਦੇ ਹਨ। ਉਨ੍ਹਾਂ ਦਿਨਾਂ ਵਿੱਚ ਸਾਡੇ ਨਾਲ ਡਾਕਟਰ ਬਲਵੰਤ ਸਿੰਘ ਹੋਰੀਂ ਸਨ ਜਿਹੜੇ ਅੱਜਕੱਲ੍ਹ ਚੀਫ਼ ਮੈਡੀਕਲ ਆਫ਼ੀਸਰ ਜੰਮੂ ਹਨ ਤੇ ਬੜੇ ਧਰਮਾਤਮਾ ਤੇ ਮੰਨੇ-ਪ੍ਰਮੰਨੇ ਡਾਕਟਰ ਹਨ।

ਸਾਡਾ ਇਹ ਰੋਜ਼ ਦਾ ਫੇਰਾ ਵੇਖਕੇ ਇੱਕ ਰਾਤ ਮਹਾਤਮਾ ਹੰਸਰਾਜ ਤੇ ਪ੍ਰਿੰਸੀਪਲ ਸਾਈਂ ਦਾਸ ਜੀ ਨੇ ਜੋ ਇਸ ਪਾਰਟੀ ਵਿੱਚ ਜਾ ਰਹੇ ਸਨ, ਸਾਨੂੰ ਬੁਲਾ ਭੇਜਿਆ ਅਤੇ ਆਖਣ ਲੱਗੇ ਕਿ ਅਸੀਂ ਤੁਹਾਡਾ ਕੰਮ ਵੇਖ ਕੇ ਬੜੇ ਖ਼ੁਸ਼ ਹੋਏ ਹਾਂ ਤੇ ਸਾਨੂੰ ਯਕੀਨ ਹੈ ਕਿ ਤੁਸੀਂ ਮੁਸਾਫ਼ਰਾਂ ਦੀ ਸੱਚੀ ਸਹਾਇਤਾ ਕਰ ਰਹੇ ਹੋ। ਇੱਕ ਕੰਮ ਸੇਵਾ ਵਾਲਾ ਤੁਸੀਂ ਸਾਡਾ ਵੀ ਕਰੋ। ਅਸਾਂ ਪੁੱਛਿਆ, ਕੀ? ਕਹਿਣ ਲੱਗੇ ਕਿ ਮਹਾਰਾਜ ਮੈਸੂਰ ਸਾਨੂੰ ਹਜ਼ਾਰ ਕੁ ਲੋਈਆਂ ਦੇ ਗਏ ਹਨ, ਗ਼ਰੀਬ ਗ਼ੁਰਬੇ ਵਿੱਚ ਵੰਡਣ ਵਾਸਤੇ, ਤੇ ਅਸਾਂ ਕੀ ਵੰਡਣੇ ਹਨ, ਤੁਸੀਂ ਜਿਸ ਨੂੰ ਲੋੜ ਸਮਝੋ ਵੰਡ ਛੱਡੋ ਤੇ ਜਿੰਨੀ ਲੋੜ ਹੋਵੇ ਸਾਡੇ ਕੋਲੋਂ ਲੈ ਜਾਓ। ਅਸਾਂ ਇਹ ਕੰਮ ਆਪਣੇ ਹੱਥ ਲੈ ਲਿਆ। ਕੀ ਕਰਨਾ ਕਿ ਅੱਧੀ ਰਾਤ ਵੇਲੇ ਜਾਂ ਉਸ ਤੋਂ ਜ਼ਰਾ ਅੱਗੇ ਜਾਣਾ ਤੇ ਦੇਖਣਾ ਕਿ ਜੋ ਜੋ ਸਾਧੂ ਨੰਗੇ ਹੋਣ ਉਨ੍ਹਾਂ ਉਪਰ ਲੋਈ ਪਾ ਦੇਣੀ, ਕਿਉਂਕਿ ਕਈ ਸਾਧੂ ਐਸੇ ਵੀ ਸਨ ਜਿਹੜੇ ਧੂਣੀ ਲਾ ਕੇ ਹੀ ਗੁਜ਼ਾਰਾ ਕਰਦੇ ਸਨ, ਤੇ ਉਨ੍ਹਾਂ ਕੋਲ ਬੜੇ ਥੋੜ੍ਹੇ ਬਸਤਰ ਸਨ। ਇਸ ਵੰਡਣ ਦੇ ਕੰਮ ਨੇ ਮੈਨੂੰ ਦੋ ਲਾਭ ਦਿੱਤੇ। ਇਕ ਤਾਂ ਇਹ ਕਿ ਮੈਂ ਹਰ ਇੱਕ ਯਾਤਰੂ ਨਾਲ ਮਿਲ ਸਕਿਆ, ਦੂਜਾ ਇਹ ਕਿ ਸਾਰੇ ਸੰਤਾਂ, ਸਾਧੂਆਂ ਦੇ ਦਰਸ਼ਨ ਕੀਤੇ। ਇਨ੍ਹਾਂ ਸਾਧੂਆਂ ਵਿੱਚ ਇੱਕ ਸਾਧੂ ਪਿਨਸ਼ਨੀ ਸੱਬ-ਜੱਜ ਸੀ ਤੇ ਕੁਝ ਵਿਦਵਾਨ ਵੀ ਸਨ। ਪਰ ਇਨ੍ਹਾਂ ਤੋਂ ਛੁਟ ਥੋੜ੍ਹੇ ਹੀ ਸਾਧੂ ਸੰਤ ਐਸੇ ਸਨ ਜਿਨ੍ਹਾਂ ਨੂੰ ਵੇਖਕੇ ਸੱਧਰ ਭੁੱਖ ਲੱਥੇ, ਸਗੋਂ ਕਈਆਂ ਦਾ ਅਸਰ ਮੇਰੇ ਉੱਪਰ ਉਲਟਾ ਹੀ ਪਿਆ, ਕਿਉਂਕਿ ਜਿਉਂ-ਜਿਉਂ ਸਾਧੂਆਂ ਨੂੰ ਪਤਾ ਲੱਗਾ ਕਿ ਇਨ੍ਹਾਂ ਕੋਲ ਵੰਡਣ ਲਈ ਲੋਈਆਂ ਹਨ, ਉਹ ਟੁੱਟ-ਟੁੱਟ ਕੇ ਸਾਡੇ ਤੰਬੂ ਉਪਰ ਪੈਣ ਲੱਗੇ ਅਤੇ ਇੱਥੋਂ ਤੱਕ ਨੌਬਤ ਆ ਗਈ ਕਿ ਅਸੀਂ ਉਨ੍ਹਾਂ ਨੂੰ ਜ਼ਬਰਦਸਤੀ ਹਟਾਈਏ। ਇਕ ਸੁਥਰਾ ਸਾਧੂ ਮੈਨੂੰ ਆਖਣ ਲੱਗਾ ਕਿ ਤੁਸੀਂ ਮੈਨੂੰ ਲੋਈ ਨਹੀਂ ਦਿਓਗੇ ਤਾਂ ਮੈਂ ਤੁਹਾਡਾ ਧੁੱਧੂ ਵਜਾ ਦੇਵਾਂਗਾ। ਧੁਧੂ ਵਜਾਉਣ ਦਾ ਮਤਲਬ ਇਹ ਹੈ ਕਿ ਇਕ ਜਗ੍ਹਾ ਹਤਿਆਰਾ ਤਾਲਾਬ ਹੈ, ਇੱਥੇ ਜੇ ਨਰਸਿੰਘ ਦਾ ਧੁਧੂ ਵਜਾਇਆ ਜਾਵੇ ਤਾਂ ਲੋਕਾਂ ਨੂੰ ਨਿਸ਼ਚਾ ਹੈ ਕਿ ਇੰਨੀ ਬਾਰਿਸ਼ ਪੈਂਦੀ ਹੈ ਕਿ ਸਭ ਯਾਤਰੂਆਂ ਦੇ ਰੁੜ੍ਹ ਜਾਣ ਦਾ ਡਰ ਹੈ। ਮੈਂ ਉਸ ਨੂੰ ਇਹ ਆਖਿਆ ਕਿ ਜ਼ਰੂਰ ਧੁੱਧੂ ਵਜਾ, ਕਿਉਂਕਿ ਜੇ ਬਾਰਸ਼ ਮੈਨੂੰ ਰੋੜ੍ਹੇਗੀ ਤਾਂ ਤੈਨੂੰ ਵੀ ਤਾਂ ਰੋੜ੍ਹੇਗੀ। ਲੋਈਆਂ ਦਾ ਜ਼ਿਕਰ ਮੈਂ ਇਸ ਲਈ ਕੀਤਾ ਹੈ ਕਿ ਪਤਾ ਲੱਗੇ ਕਿਸ ਤਰ੍ਹਾਂ ਦੇ ਸਾਧੂ ਆਮ ਤੌਰ 'ਤੇ ਯਾਤਰਾ ਲਈ

ਆਉਂਦੇ ਹਨ। ਭਾਵੇਂ ਸਾਰੇ ਨਹੀਂ ਪਰ ਰੁਪਏ ਵਿੱਚੋਂ ਪੰਦਰਾਂ ਆਨੇ ਤਾਂ ਜ਼ਰੂਰ ਅਜਿਹੇ ਆਉਂਦੇ ਹਨ ਜੋ ਬਿਲਕੁਲ ਅਨਪੜ੍ਹ ਤੇ ਅਸੰਤ ਕਹੇ ਜਾ ਸਕਦੇ ਹਨ।

ਇਹ ਹਾਲ ਤਾਂ ਸੀ ਸੰਤਾਂ ਦਾ। ਹੁਣ ਅਮਰਨਾਥ ਗੁਫ਼ਾ ਦਾ ਜ਼ਿਕਰ ਜ਼ਰੂਰੀ ਹੈ ਕਿਉਂਕਿ ਇਸ ਗੁਫ਼ਾ ਦੇ ਖਿੱਚੇ ਹੋਏ ਹਜ਼ਾਰਾਂ ਆਦਮੀ ਯਾਤਰਾ ਲਈ ਆਉਂਦੇ ਹਨ। ਰਸਤੇ ਵਿੱਚ ਇਕ ਬੜੀ ਸੁੰਦਰ ਝੀਲ ਸ਼ੇਸ਼ਨਾਗ ਆਉਂਦੀ ਹੈ ਜਿਹੜੀ ੧੨੯੫੦ ਫੁੱਟ ਉੱਚਾਈ ਉਪਰ ਹੈ ਅਤੇ ਜਿਸ ਦੇ ਆਸੇ-ਪਾਸੇ ਬਰਫ਼ ਦੇ ਦਰਿਆ (Glaciers) ਹਨ। ਇਹ ਝੀਲ ਵੇਖਕੇ ਦਿਲ ਅਤੀ ਹੀ ਪ੍ਰਸੰਨ ਹੋਇਆ, ਪਰ ਇਥੇ ਸਖ਼ਤ ਸਰਦੀ ਸੀ ਤੇ ਲੱਕੜੀ ਨਾ ਹੋਣ ਕਰਕੇ ਆਦਮੀ ਠਰ੍ਹੂ-ਠਰ੍ਹੂ ਕਰਦੇ ਸਨ, ਕਿਉਂਕਿ ਜੰਗਲ ਤਾਂ ੧੦,੦੦੦ ਫ਼ੁਟ ਦੀ ਉੱਚਾਈ 'ਤੇ ਹੇਠਾਂ ਹੀ ਰਹਿ ਗਏ ਸਨ। ਭਾਵੇਂ ਇੰਨੀ ਸਰਦੀ ਸੀ ਪਰ ਯਾਤਰੂਆਂ ਦੀ ਸ਼ਰਧਾ ਬੜੀ ਹੁੰਦੀ ਹੈ, ਉਹ ਇਸ ਬਰਫ਼ੀਲੀ ਝੀਲ ਵਿੱਚ ਵੀ ਇਸ਼ਨਾਨ ਕਰਦੇ ਸਨ, ਇਸ ਉਮੀਦ ਵਿੱਚ ਕਿ ਉਨ੍ਹਾਂ ਦੀ ਮੁਕਤੀ ਹੋ ਜਾਵੇਗੀ। ਪਰ ਨਹਾਉਣ ਦਾ ਨਤੀਜਾ ਠੰਡ ਅਤੇ ਨਮੂਨੀਆ ਹੀ ਸੀ। ਪੰਜਤਰਨੀ ਨਦੀ ਲੰਘਕੇ ਅਸੀਂ ਅਮਰਨਾਥ ਵੱਲ ਟੁਰੇ। ਰਸਤੇ ਵਿੱਚ ਕਈ ਪੁਲ ਬਰਫ਼ ਵਾਲੇ ਆਏ ਜਿਨ੍ਹਾਂ ਤੋਂ ਲੰਘ ਅਸੀਂ ਇੱਕ ਨਾਲੇ ਤੋਂ ਦੂਜੇ ਨਾਲੇ ਵਿੱਚ ਗਏ। ਇੱਕ ਦੋ ਜਗ੍ਹਾ ਜੰਗਲੀ ਕਬੂਤਰ ਵੀ ਸਾਨੂੰ ਉਡਦੇ ਮਿਲੇ ਜਿਨ੍ਹਾਂ ਨੂੰ ਵੇਖਕੇ ਲੋਕਾਂ ਨੇ ਪ੍ਰਨਾਮ ਕੀਤੀ, ਇਸ ਖਿਆਲ ਵਿੱਚ ਕਿ ਇਹ ਅਮਰਨਾਥ ਜੀ ਦੇ 'ਵਾਹਨ' ਹਨ। ਪਰ ਜੰਗਲੀ ਕਬੂਤਰ ਇਨ੍ਹਾਂ ਪਹਾੜਾਂ ਵਿੱਚ ਕਈ ਜਗ੍ਹਾ ਹਨ, ਇਹ ਕੋਈ ਅਚੰਭਾ ਗੱਲ ਨਹੀਂ। ਅਮਰਨਾਥ ਗੁਫ਼ਾ ੧੬,੯੦੦ ਫ਼ੁਟ ਉੱਚੀ ਹੈ। ਜਾ ਕੇ ਵੇਖਿਆ ਕਿ ਇਹ ਚੂਨੇ ਦੀ ਡੂੰਘੀ ਜਿਹੀ ਖੁੱਡ ਹੈ, ਇੰਨੀ ਵੱਡੀ ਹੋਵੇਗੀ ਜਿੰਨਾ ਕਿ ਸ਼ਿਵਾਲਾ ਜਾਂ ਗਿਰਜਾ। ਇਹ ਰੱਦੀ ਚੂਨੇ ਦੀ ਪਹਾੜੀ (Dolomite) ਹੈ ਅਤੇ ਬੜੀ ਡੂੰਘੀ ਨਹੀਂ, ਪੰਝੀ-ਤੀਹ ਆਦਮੀ ਇਕੱਠੇ ਅੰਦਰ ਜਾ ਸਕਦੇ ਸਨ। ਉਪਰੋਂ ਬਰਫ਼ ਦਾ ਪਾਣੀ ਟਿਪ-ਟਿਪ ਕਰਕੇ ਡਿਗਦਾ ਹੈ, ਜਿਸ ਨੂੰ ਅੰਮ੍ਰਿਤ ਸਮਝਕੇ ਕਈ ਲੋਕ ਮੂੰਹ ਅੱਡ-ਅੱਡ ਕੇ ਪੀਂਦੇ ਹਨ। ਇਸ ਪਾਸੇ ਬਰਫ਼ ਦਾ ਨਿੱਕਾ ਜਿਹਾ ਸ਼ਿਵਲਿੰਗ ਸੀ ਜਿਸ ਦਾ ਪੂਜਣਾ ਅਮਰਨਾਥ ਯਾਤਰਾ ਦਾ ਖ਼ਾਸ ਅੰਤ੍ਰੀਵ ਭਾਵ ਹੈ। ਇਹ ਬਰਫ਼ ਕੀ ਸੀ, ਸਿਰਫ਼ ਜੰਮਿਆ ਹੋਇਆ ਚਸ਼ਮਾ (Forzen Spring) ਸੀ, ਇਸ ਤੋਂ ਛੁੱਟ ਹੋਰ ਕੁਝ ਵੀ ਨਹੀਂ ਸੀ। ਇਸ ਕਿਸਮ ਦੇ ਚਸ਼ਮੇ ਪਹਾੜਾਂ ਵਿੱਚ ਕਈ ਜਗ੍ਹਾ ਹਨ। ਇਹ ਤਾਂ ਖ਼ੈਰ ਬਰਫ਼ ਜਮੀ ਹੋਈ ਸੀ, ਕਈ ਜਗ੍ਹਾ ਅਜਿਹਾ ਵੀ ਵੇਖਿਆ ਹੈ ਕਿ ਇਰਦ-ਗਿਰਦ ਬਰਫ਼ ਲੱਦੇ ਪਹਾੜ ਹਨ ਤੇ ਵਿੱਚ ਤੱਤਾ ਬਲਦਾ ਚਸ਼ਮਾ। ਇਸ ਕਿਸਮ ਦੇ ਚਸ਼ਮੇ ਕਿਸ਼ਤਵਾੜ, ਮੜਵਾ, ਵਾੜਵਨ ਵਿੱਚ ਬਹੁਤੇ ਸਨ ਜਿੱਥੇ ਰੀਹ ਦੇ ਬੀਮਾਰ ਇਲਾਜ ਵਾਸਦੇ ਜਾਂਦੇ ਹਨ। ਮੈਨੂੰ ਤਾਂ ਤੱਤੇ ਪਾਣੀ ਦਾ ਚਸ਼ਮਾ ਬਰਫ਼ ਵਿੱਚ ਦੇਖਕੇ ਜ਼ਿਆਦਾ ਹੈਰਾਨਗੀ ਹੁੰਦੀ ਹੈ ਬਜਾਏ ਅਮਰਨਾਥ ਵਰਗੀ ਬਰਫ਼ ਦੇ। ਜਿਹੜੇ ਦਿਲੀ ਖ਼ਿਆਲ ਲੈ ਕੇ ਮੈਂ ਅਮਰਨਾਥ ਨੂੰ ਟੁਰਿਆ ਸਾਂ ਉਨ੍ਹਾਂ ਵਿੱਚੋਂ ਇਕ ਵੀ ਨਾ

ਪੂਰਾ ਹੋਇਆ ਤੇ ਮੈਨੂੰ ਬੜੀ ਹੀ ਨਾਉਮੀਦੀ ਹੋਈ। ਕੀ ਇਹੋ ਜਿਹੇ ਹਿਮਾਲਿਆ ਪਰਬਤ ਦਾ ਹੀ ਨਾਮ ਹੇਮਕੁੰਟ ਹੈ ? ਕੀ ਇਹੋ ਜਿਹੇ ਹੀ ਮਹਾਤਮਾ ਇੱਥੇ ਮਿਲਦੇ ਹਨ ? ਕੀ ਬਰਫ਼ ਦੇ ਪਹਾੜਾਂ ਨੂੰ ਹੀ ਸੁਮੇਰ ਪਰਬਤ ਆਖਦੇ ਹਨ ? ਕੀ ਮਾਨਸਰੋਵਰ ਵੀ ਸ਼ੇਸ਼ਨਾਗ ਵਰਗੀ ਪਹਾੜੀ ਝੀਲ ਹੀ ਹੋਵੇਗੀ, ਜਿੱਥੇ ਹੰਸ ਛੱਡ ਕੀੜੇ ਵੀ ਨਹੀਂ ਰਹਿ ਸਕਦੇ ? ਇਹ ਖ਼ਿਆਲ ਸਨ ਜਦ ਮੈਂ ਅਮਰਨਾਥ ਨੂੰ ਵੇਖ ਕੇ ਵਾਪਸ ਆਇਆ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਪਹਾੜੀ ਸੈਰ ਖ਼ੂਬ ਹੋਈ। ਵਾਪਸ ਸ੍ਰੀਨਗਰ ਪਹੁੰਚ ਕੇ ਤੋਲਣ 'ਤੇ ਭਾਰ ਵੀ ਪੰਜ ਪੌਂਡ ਵੱਧ ਗਿਆ......ਹੇਮਕੁੰਟ ਕਿੱਥੇ ਹੈ ? ਕਿਸ ਜਗ੍ਹਾ ਦਸਮ ਪਿਤਾ ਨੇ ਸਾਧਨਾ ਸਾਧੀ ਸੀ ? ਇਹ ਸੁਆਲ ਉਸੇ ਤਰ੍ਹਾਂ ਹੀ ਰਿਹਾ।

ਇਸ ਦੇ ਮਗਰੋਂ ਮੈਨੂੰ ਦਾਰਜੀਲਿੰਗ ਦੇ ਪਹਾੜ ਉੱਪਰ ਵੀ ਜਾਣ ਦਾ ਇਤਫ਼ਾਕ ਹੋਇਆ। ਇੱਥੇ ਇੱਕ ਖ਼ਾਸ ਚੋਟੀ ਹੈ ਜਿੱਥੇ ਖੜ੍ਹੇ ਹੋ ਕੇ ਹਿਮਾਲਿਆ ਦੀ ਉੱਚੀ ਚੋਟੀ (Kanchanjanga Peak) ਦੇ ਸਾਖਿਆਤ ਦਰਸ਼ਨ ਹੁੰਦੇ ਹਨ। ਇਸ ਚੋਟੀ ਨੂੰ ਵੀ ਦੂਰਬੀਨਾਂ ਲਾ ਕੇ ਮੈਂ ਤੱਕਿਆ ਪਰ 'ਸਪਤਸ੍ਰਿੰਗ' ਨਜ਼ਰ ਨਾ ਆਏ। ਮੇਰੀ ਮਾਯੂਸੀ ਦਾ ਉਸ ਨੂੰ ਹੀ ਠੀਕ ਪਤਾ ਲੱਗ ਸਕਦਾ ਹੈ ਜਿਸ ਹੇਮਕੁੰਟ ਦੀ ਬਾਹਰ ਜਾ ਕੇ ਤਲਾਸ਼ ਕੀਤੀ ਹੋਵੇ। ਅਸੀਂ ਬਚਿੱਤ੍ਰ ਨਾਟਕ ਵਿੱਚ ਰੋਜ਼ ਪੜ੍ਹ ਛੱਡਦੇ ਹਾਂ ਕਿ ਹੇਮਕੁੰਟ ਵਿੱਚ ਤਪੱਸਿਆ ਹੋਈ ਜਿੱਥੇ ਪੰਡੁ ਰਾਜ ਨੇ ਵੀ ਤਪੱਸਿਆ ਕੀਤੀ ਸੀ, ਪਰ ਲੱਭਣ ਦੀ ਕੋਸ਼ਿਸ਼ ਨਹੀਂ ਕਰਦੇ......ਪਰ ਬਿਨ-ਲੱਭੇ ਗੁਜ਼ਾਰਾ ਵੀ ਨਹੀਂ, ਕਿਉਂਕਿ ਇਹੋ ਹੀ ਰਸਤਾ ਸੱਚਖੰਡ ਨੂੰ ਜਾਂਦਾ ਹੈ।

ਕਈ ਸਾਲ ਗੁਜ਼ਰ ਗਏ, ਕਈ ਰੰਗ ਬਦਲੇ, ਕਈ ਹੇਰ-ਫੇਰ ਵੇਖੇ, ਪਰ ਹੇਮਕੁੰਟ ਵਾਲੀ ਗੁੰਝਲ ਨਾ ਖੁੱਲ੍ਹੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਬੁਝਾਰਤ ਹਰ ਵੇਲੇ ਅੱਖਾਂ ਦੇ ਸਾਹਮਣੇ ਨਹੀਂ ਸੀ ਰਹਿੰਦੀ ਅਤੇ ਨਾ ਹੀ ਰਹਿ ਸਕਦੀ ਹੈ, ਪਰ ਗੁਪਤ ਮਨ (Unconscious Mind) ਦੀ ਕਿਸੇ ਕੰਦਰਾ ਵਿੱਚ ਇਹ ਖ਼ਿਆਲ ਜ਼ਰੂਰ ਖਟਕਦਾ ਸੀ। ਇਸ ਤਰ੍ਹਾਂ ਚੋਖਾ ਸਾਰਾ ਸਮਾਂ ਗੁਜ਼ਰਿਆ ਤੇ ਗੁਰੂ ਗ੍ਰੰਥ ਸਾਹਿਬ ਨਾਲ ਜਪੁਜੀ ਸਾਹਿਬ ਦੁਆਰਾ ਪ੍ਰੀਤੀ ਵਧਦੀ ਗਈ। ਮੇਰਾ ਮਤਲਬ ਇਹ ਹੈ ਕਿ ਜਿਉਂ-ਜਿਉਂ ਜਪੁਜੀ ਸਾਹਿਬ ਦੀ ਮਹਾਂ-ਪਵਿੱਤ੍ਰ ਅਤੇ ਅਤੀ-ਸੂਖਮ ਬਾਣੀ ਸਮਝਣ ਦੀ ਕੋਸ਼ਿਸ਼ ਕੀਤੀ, ਤਿਉਂ-ਤਿਉਂ ਇਹ ਬਿਖਮ-ਗਾਂਠ ਆਪੇ, ਪਰ ਹੌਲੀ-ਹੌਲੀ ਖੁੱਲ੍ਹਣੀ ਸ਼ੁਰੂ ਹੋਈ। ਜਪੁਜੀ ਸਾਹਿਬ ਵਿੱਚ ਆਉਂਦਾ ਹੈ :—

*"ਅੰਤਰਗਤਿ ਤੀਰਥਿ ਮਲਿ ਨਾਉ॥"*

ਜਿਸ ਦਾ ਸਾਫ਼ ਮਤਲਬ ਇਹ ਹੈ ਕਿ "ਅੰਤ੍ਰੀਵ-ਤੀਰਥ ਉਪਰ ਮਲ-ਮਲ ਕੇ ਆਪਣੀ ਮੈਲ ਦੂਰ ਕਰੋ" ਅਤੇ ਇਸ਼ਨਾਨ ਕਰਕੇ ਸ੍ਵਛ ਹੋਓ! ਹੁਣ ਅੰਤਰਗਤਿ ਤੀਰਥ ਦੀ ਵਿਆਖਿਆ ਦੀ ਲੋੜ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਤੀਰਥ ਦਾ ਜ਼ਿਕਰ ਤਾਂ ਕਈ ਜਗ੍ਹਾ ਹੋਇਆ ਹੈ ਪਰ ਹੇਠ ਲਿਖੀਆਂ ਬਾਣੀਆਂ ਨੇ

ਹਿਰਦੇ ਦੀਆਂ ਕੰਦਰਾਂ ਵਿੱਚ ਆਤਮਿਕ-ਵਿਚਾਰ ਦੀ ਦਾਮਨਕ ਜੁਆਲਾ ਪ੍ਰਗਟ ਕੀਤੀ—

*"ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥*
*ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੧॥*
*ਸਤਿਗੁਰ ਤੇ ਹਰ ਪਾਈਐ ਭਾਈ॥*
*ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ॥੧॥ ਰਹਾਉ॥*
*ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ 'ਰਤਨੁ ਵੀਚਾਰਾ'॥*
*ਅੰਦਰੁ ਖੋਲੈ ਦਿਬ-ਦਿਸਟਿ ਦੇਖੈ ਮੁਕਤਿ ਭੰਡਾਰਾ॥੨॥*
*ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ॥*
*ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ॥੩॥*
*ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ॥*
*ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ॥੪॥*
*ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ॥*
*ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ॥੫॥*
*ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥*
*ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥*
*ਜਿਨ੍ਹੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥*
*"ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ॥੭॥"*
*ਆਪੇ ਦਾਨੁ ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ॥*
*ਨਾਨਕ ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ॥੮॥੬॥੨੮॥"*

*(ਆਸਾ ਮ: ੩, ਪੰਨਾ ੪੨੫)*

*ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ॥*
*ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ॥*
*ਉਝੜਿ ਭੁਲੇ ਰਾਹ ਗੁਰਿ ਵਖਾਲਿਆ॥*
*ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥*
*"ਪਾਇਆ ਰਤਨੁ ਘਰਾਹੁ ਦੀਵਾ ਬਾਲਿਆ॥"*
*ਸਚੈ ਸਬਦਿ ਸਲਾਹਿ ਸੁਖੀ ਸਚ ਵਾਲਿਆ॥*
*ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ॥*
*ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ॥*

*(ਵਾਰ ਮਾਝ, ਪੰਨਾ ੧੪੯)*

*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥*

*(ਸੋਰਠ ਮ: ੯, ਪੰਨਾ ੬੩੨)*

*"ਸਭ ਕਿਛੁ ਘਰ ਮਹਿ ਬਾਹਰਿ ਨਾਹਿ॥*

*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ,*
*ਸੋ ਅੰਤਰਿ ਬਾਹਰਿ ਸੁਹੇਲਾ ਜੀਉ॥"*

*(ਆਸਾ ਮਹਲਾ ੫, ਪੰਨਾ ੧੦੨)*

*ਹਉ ਢੂੰਢੇਂਦੀ ਸਜਣਾ "ਸਜਣ ਮੈਡੈ ਨਾਲਿ॥"*
*ਜਨ ਨਾਨਕ ਅਲਖੁ ਨ ਲਖੀਐ॥*
*ਗੁਰਮੁਖਿ ਦੇਹ ਦਿਖਾਲਿ॥*

*(ਵਾ: ਕ: ਮ: ੪-੧੫, ਪੰਨਾ ੧੩੧੮)*

ਜਿਸ ਸੱਜਣ ਨੂੰ ਬਾਹਰ ਢੂੰਡਦੇ ਸਾਂ ਉਹ ਸੱਜਣ ਤਾਂ ਪਤਾ ਲੱਗਾ ਕਿ ਨਾਲ ਹੀ ਹੈ-ਜਿਸ ਤਰ੍ਹਾਂ ਮਿਰਗ ਕਸਤੂਰੀ ਢੂੰਡਣ ਵਾਸਤੇ ਬਣ ਵਿੱਚ ਦੌੜਦਾ ਹੈ ਪਰ ਇਸ ਗੱਲ ਦਾ ਭੇਦ ਨਹੀਂ ਜਾਣਦਾ ਕਿ ਕਸਤੂਰੀ ਆਪਣੇ ਹੀ ਨਾਫ਼ੇ ਵਿੱਚ ਹੈ। ਸੋਈ ਹਾਲ ਅਗਿਆਨ ਅਵਸਥਾ ਦਾ ਹੈ—"ਲੜਕਾ ਬਗਲ ਮੇਂ, ਢੰਡੋਰਾ ਸ਼ਹਿਰ ਮੇਂ!"

ਪਰ ਕੀ ਇਤਨਾ ਜਾਣਨ ਨਾਲ ਹੀ ਕਿ ਓਹ ਅੰਦਰ ਹੈ, ਦਰਸ਼ਨ ਹੋ ਜਾਂਦੇ ਹਨ ? ਗੁਰੂ ਮਹਾਰਾਜ ਫ਼ੁਰਮਾਉਂਦੇ ਹਨ :—

*ਨੇੜੈ ਨੇੜੈ ਸਭ ਕੋ ਕਹੈ॥*
*ਗੁਰਮੁਖਿ ਭੇਦੁ ਵਿਰਲਾ ਕੋ ਲਹੈ॥ (ਭੈਰਉ ਮ: ੫, ਪੰਨਾ ੧੧੩੯)*

ਆਖਣ ਨਾਲ ਨਹੀਂ, ਅਨੁਭਵ ਕਰਨ ਨਾਲ ਦਰਸ਼ਨ ਹੋਣਾ ਲਿਖਿਆ ਹੈ :—

*"ਸਭਨੀ ਘਟੀ ਸਹੁ ਵਸੈ*
*ਸਹੁ ਬਿਨੁ ਘਟੁ ਨ ਕੋਇ॥*
*ਨਾਨਕ ਤੇ ਸੋਹਾਗਣੀ*
*ਜਿਨ੍ਹਾ ਗੁਰਮੁਖਿ ਪਰਗਟੁ ਹੋਇ॥"*

*(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨)*

ਸਭਨਾਂ ਘਟਾਂ, ਸਾਰੇ ਹਿਰਦਿਆਂ ਵਿੱਚ ਪ੍ਰਮਾਤਮਾ ਆਪ ਵਸਦਾ ਹੈ—ਹਾਥੀ ਤੋਂ ਲੈ ਕੇ ਕੀੜੀ ਤੱਕ, ਪਰ ਸੋਹਾਗਣਾਂ ਉਹ ਹਨ ਜਿਨ੍ਹਾਂ ਦੇ ਹਿਰਦੇ ਵਿੱਚ "ਗੁਪਤ ਨਹੀਂ ਸਗੋਂ ਸਾਖਿਆਤ ਪ੍ਰਗਟ ਹੋਵੇ!"

ਇਹ ਗੁਪਤ ਪ੍ਰਗਟ ਦਾ ਵਿਚਾਰ ਅਜੇ ਦਿਲ ਵਿੱਚ ਚੱਲਦਾ ਹੀ ਸੀ ਕਿ ਇੱਕ ਸੱਜਣ ਨਾਲ ਮਿਲਣ ਦਾ ਇਤਫ਼ਾਕ ਹੋਇਆ ਤੇ ਕਥਾ ਵਾਰਤਾ 'ਹੇਮਕੁੰਟ' ਦੀ ਚੱਲੀ। ਇਹ ਸੱਜਣ, ਜੋ ਮਹਾਂ ਵਿਦਵਾਨ ਹਨ, ਪੁੱਛਣ ਲੱਗੇ ਕਿ 'ਹੇਮਕੁੰਟ' ਦਾ ਤੁਸੀਂ ਕੀ ਮਤਲਬ ਸਮਝਦੇ ਹੋ ? ਮੈਂ ਉਨ੍ਹਾਂ ਨੂੰ ਆਖਿਆ ਕਿ ਆਮ ਟੀਕਿਆਂ ਵਿੱਚ 'ਹਿਮਾਵਤ' ਜਾਂ ਹਿਮਾਲਿਆ ਪਰਬਤ ਜੋ ਹਿਮ (ਬਰਫ਼) ਨਾਲ ਹਮੇਸ਼ਾ ਲੱਦਿਆ ਰਹਿੰਦਾ ਹੈ, ਆਇਆ ਹੈ। ਤਾਂ ਉਹ ਸੱਜਣ ਜੀ ਆਖਣ ਲੱਗੇ ਕਿ ਇਹ ਅਰਥ ਤਾਂ ਲਫ਼ਜ਼ੀ ਅਰਥਾਂ ਕਰਕੇ ਗ਼ਲਤ ਹੈ, ਕਿਉਂਕਿ ਹੇਮ ਦਾ ਅਰਥ ਬਰਫ਼ ਨਹੀਂ ਸਗੋਂ

ਸੂਰਨ ਹੈ ਅਤੇ ਕੂੰਟ ਦੇ ਅਰਥ ਪਹਾੜ ਨਹੀਂ, ਸਰੋਵਰ ਦੇ ਹਨ! ਹਿਮ (ਬਰਫ਼) ਤੇ ਹੇਮ (ਸੂਰਨ) ਵਿੱਚ ਜਿਹੜੀ ਗ਼ਲਤੀ ਹੈ ਉਹ ਸੁਰ ਰਲਾਵਟ (Association) ਕਰਕੇ ਹੈ। ਇਸ ਤੋਂ ਸਪੱਸ਼ਟ ਹੋਇਆ ਕਿ 'ਹੇਮਕੂੰਟ' ਹਿਮਾਲਾ ਪਰਬਤ ਨਹੀਂ, ਸਗੋਂ ਸੂਰਨ ਦਾ (ਜਾਂ ਅੰਮ੍ਰਿਤ ਦਾ) ਸਰੋਵਰ ਹੈ। ਹੋ ਸਕਦਾ ਹੈ ਕਿ ਉਹ ਸਰੋਵਰ ਪਹਾੜਾਂ ਵਿੱਚ ਹੋਵੇ, ਪਰ ਹੈ ਇਹ ਕੂੰਟ–ਸੋਨੇ ਦਾ, ਨਾ ਕਿ ਬਰਫ਼ ਦੀ ਸਿਖਰ ਚੋਟੀ!

ਉਨ੍ਹਾਂ ਹੀ ਦਿਨਾਂ ਵਿੱਚ ਮੈਨੂੰ ਹਿੰਦੁਸਤਾਨ ਦੇ ਮਹਾਂ-ਕਵੀ ਕਾਲੀਦਾਸ ਜੀ, ਜਿਨ੍ਹਾਂ ਨੂੰ ਅਸੀਂ ਹਿੰਦੁਸਤਾਨ ਦਾ ਸ਼ੈਕਸਪੀਅਰ ਵੀ ਆਖਦੇ ਹਾਂ, ਦਾ ਡਰਾਮਾ (ਨਾਟਕ) ਸ਼ਕੁੰਤਲਾ ਪੜ੍ਹਨ ਦਾ ਵੀ ਇਤਫ਼ਾਕ ਹੋਇਆ। ਇਸ ਡਰਾਮੇ ਵਿੱਚ ਸ਼ਕੁੰਤਲਾ ਅਤੇ ਦੁਸ਼ਿਅੰਤ ਦੀ ਅਚਰਜ ਪ੍ਰੇਮ ਅਤੇ ਵਿਯੋਗ ਦੀ ਕਥਾ ਲਿਖੀ ਹੋਈ ਹੈ। ਦੁਰਭਾਸ਼ਾ ਰਿਖੀ ਦੇ ਸਰਾਪ ਨਾਲ ਸ਼ਕੁੰਤਲਾ ਕੋਲੋਂ ਉਹ ਛਾਪ ਗੁੰਮ ਗਈ ਜਿਹੜੀ ਸ਼ਾਦੀ ਤੇ ਪਿਆਰ ਦੀ ਨਿਸ਼ਾਨੀ ਸੀ। ਸ਼ਕੁੰਤਲਾ ਵਿਛੜ ਜਾਂਦੀ ਹੈ ਤੇ ਵਿਲਲਾਂਦੀ ਹੈ, ਅਤੇ ਉਸ ਦੀ ਮਾਂ ਮੇਨਕਾ ਜੋ ਅਪੱਛਰਾ ਸੀ, ਉਸ ਨੂੰ ਆ ਕੇ ਚੁਕ ਲੈ ਜਾਂਦੀ ਹੈ। ਕਹਾਣੀ ਲੰਮੀ ਹੈ, ਲੇਖ ਅੱਗੇ ਵੀ ਵੱਧ ਗਿਆ ਹੈ, ਇਸ ਕਰਕੇ ਇੰਨਾ ਹੀ ਕਹਿਣਾ ਕਾਫ਼ੀ ਹੋਵੇਗਾ ਕਿ ਸ਼ਕੁੰਤਲਾ ਦੇ ਜਾਣ ਮਗਰੋਂ ਉਹ ਗੁਆਚੀ ਹੋਈ ਛਾਪ ਲੱਭ ਪਈ। ਦੁਸ਼ਿਅੰਤ ਸ਼ਕੁੰਤਲਾ ਨੂੰ ਢੂੰਡਣ 'ਹੇਮਕੂੰਟ' ਪਰਬਤ ਵੱਲ ਜਾਂਦਾ ਹੈ ਤੇ ਕੀ ਵੇਖਦਾ ਹੈ ਕਿ ਓਥੇ ਗੰਧਰਵ (ਅਰਸ਼ੀ-ਢਾਡੀ) ਗਾਣਾ ਗਾ ਰਹੇ ਸਨ। ਇੱਥੇ ਸ਼ਕੁੰਤਲਾ ਨਾਲ ਵਿਛੋੜੇ ਦਾ ਖ਼ਾਤਮਾ ਹੈ। ਇੰਨਾ ਹਾਲ ਤਾਂ ਸ਼ਕੁੰਤਲਾ ਨਾਟਕ ਵਿੱਚ 'ਹੇਮਕੂੰਟ' ਦਾ ਆਉਂਦਾ ਹੈ।

ਥੋੜ੍ਹਾ ਜਿਹਾ ਹਾਲ ਇਸੇ 'ਪਰਬਤ' ਜਾਂ 'ਸੁਮੇਰ ਪਰਬਤ' ਦਾ ਮਹਾਂਭਾਰਤ ਵਿੱਚ ਵੀ ਆਉਂਦਾ ਹੈ। ਕਹਾਣੀ ਤਾਂ ਲੰਮੀ ਹੈ ਪਰ ਅਤੀ ਸੁਆਦਲੀ ਹੈ, ਇਸ ਕਰਕੇ ਇਸ ਦਾ ਸੰਖੇਪ ਵਰਣਨ ਕਰਨਾ ਜ਼ਰੂਰੀ ਸਮਝਦਾ ਹਾਂ, ਕਿਉਂਕਿ ਇਸ ਤੋਂ ਵੀ ਸੁਮੇਰ ਪਰਬਤ ਦਾ ਕੁਝ ਗੁਪਤ ਹਾਲ ਪ੍ਰਗਟ ਹੁੰਦਾ ਹੈ। ਕਹਾਣੀ ਇਸ ਤਰ੍ਹਾਂ ਹੈ : ਇਕ ਰਾਜਾ ਰੈਵਤ ਕਾਕੋਦਮੀ ਸੀ। ਉਸ ਦੀ ਲੜਕੀ ਰੇਵਤੀ ਅਤੀ ਸੁੰਦਰ ਅਤੇ ਵਿਆਹੁਣ ਯੋਗ ਸੀ। ਲੜਕੀ ਦੀ ਸੁੰਦਰਤਾ ਦੇ ਮੁਕਾਬਲੇ ਵਿੱਚ ਕੋਈ ਅਜਿਹਾ ਚੰਗਾ ਵਰ ਧਰਤੀ ਉੱਪਰ ਨਾ ਮਿਲਣ ਕਰਕੇ ਰੈਵਤ ਸੁਮੇਰ ਪਰਬਤ ਪਰ ਬ੍ਰਹਮਾ ਜੀ ਪਾਸ ਗਿਆ ਤਾਕਿ ਉਨ੍ਹਾਂ ਕੋਲੋਂ ਸਲਾਹ ਮਸ਼ਵਰਾ ਲਵੇ ਕਿ ਰੇਵਤੀ ਵਾਸਤੇ ਯੋਗ ਵਰ ਕਿਹੜਾ ਹੋਸੀ। ਅੱਗੇ ਕਥਾ ਵਿੱਚ ਆਉਂਦਾ ਹੈ ਕਿ ਰੈਵਤ ਜਦ ਬ੍ਰਹਮਾ ਦੇ ਦਰਬਾਰ ਵਿੱਚ ਗਿਆ ਤਾਂ ਕੀ ਦੇਖੇ ਕਿ ਦੋ ਗੰਧਰਵ (ਅਰਸ਼ੀ ਢਾਡੀ) ਜਿਨ੍ਹਾਂ ਦਾ ਨਾਮ ਹਾਹਾ ਅਤੇ ਹੂਹੂ ਸੀ, ਰਬੀ-ਕੀਰਤਨ ਕਰ ਰਹੇ ਸਨ ਅਤੇ ਕੀਰਤਨ ਇੰਨਾ ਮਨ-ਖਿੱਚਵਾਂ ਤੇ ਮਨਮੋਹਣਾ ਸੀ ਕਿ ਉਥੇ ਜਾ ਕੇ ਰੈਵਤ ਰਾਜਾ ਭੁੱਲ ਗਿਆ ਕਿ ਕਿਸ ਮਤਲਬ ਲਈ ਉਹ ਬ੍ਰਹਮਾ ਦੇ ਦਰਬਾਰ ਵਿੱਚ ਆਇਆ ਸੀ। ਇਹ ਕੀਰਤਨ ਤਰੇਤੇ ਯੁਗ ਵਿੱਚ ਸ਼ੁਰੂ ਹੋਇਆ ਅਤੇ ਕਰੋੜਾਂ ਸਾਲ ਲੰਘ ਗਏ ਤੇ ਨਵਾਂ ਦੁਆਪਰ ਯੁਗ ਦਾ ਵੇਲਾ ਆ ਗਿਆ। ਜਦ ਨਵਾਂ ਯੁਗ ਚੜ੍ਹਿਆ ਤੇ ਰੈਵਤ ਨੂੰ ਪਿਛਲਾ

ਖ਼ਿਆਲ ਆਇਆ ਤਾਂ ਹੱਥ ਜੋੜ ਕੇ ਬ੍ਰਹਮਾ ਅੱਗੇ ਅਰਜ਼ ਕੀਤੀ ਕਿ ਹੇ ਪੁਰਸ਼ੋਤਮ ਪਾਰਬ੍ਰਹਮ! ਮੈਂ ਆਪਣੀ ਲੜਕੀ ਵਾਸਤੇ ਕਿੰਨੇ ਹੀ ਵਰ ਦੇਖੇ ਹਨ ਪਰ ਕਿਸੇ ਦੀ ਜ਼ਾਤ ਨੀਵੀਂ ਹੈ, ਕਿਸੇ ਦੀ ਦੌਲਤ ਘੱਟ ਹੈ, ਕਿਸੇ ਦਾ ਇਕਬਾਲ ਘੱਟ ਹੈ। ਕਾਂਸੀ, ਕਲੰਗਾ, ਮਗਧ ਤੇ ਹੋਰ ਕਈ ਦੇਸ਼ਾਂ ਦੇ ਰਾਜੇ ਰੇਵਤੀ ਨੂੰ ਵਰਣ ਲਈ ਆਏ ; ਕ੍ਰਿਪਾ ਕਰਕੇ ਦੱਸੋ ਕਿ ਮੈਂ ਰੇਵਤੀ ਦੀ ਸ਼ਾਦੀ ਕਿਸ ਨਾਲ ਕਰਾਂ। ਬ੍ਰਹਮਾ ਜੀ ਹਸਦੇ ਹੋਏ ਬੋਲੇ, 'ਹੇ ਭੋਲੇ ਰੈਵਤ! ਜਿਨ੍ਹਾਂ ਰਾਜਿਆਂ ਦਾ ਤੂੰ ਨਾਂ ਲੈਂਦਾ ਹੈਂ ਉਹ ਤਾਂ ਮਰ ਕੇ ਮਿੱਟੀ ਵੀ ਹੋ ਗਏ ਹਨ, ਰਾਜੇ ਛੱਡ ਉਨ੍ਹਾਂ ਦੇ ਪੁੱਤਰ-ਪੋਤਰੇ ਵੀ ਮਰ ਖਪ ਗਏ ਹਨ, ਤੇ ਹੁਣ ਤਾਂ ਨਕਸ਼ਾ ਹੀ ਬਦਲ ਗਿਆ ਹੈ।' ਰੈਵਤ ਨੇ ਪੁੱਛਿਆ, 'ਇਹ ਕੀ ਗੱਲ ਹੈ ?' ਤਾਂ ਬ੍ਰਹਮਾ ਨੇ ਆਖਿਆ ਕਿ ਤੂੰ ਹਾਹਾ ਤੇ ਹੂਹੂ ਗੰਧਰਵ ਦੇ ਰਾਗ ਸੁਣਨ ਵਿੱਚ ਇੰਨਾ ਮਸਤ ਰਿਹਾ ਕਿ ਲੱਖਾਂ ਸਾਲ ਨਹੀਂ ਸਗੋਂ ਕਰੋੜਾਂ ਹੀ ਬੀਤ ਗਏ ਹਨ। ਜਦ ਰੈਵਤ ਨੇ ਉਤਰ ਕੇ ਮਾਤ ਲੋਕ ਵੱਲ ਦੇਖਿਆ ਤਾਂ ਸਚਮੁੱਚ ਨਕਸ਼ਾ ਹੀ ਬਦਲ ਚੁੱਕਾ ਸੀ। ਇਹ ਮਿੱਠੀ ਤੇ ਰਸਭਰੀ ਕਹਾਣੀ ਸੁਮੇਰ ਪਰਬਤ ਦੀ ਗੰਢ ਨੂੰ ਹੋਰ ਗੁੰਝਲਦਾਰ ਬਣਾ ਗਈ, ਪਰ ਜਿੱਥੇ ਇਹ ਗੋਰਖ-ਧੰਦਾ ਸੀ ਉਥੇ ਮੇਰੇ ਕੋਲੋਂ "ਗੋਰਖ-ਧੰਧੇ ਦੀ ਕੁੰਜੀ ਵੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਨ।"

ਇੱਕ ਦਿਨ ਮੈਂ ਮਲਾਰ ਰਾਗ ਦਾ ਪਾਠ ਕਰ ਰਿਹਾ ਸਾਂ ਕਿ ਹੇਠ ਲਿਖੀ ਬਾਣੀ ਮੇਰੀਆਂ ਅੱਖਾਂ ਤੋਂ ਗੁਜ਼ਰੀ—

*"ਪ੍ਰਿਅ ਕੀ ਸੋਭ ਸੁਹਾਵਨੀ ਨੀਕੀ॥*
*ਹਾਹਾ ਹੂਹੂ ਗੰਧ੍ਰਬ ਅਪਸਰਾ*
*ਅਨੰਦ ਮੰਗਲ ਰਸ ਗਾਵਨੀ ਨੀਕੀ॥"*

*(ਮਲਾਰ ਮਹਲਾ ੫, ਪੰਨਾ ੧੨੭੨)*

ਓਹੋ 'ਹਾਹਾ' ਗੰਧ੍ਰਬ ਜਿਨ੍ਹਾਂ ਦਾ ਜ਼ਿਕਰ ਮਹਾਂਭਾਰਤ ਵਿੱਚ ਆਇਆ ਸੀ! ਹਾਂ ਜੀ, ਐਨ ਓਹਾ ਹੀ! ਆਪਣੇ ਪ੍ਰੀਤਮ ਦੇ ਦਰਬਾਰ (ਨਿਜ ਮਹਲ ਵਿੱਚ) ਬੈਠੇ ਹੋਏ ਕੀਰਤਨ ਕਰ ਰਹੇ ਹਨ। ਤਾਂ ਪਤਾ ਲੱਗਾ ਕਿ ਇਹ ਗੰਧ੍ਰਬ ਤੇ ਅਪੱਛਰਾਂ ਸਾਡੇ ਕੋਲੋਂ ਭਿੰਨ, ਅਸਮਾਨ ਉੱਪਰ ਬੈਠੇ ਹੋਏ ਨਹੀਂ, ਸਗੋਂ ਸਾਡੇ ਅੰਦਰ ਹੀ ਰਿਦੇ ਅਸਥਾਨ ਦੀ ਕਮਲ-ਕੋਠਰੀ ਵਿੱਚ ਹਨ ਤੇ ਆਤਮਾ ਰਾਮ ਦੀ ਉਸਤੱਤ ਅਤੇ ਧੁਨੀ ਗਾ ਰਹੇ ਹਨ। ਇਹ ਧੁਨੀ ਕੀ ਹੈ? ਨਾਮ ਦੀ ਅਟੁੱਟ-ਲਹਿਰ, ਝਰਨਾਟ, ਜਿਸ ਦੀ ਕੋਈ ਹੱਦ ਨਹੀਂ, ਜੋ ਕਾਲ ਤੋਂ ਚੜ੍ਹ ਅਕਾਲ ਹੈ, ਜੋ ਨਿਜ ਘਰ ਵਿੱਚੋਂ ਗੰਗਾ ਵਾਂਙ ਅਤਿ ਨਿਰਮਲ ਨਿਕਲਦੀ ਹੈ ਅਤੇ ਸੁੱਕੇ ਸੜੇ ਹਿਰਦਿਆਂ ਨੂੰ ਹਰਾ ਭਰਾ ਕਰਦੀ ਹੈ :—

*"ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ*
*ਮਨੁ ਭੀਨਾ ਨਿਜ ਘਰਿ ਆਵੈਗੋ॥*
*ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ*
*ਨੀਝਰ ਧਾਰ ਚੁਆਵੈਗੋ॥*

*ਰਾਮ ਨਾਮੁ ਇਕੁ ਤਿਲ ਤਿਲ ਗਾਵੈ॥*
*ਮਨੁ ਗੁਰਮਤਿ ਨਾਮਿ ਸਮਾਵੈਗੋ॥*
*ਨਾਮੁ ਸੁਣੈ ਨਾਮੋ ਮਨਿ ਭਾਵੈ*
*ਨਾਮੇ ਹੀ ਤ੍ਰਿਪਤਾਵੈਗੋ॥......*
*ਨਾਮੁ ਬਿਨਾ ਸਭਿ ਫੀਕਿ ਫਿਕਾਨੇ,*
*ਜਨਮ ਮਰੈ ਫਿਰਿ ਆਵੈਗੋ॥"*

*(ਕਾਨੜਾ ਅਸਟਪਦੀਆ ਮਹਲਾ ੪, ਪੰਨਾ ੧੩੦੯)*

ਹਾਂ ਜੀ, ਇਹ ਨਾਮ ਨਿਰੰਜਨ ਤਾਂ ਅਟੁੱਟ ਤਾਰ ਹੈ, ਖ਼ਜ਼ਾਨਾ ਹੈ ਜੋ ਸਿੱਖ ਵਣਜਾਰੇ ਵਣਜਣ ਲਈ ਆਪਣੇ 'ਸਤਿਗੁਰੂ ਗੁਰੂ ਗ੍ਰੰਥ ਜੀ ਕੋਲ ਆਉਂਦੇ ਹਨ'। ਇਸ ਅਖੁੱਟ ਭੰਡਾਰੇ ਦੀ ਅਕਾਲਤਾ (Timelessness) ਮਹਾਂਭਾਰਤ ਵਿੱਚ ਕਹਾਣੀ ਦੇ ਜ਼ਰੀਏ ਇਸ ਤਰ੍ਹਾਂ ਦੱਸੀ ਹੋਈ ਹੈ ਕਿ ਜਦ ਤੱਕ ਰੈਵਤ ਰਾਜਾ ਦਾ ਮਨ ਇਸ ਧੁਨੀ ਵਿੱਚ ਲੱਗਾ ਰਿਹਾ ਤਦ ਤੱਕ ਕਾਲ ਤੋਂ ਲੰਘ ਅਕਾਲ ਅਵਸਥਾ ਵਿੱਚ ਰਿਹਾ। ਕਈ ਕਰੋੜ ਸਾਲ ਬੀਤ ਗਏ, ਯੁਗ ਬਦਲ ਗਏ, ਜਦ ਨਾਮ ਅਤੇ ਲਿਵਲੀਨਤਾ ਛੱਡ ਉਹ ਬਾਹਰ ਆਇਆ ਤਾਂ ਫਿਰ ਓਹਾ ਹੀ ਦੁੱਖ ਸੁੱਖ ਅਤੇ ਝਮੇਲੇ। ਹੇਮਕੁੰਟ ਜਾਂ ਸੁਮੇਰ ਪਰਬਤ ਬਾਹਰ ਹਿਮਾਲਿਆ ਦੀਆਂ ਬਰਫ਼ ਲੱਦੀਆਂ ਚੋਟੀਆਂ ਵਿੱਚ ਨਹੀਂ, ਇਹ ਤਾਂ ਅੰਦਰ ਹੀ ਸੀ ਅਤੇ ਹੈ :—

*ਬਾਹਰਿ ਢੂਢਨ ਤੇ ਛੂਟਿ ਪਰੇ*
*ਗੁਰਿ ਘਰ ਹੀ ਮਹਿ ਦਿਖਾਇਆ ਥਾ॥*
*"ਅਨਭਉ ਅਚਰਜ ਰੂਪੁ ਪ੍ਰਭ ਪੇਖਿਆ*
*ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥੧॥*

*ਮਾਨਕੁ ਪਾਇਓ ਰੇ ਪਾਇਓ,*
*ਹਰਿ ਪੂਰਾ ਪਾਇਆ ਥਾ।"*
*ਮੋਲਿ 'ਅਮੋਲੁ' ਨ ਪਾਇਆ ਜਾਈ*
*ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ ਰਹਾਉ॥*
*ਅਦਿਸਟੁ ਅਗੋਚਰੁ ਪਾਰਬ੍ਰਹਮੁ*
*ਮਿਲਿ ਸਾਧੂ ਅਕਥੁ ਕਥਾਇਆ ਥਾ॥*
*ਅਨਹਦ ਸਬਦੁ ਦਸਮ ਦੁਆਰਿ ਵਜਿਓ*
*ਤਹ ਅੰਮ੍ਰਿਤ-ਨਾਮੁ ਚੁਆਇਆ ਥਾ॥੨॥*
*ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ*
*ਅਖੁਟ ਭੰਡਾਰ ਸਮਾਇਆ ਥਾ॥*
*ਚਰਣ ਚਰਣ ਚਰਣ ਗੁਰ ਸੇਵੇ*
*"ਅਘੜੁ ਘੜਿਓ ਰਸੁ ਪਾਇਆ ਥਾ॥੩॥*

*ਸਹਜੇ ਆਵਾ ਸਹਜੇ ਜਾਵਾ*
*ਸਹਜੇ ਮਨੁ ਖੇਲਾਇਆ ਥਾ॥*
*ਕਹੁ ਨਾਨਕ ਭਰਮੁ ਗੁਰਿ ਖੋਇਆ*
*ਤਾ ਹਰਿ ਮਹਲੀ ਮਹਲੁ ਪਾਇਆ ਥਾ॥*

*(ਮਾਰੂ ਮਹਲਾ ੫, ਪੰਨਾ ੧੦੦੨)*

ਇਹ 'ਨਾਮ' ਦਾ ਮੁੱਲ ਅਮੁੱਲ ਹੈ, ਇਹ ਉਸ 'ਮਾਨਸਰੋਵਰ' ਉਸ 'ਹੇਮਕੁੰਟ' ਦੀ ਸੀਤਲ ਧਾਰ ਹੈ ਜੋ ਹਿਰਦੇ ਰੂਪੀ ਕਮਲ ਨੂੰ ਤ੍ਰਿਪਤੀ ਰਸ ਪੁਚਾਉਂਦੀ ਹੈ। ਚੂੰਕਿ ਇਹ ਵਸਤੂ ਅਮੋਲਕ ਹੈ, ਇਸ ਲਈ 'ਕਰਿ ਕਿਰਪਾ ਗੁਰੂ ਦਿਵਾਇਆ ਥਾ।' ਇਹ ਉਹ 'ਪ੍ਰਸਾਦਿ' ਹੈ ਜਿਸ ਦਾ ਜ਼ਿਕਰ ਲੇਖ ਦੇ ਸ਼ੁਰੂ ਵਿੱਚ ਆਇਆ ਹੈ:—

*'ਹਠ ਮੰਝਾਹੂ ਮੈ ਮਾਣਕੁ ਲਧਾ॥'*
*'ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥'*

*(ਰਾਮਕਲੀ ਕੀ ਵਾਰ, ਪੰਨਾ ੯੬੪)*

ਹਾਂ ਜੀ! ਮੁੱਲ ਨਹੀਂ ਘਿੱਧਾ, ਪਰ ਕ੍ਰਿਪਾ ਦੁਆਰਾ ਨਦਰ-ਦ੍ਰਿਸ਼ਟ ਕਰਕੇ ਅੰਤਰ ਹੀ ਲੱਧਾ। ਇਹ ਨਿਜ ਘਰ ਦਾ ਗੁਪਤ ਖ਼ਜ਼ਾਨਾ ਹੈ ਜਿਸ ਨੂੰ ਗੁਰੂ ਹੀ ਪ੍ਰਗਟ ਕਰਦਾ ਹੈ :—

*"ਨਿਜਘਰਿ ਜਾਇ ਅੰਮ੍ਰਿਤ ਰਸੁ ਪੀਆ,*
*ਬਿਨੁ ਨੈਨਾ ਜਗਤੁ ਨਿਹਾਰੈ।"*

*(ਨਟ ਮ: ੪, ਪੰਨਾ ੬੮੩)*

ਸੋ ਉਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ।

ਇਹ ਅਨੰਦ ਅਵਸਥਾ ਹੈ ਜੋ ਹਿਰਦੇ ਰੂਪੀ ਹਿਮਾਲਿਆ ਵਿੱਚ ਮਾਨ-ਸਰੋਵਰ ਜਾਂ 'ਹੇਮਕੁੰਟ' ਬਣਕੇ ਛੁਪ ਰਹੀ ਹੈ। ਇਹ ਨਿਰਾਕਾਰ ਅਵਸਥਾ ਹੈ ਜਿੱਥੇ ਨਿਰੋਲ ਪ੍ਰਮਾਤਮਾ ਦਾ ਹੀ ਵਾਸ ਹੈ :—

*"ਊਹਾਂ ਸੂਰਜ ਨਾਹੀ ਚੰਦ॥*
*ਆਦਿ ਨਿਰੰਜਨੁ ਕਰੈ ਅਨੰਦ॥*
*ਸੋ ਬ੍ਰਹਮੰਡਿ ਪਿੰਡਿ ਸੋ ਜਾਨੁ॥*
*ਮਾਨ ਸਰੋਵਰਿ ਕਰਿ ਇਸਨਾਨੁ॥"*

*(ਭੈਰਉ ਕਬੀਰ ਜੀ, ਪੰਨਾ ੧੧੬੨)*

ਇਸ ਮਨਸਰੋਵਰ ਜਾਂ ਹੇਮਕੁੰਟ ਦੇ ਇਸ਼ਨਾਨ ਕਰ ਸਿੱਖ ਸੁੱਤੇ ਹੀ ਇਹ ਗਾਉਂਦੇ ਹਨ :—

*ਵਾਹ! ਵਾਹ! "ਅੰਤੰਰਿ-ਗਤਿ-ਤੀਰਥ" ਵਾਹ! ਵਾਹ!*
*ਵਾਹ! ਵਾਹ! "ਆਤਮ-ਤੀਰਥ' ਵਾਹ! ਵਾਹ!*
*"ਵਾਹ! ਵਾਹ! 'ਹੇਮਕੁੰਟ ਵਾਹ! ਵਾਹ!*
*ਵਾਹ! ਵਾਹ! 'ਸੁਮੇਰ ਪਰਬਤ' ਵਾਹ! ਵਾਹ!*
*ਵਾਹ! ਵਾਹ! 'ਨਿਜ ਘਰ' ਵਾਹ! ਵਾਹ!*

*ਵਾਹ! ਵਾਹ! 'ਨਾਮ ਸਿਮਰਨ' ਵਾਹ! ਵਾਹ!*
*ਵਾਹ! ਵਾਹ! 'ਮਾਨ ਸਰੋਵਰ' ਵਾਹ! ਵਾਹ!*
*ਵਾਹ! ਵਾਹ! 'ਹਿਰਦੇ ਰੂਪੀ ਕਮਲ' ਵਾਹ! ਵਾਹ!*
*ਵਾਹ! ਵਾਹ! 'ਸ਼ਬਦ ਦੀਪਕ' ਵਾਹ! ਵਾਹ!*
*ਵਾਹ! ਵਾਹ! 'ਆਤਮਾ ਜੋਤ' ਵਾਹ! ਵਾਹ!*
*ਵਾਹ! ਵਾਹ! 'ਜਗ ਜੀਵਨ ਪੁਰਖ' ਵਾਹ! ਵਾਹ!*
*ਵਾਹ! ਵਾਹ! 'ਆਦਿ ਪੁਰਖ' ਵਾਹ! ਵਾਹ!*
*ਵਾਹ! ਵਾਹ! 'ਨਿਰੰਤਰ ਪਾਰਬ੍ਰਹਮ' ਵਾਹ! ਵਾਹ!*
*ਵਾਹ! ਵਾਹ! 'ਸੈਭੰ ਰੂਪ' ਵਾਹ! ਵਾਹ!*
*ਵਾਹ! ਵਾਹ! '-ੴ' ਵਾਹ! ਵਾਹ!*
*ਵਾਹ! ਵਾਹ! 'ਗੁਰੂ ਸਤਿਗੁਰੂ' ਵਾਹ! ਵਾਹ!*

ਇਹ ਸਭੋ ਨਾਮ ਬਸ ਇੱਕੋ ਹੀ 'ਤੀਰਥ' ਦੇ ਹਨ, ਜੋ ਕਿ 'ਹੇਮਕੁੰਟ' ਹੈ, ਜਿਸ ਪਵਿੱਤ੍ਰ ਅਸਥਾਨ ਉੱਪਰ ਬਚਿੱਤ੍ਰ ਅਦਭੁੱਤ ਲੀਲ੍ਹਾ ਰਚਣ ਵਾਲੇ ਦਸਮੇਸ਼ ਪਿਤਾ ਨੇ ਤਪੱਸਿਆ ਕੀਤੀ ਸੀ। ਇਹ ਅੰਦਰ ਹੈ, ਬਾਹਰ ਨਹੀਂ, ਇੱਥੇ ਪਾਂਡੋ-ਰਾਜਾ ਅਤੇ ਹੋਰ ਰਿਸ਼ੀ ਸਾਧਨਾ ਸਾਧਦੇ ਹਨ, ਜਾਂ ਸਾਧਨ ਦਾ ਯਤਨ ਕਰਦੇ ਹਨ। ਜੋ ਆਦਮੀ ਬਾਹਰ ਜੰਗਲਾਂ ਵਿੱਚ ਫਿਰਦੇ ਹਨ ਉਹ ਭਰਮਾਂ-ਭੁੱਲੇ ਹਨ, ਉਹ ਤਾਂ ਰਸਤੇ ਤੋਂ ਬੇ-ਰਸਤਾ ਜਾ ਰਹੇ ਸਨ। ਪਹਾੜਾਂ ਦੀਆਂ ਚੋਟੀਆਂ ਉਪਰ ਅਪੱਛਰਾਂ ਅਤੇ ਗੰਧ੍ਰਵ ਨਹੀਂ, ਨਾ ਹੀ ਕਿਸੇ ਇਨ੍ਹਾਂ ਅੱਖਾਂ ਨਾਲ ਤੱਕੇ ਹਨ, ਪਰ ਅੰਦਰ ਜ਼ਰੂਰ ਹਨ !

... ... ...

ਲੇਖ ਖ਼ਤਮ ਕਰਨ ਤੋਂ ਪਹਿਲਾਂ 'ਸਪਤ ਸ੍ਰਿੰਗ' ਦੀ ਗੁੰਜਲ ਖੋਲ੍ਹਣੀ ਜ਼ਰੂਰੀ ਸਮਝਦਾ ਹਾਂ। ਇਸ ਗੁੰਝਲ ਖੋਲ੍ਹਣ ਦਾ ਸਿਹਰਾ ਮੇਰੇ ਪਿਆਰੇ ਸੰਬੰਧੀ ਸ੍ਰ. ਹਰਨਾਮ ਸਿੰਘ ਜੀ ਦੇ ਸਿਰ ਉਪਰ ਹੈ। ਮੈਂ ਇੱਕ ਦਿਨ ਬੈਠਾ ਹੋਇਆ ਬਚਿੱਤ੍ਰ ਨਾਟਕ ਦੀਆਂ ਉਪਰ-ਲਿਖੀਆਂ ਤੁਕਾਂ ਪੜ੍ਹ ਰਿਹਾ ਸਾਂ ਤੇ 'ਸਪਤ ਸ੍ਰਿੰਗ' ਦਿਲ ਵਿੱਚ ਢੂੰਡ ਰਿਹਾ ਸਾਂ, ਕਿ ਇਹ ਮੇਰੇ ਮਿੱਤਰ ਜਿਨ੍ਹਾਂ ਨੂੰ ਇਸ ਪਾਸੇ ਦੀ ਕਦੀ-ਕਦੀ ਬੜੀ ਲਟਕ ਸੀ, ਆਪੇ ਹੀ ਆ ਕੇ ਮੈਨੂੰ ਪੁੱਛਣ ਲੱਗੇ, ਕੀ ਤੈਨੂੰ ਪਤਾ ਹੈ ਕਿ ਸਪਤਸ੍ਰਿੰਗ ਕਿਹੜੇ ਹਨ ? ਮੈਂ ਆਖਿਆ, ਨਹੀਂ। ਤਾਂ ਇਹ ਮਿੱਤਰ ਹੱਸ ਕੇ, ਪਰ ਚੁਪ-ਚਾਪ, ਆਪਣੇ ਦੋਹਾਂ ਕੰਨਾਂ, ਦੋਹਾਂ ਨਾਸਕਾਂ, ਦੋਹਾਂ ਨੇਤਰਾਂ ਤੇ ਸੱਤਵੇਂ ਮੂੰਹ ਨੂੰ ਹੱਥ ਲਾ ਕੇ ਨੱਸ ਗਏ। ਭਾਵੇਂ ਉਨ੍ਹਾਂ ਮੂੰਹੋਂ ਕੁਝ ਨਹੀਂ ਕਿਹਾ ਪਰ ਬਿਜਲੀ ਵਾਂਗ ਰਿਦੇ ਮੰਡਲ ਵਿੱਚ ਚਮਤਕਾਰ ਹੋਇਆ ਅਤੇ ਪ੍ਰਤੀਤ ਹੋਇਆ। ਹਾਂ ਜੀ ਪਤਾ ਲੱਗਾ ਹੈ ਕਿ ਉਹ ਇਹੋ ਹੀ ਹਨ। 'ਸਤ ਸ੍ਰਿੰਗ' ਆਦਮੀ ਦੇ 'ਸ੍ਰਿੰਗ' ਜਾਂ ਸਿੰਗਾਰ ਕਹੋ ਜਿਹੜੇ ਹਿਮਾਲਾ ਵਾਂਗ ਹਿਰਦੇ ਰੂਪੀ ਮਾਨਸਰੋਵਰ 'ਹੇਮਕੁੰਟ' ਨੂੰ ਲੁਕਾ ਬੈਠੇ ਹਨ। ਜਿਸ ਮਾਨਸਰੋਵਰ ਨੂੰ ਅਸਾਂ 'ਕੈਲਾਸ਼ ਪਰਬਤ' ਟੱਪਕੇ ਜਾਣਾ ਹੈ, ਉਹ ਅੰਦਰ ਹੀ ਹੈ, ਦਿਮਾਗ਼ ਦੀ ਗੁਫ਼ਾ ਵਿੱਚ, ਬਾਹਰ ਨਹੀਂ!

ਇਹ ਉਹ 'ਉੱਚਾ ਦੁਆਰਾ' ਹੈ ਜਿੱਥੇ ਚੜ੍ਹਕੇ ਭਗਤ ਵਾਹਿਗੁਰੂ ਨਾਲ

ਸਾਖਿਆਤ ਗੋਸ਼ਟ ਕਰਦੇ ਅਤੇ ਰੰਗ ਰਲੀਆਂ ਮਨਾਉਂਦੇ ਹਨ :—

*"ਸੂਖ ਮਹਲ ਜਾ ਕੇ ਊਚ ਦੁਆਰੇ॥*
*ਤਾ ਮਹਿ ਵਾਸਹਿ 'ਭਗਤ ਪਿਆਰੇ'॥੧॥*
*ਸਹਜ ਕਥਾ ਪ੍ਰਭ ਕੀ ਅਤਿ ਮੀਠੀ॥*
*ਵਿਰਲੈ ਕਾਹੂੰ 'ਨੇਤ੍ਰਹੁ ਡੀਠੀ'॥੧॥ ਰਹਾਉ॥*
*ਤਹ ਗੀਤ ਨਾਦ ਅਖਾਰੇ ਸੰਗਾ॥*
*"ਊਹਾ ਸੰਤ ਕਰਹਿ ਹਰਿ ਰੰਗਾ॥੨॥*
*ਤਹ ਮਰਣੁ ਨ ਜੀਵਣੁ ਸੋਗੁ ਨਾ ਹਰਖਾ॥*
*ਸਾਚ ਨਾਮ ਕੀ 'ਅੰਮ੍ਰਿਤ ਵਰਖਾ॥੩॥*
*'ਗੁਹਜ' ਕਥਾ ਇਹ ਗੁਰ ਤੇ ਜਾਣੀ॥*
*ਨਾਨਕੁ ਬੋਲੈ ਹਰਿ ਹਰਿ ਬਾਣੀ॥"*

*(ਸੂਹੀ ਮਹਲਾ ੫, ਪੰਨਾ ੭੩੯)*

ਹਾਂ ਜੀ, ਇਸ 'ਹੇਮਕੁੰਟ' 'ਤੇ ਪਹੁੰਚਕੇ ਕਾਗ ਹੰਸ ਹੋ ਜਾਂਦੇ ਹਨ ਤੇ ਕੀੜੇ ਛੱਡਕੇ ਮੋਤੀ ਚੁਗਣ ਲੱਗ ਪੈਂਦੇ ਹਨ। ਪਰ ਇਹ 'ਗੁਹਜ ਕਥਾ' ਡਾਢੀ ਗੁੱਝੀ ਹੈ।

ਹੰਸ ਜੋ 'ਮਾਨ ਸਰੋਵਰ' ਵਿੱਚ ਮੋਤੀ ਚੁਗਦੇ ਹਨ, ਕੋਈ ਪੰਖੇਰੂ ਨਹੀਂ। ਇਹ ਤਾਂ ਉਨ੍ਹਾਂ ਗੁਰਮੁਖਾਂ, ਲਿਵਲੀਨ ਜੋਤਾਂ ਦਾ ਨਾਮ ਹੈ ਜੋ ਆਲ-ਜੰਜਾਲ ਛੱਡ ਨਾਮ ਦੇ ਰਸੀਏ ਹੋ, ਜਨਮ-ਮਰਨ ਟੱਪ 'ਪ੍ਰਮਾਤਮਾ ਰੂਪ' ਹੋ ਜਾਂਦੇ ਹਨ। ਗੰਧਰਵ ਅਤੇ ਅਪੱਛਰਾਂ ਤਾਂ ਸਿਰਫ਼ ਕਹਾਣੀਆਂ ਹਨ, ਪਰ ਉਨ੍ਹਾਂ ਦਾ ਮਤਲਬ ਇੰਨਾ ਜ਼ਰੂਰ ਹੈ ਕਿ ਨਾਮ ਦੀ ਝਰਨਾਟ ਜਾਂ ਝੁਣਕਾਰ ਐਸੀ ਸੁਰੀਲੀ ਅਤੇ ਮਧੁਰ ਹੈ ਕਿ ਨਾਮ ਰਸੀਏ ਰੈਵਤ ਰਾਜੇ ਵਾਂਙ ਕਾਲ ਨੂੰ ਟੱਪ ਮਹਾਂ ਕਾਲ ਅਕਾਲ ਪੁਰਖ ਨਾਲ ਇੱਕ ਹੋ ਜਾਂਦੇ ਹਨ। ਪਹਾੜ ਹਿਮਾਲਿਆ ਵਰਗੇ ਜ਼ਰੂਰ ਹਨ ਅਤੇ ਸੁੰਦਰ ਹਨ, ਖ਼ਾਸ ਕਰਕੇ ਗਰਮੀਆਂ ਵਿੱਚ ਡਾਢੇ ਮਿੱਠੇ ਲੱਗਦੇ ਹਨ, ਪਰ ਇੱਥੇ ਪਰੀਆਂ ਅਤੇ ਅਪੱਛਰਾਂ ਕੋਈ ਨਹੀਂ, ਇਹ ਤਾਂ ਆਤਮ ਪਰਬਤ ਦਾ ਜ਼ਿਕਰ ਹੈ ਜੋ ਬਚਿੱਤ੍ਰ ਨਾਟਕ ਵਿੱਚ ਆਇਆ ਹੈ। ਸਿੱਖ ਧਰਮ ਵਿੱਚ ਇਹੋ ਵੀ ਵਾਧਾ ਹੈ ਕਿ ਆਦਮੀ ਭਰਮਾਂ ਦਾ ਭੁੱਲਾ ਹੋਇਆ ਵੀ ਇਸ ਮਾਰਗ ਵਿੱਚ ਆ ਕੇ ਕਥਾ-ਕਹਾਣੀਆਂ ਦੇ 'ਗੇੜੇ' ਵਿੱਚੋਂ ਨਿਕਲ ਜਾਂਦਾ ਹੈ। ਜਿੱਥੇ ਹੋਰ-ਹੋਰ ਧਾਰਮਿਕ ਪੁਸਤਕਾਂ ਕਥਾ-ਕਹਾਣੀਆਂ (Myths) ਆਉਂਦੀਆਂ ਹਨ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਉਨ੍ਹਾਂ ਦਾ ਉੱਕਾ ਜ਼ਿਕਰ ਤੱਕ ਨਹੀਂ ਕਿਉਂਕਿ ਕਹਾਣੀਆਂ ਬਜਾਏ ਸਿੱਧਾ ਰਸਤਾ ਦੱਸਣ ਦੇ ਉਲਟੀਆਂ ਰਾਹੋਂ ਗੁੰਮਰਾਹ ਕਰ ਦਿੰਦੀਆਂ ਹਨ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪ੍ਰਮਾਤਮਾ ਦਾ ਨਿਰੋਲ ਸਰੂਪ ਹਨ ਤੇ ਸੱਚੇ ਤੇ ਸੁੱਚੇ ਗੁਰੂ ਹਨ :—

*ਗੁਰੂ ਗੋਬਿੰਦ ਗੋਬਿੰਦ ਗੁਰੂ ਹੈ ਨਾਨਕ ਭੇਤ ਨ ਭਾਈ॥*

*(ਆਸਾ ਮ: ੪, ਪੰਨਾ ੪੪੨)*

# ਅੰਤਕਾ ਨੰ: ੨

# ਨਾਮ ਦਾ ਪ੍ਰਚਾਰ ਤਕਰੀਬਨ ੪੦੦੦ ਸਾਲ ਪਹਿਲੇ !

**ਰੋਮ ਦਾ ਇਕ ਵੱਡਾ ਮੋਢੀ-ਬੰਦਾ; ਪਹਿਲਾ ਇਤਿਹਾਸਕ ਗੁਰਮੁਖ ਅਖਨੀਟਨ !**
**ਮਿਸਰ ਵਿੱਚ ਨਾਮ ਦਾ ਚੰਦ੍ਰਮਾ !!!**

ਇਹ ਗੱਲ ਨਿਰਸੰਦੇਹ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਗੁਰੂ ਹੀ ਨਹੀਂ ਸਨ ਸਗੋਂ ਪੂਰਨ ਪਾਰਬ੍ਰਹਮ 'ਨਿਰੰਕਾਰ' ਸਨ। ਭਾਵ ਜੇ ਗੁਰੂ ਨਾਨਕ ਜੀ ਮਹਾਰਾਜ ਨੂੰ ਨਾਮ ਦਾ ਚੰਦ੍ਰਮਾ ਆਖੀਏ ਤਾਂ ਸੰਸਾਰ ਦੇ ਮਹਾਤਮਾ, ਸੰਤ ਤੇ ਪੀਰ ਅਨੇਕਾਂ ਤਾਰਾਗਣ ਹੋਣਗੇ ਜੋ ਚੰਦਰਮਾ ਦੇ ਇਰਦ-ਗਿਰਦ ਝੁਰਮਟ ਪਾ ਕੇ ਮਾਨੋਂ ਚੰਦਰਮਾ ਦੀ ਖ਼ੂਬਸੂਰਤੀ ਦੇ ਪ੍ਰਤਾਪ ਨੂੰ ਵਧਾ ਰਹੇ ਹਨ। ਗੁਰੂ ਨਾਨਕ ਮਹਾਰਾਜ ਪੂਰਨ ਸੋਲਾਂ ਕਲਾ ਸੰਪੂਰਨ ਪਾਰਬ੍ਰਹਮ ਹਨ। ਗੁਰੂ ਨਾਨਕ ਮਹਾਰਾਜ ਕਲਿਯੁਗ ਨੂੰ ਤਾਰਨ ਲਈ ਸਾਰੇ ਜਗਤ ਦੇ ਗੁਰੂ ਮਾਨੋਂ ਸੂਰਜ ਭਗਵਾਨ ਬਣਕੇ ਆਏ, ਪਰ ਘੁੱਪ ਹਨ੍ਹੇਰੇ ਨੂੰ ਟਾਲਣ ਲਈ ਕਿਧਰੇ-ਕਿਧਰੇ ਅੱਗੇ ਵੀ ਟਿਮ ਟਿਮਾਵੇਂ ਦੀਵੇ ਸਨ। ਜਗਤ ਗੁਰੂ ਨਾਨਕ ਜੀ ਦੀ ਉਪਮਾ ਬੇਅੰਤ ਹੈ :—

*"ਧੰਨਿ ਧੰਨਿ ਤੇ ਧੰਨਿ ਜਨ*
*ਜਿਹ ਕ੍ਰਿਪਾਲੁ ਹਰਿ ਹਰਿ ਭਯਉ॥*
*ਹਰਿ ਗੁਰੁ ਨਾਨਕ ਜਿਨ ਪਰਸਿਅਉ*
*ਸਿ ਜਨਮ ਮਰਣ ਦੁਹ ਥੇ ਰਹਿਓ॥....*
*ਬਲਿਓ ਚਰਾਗੁ ਅੰਧ੍ਯਾਰ ਮਹਿ*
*ਸਭ ਕਲ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ*
*ਜਨੁ ਨਾਨਕੁ ਗੁਰੁ ਪਾਰਬ੍ਰਹਮ॥"*

*(ਸਵਯੇ ਮ: ੫, ਪੰਨਾ ੧੩੮੬)*

ਪਰ ਗੁਰਸਿੱਖ 'ਨਾਮ' ਦੇ ਰਸੀਏ ਹੋਣ ਕਰਕੇ ਹਰ ਵੇਲੇ ਉਨ੍ਹਾਂ ਸੱਜਣਾਂ ਦੀ ਲੋੜ ਵਿੱਚ ਰਹਿੰਦੇ ਹਨ ਜੋ ਇਸ ਮਾਰਗ ਵਿੱਚ ਚੱਲਦੇ ਤੇ ਹੋਰਨਾਂ ਨੂੰ ਚਲਾਉਂਦੇ ਰਹੇ ਹਨ। ਇਸ ਕਰਕੇ ਪਾਠਕ ਸੱਜਣ ਇਹ ਗੱਲ ਸੁਣਕੇ ਖ਼ੁਸ਼ ਹੋਣਗੇ ਕਿ ਅੱਜਕੱਲ੍ਹ ਦੁਨੀਆਂ ਦੇ ਇਤਿਹਾਸ ਵਿੱਚ ਇੱਕ ਅਜਿਹੀ ਅਚੰਭਾ ਹਸਤੀ ਦਾ ਪਤਾ ਲੱਗਾ ਹੈ ਕਿ ਜੋ ਅੱਜ ਤੋਂ ਚਾਰ ਹਜ਼ਾਰ ਸਾਲ ਪਹਿਲੋਂ 'ਨਾਮ' ਦਾ ਪ੍ਰਚਾਰ ਕਰਨ ਵਿੱਚ ਜੁਟੀ

ਹੋਈ ਸੀ। ਤੁਸੀਂ ਪੁੱਛੋਗੇ ਕਿ ਯਸੂ-ਮਸੀਹ, ਮੁਹੰਮਦ, ਬੁੱਧ ਵਰਗੇ ਮਹਾਤਮਾ ਤੋਂ ਵੀ ਪਹਿਲੋਂ? ਜੀ ਹਾਂ, ਇਨ੍ਹਾਂ ਸਾਰਿਆਂ ਤੋਂ ਪਹਿਲੋਂ! ਤੁਸੀਂ ਪੁੱਛੋਗੇ ਕਿ ਜੇ ਇਹ ਗੱਲ ਹੈ ਤਾਂ ਪਹਿਲਾਂ ਸਾਨੂੰ ਕਿਉਂ ਨਹੀਂ ਪਤਾ ਲੱਗਾ? ਇਸ ਕਰਕੇ ਕਿ ਸਾਡਾ ਸੰਸਾਰ ਅਨੇਕਾਂ ਚੱਕਰਾਂ ਤੇ ਹੜਾਂ ਵਿੱਚੋਂ ਗੁਜ਼ਰਦਾ ਹੈ। ਜਿੱਥੇ ਕਦੀ ਜ਼ਮੀਨ ਸੀ ਉਥੇ ਅੱਜ ਸਮੁੰਦਰ ਹੈ, ਜਿੱਥੇ ਮਹਿਲ ਸਨ ਉਥੇ ਅੱਜ ਖੰਡਰ ਹਨ, ਜਿੱਥੇ ਅੱਗੇ ਰਾਜ ਦਰਬਾਰ ਸੀ ਉਥੇ ਹੁਣ ਗ਼ੁਲਾਮੀ ਦੀਆਂ ਜ਼ੰਜੀਰਾਂ ਹਨ। ਮੇਰਾ ਇਸ਼ਾਰਾ ਮਿਸਰ (Eygpt) ਦੀ ਧਰਤੀ ਵੱਲ ਹੈ ਜਿੱਥੇ ਸਾਡਾ ਪੰਜਾਬ ਵਾਂਙ ਇੱਕ ਵੱਡਾ ਦਰਿਆ ਨੀਲ (Nile) ਵਗਦਾ ਹੈ ਜਿਸ ਦੇ ਕੰਢੇ ਉਪਰ ਸਭਯਤਾ ਦੀ ਦੇਵੀ ਨੇ ਪਹਿਲੇ-ਪਹਿਲੇ ਘਰ ਬਣਾਇਆ। ਮਿਸਰ ਦੇ ਪਿਰੇਮਿਡਜ਼ (Pyramids) ਮਸ਼ਹੂਰ ਹੀ ਹਨ। ਇਹ ਚੌਗੁਠੇ ਚੁੰਜ ਵਾਲੇ ਮਕਬਰੇ ਹੀ ਨਹੀਂ ਸਗੋਂ ਪਹਾੜ ਜਿੰਨੇ ਵੱਡੇ ਟਿੱਲੇ ਹਨ—ਇੰਨੇ ਉੱਚੇ ਜਿੰਨਾ ਕਿ ਗੁਰੂ ਗੋਰਖ ਨਾਥ ਦਾ ਟਿੱਲਾ ਹੈ। ਪਰ ਇਹ 'ਪਹਾੜ' ਕੁਦਰਤੀ ਨਹੀਂ, ਬੇਅੰਤ ਮਾਇਆ ਖ਼ਰਚ ਕਰਕੇ ਮਿਸਰ ਦੇ ਬਾਦਸ਼ਾਹਾਂ ਨੇ ਬਣਵਾਏ, ਜਿਸ ਤਰ੍ਹਾਂ ਸ਼ਾਹਜਹਾਨ ਬਾਦਸ਼ਾਹ ਨੇ 'ਤਾਜਮੱਹਲ' ਆਗਰਾ ਵਿੱਚ ਬਣਵਾਇਆ ਸੀ। ਤਾਜ ਮੱਹਲ ਵਾਂਗ ਇਨ੍ਹਾਂ ਪਿਰੇਮਿਡਜ਼ ਦੇ ਬਣਨ ਉਪਰ ਕਿਤਨੇ ਹੀ ਸਾਲ ਬੀਤ ਗਏ ਤੇ ਕਰੋੜਾਂ ਰੁਪੈ ਲੱਗ ਗਏ। ਅੱਜ ਤੱਕ ਜੋ ਸੈਲਾਨੀ ਮੁਸਾਫ਼ਰ ਇਨ੍ਹਾਂ ਨੂੰ ਵੇਖਣ ਜਾਂਦੇ ਹਨ ਉਹ ਵੇਖਕੇ ਚਕ੍ਰਿਤ ਹੋ ਜਾਂਦੇ ਹਨ ਕਿ ਇਨ੍ਹਾਂ ਨੂੰ ਬਣਾਉਣ ਵਾਸਤੇ ਪੱਥਰ ਕਿੱਥੋਂ ਲਿਆਂਦੇ ਗਏ, ਕਿਉਂਕਿ ਨੀਲ ਦਰਿਆ ਦੇ ਕੰਢੇ ਉਪਰ ਪੱਥਰ ਬਹੁਤ ਘੱਟ ਹਨ ਤੇ ਪੱਥਰ ਵੀ ਛੋਟੇ-ਛੋਟੇ ਨਹੀਂ, ਪੰਜਾਹ-ਪੰਜਾਹ ਤੋਂ ਲੈ ਕੇ ਪੰਜ ਸੌ ਮਣ ਦਾ ਇੱਕ-ਇੱਕ ਪੱਥਰ ਹੈ। ਤੇ ਫਿਰ ਇਹ ਪ੍ਰਸ਼ਨ ਦਿਲ ਵਿੱਚ ਉਠਦਾ ਹੈ ਕਿ ਇਨ੍ਹਾਂ ਪੱਥਰਾਂ ਨੂੰ ਕਿਸ ਨੇ ਮੋਢੇ ਉਪਰ ਉਠਾਇਆ ਤੇ ਹਜ਼ਾਰਾਂ ਫੁੱਟ ਜ਼ਮੀਨ ਤੋਂ ਉਪਰ ਖੜਕੇ ਚੋਟੀ ਉਪਰ ਪੁਚਾਇਆ। ਖ਼ੈਰ, ਅਸੀਂ ਇਸ ਵੇਲੇ ਇਨ੍ਹਾਂ ਪੱਥਰਾਂ ਵੱਲ ਨਹੀਂ ਜਾਣਾ ਕਿਉਂਕਿ ਪੱਥਰਾਂ ਦੇ ਕੰਮ ਤਾਂ ਹਰ ਇੱਕ ਕੌਮ ਵਿੱਚ ਕਿਸੇ ਨਾ ਕਿਸੇ ਸ਼ਕਲ ਵਿੱਚ ਅੱਜ ਤੱਕ ਨਜ਼ਰ ਆਉਂਦੇ ਹਨ। ਚੀਨ ਵਾਲਿਆਂ ਨੇ ਵੀ ਆਪਣੇ ਆਪ ਨੂੰ ਡਾਕੂਆਂ ਤੇ ਲੁਟੇਰਿਆਂ ਤੋਂ ਬਚਾਉਣ ਲਈ ਇੱਕ ਵੱਡੀ ਦਸ ਫ਼ੁੱਟ ਚੌੜੀ ਪੱਥਰਾਂ ਦੀ ਦੀਵਾਰ ਬਣਾਈ ਸੀ ਜੋ ਅੱਜ ਤੱਕ ਦੁਨੀਆਂ ਦੀ ਇਕ ਵੱਡੀ ਅਜੂਬਾ (Wonder of the World) ਹੈ। ਆਓ ਜ਼ਰਾ ਇਨ੍ਹਾਂ ਉੱਚੀਆਂ ਕਬਰਾਂ, ਧਉਲਹਰਾਂ ਦੇ ਅੰਦਰ ਵੜ ਕੇ ਤੱਕੀਏ! ਪਹਿਲੋਂ ਤਾਂ ਮਿਸਰੀ ਸੱਜਣ, ਇਨ੍ਹਾਂ ਪਹਾੜੀਆਂ ਦੇ ਅੰਦਰ ਜਾਣਾ ਹੀ ਵੱਡਾ ਦੋਸ਼ ਸਮਝਦੇ ਸਨ, ਪਰ ਜਿਉਂ-ਜਿਉਂ ਪੱਛਮੀ ਵਿਦਵਾਨਾਂ ਨੂੰ ਰੋਕਿਆ ਗਿਆ ਤਿਉਂ-ਤਿਉਂ ਉਨ੍ਹਾਂ ਦੀ ਉਤਸੁਕਤਾ ਹੋਰ ਵਧੀ! ਅੰਤ ਨੂੰ ਜਦ ਲਾਰਡ ਕਿਚਨਰ ਦੇ ਸਮੇਂ ਮਿਸਰ ਸਰਕਾਰ-ਅੰਗਰੇਜ਼ੀ ਦੇ ਹੱਥ ਆ ਗਿਆ ਤਾਂ ਪੱਛਮੀ ਵਿਦਵਾਨਾਂ ਨੂੰ ਅੱਗੇ ਵਧਣ ਦਾ ਹੌਂਸਲਾ ਪਿਆ। ਇਨ੍ਹਾਂ ਪਿਰੇਮਿਡਜ਼ ਵਿੱਚ ਘੁੱਪ ਹਨ੍ਹੇਰਾ ਹੈ, ਅਨੇਕਾਂ ਜਾਨਵਰ ਤੇ ਚਮਗਿੱਦੜ ਇਨ੍ਹਾਂ ਵਿੱਚ ਰਹਿਣ ਕਰਕੇ ਅੰਦਰ ਜਾਣਾ ਔਖਾ ਪ੍ਰਤੀਤ ਹੁੰਦਾ ਸੀ, ਪਰ ਪੱਛਮੀ ਸਾਇੰਸ ਨੇ ਬੜੀ ਤਰੱਕੀ

ਕੀਤੀ ਹੋਈ ਹੈ, ਹਨ੍ਹੇਰੇ ਨੂੰ ਦੂਰ ਕਰਨ ਵਾਸਤੇ ਬਿਜਲੀ ਦੀ ਫ਼ਲੈਸ਼ ਲਾਈਟ (Flash Light) ਵਰਤੀ ਗਈ, ਗੰਦੀ ਹਵਾ ਤੋਂ ਬਚਣ ਲਈ ਆਕਸੀਜਨ (Oxygen) ਗੈਸ ਵਰਤੀ ਗਈ। ਇਸ ਤਰ੍ਹਾਂ ਘੁੱਪ ਹਨ੍ਹੇਰੇ ਵਿੱਚ, ਪਹਾੜ ਦੀਆਂ ਕੰਦਰਾਂ ਵਿੱਚ ਮਾਨੋਂ ਜਗਮਗ ਹੋ ਗਈ! ਕਟਾਈ ਵਢਾਈ ਦਾ ਕੰਮ ਕਿੰਨੇ ਸਾਲ ਲੱਗਾ ਰਿਹਾ ਤੇ ਅੰਤ ਨੂੰ ਅੰਦਰ ਖੜੋਤੇ ਹੋਏ ਅਨੇਕ 'ਬੁੱਤ' ਲੱਭੇ। ਇਹ ਬੁੱਤ ਬਾਹਰੋਂ ਸਗਵੇਂ ਪੁਗਵੇਂ ਆਦਮੀਆਂ ਵਾਂਙਣ ਸਨ ਤੇ ਖੋਲ੍ਹਕੇ ਦੇਖਣ ਤੋਂ ਪਤਾ ਲੱਗਾ ਕਿ ਇਨ੍ਹਾਂ ਵਿੱਚ ਮੋਏ ਹੋਏ ਪ੍ਰਾਣੀਆਂ ਦਾ 'ਅਸਲੀ ਸਰੀਰ' ਮੌਜੂਦ ਹੈ, ਜੋ ਕਿਸੇ ਖ਼ਾਸ ਮਸਾਲੇ ਨਾਲ ਬਚਾਅ ਕੇ ਰੱਖਿਆ ਹੋਇਆ ਹੈ। ਇਨ੍ਹਾਂ ਮਸਾਲੇਦਾਰ ਲੋਥਾਂ ਨੂੰ 'ਮਮੀ' (Mummy) ਆਖਦੇ ਹਨ, ਤੇ ਇਹ 'ਮਮੀ' ਸਿਰਫ਼ ਮਿਸਰ ਦੀ ਧਰਤੀ ਦੀ ਹੀ ਸੌਗਾਤ ਹੈ। ਪੱਛਮੀ ਹਕੀਮ ਤੇ ਸਾਇੰਸਦਾਨ ਵੇਖਕੇ ਅੱਜ ਤੱਕ ਹੈਰਾਨ ਹੁੰਦੇ ਹਨ ਕਿ ਮਿਸਰ ਵਾਲਿਆਂ ਕੋਲ ਕਿਹੜਾ ਮਸਾਲਾ ਸੀ ਜਿਸ ਨਾਲ ਲੋਥਾਂ ਨੂੰ ਉਹ ਸੈਂਕੜੇ ਸਾਲ ਹੀ ਨਹੀਂ, ਹਜ਼ਾਰਾਂ ਸਾਲਾਂ ਤੱਕ ਹੂਬਹੂ ਕਾਇਮ ਰੱਖ ਸਕਦੇ ਹਨ, ਕਿਉਂਕਿ ਇਹ ਕੰਮ ਤਾਂ ਅੱਜ ਦੀ ਸਾਇੰਸ ਵੀ ਨਹੀਂ ਕਰ ਸਕੀ। ਤੇ ਹਿੰਦੁਸਤਾਨ ਵਿੱਚ ਤਾਂ ਲੋਥਾਂ ਨੂੰ ਇੱਕ ਦਿਨ ਵੀ ਨਹੀਂ ਰੱਖਿਆ ਜਾਂਦਾ ਕਿਉਂਕਿ ਬੋ ਛੱਡ ਜਾਂਦੀਆਂ ਹਨ। ਉਪਰਲੀਆਂ ਚੁੰਜ-ਦਾਰ ਪਹਾੜੀਆਂ (ਪਿਰੇਮਿਡਜ਼) ਵਿੱਚ ਹਜ਼ਾਰਾਂ ਸਾਲ ਦੀਆਂ ਪੁਰਾਣੀਆਂ ਲੋਥਾਂ ਨੂੰ ਤੱਕ ਕੇ ਸਾਡੀ ਰੁਚੀ ਆਪਣੇ ਆਪ ਮਿਸਰ ਵੱਲ ਦੌੜਦੀ ਗਈ ਹੈ ਤੇ ਅਸੀਂ ਪੁੱਛਦੇ ਹਾਂ ਕਿ ਇਹ ਮਿਸਰੀ ਲੋਕ ਇੰਝ ਕਿਉਂ ਕਰਦੇ ਸਨ?

ਪੱਛਮ ਦੇ ਖੋਣੂਆਂ (Excavators) ਦੇ ਖੁਣਨ ਦਾ ਮੁੱਖ ਭਾਵ ਤਾਂ ਗੁਪਤੀ ਖ਼ਜ਼ਾਨੇ ਕੱਢਣ ਦਾ ਸੀ ਤੇ ਇਸ ਮੰਤਵ ਵਿੱਚ ਉਨ੍ਹਾਂ ਨੂੰ ਬੜੀ ਸਫ਼ਲਤਾ ਪ੍ਰਾਪਤ ਹੋਈ, ਕਿਉਂਕਿ ਜਦ ਤੂਤਨਖੇਮਨ (Tutankhamen) ਬਾਦਸ਼ਾਹ ਦੀ ਕਬਰ ਹੱਥ ਆਈ ਤਾਂ ਖੋਲ੍ਹਣ ਉਪਰ ਕਿੰਨੇ ਲਾਲ, ਹੀਰੇ ਤੇ ਮੋਤੀ, ਮਣਾਂ ਮੂੰਹੀਂ ਚਾਂਦੀ, ਸੋਨਾ ਤੇ ਹੋਰ ਅਨੇਕ ਪੁਰਾਣੀਆਂ ਚੀਜ਼ਾਂ ਮਿਲੀਆਂ ਜੋ ਹੱਥੋ ਹੱਥ ਲੱਖਾਂ ਰੁਪਈਆਂ ਤੋਂ ਵਿਕ ਗਈਆਂ ਹਨ। ਪਰ ਇਹ ਨਵੀਂ ਗੱਲ ਤਾਂ ਨੌ ਦਿਹਾੜੇ ਹੀ ਰਹਿਣ ਵਾਲੀ ਸੀ। ਪਰ ਜਿੱਥੇ ਤੂਤਨਖੇਮਨ ਦੀ ਮਮੀ ਸੀ ਉਸਦੇ ਨਾਲ ਹੀ ਉਸਦੇ ਸਹੁਰੇ ਦੀ 'ਮਮੀ' ਵੀ ਨਿਕਲੀ ਜਿਸ ਨੂੰ 'ਅਖਨੀਟਨ' (Akhenaten) ਆਖਦੇ ਹਨ ਜੋ ਯਸਹੂ ਮਸੀਹ ਤੋਂ ਵੀ (ਅਠਾਰਾਂ ਸੌ ਸਾਲ) ਪਹਿਲੋਂ ਹੋ ਗੁਜ਼ਰਿਆ ਹੈ। ਇਸ ਰਾਜੇ ਦੀ ਲੋਥ ਮਿਲਣ ਮਗਰੋਂ ਇਸਦੇ ਸ਼ੀਸ਼ ਮਹਿਲ, ਬਾਗ਼ ਬਗ਼ੀਚੇ, ਦਫਤਰ-ਦਰਬਾਰ ਤੇ ਬੇਅੰਤ ਚੀਜ਼ਾਂ ਤਲ-ਅਮਰਨਾ (Tellel-Amarna) ਇਲਾਕੇ ਵਿੱਚੋਂ ਮਿਲੀਆਂ ਹਨ। ਇਹ ਸਭ ਚੀਜ਼ਾਂ ਜ਼ਮੀਨ ਹੇਠਾਂ ਮਿੱਟੀ ਵਿੱਚ ਗਲੇਫੀਆਂ ਹੋਈਆਂ ਸਨ—ਜਿਸ ਤਰ੍ਹਾਂ ਸਾਡਾ ਟੈਕਸਲਾ (Taxila) ਸ਼ਹਿਰ ਮਿੱਟੀ ਹੇਠ ਆ ਗਿਆ ਸੀ, ਪਰ ਖੋਣੂਆਂ ਨੇ ਇੱਕ ਇੱਕ ਚੀਜ਼ ਮਿਹਨਤ ਨਾਲ ਸਾਫ਼ ਕੀਤੀ ਹੈ ਤੇ ਜਿੱਥੇ ਪਹਿਲੋਂ ਰੋੜ ਸਵੈਦ ਜ਼ਮੀਨ ਸੀ ਉਥੇ ਹੁਣ ਪੁਰਾਣੇ ਮਹਿਲਾਂ ਦੇ ਖੰਡਰ ਹਨ ਜਿਨ੍ਹਾਂ ਵਿੱਚ ਕਦੀ-ਕਦੀ

ਦੁੱਧ ਤੇ ਮਾਖਿਓਂ ਦੀਆਂ ਨਦੀਆਂ ਵਗਦੀਆਂ ਹਨ, ਜਿਨ੍ਹਾਂ ਵਿੱਚ ਅੱਜ ਤੱਕ ਚਾਂਦੀ, ਸੋਨਾ, ਲਾਲ ਹੀਰੇ, ਜੜਤੀ ਤਸਵੀਰਾਂ, ਰੰਗ ਬਰੰਗੀ ਸ਼ੀਸ਼ੇ ਦੇ ਮੀਨਾਕਾਰੀ ਦੇ ਕੰਮ ਮੌਜੂਦ ਹਨ। ਗੱਲ ਕੀ ਪਿਛਲੇ ਦਸਾਂ ਸਾਲਾਂ ਵਿੱਚ ਸਾਨੂੰ ਮਿਸਰ ਦੀ ਪੁਰਾਣੀ ਸਭਯਤਾ ਉਪਰ ਪੂਰੀ-ਪੂਰੀ ਰੌਸ਼ਨੀ ਪਈ ਹੈ ਤੇ ਅੱਜ ਸਾਨੂੰ ਅਖਨੀਟਨ ਬਾਦਸ਼ਾਹ, ਜੋ ਚਾਰ ਹਜ਼ਾਰ ਸਾਲ ਪਹਿਲੋਂ ਹੋ ਗੁਜ਼ਰਿਆ ਹੈ, ਦਾ ਹਾਲ ਅਕਬਰ, ਔਰੰਗਜ਼ੇਬ ਤੇ ਅਸ਼ੋਕ ਕੋਲੋਂ ਵੀ ਵਧੇਰੇ ਪਤਾ ਹੈ।

ਇਹ ਅਖਨੀਟਨ ਬਾਦਸ਼ਾਹ ਕੌਣ ਸੀ ਤੇ ਇਸ ਦੀ ਖ਼ਾਸ ਵਿਸ਼ੇਸ਼ਤਾ ਕੀ ਹੈ? ਇਸ ਬਾਬਤ ਪੱਛਮੀ ਵਿਦਵਾਨ ਇਉਂ ਲਿਖਦੇ ਹਨ ਕਿ ਦੁਨੀਆਂ ਦੇ ਸਾਰੇ ਬਾਦਸ਼ਾਹਾਂ ਵਿੱਚੋਂ ਉਹ ਪਹਿਲਾ ਵੱਡਾ ਧਰਮਾਤਮਾ, ਸੁਲਹਕਾਰ, ਪਹਿਲਾ ਇੱਕ ਵਾਹਿਗੁਰੂ ਨੂੰ ਮੰਨਣ ਵਾਲਾ, ਪਹਿਲਾ ਪੰਚੈਤੀ ਰਾਜ ਦਾ ਮੋਢੀ, ਪਹਿਲੀ ਕੱਟੜ ਧਰਮੀ ਹਸਤੀ, ਪਹਿਲਾ ਸਰਬ ਦਿਆਲੂ ਪ੍ਰਾਣੀ, ਪਹਿਲੀ ਜਗਤ ਸਾਂਝੀ ਹਸਤੀ, ਪਹਿਲਾ ਧਰਮ ਚਲਾਉਣ ਵਾਲਾ ਗੁਰੂ ਹੋਇਆ ਹੈ। ਉਹ ਦੁਨੀਆਂ ਦੇ ਇਤਿਹਾਸ ਵਿੱਚ ਪਹਿਲੀ ਹਸਤੀ ਹੈ ਜਿਸ ਨੇ ਰਾਜ-ਯੋਗ ਦਾ ਤਖ਼ਤ ਕਮਾਇਆ—(They have rightly called him the fisrt individual in histroy. He was also the first pesifist realist, the monotheist, the first democart, the first internationalist, and the first person known to attempt to found a religion—C.F. Potter in the story of Religion 1932) ਗੱਲ ਕੀ ਅੱਜ ਇਤਿਹਾਸ ਦੀ ਅੱਖ ਅਖਨੀਟਨ ਉਪਰ ਲੱਗੀ ਹੋਈ ਹੈ ਜੋ ਮਿਸਰ ਦਾ ਸ਼੍ਰੋਮਣੀ ਸਿਰਤਾਜ ਬਾਦਸ਼ਾਹ ਹੋ ਗੁਜ਼ਰਿਆ ਹੈ ਤੇ ਜਿਸਦੀ ਮੱਮੀ ਅੱਜ ਤੱਕ ਸਾਡੇ ਕੋਲ ਮੌਜੂਦ ਹੈ।

ਪੱਛਮੀ ਸਾਇੰਸਦਾਨ ਤਾਂ ਆਖਿਆ ਕਰਦੇ ਹਨ ਕਿ ਵਿਕਾਸ ਮਸਲਾ ਸਾਨੂੰ ਦੱਸਦਾ ਹੈ ਕਿ ਪਹਿਲੋਂ ਪ੍ਰਾਣੀ ਘੋਰ ਹਨ੍ਹੇਰੇ ਵਿੱਚ ਸਨ ਤੇ ਸਭਯਤਾ ਹੁਣ ਹੀ ਆਈ ਹੈ। ਜੇ ਇਹ ਗੱਲ ਠੀਕ ਹੈ ਤਾਂ ਯਸੂ-ਮਸੀਹ ਜੀ ਤੋਂ ਵੀ ਪਹਿਲੋਂ ਇੰਨੀ ਵੱਡੀ ਉੱਚ ਹਸਤੀ ਕਿਸ ਤਰ੍ਹਾਂ ਪੈਦਾ ਹੋਈ ? ਇਸ ਗੱਲ ਦਾ ਪੱਛਮ ਕੋਲ ਕੋਈ ਜੁਆਬ ਨਹੀਂ ਤੇ ਭਾਰਤ ਵਰਸ਼ ਤਾਂ ਇਸ ਅਨੋਖੇ ਮੰਤਕ ਨੂੰ ਮੰਨਦਾ ਹੀ ਨਹੀਂ ਕਿ ਸ੍ਰਿਸ਼ਟੀ ਵਿੱਚ ਆਦਿ ਤੋਂ ਘੁੱਪ ਹਨ੍ਹੇਰਾ ਸੀ। ਸਾਡਾ ਤਾਂ ਇਹ ਖ਼ਿਆਲ ਹੈ ਕਿ ਅਨੇਕਾਂ ਜੁਗ ਬੀਤ ਗਏ ਹਨ ਤੇ ਅਨੇਕ ਬੀਤ ਜਾਣਗੇ ਪਰ ਬ੍ਰਹਮ ਗਿਆਨੀ ਦਾ ਸੂਰਜ ਸਦਾ ਹੀ ਪ੍ਰਜ੍ਵਲਤ ਰਹੇਗਾ। ਪੱਛਮੀ ਵਿਦਿਆ ਵਾਲੇ ਵਿਕਾਸ ਮਸਲੇ ਦੀ ਬੇੜੀ ਪਹਿਲੋਂ ਆਪਣੇ ਪੈਰਾਂ ਵਿੱਚ ਆਪ ਹੀ ਪਾਉਂਦੇ ਹਨ, ਫਿਰ ਜਦ ਅਖਨੀਟਨ ਜਿਹੀ ਮਹਾਨ ਹਸਤੀ ਨੂੰ ਵੇਖਦੇ ਹਨ ਤਾਂ ਇਸ ਗੋਰਖ ਧੰਦੇ ਵਿੱਚੋਂ ਇਉਂ ਨਿਕਲਦੇ ਹਨ ਕਿ ਕਦੀ ਵਕਤੋਂ ਬੇਵਕਤ ਹੀ ਉੱਚ ਹਸਤੀਆਂ ਜੰਮ ਪੈਂਦੀਆਂ ਹਨ, ਮਾਨੋਂ ਛਲਾਂਗ ਮਾਰਕੇ ਨਿਕਲ ਆਈਆਂ ਹਨ। ਇਸ ਕਰਕੇ ਪੱਛਮੀ ਵਿਦਿਆ ਵਾਲੇ ਅਖਨੀਟਨ ਦੇ

ਮਹਾਤਮਾ ਪੁਣੇ ਨੂੰ ਇੱਕ 'ਧਾਰਮਿਕ ਛਲਾਂਗ' ਆਖਦੇ ਹਨ—"Akhenaten's precivilized mind indicated a sort of spiritual salvation, a leap forward in intellectual evolution"! ਕਿਹਾ ਮਨਘੜਤ ਮੰਤਰ ਹੈ! ਪਰ ਹੁਣ ਅਸੀਂ ਇਤਿਹਾਸ ਨੂੰ ਛੱਡ ਧਰਮ ਵੱਲ ਆਉਂਦੇ ਹਾਂ, ਤੇ ਇਹ ਗੱਲ ਲੱਭਣ ਦੀ ਕੋਸ਼ਿਸ਼ ਕਰਦੇ ਹਾਂ ਕਿ ਅਖਨੀਟਨ ਨੂੰ ਕੀ ਚੀਜ਼ ਪ੍ਰਾਪਤ ਸੀ ਜੋ ਉਸ ਨੂੰ ਇਹ ਬੇਅੰਤ ਉੱਚੀ ਪਦਵੀ ਦੇ ਗਈ। ਜੇ ਬਾਹਰ ਦੀਆਂ ਗੱਲਾਂ ਛੱਡ ਕੇ ਅਖਨੀਟਨ ਦੇ ਦਿਲ ਅੰਦਰ ਵੜੀਏ ਤੇ ਉਸ ਦੀਆਂ ਕਵਿਤਾਵਾਂ ਨੂੰ ਪੜ੍ਹੀਏ ਤਾਂ ਉਸ ਦੀ ਕਵਿਤਾ ਸਾਨੂੰ ਕੂਕ-ਕੂਕ ਕੇ ਦੱਸਦੀ ਹੈ ਕਿ ਅਖਨੀਟਨ ਨੂੰ ਉਹ ਗੁਪਤ ਭੰਡਾਰ ਪ੍ਰਾਪਤ ਸੀ ਜਿਸ ਨੂੰ ਨਾਮ ਆਖੀਦਾ ਹੈ। ਜੇ ਇਸ ਘੁੰਡੀ ਨੂੰ ਅਸੀਂ ਨਾ ਭੁਲਾਈਏ ਤਾਂ ਸਾਨੂੰ ਪੂਰਨ ਪਤਾ ਲੱਗ ਜਾਵੇਗਾ ਕਿ ਅੱਜ ਚਾਰ ਹਜ਼ਾਰ ਸਾਲ ਗੁਜ਼ਾਰਕੇ ਵੀ ਅਖਨੀਟਨ ਦਾ ਮਾਣ ਦਿਨ-ਦੂਣਾ ਰਾਤ-ਚੌਣਾ ਕਿਉਂ ਵੱਧ ਰਿਹਾ ਹੈ। ਗੁਰੂ ਅਮਰਦਾਸ ਜੀ ਮਹਾਰਾਜ ਜੋ ਅਮਰ ਹਨ, ਜੋ ਸਾਡੇ ਅੰਗ ਸੰਗ ਹਨ, ਦੱਸਦੇ ਹਨ—

*"ਇਸੁ ਜੁਗ ਮਹਿ ਸੋਭਾ 'ਨਾਮ ਕੀ'*
*ਬਿਨ "ਨਾਵੈ" ਸੋਭ ਨ ਹੋਇ॥*
*ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ*
*ਜਾਦੀ ਬਿਲਮੁ ਨ ਹੋਇ॥*
*ਜਿਨੀ ਨਾਮੁ ਵਿਸਾਰਿਆ*
*ਸੇ ਮੁਏ ਮਰਿ ਜਾਹਿ॥*
*ਹਰਿ ਰਸ ਸਾਦੁ ਨ ਆਇਓ*
*ਬਿਸਟਾ ਮਾਹਿ ਸਮਾਹਿ॥"*

*(ਆਸਾ ਮ: ੫, ਪੰਨਾ ੪੨੯)*

ਭਾਵ ਮਾਇਆ ਦੀ ਵਡਿਆਈ ਚਾਰ ਦਿਹਾੜੇ ਹੈ ਪਰ 'ਨਾਮ' ਦੀ ਵਡਿਆਈ ਜੁਗੋ ਜੁਗ ਹੈ। ਤੂਤਨਖੇਮਨ ਜੋ ਮਨਮੁਖੀ ਰਾਜਾ ਸੀ, ਅੱਜ ਪਿੱਛੇ ਹਟ ਗਿਆ ਹੈ ਪਰ ਅਖਨੀਟਨ ਅੱਖਾਂ ਅੱਗੇ ਕੋਹ-ਨੂਰ ਵਾਂਙ ਡਲ੍ਹਕਦਾ ਹੈ।

ਆਓ ਜ਼ਰਾ ਇਸ ਅਦਭੁੱਤ ਨਵੀਂ-ਲੱਭੀ (Newly Found) ਹਸਤੀ ਅੰਦਰ ਵੜਕੇ ਦੋਸਤੀ ਪਾਈਏ ਤੇ ਦਿਲ ਦੀਆਂ ਦੋ ਗੱਲਾਂ ਕਰੀਏ। ਅਖਨੀਟਨ ਦੀ ਮੱਮੀ (ਬੁੱਤ) ਹੇਠਾਂ ਇਹ ਅੱਖਰ ਉੱਕਰੇ ਹੋਏ ਹਨ :-"(ਹੇ ਵਾਹਿਗੁਰੂ) ਮੈਨੂੰ ਦੱਸ ਮੈਂ ਕੀ ਹਾਂ (Reveal me as I am) ਬੱਸ, ਇਸ ਪ੍ਰਸ਼ਨ ਵਿੱਚ ਤਾਂ ਸਾਰੇ ਬ੍ਰਹਮ ਗਿਆਨ ਦਾ ਆਦ ਤੇ ਅੰਤ ਹੈ। ਮੈਂ ਕੀ ਹਾਂ? ਕੀ ਮੈਂ ਪੰਜ ਤੱਤ ਦਾ ਪੁਤਲਾ ਹਾਂ ਜਾਂ ਉਹ ਅਬਚਲੀ ਜੋਤ ਹਾਂ, ਜੋ ਜੁਗੋ ਜੁਗ ਸਦੀਵ ਜਗਦੀ ਰਹਿੰਦੀ ਹੈ ਤੇ ਜਿਸ ਦੇ ਹੱਥ ਪੰਜ ਤੱਤ ਸਿਰਫ਼ ਖਿਡਾਉਣਾ ਹੀ ਹਨ। ਮੈਂ ਕੀ ਹਾਂ? ਇਸ ਗੱਲ ਨੂੰ ਲੱਭਦਾ-ਲੱਭਦਾ ਅਖਨੀਟਨ 'ਆਤਮਾ' ਦੀ ਸਿਖਰ ਚੋਟੀ ਉਪਰ ਜਾ ਪੁੱਜਾ ਤੇ ਜਿਸ

ਆਤਮਾ ਤੋਂ ਉਪਜਿਆ ਸੀ ਉਸ ਨਾਲ ਅਭੇਦ ਹੋ ਗਿਆ-

*ਜਹ ਤੇ ਉਪਜਿਓ ਤਹੀ ਸਮਾਇਓ*
*ਇਹ ਬਿਧਿ ਜਾਨੀ ਤਬਹੂੰ॥*
*ਜਹਾ ਜਹਾ ਇਹ ਦੇਹੀ ਧਾਰੀ*
*ਰਹਨੁ ਨ ਪਾਇਓ ਕਬਹੂੰ॥*

*(ਦੇਵਗੰਧਾਰੀ ਮ: ੫, ਪੰਨਾ ੫੨੯)*

ਭਾਵ ਜਦ ਆਪਣੇ ਆਪ ਨੂੰ ਜਾਣਿਆ ਤਾਂ (ਤਬਹੂੰ) ਪ੍ਰਾਣੀ ਜਿਸ ਵਾਹਿਗੁਰੂ ਤੋਂ ਉਪਜਿਆ ਸੀ ਉਸ ਵਿੱਚ ਹੀ ਸਮਾ ਗਿਆ 'ਜਹ ਤੇ ਉਪਜਿਓ ਤਹੀ ਸਮਾਇਓ।' ਅਖਨੀਟਨ ਨੇ ਆਪਣੇ ਆਪ (Self) ਨੂੰ ਅਨੁਭਵ ਕਰਕੇ ਆਪਣੇ ਸਿੱਕਿਆਂ ਵਿੱਚ ਇਹ ਲਿਖਿਆ ਹੈ ਕਿ ਅਖਨੀਟਨ 'ਨਾਮ' ਦਾ ਪੁਜਾਰੀ ਹੈ। ਇੱਥੇ ਹੀ ਬੱਸ ਨਹੀਂ, ਅਸ਼ੋਕ ਮਹਾਰਾਜੇ ਵਾਂਙ ਫਿਰ ਉਸ ਨੇ ਥਾਵਾਂ-ਥਾਵਾਂ ਅਤੇ ਘਰ-ਘਰ ਵਿੱਚ ਨਾਮ-ਖੁਤਬੇ ਖਟਾਏ ਜੋ ਅੱਜ ਤੱਕ ਕਿਧਰੇ ਦੇ ਕਿਧਰੇ ਹਨ। ਥੀਬਜ਼ (Thebes) ਸ਼ਹਿਰ ਜਿੱਥੋਂ ਪੱਥਰ ਖੋਦ ਕੇ ਮੰਦਰਾਂ ਵਿੱਚ ਖੜੇ ਜਾਂਦੇ ਹਨ ਉਥੇ ਵੀ ਉਸ ਨੇ ਨਾਮ ਦੀ ਮਹਿਮਾ ਪ੍ਰਕਾਸ਼ ਕਰਨ ਲਈ ਮੰਦਰ ਬਣਵਾਇਆ ਤੇ ਆਪਣੇ ਸ਼ਹਿਰ 'ਤਲਅਮਰਨ' ਵਿੱਚ ਵੀ ਜਿੱਥੇ-ਜਿੱਥੇ 'ਨਾਮ' ਦਾ ਵਰਣਨ ਆਇਆ ਹੈ ਉਥੇ-ਉਥੇ ਅਖਨੀਟਨ ਨੇ ਖੋਲ੍ਹਕੇ ਲਿਖਿਆ ਹੈ ਕਿ ਮੇਰਾ ਭਾਵ ਪ੍ਰਿਥਵੀ, ਜਲ, ਅਗਨੀ, ਵਾਯੂ, ਸੂਰਜ ਦੀ ਪੂਜਾ ਨਹੀਂ, ਸਗੋਂ ਉਸ ਜਾਗਦੀ ਜੋਤ ਦੀ ਪੂਜਾ ਹੈ ਜੋ ਘਟ ਘਟ ਵਿੱਚ ਰਮ ਰਹੀ ਹੈ, ਜਿਸ ਦੀ ਸੱਤਾ ਨਾਲ ਚੰਨ-ਸੂਰਜ ਤੇ ਸਾਰਾ ਬ੍ਰਹਿਮੰਡ ਚਲ ਰਿਹਾ ਹੈ, (Heat-which-is-in Aten)। ਉਨ੍ਹਾਂ ਦਿਨਾਂ ਵਿੱਚ 'ਨਾਮ'-ਸਿਮਰਨ' 'ਅਬਚਲੀ-ਜੋਤ' ਦਾ ਨਾਮ ਮਿਸਰ ਵਿੱਚ ਏਟਨ (Aten) ਸੀ, ਪਰ ਇਸ ਗੱਲ ਨੂੰ ਖੋਲ੍ਹਣ ਵਾਸਤੇ ਅਖਨੀਟਨ ਹਰ ਜਗ੍ਹਾ ਇਹ ਲਿਖਾਉਂਦਾ ਸੀ : 'ਉਹ ਸੱਤਾ ਜੋ ਨਾਮ ਦੇ ਪਿੱਛੇ ਹੈ, ਉਸ ਦਾ ਮੈਂ ਪੁਜਾਰੀ ਹਾਂ।'

ਵਾਹ! ਵਾਹ! ਅਖਨੀਟਨ! ਵਾਹ! ਵਾਹ! ਅੱਜ ਤੋਂ ਚਾਰ ਹਜ਼ਾਰ ਸਾਲ ਪਹਿਲੋਂ ਤੈਨੂੰ ਅਬਚਲੀ ਜੋਤ ਦੇ ਦਰਸ਼ਨ ਹੋਏ ਤੇ ਤੂੰ ਇਸ ਦੀਆਂ ਧੁੰਮਾਂ ਆਪਣੇ ਰਾਜ ਵਿੱਚ ਹੀ ਨਹੀਂ, ਚਾਰ ਚੁਫ਼ੇਰੇ ਪਾ ਦਿੱਤੀਆਂ।

ਇੱਥੇ ਹੀ ਬੱਸ ਨਹੀਂ, ਜਿਸ ਤਰ੍ਹਾਂ ਦਸਮ ਪਿਤਾ ਜੀ ਨੇ ਅਨੰਦਪੁਰ ਨਵਾਂ ਸ਼ਹਿਰ ਅਬਾਦ ਕੀਤਾ ਸੀ, ਜਿਸ ਵਿੱਚ ੫੨ ਕਵੀ ਉਨ੍ਹਾਂ ਦੀ ਸੇਵਾ ਵਿੱਚ ਬੈਠਕੇ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਦੇ ਸਨ, ਉਸੇ ਤਰ੍ਹਾਂ ਅਖਨੀਟਨ ਨੇ ਥੀਬਜ਼ (Thebes) ਜਿੰਨੇ ਵੱਡੇ ਸ਼ਹਿਰ ਨੂੰ ਛੱਡ ਇਕ ਪਹਾੜੀ ਉਪਰ ਤਲ-ਅਮਰਨਾ (Tell-el-Amarna) ਦਾ ਸ਼ਹਿਰ ਅਬਾਦ ਕੀਤਾ। ਕਿਸ ਕਰਕੇ? ਤਾਂ ਕਿ ਨਾਮ-ਰਸੀਏ ਜੰਗਲ ਵਿੱਚ, ਇਕਾਂਤ ਵਿੱਚ, ਬੈਠਕੇ ਨਾਮ-ਜਪਣ ਦਾ ਰਸ ਲੁੱਟਣ। ਸ਼ਹਿਰ ਕਿਉਂ ਛੱਡੇ ? ਇਸ ਕਰਕੇ ਕਿ ਡੰਡ-ਕੁਟ, ਖਟ-ਖਟ ਜੋ ਸਾਡੇ ਸ਼ਹਿਰਾਂ ਵਿੱਚ ਹੈ, ਉਸ ਵਿੱਚ ਮਾਇਆ ਦੇ ਰਸ ਤਾਂ ਹਨ, ਪਰ 'ਨਾਮ ਦਾ ਰਸ' ਇਕਾਂਤ ਵਿੱਚ ਹੀ

ਆਉਂਦਾ ਹੈ। ਇਸ ਸ਼ਹਿਰ ਵਿੱਚ ਅਖਨੀਟਨ ਨੇ ਸ਼੍ਰੋਮਣੀ ਕਵੀ ਤੇ ਭਜਨੀਕ ਇਕੱਠੇ ਕੀਤੇ ਤੇ ਇਹ ਸ਼ਹਿਰ ਇੰਨਾ ਰੌਣਕ ਵਾਲਾ ਹੋ ਗਿਆ ਕਿ ਉਨ੍ਹਾਂ ਦਿਨਾਂ ਵਿੱਚ ਇਸ ਨੂੰ ਮਿਸਰ ਦੀ ਸੁਰਗਾ-ਪੁਰੀ ਆਖਦੇ ਸਨ-Utopia। ਵਾਹ! ਵਾਹ! ਅਖਨੀਟਨ! ਤੇਰੀ 'ਨਾਮ ਨਗਰੀ'!

ਅਖਨੀਟਨ ਨੇ ਲੋਕਾਂ ਨੂੰ ਮੂਰਤੀ ਪੂਜਣ ਤੋਂ ਬਚਾਉਣ ਲਈ ਸਰਕਾਰੀ ਹੁਕਮ ਦਿੱਤਾ ਕਿ ਕੋਈ ਪ੍ਰਾਣੀ ਮੂਰਤੀਆਂ ਨੂੰ ਨਾ ਪੂਜੇ। ਨਾਲ ਹੀ ਉਸਨੇ ਪਿੰਡ-ਪਿੰਡ ਵਿੱਚ ਨਾਮ-ਪ੍ਰਚਾਰ ਲਈ ਧਰਮਸ਼ਾਲਾ ਕਾਇਮ ਕਰ ਦਿੱਤੀਆਂ। ਲੋਕਾਂ ਨੂੰ ਇਸ ਪਾਸੇ ਖਿੱਚਣ ਲਈ ਅਖਨੀਟਨ ਨੇ ਬੇਅੰਤ ਖ਼ਰਚ ਕੀਤਾ ਤੇ ਪੱਥਰ-ਪੂਜਾ ਛੁਡਾ ਮਿਸਰੀਆਂ ਨੂੰ ਜਾਗਦੀ ਜੋਤ ਦਾ ਸੇਵਕ ਬਣਾਇਆ। ਗੱਲ ਕੀ, ਅਖਨੀਟਨ ਪੂਰਾ-ਪੂਰਾ ਗੁਰਸਿੱਖ ਸੀ, ਨਹੀਂ, ਨਹੀਂ, ਖਾਲਸਾਈ ਵੀਰ ਸੀ। ਅਸੀਂ ਅਖਨੀਟਨ ਜਿਹੇ ਗੁਰਮੁਖਾਂ ਦਾ ਹਾਲ ਸੁਣਕੇ ਝਟਪਟ ਮਿਸਰ ਵੱਲੋਂ ਰਾਇ ਬਦਲ ਲੈਂਦੇ ਹਾਂ ਤੇ ਮਿਸਰੀਆਂ ਨੂੰ ਵੀ ਵੀਰ ਕਰਕੇ ਆਖਣ ਵਾਸਤੇ ਤਿਆਰ ਹਾਂ। ਪਰ ਅਖਨੀਟਨ ਨੇ ਅੱਗੋਂ ਦੀ ਪੂਰੀ-ਪੂਰੀ ਨਹੀਂ ਸੀ ਸੋਚੀ, ਕਿਉਂਕਿ ਅਖਨੀਟਨ ਦੇ ਅੱਖਾਂ ਨੂਟਨ ਨਾਲ ਹੀ ਸਾਰਾ ਮਿਸਰ ਫਿਰ ਨਾਸਤਕ ਜਾਂ ਜੈਨ-ਮਤੀਆ ਹੋ ਗਿਆ। ਫਿਰ ਮੁੜਕੇ ਜਦ ਮਿਸਰ ਦਾ ਹਾਲ ਅਸੀਂ ਇੰਜੀਲ ਵਿੱਚ ਪੜ੍ਹਦੇ ਹਾਂ ਤਾਂ ਇਨ੍ਹਾਂ ਨੂੰ ਮਗਰਮੱਛ, ਬਿੱਲੀਆਂ ਆਦਿਕ ਦੇ ਪੂਜਕ ਵੇਖਦੇ ਹਾਂ। ਕਾਸ਼! ਕਿ ਅਖਨੀਟਨ ਵੀ ਗੁਰੂ ਨਾਨਕ ਜੀ ਮਹਾਰਾਜ ਵਾਂਗੂੰ ਆਪਣਾ ਰੂਪ ਅੰਗਦ ਪੈਦਾ ਕਰ ਜਾਂਦੇ, ਪਰ ਆਪਣੇ ਸਮੇਂ ਅਖਨੀਟਨ ਨੇ ਚੰਗੀ ਵਜਾਈ। ਅੱਜ ਅਖਨੀਟਨ ਮਿਸਰ ਦਾ ਹੀ ਨਹੀਂ ਸਾਰੀ ਦੁਨੀਆਂ ਦੀਆਂ ਅੱਖਾਂ ਅੱਗੇ ਇਕ ਚਮਕਦਾ ਤਾਰਾ ਹੈ, ਜੋ ਸਦਾ ਲਈ ਆਤਮਿਕ ਮੰਜ਼ਿਲ ਵਿੱਚ ਸਪਤ ਰਿਸ਼ੀਆਂ ਵਾਂਙ ਧ੍ਰੂ ਜੀ ਦੇ ਇਰਦ-ਗਿਰਦ ਝੁਰਮਟ ਪਾਵੇਗਾ! ਅਖਨੀਟਨ ਸਾਡਾ ਸਿੱਖ ਸਖਾ, ਬੰਧਪ, ਗੁਰਭਾਈ ਹੈ ਤੇ ਅਸੀਂ ਉਸਦੀ ਮੰਮੀ ਨੂੰ ਸਤਿ ਸ੍ਰੀ ਅਕਾਲ ਗਜਾਕੇ ਗਲਵੱਕੜੀ ਪਾਉਣ ਲਈ ਤਿਆਰ ਬਰ ਤਿਆਰ ਹਾਂ। ਵਾਹਿਗੁਰੂ ਕਰੇ ਕਿ 'ਨਾਮ' ਦਾ ਚੰਦਰਮਾ ਇਕ ਵਾਰੀ ਫਿਰ ਮਿਸਰ ਦੀ ਧਰਤੀ ਉਪਰ ਚੜ੍ਹੇ। ਓਹੋ ਕੌਮ ਜਿਊਂਦੀ ਹੈ ਜਿਸ ਵਿੱਚ ਨਾਮ ਦਾ ਪ੍ਰਚਾਰ ਤੇ ਨਾਮ ਦਾ ਅਭਿਆਸ ਸਦੀਵੀ ਰਹਿੰਦਾ ਹੈ। ਮਿਸਰੀ ਮਰ ਗਏ ਜਦ ਨਾਮ ਦੀ ਦੇਵੀ ਉਨ੍ਹਾਂ ਕੋਲੋਂ ਕੰਨੀ ਛੁਡਾਕੇ ਨੱਸ ਗਈ। ਯੂਨਾਨ ਸੌਂ ਗਿਆ, ਜਦ ਅਫ਼ਲਾਤੂਨ ਦਾ ਨਾਮ-ਪ੍ਰਚਾਰ ਉਸੇ ਨਾਲ ਅਲੋਪ ਹੋ ਗਿਆ। ਚੀਨ ਸੌਂ ਗਿਆ ਜਦ ਲੌਜ਼ੀ (Lao-Tsze) ਦਾ ਨਾਮ-ਪ੍ਰਚਾਰ ਮੱਠਾ ਪੈ ਗਿਆ। ਪਰ ਖ਼ਾਲਸਾ ਪੰਥ ਜਾਗਦਾ ਹੈ ਤੇ ਜਾਗਦਾ ਰਹੇਗਾ ਜਦ ਤੱਕ ਗੁਰੂ ਗ੍ਰੰਥ ਜੀਉ ਸਾਡੇ ਅੰਦਰ ਨਾਮ ਦਾ ਸੋਮਾ ਭਰਨਗੇ ਤੇ ਅਸੀਂ ਚਰਨ ਕਮਲਾਂ ਦਾ ਰਸ ਗਟਾ ਗਟ ਪੀਆਂਗੇ।

# ੩
# ਮਰਨ ਵੇਲੇ ਕੀ ਹੁੰਦਾ ਹੈ?

(ਸਫ਼ਾ 431 ਤੋਂ ਅਗਲਾ ਹਿੱਸਾ ਜੋ ਰਹਿ ਗਿਆ ਸੀ)

(੪)

ਅਸੀਂ ਉੱਪਰ ਵੇਖ ਆਏ ਹਾਂ ਕਿ ਮਰਨ ਵੇਲੇ ਜੀਵ ਆਪਣਾ ਆਪ ਦੂਜੀ ਥਾਂ ਪ੍ਰਗਟ ਕੁਝ ਇੰਝ ਕਰ ਲੈਂਦਾ ਹੈ ਜਿਸ ਤਰ੍ਹਾਂ ਤਾਰ, ਬੇਤਾਰ ਜਾਂ ਟੈਲੀਫ਼ੋਨ ਦੀ ਘੱਲੀ ਬਾਣੀ ਦੂਜੇ ਸਟੇਸ਼ਨ 'ਤੇ ਟਿਕ-ਟਿਕ ਰਾਹੀਂ ਪ੍ਰਗਟ ਹੋ ਜਾਂਦੀ ਹੈ। ਪਰ ਦੋ ਪ੍ਰਸ਼ਨ ਸਾਡੇ ਮਨ ਵਿੱਚ ਇਸ ਥਾਂ ਉਪਜਦੇ ਹਨ ਜਿਨ੍ਹਾਂ ਦਾ ਵਰਣਨ ਕਰਨਾ ਅਤੀ ਜ਼ਰੂਰੀ ਹੈ—

(੧) ਜੇ ਪੁਰਾਣਾ-ਆਪਾ ਮਰਨ ਵੇਲੇ ਆਪਣੇ ਆਪ ਨੂੰ ਨਵਾਂ ਪ੍ਰਗਟ ਕਰ ਲੈਂਦਾ ਹੈ ਕਿ ਸਾਨੂੰ ਇਹ ਯਾਦ ਨਹੀਂ ਰਹਿੰਦਾ ਕਿ ਸਾਡਾ ਪਿੱਛਾ ਕੀ ਸੀ, ਅਸੀਂ ਕਿਸ ਘਰ ਤੋਂ ਆਏ ਹਾਂ, ਤੇ ਕੀ ਕਰਕੇ ਆਏ ਹਾਂ? ਸਾਨੂੰ ਆਪਣੇ ਪਿਛਲੇ ਜਨਮ ਦੀ ਯਾਦ ਕਿਉਂ ਨਹੀਂ ਰਹਿੰਦੀ? (Why memory fails us at new birth?)

(੨) ਦੂਜਾ ਪ੍ਰਸ਼ਨ ਇਹ ਹੈ ਕਿ ਕੀ ਸਾਡਾ ਜੀਵ ਉਹੋ ਹੀ ਹੈ ਜੋ ਪਿੱਛੇ ਸੀ, ਜਾਂ 'ਨਵਾਂ' ਜੋ ਜਿਸ ਤਰ੍ਹਾਂ ਗੂੰਜ (Echo) ਵਾਸਤਵ ਵਿੱਚ ਅਸਲੀ ਆਵਾਜ਼ ਨਹੀਂ ਸਗੋਂ ਪ੍ਰਤੀ-ਧੁਨੀ ਹੁੰਦੀ ਹੈ ? ਭਾਵ, ਕੀ ਸਾਡਾ ਅਸਲ-ਆਪਾ ਅੱਗੇ ਜਾਂਦਾ ਹੈ ਜਾਂ ਉਸ ਦਾ ਪਰਤੋ, ਅਕਸ ਜਾਂ ਹਮਜ਼ਾਦ ?

ਇਹ ਦੋਵੇਂ ਕਠਿਨ ਪ੍ਰਸ਼ਨ ਹਨ ਜਿਨ੍ਹਾਂ ਉਪਰ ਫ਼ਿਲਾਸਫ਼ਰ ਤੇ ਵਿਗਿਆਨਕ ਬੜੇ ਖ਼ਿਆਲ ਲੜਾਇਆ ਕਰਦੇ ਹਨ। ਪੱਛਮੀ-ਧਰਮ ਤਾਂ ਇਸੇ ਕਰਕੇ ਕਹਿ ਛੱਡਿਆ ਕਰਦੇ ਹਨ ਕਿ ਸਾਡਾ ਪਿੱਛਾ ਹੈ ਹੀ ਨਹੀਂ, ਕਿਉਂਕਿ ਜੇ ਹੁੰਦਾ ਤਾਂ ਕੀ ਸਾਨੂੰ ਯਾਦ ਨਾ ਹੁੰਦਾ ਕਿ ਅਸੀਂ ਅਮੁਕੇ ਘਰ ਪਿਛਲੇ ਜਨਮ ਵਿੱਚ ਰਹਿੰਦੇ ਸਾਂ ਤੇ ਇਹ ਕਰਦੇ ਸਾਂ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਨਵੇਂ ਜਨਮ ਵੇਲੇ ਸਾਡੀ ਯਾਦ ਉਪਰ ਕੋਈ ਅਜਿਹਾ ਪੜਦਾ ਆ ਜਾਂਦਾ ਹੈ ਕਿ ਸਾਡਾ ਸਗਲ ਪਿੱਛਾ ਲੋਪ ਹੋ ਜਾਂਦਾ ਹੈ। ਕਈ ਵਾਰੀ ਅਖ਼ਬਾਰਾਂ ਵਿੱਚ ਛੋਟੇ ਮੁੰਡੇ ਅਜਿਹੇ ਰਪੋਟ ਕੀਤੇ ਜਾਂਦੇ ਹਨ ਜੋ ਦੱਸਦੇ ਹਨ ਕਿ ਪਿਛਲੇ ਜਨਮ ਵਿੱਚ ਅਸੀਂ ਫਲਾਣੀ ਥਾਂ ਸਾਂ, ਅਹਿ-ਅਹਿ ਸਾਡੀਆਂ ਚੀਜ਼ਾਂ ਉਥੇ ਹਨ। ਤਿੱਬਤ ਵਿੱਚ ਲੋਕੀਂ ਆਖਦੇ ਹਨ ਕਿ ਵੱਡੇ ਗੁਰੂ (Dalai Lama) ਦੀ ਚੋਣ ਹੀ ਇਸ ਗੱਲ ਉੱਤੇ ਨਿਰਭਰ ਹੈ ਕਿ ਉਹ ਦੱਸੇ ਜੋ ਪਿਛਲੇ ਜਨਮ ਵਿੱਚ ਉਹ ਆਪਣੀਆਂ ਕੀਮਤੀ ਪੁਸਤਕਾਂ ਤੇ ਪਟਾਰੀਆਂ ਕਿੱਥੇ

ਛੱਡ ਆਇਆ ਹੈ। ਇੰਝ ਆਪਣਾ ਪਿੱਛਾ ਚੇਤੇ ਕਰਕੇ ਦੱਸਣਾ ਆਵਾਗਵਨ (Incarnation Theory) ਦਾ ਇੱਕ ਵੱਡਾ ਸਬੂਤ ਗਿਣਿਆ ਜਾਂਦਾ ਹੈ।

ਇਹ ਟਾਵੇਂ ਕੇਸ ਭਾਵੇਂ ਆਪਣਾ ਪਿੱਛਾ ਚੇਤੇ ਕਰ ਸਕਦੇ ਹੋਣ ਪਰ ਬੇਅੰਤ ਲੋਕ ਐਸੇ ਹਨ ਜੋ ਆਪਣਾ ਪਿੱਛਾ ਮੂਲੋਂ ਹੀ ਨਹੀਂ ਜਾਣਦੇ। ਅਜਿਹੇ ਆਦਮੀ ੧੦੦ ਵਿੱਚ ੯੯ ਨਹੀਂ ਸਗੋਂ ਇੱਕ ਲੱਖ ਵਿੱਚ ੯੯,੯੯੯ ਜਾਂ ਹੋਰ ਵਧੇਰੇ ਹੋਣਗੇ। ਇਸ ਕਰਕੇ ਆਵਾਗਵਨ ਦੇ ਮਸਲੇ ਦਾ ਸਿਰਫ਼ ਪਿਛਲੇ ਚੇਤੇ ਉਪਰ ਨਿਰਭਰ ਰੱਖਣਾ ਸਾਨੂੰ ਇੱਕ ਭੁੱਲ ਜਿਹੀ ਜਾਪਦੀ ਹੈ। ਵੱਡਾ ਪ੍ਰਸ਼ਨ ਤਾਂ ਇਹ ਹੈ ਕਿ ਇਹ ਜ਼ਰੂਰੀ ਹੈ ਕਿ ਅਸੀਂ ਆਪਣਾ ਪਿੱਛਾ ਚੰਗੀ ਤਰ੍ਹਾਂ ਯਾਦ ਰੱਖੀਏ। ਬਹੁਤ ਸਾਰੇ ਲੋਕ ਤਾਂ ਕਹਿਣਗੇ, ਹਾਂ ਜ਼ਰੂਰੀ ਹੈ, ਪਰ ਮੈਂ ਇਸ ਗੱਲ ਦਾ ਪ੍ਰਸ਼ਨ ਇੱਕ ਤਰੀਕੇ ਨਾਲ ਪੁੱਛਣ ਯੋਗ ਸਮਝਦਾ ਹਾਂ। ਇਸ ਵਕਤ ਮੈਂ ਇਹ ਲੇਖ ਲਿਖ ਰਿਹਾ ਹਾਂ ਕਿ ਕੱਲ੍ਹ ਰਾਤ ਵੇਲੇ ਮੈਂ ਕੀ ਖਾਧਾ ਸੀ, ਮੈਨੂੰ ਮੂਲੋਂ ਹੀ ਯਾਦ ਨਹੀਂ, ਜੇ ਉਹ ਯਾਦ ਵੀ ਹੋਵੇ ਤਾਂ ਪਰਸੋਂ ਦਾ ਉੱਕਾ ਹੀ ਚੇਤਾ ਨਹੀਂ, ਪੜ-ਪਰਸੋਂ ਦਾ ਤਾਂ ਖ਼ਾਬ-ਖਿਆਲ ਹੀ ਨਹੀਂ। ਜੋ ਸਾਲ ਪਿੱਛੇ ਖਾਧਾ ਸੀ ਉਹ ਮੇਰੀ ਗਿਆਤ ਤੋਂ ਹੁਣ ਬਾਹਰ ਹੈ ਅਤੇ ਬਚਪਨ ਦਾ ਹੁਣ ਯਾਦ ਕਰਨਾ ਤਾਂ ਅਸੰਭਵ ਹੈ। ਜਦ ਅੱਜਕੱਲ੍ਹ ਇਸ ਸੰਸਾਰ ਵਿੱਚ ਹੋ ਕੇ ਪਿਛਲੇ ਤਜਰਬੇ ਇੰਨੀ ਛੇਤੀ ਸਾਡੇ ਦਿਲਾਂ ਦੀ ਪੱਟੀ ਤੋਂ ਮੇਸੇ ਜਾਂਦੇ ਹਨ ਤਾਂ ਕੀ ਇਹ ਜ਼ਰੂਰੀ ਹੈ ਕਿ ਮਰਨ ਵੇਲੇ ਅਸੀਂ ਆਪਣੀਆਂ ਤਖ਼ਤੀਆਂ ਇਕ ਗੁੱਥੀ ਵਿੱਚ ਪਾ ਕੇ ਨਾਲ ਲੈ ਜਾਈਏ?

ਮੇਰਾ ਭਾਵ ਇਹ ਹੈ ਕਿ ਸਾਨੂੰ ਉਹਾ ਕੁਝ ਯਾਦ ਰਹਿੰਦਾ ਹੈ ਜਿਸ ਦੀ ਸਾਨੂੰ ਲੋੜ ਹੈ, ਬਾਕੀ ਸਭ ਕੁਝ ਭੁੱਲ ਜਾਂਦਾ ਹੈ, ਥੋੜ੍ਹੇ ਬਹੁਤ ਸਮੇਂ ਬਾਅਦ। ਜੇ ਇਹ ਗੱਲ ਨਾ ਹੁੰਦੀ ਤੇ ਸਾਡਾ ਸਾਰਾ ਆਪਾ ਸਾਡੀ ਛਾਤੀ ਉਪਰ ਬੈਠਾ ਰਹਿੰਦਾ—ਜੋ ਜੋ ਅਸਾਂ ਕੀਤਾ ਹੈ, ਜੋ ਦੁੱਖ ਅਸਾਂ ਸਹੇ, ਜੋ ਕਸ਼ਟ ਸਹੇ, ਜੋ ਸਹਾਰੇ, ਜੋ ਪੀੜਾਂ ਲੰਘੀਆਂ.....ਤਾਂ ਸਾਡੀ ਹਿੱਕ ਉਪਰ ਐਡਾ ਬੋਝ ਹੁੰਦਾ, ਮਾਨੋਂ ਹਿਮਾਲਾ ਪਰਬਤ ਉਪਰ ਡਿੱਗ ਪਿਆ ਹੈ, ਤੇ ਸਾਡਾ ਟੁਰਨਾ, ਫਿਰਨਾ ਤੇ ਸੋਚਣਾ ਤੇ ਕੰਮ ਕਰਨਾ ਅੱਗੋਂ ਲਈ ਅਸੰਭਵ ਹੋ ਜਾਂਦਾ। ਪਾਗ਼ਲ ਤੇ ਅਪਾਗ਼ਲ ਵਿੱਚ ਫ਼ਰਕ ਸਿਰਫ਼ ਇੰਨਾ ਹੀ ਹੈ। ਕੀ ? 'ਪਾਗ਼ਲ' ਪੁਰਸ਼ ਦਾ ਪੁੱਤਰ ਧੀ ਜਾਂ ਵਹੁਟੀ ਮਰਦੀ ਹੈ ਜਾਂ ਕੋਈ ਹੋਰ ਹਾਦਸਾ ਹੁੰਦਾ ਹੈ, ਤਾਂ ਉਹ ਆਪਣੇ ਮਨ ਤੋਂ ਇਹ ਦੁਰਘਟਨਾ ਕਦੀ ਵੀ ਭੁਲਾ ਨਹੀਂ ਸਕਦਾ। ਉਹ ਇਸ ਹਾਦਸੇ ਦੀ ਗੰਢ ਆਪਣੇ ਦਿਲ ਵਿੱਚ ਪਾ ਲੈਂਦਾ ਹੈ ਜਿਸ ਕਰਕੇ ਦਿਨੇ ਰਾਤ ਇਹ ਗੱਲ ਚੁੜੇਲ (Nightmare) ਵਾਂਗ ਉਹਨੂੰ ਚਿਮਟ ਜਾਂਦੀ ਹੈ ਤੇ ਫਿਰ ਉਹ ਕਦੀ ਉਸ ਨੂੰ ਨਹੀਂ ਭੁਲਾ ਸਕਦਾ, ਇਸੇ ਕਰਕੇ ਉਹ 'ਪਾਗ਼ਲ' ਬਣਕੇ ਪਾਗ਼ਲਖ਼ਾਨੇ ਚਲਾ ਜਾਂਦਾ ਹੈ। ਪਰ ਇਸਦੇ ਉਲਟ ਆਮ ਜਨਤਾ ਵਿੱਚ ਗੱਲਾਂ ਦਾ ਪ੍ਰਵਾਹ ਇੰਝ ਵਗਦਾ ਹੈ ਜਿਸ ਤਰ੍ਹਾਂ ਦਰਿਆ ਦਾ ਰੋੜ੍ਹ ਹੁੰਦਾ ਹੈ—ਪਾਣੀ ਆਉਂਦਾ ਹੈ ਤੇ ਜਾਂਦਾ ਹੈ, ਟਿਕਦਾ ਨਹੀਂ, ਗੱਲ ਆਈ ਤੇ ਗਈ, ਚੇਤੇ ਤੋਂ ਉਤਰ ਜਾਣਾ ਸਾਡਾ ਸਹਿਜ-

ਸੁਭਾਅ ਜਾਪਦਾ ਹੈ। ਇਸ ਭੁੱਲਣੇ ਵਿੱਚ ਕੁਝ ਸੁਖਾਲ ਜਾਪਦਾ ਹੈ, ਕੁਝ ਅੱਗੋਂ ਲਈ ਸਮਰਥਾ, ਕੁਝ ਵਾਹਿਗੁਰੂ ਜੀ ਦੀ ਨਦਰ! ਪਰ ਪਾਗ਼ਲ ਦਾ ਦਿਲ ਇੰਞ ਹੈ ਜਿਸ ਤਰ੍ਹਾਂ ਦਰਿਆ ਵਿੱਚ ਹੇਰ-ਫੇਰ ਤੇ ਘੁੰਮਣਘੇਰ ਹੁੰਦੇ ਹਨ ਜਿਨ੍ਹਾਂ ਵਿੱਚੋਂ ਨਿਕਲਣਾ ਅਸੰਭਵ ਹੈ। ਇਸ ਕਰਕੇ ਭੁੱਲ ਜਾਣਾ ਚੰਗੀ ਗੱਲ ਹੈ, ਮਾੜੀ ਨਹੀਂ!

ਪਰ ਭਾਵੇਂ ਅਸੀਂ ਗੱਲਾਂ ਦੀ ਗਲੱਤਣ (Pinching Details) ਭੁੱਲ ਜਾਂਦੇ ਹਾਂ, ਪਰ ਸਾਡੇ ਮਨ ਵਿੱਚ ਉਨ੍ਹਾਂ ਦੀ 'ਘਾਸੀ' (Groove) ਜ਼ਰੂਰ ਰਹਿ ਜਾਂਦੀ ਹੈ। ਬੱਚਾ ਦੀਵੇ ਨੂੰ ਹੱਥ ਪਾਉਂਦਾ ਹੈ। ਹੱਥ ਸੜਦਾ ਹੈ, ਅੱਗੋਂ ਨਹੀਂ ਪਾਉਂਦਾ, ਫਿਰ ਜੇ ਪਾਉਣ ਲੱਗੇ ਤਾਂ ਪਿਛਲੀ ਘਾਸੀ ਉਸ ਨੂੰ ਇਹ ਗੱਲ ਕਰਨ ਤੋਂ ਹੋੜਦੀ ਹੈ। ਇਸ ਤਰ੍ਹਾਂ ਭਾਵੇਂ ਪਾਪ ਕੀਤੇ ਭੁੱਲ ਗਏ ਹਨ ਪਰ ਮਾਰਾਂ, ਚੰਡਾਂ ਤੇ ਸਜ਼ਾਵਾਂ ਨੇ ਸਾਡੇ ਦਿਲਾਂ ਵਿੱਚ ਅਡਿੱਠ-ਘਾਸੀਆਂ ਅਜਿਹੀਆਂ ਪਾਈਆਂ ਹੋਈਆਂ ਹਨ ਕਿ ਭੈੜੇ ਪਾਸੇ ਜਾਣ ਤੋਂ ਆਪੇ ਡਰ ਲੱਗ ਪੈਂਦਾ ਹੈ।

ਇਸ ਤਰ੍ਹਾਂ ਚੰਗੀਆਂ ਗੱਲਾਂ ਤੇ ਮੰਦੀਆਂ ਗੱਲਾਂ ਦੀਆਂ ਘਾਸੀਆਂ ਹੀ ਸਾਡੇ ਮਨ ਵਿੱਚ ਰਹਿ ਜਾਂਦੀਆਂ ਹਨ, ਹੋਰ ਗੱਲ ਅਚਿੰਤ ਹੋ ਕੇ ਚੇਤੇ ਤੋਂ ਉਤਰ ਜਾਂਦੀ ਹੈ। ਸਾਰੇ ਸੁੱਖ—ਪੁੱਤਰ ਜੰਮਣਾ, ਦੌਲਤ ਲੱਭਣੀ, ਇਮਤਿਹਾਨ ਵਿੱਚ ਪਾਸ ਹੋਣਾ, ਇੱਜ਼ਤ ਪਾਉਣੀ ਸਰਕਾਰੇ-ਦਰਬਾਰੇ ਇਤਿਆਦਿ ਇੱਕ ਪ੍ਰਕਾਰ ਦੀ ਘਾਸ ਪਾਉਂਦੇ ਹਨ। ਕਿਹੀ? ਮਿੱਠੀ। ਇਸੇ ਤਰ੍ਹਾਂ ਭੈੜੇ ਕੰਮ ਤੇ ਉਨ੍ਹਾਂ ਦੀ ਸਜ਼ਾ—ਝੂਠ, ਲੋਭ, ਲਾਲਚ, ਕੈਦ, ਬਦਨਾਮੀ ਆਦਿ, ਸਭ ਦੂਜੀ ਕਿਸਮ ਦੀ ਘਾਸੀ ਪਾਉਂਦੇ ਹਨ। ਕਿਹੀ ? ਮਾੜੀ! ਇਨ੍ਹਾਂ ਨੂੰ ਅਸੀਂ ਮਨ ਦੀਆਂ ਰੁਚੀਆਂ ਆਖਦੇ ਹਾਂ, ਰੁਚੀਆਂ ਚੰਗੀਆਂ ਉਪਰ ਵੱਲ ਖੜਦੀਆਂ ਹਨ, ਮੰਦੀਆਂ ਹੇਠਾਂ ਪਾਤਾਲ ਵੱਲ। ਇਹ ਘਾਸੀਆਂ ਮਾਨੋਂ ਉਹ ਚਿੱਤਰ ਹਨ ਜੋ ਮਨ ਰੂਪੀ ਤਵੇ ਉਪਰ ਚਿੱਤਰੇ ਹੋਏ ਹਨ। ਫ਼ਰਕ ਇੰਨਾ ਹੈ ਕਿ ਗ੍ਰਾਮੋਫ਼ੋਨ ਦਾ ਤਵਾ ਤਾਂ ਸਗਵੀਂ-ਪਗਵੀਂ ਗੱਲ ਹੂ-ਬਹੂ ਸਾਂਭ ਰੱਖਦਾ ਹੈ ਤੇ ਸੂਈ ਲਾਉਣ ਉਪਰ ਫਿਰ ਰੀਪੀਟ (Repeat) ਕਰਦਾ ਹੈ, ਪਰ ਮਨ ਦਾ ਤਵਾ ਸਭ ਗੱਲਾਂ ਭੁਲਾ ਕੇ ਸਿਰਫ਼ ਉਹ ਸਾਂਝੀਆਂ ਗੱਲਾਂ ਯਾਦ ਰੱਖਦਾ ਹੈ ਜੋ ਕੰਮ ਕਰਨ ਦੇ ਨਤੀਜੇ ਸਨ, ਜੋ ਦੁੱਖ ਜਾਂ ਸੁੱਖ, ਭਾਵ ਜਾਂ ਅਭਾਵ ਦੇ ਤੱਤ (Resultants) ਸਨ। ਇਨ੍ਹਾਂ ਘਾਸੀਆਂ ਦਾ ਹੀ ਦੂਜਾ ਨਾਮ "[੧]ਸੰਸਕਾਰ" (ਸਮ-ਸੁ-ਆਕਾਰ=Sams-akara) ਹੈ!

ਆਓ ਇਸ ਅੱਖਰ ਦਾ ਤੱਤ ਵੇਖੀਏ ਕਿ ਇਹ ਕਿੱਥੋਂ ਨਿਕਲਿਆ ਹੈ। ਅਸਾਂ ਵੇਖਿਆ ਹੈ ਕਿ ਹਰ ਪ੍ਰਕਾਰ ਦੀ ਖ਼ੁਸ਼ੀ ਇੱਕ ਚੰਗੀ ਘਾਸੀ ਸਾਡੇ ਮਨ ਉਪਰ

---

੧. ਸੰਸਕਾਰ = Sam-s-kara i.e. Sam = equal, S=If all, Lara=Imprints i.e. foot prints of all tendencies no. of facts ਜੋ ਸਮ-ਅਕਾਰ (ਜਾਂ ਘੀਸਾ) ਸਨ ਉਹੋ (ਅੱਗੋ ਆ ਜਾਂਦੀਆਂ ਹਨ)।

ਪਾਉਂਦੀ ਹੈ ਤੇ ਸਾਰੀਆਂ ਖ਼ੁਸ਼ੀਆਂ ਵਿੱਚ ਇਕ ਸਾਂਝ ਹੈ। ਕਿਹੜੀ? ਸਾਂਝੀ ਘਾਸੀ ਦੀ। ਇਹ ਹੈ ਖ਼ੁਸ਼ੀ ਦਾ 'ਸਮ ਅਕਾਰ' ਭਾਵ ਸਾਡੇ ਮਨ ਉਪਰ ਸਮ (ਸਾਂਝ) ਚਿਤਰ। ਇਸੇ ਤਰ੍ਹਾਂ ਸਾਡੇ ਦੁੱਖ ਇਕ ਸਾਂਝਾ ਅਕਾਰ ਆਪਣਾ ਚਿੱਤਰਦੇ ਹਨ, ਵਾਹਿਗੁਰੂ ਮਿਲਣ ਦੀ ਲੋਚਾ ਵੀ ਇੱਕ ਸਮ ਜਾਂ ਸਾਂਝਾ ਚਿੱਤਰ ਚਿਤਰਦੀ ਹੈ, ਸਾਇੰਸ ਦੀ ਰੁਚੀ ਆਪਣਾ ਅਕਾਰ। ਜਦ ਅਸੀਂ ਮਰਦੇ ਹਾਂ ਤਾਂ ਅਸੀਂ ਨਾਲ ਕੀ ਲੈ ਜਾਂਦੇ ਹਾਂ?

ਮਰਨ ਵੇਲੇ ਅਸੀਂ ਪ੍ਰਚੂਨ ਸੌਦਾ ਨਾਲ ਨਹੀਂ ਖੜਦੇ ਕਿ ਅਸਾਂ ਇਸ ਦੁਨੀਆਂ ਵਿੱਚ ਕੁਝ ਕੀਤਾ ਤੇ ਕੀ ਨਤੀਜਾ ਨਿਕਲਿਆ, ਸਗੋਂ ਅਸੀਂ ਥੋਕ, ਸਾਂਝ ਅਕਾਰ ਜੋ ਉਨ੍ਹਾਂ ਗੱਲਾਂ ਦੇ ਤੱਤ ਹਨ, ਲੈ ਜਾਂਦੇ ਹਾਂ। (We may call them least common Multiples or L.D.M. of our ideas)। ਇੰਝ ਕਰਨ ਨਾਲ ਅਸੀਂ ਫੋਗ ਪਰ੍ਹਾਂ ਸੁੱਟ ਪਾਉਂਦੇ ਹਾਂ ਤੇ ਅਸਲ ਤੱਤ ਨਾਲ ਲੈ ਜਾਂਦੇ ਹਾਂ, ਦੂਜੇ ਅਸੀਂ ਛਿਲੜਾਂ ਦੀ ਭਰਮਾਰ ਤੋਂ ਬਚ ਜਾਂਦੇ ਹਾਂ।

ਆਓ ਹੁਣ ਪ੍ਰਸ਼ਨ ਕਿ ਨਵੇਂ ਜਨਮ ਵੇਲੇ ਸਾਡਾ ਪਿੱਛਾ ਸਾਡੇ ਚੇਤੇ ਤੋਂ ਕਿਉਂ ਨਿਕਲ ਜਾਂਦਾ ਹੈ ? ਉੱਤਰ ਹੈ ਕਿ ਇਹ ਵਾਹਿਗੁਰੂ ਜੀ ਦੀ ਇਕ ਦਾਤ ਹੈ। ਜੇ ਅਸੀਂ ਪਿੱਛਾ ਨਾ ਭੁੱਲਦੇ ਤਾਂ ਸਾਡਾ ਸਿਰ ਕਬਾੜੀ ਦੇ ਦੁਕਾਨ ਵਾਂਗ ਚੂੰ ਚੂੰ ਦਾ ਮੁਰੱਬਾ ਹੁੰਦਾ ਤੇ ਅਸੀਂ ਪਾਗ਼ਲਾਂ ਵਾਂਗ ਹੁੰਦੇ ਜੋ ਕੁਝ ਭੁੱਲ ਨਹੀਂ ਸਕਦੇ। ਇਸ ਦੇ ਉਲਟ 'ਸੰਸਕਾਰ' ਕਹ ਅਕਹਿ ਬੀਜ ਹਨ ਜੋ ਅਕਲ ਨੂੰ ਸੰਗ੍ਰਹਿ ਕਰਕੇ ਫੋਗ ਪਿਛਾਂ ਸੁੱਟ ਜਾਂਦੇ ਹਨ, ਤੇ ਇੰਝ ਕਰਨ ਨਾਲ ਸਾਡਾ ਅੱਗਾ ਖੁੱਲ੍ਹਾ, ਸਾਫ਼ ਤੇ ਹੌਲਾ ਹੋ ਜਾਂਦਾ ਹੈ, ਨਹੀਂ ਤਾਂ ਅਸੀਂ ਪਾਗ਼ਲ, ਬੋਝਲ ਤੇ ਸਿੱਕੇ ਵਾਂਙ ਸਿਥਲ ਜਿਹੇ ਹੁੰਦੇ। ਜੇ ਇਹ ਗੱਲ ਨਾ ਹੁੰਦੀ ਤਾਂ ਸਾਨੂੰ ਸਾਡਾ ਸਾਰਾ ਪਿਛਾ ਆ ਦਬੋਂਦਾ। ਵੇਖੋ ਅਸੀਂ ਪਿੱਛੇ ਕੀ-ਕੀ ਹੋਏ ਹਾਂ—ਪਰਬਤ, ਪਸ਼ੂ, ਪੰਛੀ, ਬੰਦਰ ਇਤਿਆਦਿ। ਹੁਣ ਕੋਈ ਕਿਸ ਅਵਸਥਾ ਨੂੰ ਸਗਵੀਂ ਪੁਗਵੀਂ ਚੇਤੇ ਰੱਖੇ? ਪਰ ਸੰਸਕਾਰ, ਸਭ ਦੇ ਅੰਦਰ ਹਨ—ਪਰਬਤ ਅਵਸਥਾ ਦੇ ਸੌਣ ਵੱਲ, ਪੰਛੀ ਅਵਸਥਾ ਦੇ ਸੁਫ਼ਨਿਆਂ ਵੱਲ, ਪਸ਼ੂ ਅਵਸਥਾ ਦੀ ਤਦ ਜਦ ਅਸੀਂ ਆਦਮੀ ਹੋ ਕੇ ਪਸ਼ੂਆਂ ਵਾਂਙ ਅੱਖ ਬੰਨ੍ਹਕੇ ਕੰਮ ਕਰਦੇ ਹਾਂ ਫਿਰ ਡੰਡੇ ਖਾਂਦੇ ਹਾਂ। ਗੱਲ ਕੀ, 'ਸੰਸਕਾਰ' ਉਹ ਬੀਜ ਹਨ ਜੋ ਸਾਡੀਆਂ ਰੁਚੀਆਂ, ਚੰਗੀਆਂ, ਮੰਦੀਆਂ, [1]ਸਾਂਭ ਰੱਖਦੇ ਹਨ ਤੇ ਜਾਣ ਵੇਲੇ ਸਾਡੇ ਨਾਲ ਟੁਰ ਪੈਂਦੇ ਹਨ। ਇਸ ਤੋਂ ਛੁੱਟ ਇਹ ਖ਼ਾਹਿਸ਼ ਕਰਨਾ ਕਿ ਅਸੀਂ ਆਪਣੇ ਪਿਛਲੇ ਜਨਮਾਂ ਦਾ ਰਤਾ-ਰਤਾ ਹਾਲ ਯਾਦ ਰੱਖੀਏ ਤੇ ਗ੍ਰਾਮੋਫ਼ੋਨ ਵਾਂਗ ਪ੍ਰਗਟ ਕਰੀਏ, ਇਕ ਅਜਿਹੀ ਭੁੱਲ ਹੈ ਜਿਸ ਤਰ੍ਹਾਂ ਆਪਣੇ ਪੈਰ ਆਪ ਕੁਹਾੜੀ ਮਾਰਨਾ। ਵਾਹਿਗੁਰੂ ਜੀ

---

੧. Plotinus says : The angles have no memory। ਭਾਵ ਸਾਡੀ ਅਗਲੀ (ਉਪਰਲੀ) ਅਵਸਥਾ ਹੈ ਚੇਤੇ ਤੋਂ ਉਪਰ ਉੱਠਣ ਦੀ, ਨਾ ਕਿ ਚੇਤੇ ਦੇ ਕਾੜ੍ਹਿਆਂ ਵਿੱਚ ਡੋਬਣ ਦੀ। ਦੇਵਤਿਆਂ ਵਿੱਚ ਯਾਦ ਨਹੀਂ!!

ਨੇ ਚੰਗਾ ਕੀਤਾ ਹੈ ਕਿ ਸਾਨੂੰ ਸੰਸਕਾਰ ਦਿੱਤੇ ਹਨ ਨਾ ਕਿ ਪੂਰਨ-ਚੇਤਾ। ਸਾਡਾ ਅਧੂਰਾ ਚੇਤਾ ਵੀ ਸਾਨੂੰ ਡਾਢਾ ਤੰਗ ਕਰਦਾ ਹੈ, ਪਰ ਇਹਦੀ ਲੋੜ ਹੈ, ਉਹ ਤਲਵਾਰ ਬਣਕੇ ਨਿੱਕੀ ਤੰਦ ਨਾਲ ਸਾਡੇ ਸਿਰ ਉਪਰ ਲਟਕਿਆ ਰਹਿੰਦਾ ਹੈ, ਪਰ ਪੂਰਨ-ਚੇਤਾ ਤਾਂ ਸਾਡੇ ਲਈ ਜ਼ਹਿਮਤ ਬਣ ਜਾਂਦੀ। ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਦੇਵਤਿਆਂ ਨੂੰ ਯਾਦ ਰੱਖਣ ਦੀ ਲੋੜ ਨਹੀਂ ਕਿਉਂਕਿ ਉਹ 'ਨਿਰੰਤਰ-ਨਿਤ' (Eternal Now) ਵਿੱਚ ਕੰਮ ਕਰਦੇ ਹਨ!

ਇਕ ਹੋਰ ਗੱਲ ਚੇਤੇ ਰੱਖਣ ਵਾਲੀ ਇਹ ਹੈ ਕਿ ਮਰਨ ਵੇਲੇ ਵਾਸਤਵਿਕ ਰੁਚੀਆਂ—ਸਾਡੇ ਨਾਲ ਜਾਣੀਆਂ ਹਨ—ਲੋੜਵੰਦੀਆਂ, ਨਾ ਕਿ ਬੇ-ਲੋੜੀਆਂ। ਇਹੋ ਕਾਰਨ ਹੈ ਕਿ ਭਾਵੇਂ ਸੈਂਕੜਿਆਂ ਸਾਲਾਂ ਤੋਂ ਲੋਕੀਂ ਸਿਰ ਮੁਨਾਂਦੇ ਹਨ ਪਰ ਇਨ੍ਹਾਂ ਦੇ ਲੜ ਗੱਲਾਂ ਦੇ ਅਕਸ (ਪਰਤੋ) ਸਾਡੇ ਮਨ ਉਪਰ ਨਹੀਂ ਪੈਂਦੇ ਤੇ ਸਾਡੀ ਸੰਤਾਨ ਫਿਰ ਪੂਰਨ ਕੇਸਾਧਾਰੀ ਤੇ ਅਖੰਡ ਜੰਮਦੀ ਹੈ। ਇਸ ਕਰਕੇ ਸਾਇੰਸ ਵਿੱਚ ਵੀ ਲੈਮਾਰੇਕ (Lamrack) ਦਾ ਵਿਚਾਰ ਹੈ ਕਿ ਸਾਰੇ ਆਪ-ਖ਼ਰੀਦੇ ਖ਼ਿਆਲ ਜਾਂ ਰੁਚੀਆਂ ਪੂਰਨ ਠੀਕ ਨਹੀਂ (Imperitance of acquired characters is not wholly true)। ਚੇਤਾ ਕਿਸੇ ਹੱਦ ਤੋੜੀ ਚੰਗੀ ਚੀਜ਼ ਹੈ, ਪਰ ਇਸ ਦੀ ਥਾਂ ਫਿਰ ਸੰਸਕਾਰ ਲੈ ਲੈਂਦੇ ਹਨ। ਜੋ ਟਾਵੇਂ-ਟਾਵੇਂ ਪੁਰਸ਼ ਪਿਛਲੇ ਜਨਮ ਨੂੰ ਯਾਦ ਕਰਦੇ ਹਨ ਓਹ ਵਾਸਤਵ ਵਿੱਚ ਸਾਡੇ ਕੋਲੋਂ ਚੰਗੇ ਨਹੀਂ ਸਗੋਂ ਉਹ ਇਸ ਬੋਝ ਹੇਠ ਦਬਣ ਕਰਕੇ ਨਿਤਾਣੇ ਜਿਹੇ ਹੋ ਜਾਂਦੇ ਹਨ। ਲੋੜ ਹੈ ਜੰਮਣ ਵੇਲੇ ਸ਼ੁਭ ਸੰਸਕਾਰਾਂ ਦੀ ਨਾ ਕਿ ਬੋਝਲ-ਚੇਤਿਆਂ ਦੀ!

ਦੂਜਾ ਸੰਬੰਧਕ-ਪ੍ਰਸ਼ਨ ਇਹ ਹੈ, ਕੀ ਸਾਡਾ ਨਵਾਂ-ਆਪਾ ਪਿਛਲਾ ਹੀ ਆਪਾ ਹੈ ਜਾਂ ਕਿ ਉਸਦੀ ਨਵੀਂ ਉਗਵੀਂ ਗੂੰਜ (Echo) ? ਜੇ ਤਾਂ ਉਹੋ ਹੀ ਹੈ ਤਦ ਤਾਂ ਠੀਕ ਹੈ ਪ੍ਰਾਣੀ ਦਾ ਚੱਕਰ ਕੱਟਣਾ ਤੇ ਆਪਣੇ ਗੁਨਾਹਾਂ ਦੀ ਸਜ਼ਾ-ਜਜ਼ਾ ਭੁਗਤਣੀ, ਤੇ ਜੇ ਇਹ 'ਹੋਰ' ਕੋਈ ਹੈ ਜਿਹਾ ਕਿ ਗੂੰਜ ਹੋਇਆ ਕਰਦੀ ਹੈ ਤਾਂ ਨਾਨੀ ਦੀ ਚੱਟੀ ਦੋਹਤਰਾ ਕਿਉਂ ਭਰੇ ? ਇਹ ਪ੍ਰਸ਼ਨ ਖ਼ਾਸ ਕਰਕੇ ਬੁੱਧ ਧਰਮ ਵਾਲਿਆਂ ਉੱਪਰ ਕੀਤਾ ਜਾਂਦਾ ਹੈ, ਕਿਉਂਕਿ ਬੁੱਧ-ਧਰਮ ਵਾਲੇ 'ਆਤਮਾ' ਨਹੀਂ ਮੰਨਦੇ, ਪਰ ਆਵਾਗਵਨ ਤੇ ਹੋਰ ਸਭ ਗੱਲਾਂ ਮੰਨਦੇ ਹਨ। ਹੁਣ ਜੇ 'ਆਤਮਾ' ਹੈ ਹੀ ਨਹੀਂ, ਤੇ ਪਿਛਲਾ ਜਨਮ ਕਿੱਥੇ ਰਹਿ ਗਿਆ, ਤਾਂ ਫਿਰ ਜੋ ਚੀਜ਼ ਅੱਗੇ ਗਈ ਉਹ ਵਾਸਤਵ ਵਿੱਚ ਸਾਡਾ ਅਸਲ ਨਹੀਂ, ਸਗੋਂ ਕਨਸੋਅ ਯਾ ਗੂੰਜ ਹੀ ਗਈ। ਬੁੱਧ ਜੀ ਵੀ ਇਹੋ ਆਖਦੇ ਹਨ ਕਿ ਮਰਨ ਵੇਲੇ ਅਸੀਂ ਸਰੀਰ ਤੇ ਖ਼ਿਆਲ ਇਕ ਬੰਨੇ ਛੱਡ ਆਉਂਦੇ ਹਾਂ ਤੇ ਦੂਜੇ ਬੰਨੇ ਸਾਡੇ ਖ਼ਿਆਲ ਉਹੋ ਰੂਪ ਧਾਰਨ ਕਰਕੇ ਆ ਮਿਲਦੇ ਹਨ। ਜੇਕਰ ਇਹ ਗੱਲ ਠੀਕ ਹੈ ਤਾਂ ਵਾਸਤਵ ਵਿੱਚ ਇਹ ਸਾਡਾ ਆਪਾ ਨਹੀਂ ਸਾਡੀ ਗੂੰਜ ਹੀ ਹੈ, ਪਰ ਜੋ ਧਰਮ ਸਰਬੱਗ-ਆਤਮਾ ਨੂੰ ਮੰਨਦੇ ਹਨ ਉਹ ਇਸ ਕੜਿੱਕੀ ਵਿੱਚ ਨਹੀਂ ਫਸਦੇ ਕਿਉਂਕਿ 'ਆਤਮਾ' ਦੀ ਹੋਂਦ ਉੱਪਰ ਸੰਸਕਾਰਾਂ ਦੀ 'ਗੂੰਜ' ਕੰਮ

ਕਰਦੀ ਹੈ ਤਾਂ ਕਿ ਮੁੱਢ ਤੋਂ ਨਵੀਂ ਹਸਤੀ ਹੋਂਦ ਵਿੱਚ ਆ ਜਾਵੇ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ੨੬੮ ਸਫ਼ੇ 'ਤੇ ਇਕ ਟੇਬਲ ਦਿੱਤਾ ਜਾਂਦਾ ਹੈ।

ਇਸ ਪ੍ਰਸ਼ਨ ਦਾ ਵਰਣਨ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਜੋ ਪ੍ਰਾਣੀ 'ਆਤਮਾ' ਦੀ ਹੋਂਦ ਨਹੀਂ ਮੰਨਦੇ ਉਹ ਇਕ ਖਾਈ ਵਿੱਚ ਜਾ ਪੈਂਦੇ ਹਨ ਜਿਸ ਵਿੱਚੋਂ ਨਿਕਲਣਾ ਅਸੰਭਵ ਹੈ। ਨਾਲੇ ਉਨ੍ਹਾਂ ਦੀ ਦਲੀਲ ਨਾਲ ਪ੍ਰਮਾਤਮਾ ਨਿਆਇਕਾਰੀ ਨਹੀਂ ਰਹਿੰਦਾ ਕਿਉਂਕਿ ਦਾਦੀ ਦੀ ਚੱਟੀ ਦੋਹਤਰੇ ਸਿਰ ਪਈ ਜਾਪਦੀ ਹੈ, ਪਰ ਆਵਾਗਵਨ ਵਿੱਚ ਇਹ ਮੁੱਢਲਾ ਅਸੂਲ ਹੈ—

*"ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥"*

*(ਪਟੀ ਮ: ੧)*

ਇਹ ਅਸੂਲ ਇਸ ਸੰਸਾਰ ਵਿੱਚ ਨਾਲੇ ਅਗਲੇ ਵਿੱਚ ਵੀ ਨਾਲ ਹੀ ਚੱਲਦਾ ਹੈ ਤੇ ਚੋਲਾ ਬਦਲਣ ਨਾਲ ਬਦਲਦਾ ਨਹੀਂ।

੪

The readers of the Atam-Darshan will find the following correspondence as very helpful in understanding some of the underlying issus discussed in the book. Dr. Siddheshwar Verma, M.A.,D. Litt. Jammu, is an international authority and his observations on the fundamental problem of religion are always very profound and thought provoking.

As this book is meant chiefly for the critical readers, i.e. those who are face with the very acutest problem of life and death, hence this correspondence is reproduced in the sincere hope that it will carry the critical reader a step further in the right direction. Although considerable part of the letter has been toned down, yet some appreciative references still remain for the reproduction of which I crave the indulgence of the reader.

(I)

**Prince of Wales College,**
Jammu, Dec. 20, 1934.

My dear Bhai Sher Singh Ji,

I have just finished with the reading of your book on *Amrit.* Vol. 1 and have to make the following observations thereon :-

(ੳ) ਬੁੱਧ-ਮਤ ਅਨੁਸਾਰ : ਆਤਮਾ ਨਹੀਂ — ਇਸ ਕਰਕੇ (੧)

ਪਰ ਸਾਡੀ ਹਉਮੈਂ ਤੇ ਸੰਸਕਾਰ————————————ਗੁੱਝੇ ਰੂਪ ਵਿੱਚ — ਤੇ (੨) ਭਿੰਨ-ਭਿੰਨ

ਮਰਨ ਵੇਲੇ ਮੌਤ-ਖਾਈ ਟੱਪਕੇ ਆਉਂਦੇ ਹਨ — ਹਨ ਜੀਕਣ-ਧੁਨੀ

(੧) (੨) — ਤੇ

ਪ੍ਰਤੀ-ਧੁਨੀ

(ਅ) ਗੁਰਮਤ ਅਨੁਸਾਰ : 'ਅੰਦਰ ਹੈ ਆਤਮਾ'

ਤੇ — ਇਸ ਕਰਕੇ ਦੂਈ

ਉਪਰ ਸੰਸਕਾਰ ਲੇਪ————————————ਸੰਸਕਾਰ ਤਾਂ ਆਉਂਦੇ ਹਨ — ਦਾ

ਮਰਨ ਵੇਲੇ ਮੌਤ-ਖਾਈ ਟੱਪਕੇ ਪਰ ਆਤਮਾ ਅੱਗੇ — ਭੁਲੇਖਾ ਨਹੀਂ।

ਹੀ ਉਹੋ ਹੈ।

1. Your book is a distinct contribution to Punjabi Literature. It is a boon to the masses, the result of vast and varied reading. It shows richness of expression and admirable-I was going to say enviable-mastery of vocabulary, particularly on pp. 73-74

I never knew you had such a descriptive power as you shown on pp. 22-23 (spring), pp. 565-67 (Kashmir). The description of the dawn on pp. 328-9 shows close observation, high imaginative power and deep reflection.

2. But the work also embodies the results of personal observation, e.g. the description of the brain-fever bird, the story of studying the English Alphabet etc. It is in many places a realistic work; the example of guinea on p. 14 is very impressive.

3. While your work must be highly admired as a piece of literary performance, as a shcolarly work it requires amplification. One question, however, will naturally arise in your mind. If the work is given a scholarly form, how can it appeal to the masses? It may become very dull. My suggestion is that you may give the scholarly apparatus either in foot notes or in appendices.

4. On p. 107 you speak of the vibration of *Sabda* affecting the soul, not the body and the mind. Is the vibration identical with or different from emotion ? If it is identical with emotion, it should be aquality of the mind, not the soul, for you call the latter ਨਿਰਲੇਪ (p. 107). *Evidence would be necessary to support either case.*

On p. 72 interpret "ਸੁਧਾਖਰੁ as ਰਾਮ ਨਾਮ ਦੇ ਸ਼ੁਛ ਅੱਖਰ" but ਸੁਧਾ means Amrit and it should be translated as "ਅੰਮ੍ਰਿਤ ਦੇ ਅੱਖਰ"

6. On p. 221 you give a fascinating idea. You call ਕਾਲ Time and ਅਕਾਲ Timeless as ਯਾਰ Friends. This is a theme on which I am considerably reflecting. I am inclined to think that there are no such things as contradictory objects, that even light and darkness imperceptibly pass off one into the other, that they are only sides of one whole.

You treat of time as a force by which change-especially decay and death-is brought about. But here you make us miss the other side of time, viz: that it brings life and freshness as

well. The essence of time, in my opinion, is its *periodicity,* a sequence of life, death, life again, then death and so on. The *priodicity* itself may be essentially enternal, for as Hegel points out, what seems to pass away is the *transience* of time, but the actual order of things, like the compartment of a train, may be a serially connected whole, enternal in its essence. The so-called time is only *transience* of time; which in itself seems to be eternal, which in itself seems to be enternal. I again quote your charming idea that ਕਾਲ Time and ਅਕਾਲ Timeless on are ਯਾਰ Friends.

7. On p. 344 you remark that in the Vedanta theory there is no mention at all *na'm. May I say that in the Vedanta there is exhaustive reference to Sabda* ? In the maitri Upanishad VI 22 Brahm is said to have two forms : (1) Sabda Brahm (2) Supreme Brahm. In the Vadanta Sastra, 1.3,8,28 the whole universe is said to have emerged from Sabda. I hope you mean *na'm* being the same thing as Sabda. On p. 102 identify *na'm* with Sabda.

8. On p. 301 if you try to explain the relation between Divine will (Hukam) and Karma. I am afraid your explanation, though undeniable ingenious, amounts only *to* imaginative paraphrase. You do not explain *the way and the how,* you only describe the same thing in the form of an interesting allegory. The essence of your "explanation" is that a time comes (in certain minds) when the harmony between *Hukam* and *Karma* is actualized. I hope you will further elaborate this side of the problem in the next Edition of your work.

9. On p. 237 you distinguish between ਸੰਕਲਪ (Sankalpa) and ਵਿਕਲਪ (Vikalpa) as the appearance and disappearance (forgetting of) ideas respectively. In Sanskrit both ਸੰਕਲਪ and ਵਿਕਲਪ mean ideas but the former is confined to those ideas which seem to be fixed for the time being. The latter is confined to more momentary ideas, our whims and fancies. The former may be translated as "imagination" the latter "fancy". Your interpretation does not differ much from the one that I have given above, but I give here the definite views of Sanskrit scholars.

If I have criticized you, the motto is only to get more knowledge of the subject.

Yours Sincerely,
Siddeshwar Verma.

(2)

Prince of Wales College,
Jammu, Feb.5, 1935

My dear Bhai Sher Singh Ji.

I have now gone through the second volume of your book on *Atam Darshan* ਆਤਮ ਦਰਸ਼ਨ and have to make the following observations thereon :—

1. The eloquence of the first part is consistently continued in the second part. I found pages 65 ff (Re: ਸੁਖ ਦੁਖ ) so eloquent that I read them over to my students in this college. They enjoyed and appreciated the passage. Before, I read over to them, a student of mine exclaimed "Punjabi and eloquence !" i.e. Could eloquence be found even in Punjabi ? But the passage eloquently proved that eloquence could be procured even in Punjabi. Again, I yesterday read over a few pages to your Appendix to two Muslim friends of mine. One of them, on hearing them, remarked, "it is delicious book". You have certainly immortalized your name by writing such an eloquent literary work. I congratulate you on your brilliant success.

2. Your popular exposition of modern Science on p. 207 ff is another valuable contribution to Punjabi literature. I have myself learnt several interesting facts from it.

3. As regards the word *Atma,* European scholars say that the original meaning of the work *Atma* is "breath" and they quote Rigvede 1-34-X 7, X-92-13 where there is reference to Wind with its breath (Atman). These scholars try to support their view by referring to the old German word *Atum* "breath", modern German Atem "breath". They do not give any etymology of the word, they merely show the original meaning and affinity of the word to the German word.

Ancient Indian Scholars, however, derive the word from

the verb at "to more continuously, to pervade" with the suffix-*man,* as in *muhiman,* animan, etc. Europeans do not accept this derivation, because the root is not found in this sense in other related European languages. The etymology of the word, therefore, is still obscurel. But your derivation of Atma will not be accepted. For *Tam* ਤਮ "darkness" is not found in the word at all. In the word we find tm no ਅ (a) between t and m. And ਆ never means 'not' in any ancient or modern Indian language. It is the *short* ਅ which means 'not'; not the long ਆ. The long ਆ has the sence of all-sidedness, pervasion, indusivenness, as in ਆਕਾਸ਼, ਆਕਾਰ etc.

4. On pp. 92-93 you refer to man as being a partner with God, and quote the word "ਸਾਂਝੀਵਾਲ". I do not know whether this theory is your own reading, or it is recognised by all scholars of the Granth Sahib. It this doctrine actually exists, it is the most striking contribution of Sikhism to Indian religion. For what you refer to as being ਗੁਰਮਤ Gurmat regarding other doctriness, they have been all found in one or other creed of Indian religions, but this doctrine of partnership is certainly unique. On pp. 154-866 your treatment of the 33 Devatas with the Supreme Lord at their heads is quite consistent with this theory of partnership. I congratulate you on this happy suggestion. If it is a new suggestion.

5. Your footnot on p. 10 explaining the nature of Maya as begin only comparatively speaking a non-being is splendid. The idea of the Infinite as having various aspects of Time ਕਾਲ and Timeless ਅਕਾਲ has been beautifully elucidated on p. 48; nevertheless on p. 49 the idea has not been well put by saying that his real form ਨਿਜਰੂਪ is ਨਿਰਾਕਾਰ Formless one, rather, He is a synthesis of both, i.e. formed & Formless one-ਸਾਕਾਰ and ਨਿਰਾਕਾਰ.

6. On pp. 134-39 you handle a very profound subject, viz. Time and the Timeless one. I do not follow your statement on p. 137 that the beginning of the circle of time is the Timeless. The great feature of time is its periodicity, the repetition of

events. That is why time has been called a[1] circle. Your statement that the Timeless was the origin of this time is only an assertion it is neither explanation nor argumentation. You yourself refer to periodicity of Time p. 295. But there seems no reason why the "succession" of time, to which you refer on pp.296, 297 may not also be further reduced to this periodicity for when you say that dissolution, ਪਰਲੈ, etc. are also periodical, the long movement of time may only be repetitions of these cycles. The periodicity invovles succession, and it seems to be the only ultimate nature of time. By the Infinite this "succession" can be taken at a glance so that before the eye of the Infinite to such things as "time" in the sense of "Succession" could exist. Is this the sense of rounded time. "ਚੱਕ੍ਰ ਵਾਲਾ ਕਾਲ" when you call it Timeless one ਅਕਾਲ on p. 298 ? You minimise the grandeur of time in the last 3 lines of p. 324. Certainly before Eternity man's life is like "pits", but the life of humanity of earth is certainly grand and inspiring to the individual man. To this man merely Timeless one ਅਕਾਲ can appeal all the time, the time ਸਕਾਲ has equally grand suggestions to him. I look forward, some day, to a new synthesis of Time ਸਕਾਲ and Timeless ਅਕਾਲ thought at the present stage of highly analytical Indian culture, this synthesis is out of the question[2].

7. Your treatment of Good and Evil is indefinite and even contradictory. On p. 33 you speak of Maya as dirt or cataract "ਮੈਲ ਜਾ ਮੋਤੀਆਬਿੰਦ", on p. 99 you quote ਕੂੜ ਸਭ ਸੰਸਾਰ but on pp. 27-28 you take a more agreeable view of Maya "which

---

1. N.B. I liken Time to a serpent with its serpentine curves and timelessness or eternity to an endless circle as per reasons given in my letter. S.S.S.

---

2. N.B. This synthesis is already brought out in this book as will be evident on careful persual or better by realisation of the Timeless-Element, i.e: *Nam* in one's own self! Then Time & Timeless one are not only reconciled and synthesised in one's ownself but seen at their best! S.S.S.

disperse unity into multiplicity." On p. 66 you say that everything is alright, beautiful and fascinating. But again on p. 80 you come back to Variage ਵੈਰਾਗ by which a man leaves attachment to this world, and goes back to his home. viz, Nam ਨਾਮ. On p. 65 however, you again say that everything is wanted in this world. What about crime and sin ? Are these wanted? If so, why? On p. 66 you say, "ਜੋ ਕੁਝ ਹੈ ਠੀਕ ਹੈ, ਸੱਚ ਹੈ", etc. If whatever is, is right then goes all need of Refore, education, and even remedy. Disease, poverty, slavery widowhood, caste, filth and even ignorance are alright. You can never mean this, but then what is the meaning of this statement ? The torrent of eloquence has here carried you too far. No sane man can be so optimistic. Let me quote Schopenhauer :-

"To me optimism appears not merely as absurd, but also as a really wicked way of thinking, as a bitter mockery of the unspeakable suffering of humanity".

But you seem to be neither an optimist nor a pessimist for as the above mentioned references show, you favour both the sides when their turn comes,[1]. This reminds me of our boys speaking in the debating society, who fervently speak in favour of the side they take up. But your treatment should have been of a judge showing the proper significance of each side. I know it is the despair of modern philosophy.

8. Your weakest section is the treatment of Death. But here you are not to blame :- all religious teachers, in my opinion, have failed to explain the mystery of death. The so-called explanations only explain away the mystery. On p. 267 you resort to an explanation current in India. If the though of death is an error, if nobody really dies, the main question still remains, what is the mystery of this "error" called death? It is only the evasion of the main issue under the garb of another word "error".

---

1. The fact of the matter is that evil is only a transitional stage-it is our schoolmaster for a time and after that it is no more. S.S.S.
2. Please see new chapter on 'what happens at the time of Death ? added to answer these queries, as I understand the problem.

Only three days ago, my elder brother's wife died. The question uppermost in my mind are :-

1. Where is she now ? 2. What has happended ? 3. If, as you say, she is not really dead, what is she ? Something, which we mortals call death, has happended to her. What is that something, if it is not death[2]?

9. On p. 329 you make the interesting suggestion that karma is a shadow of "Hukam". This may be true of individual Karma, but what about the collective Karma of a whole race or nation ?

Will you call it a shadow of Hukam or an aspect of Hukam itself ? I should preper the world "aspect" to "shadow". The individual seems to be helpless before his environment which is a product of the collective Karma humanity. There is something divinely great in this collective Karma and it may, therefore, be called an aspect of Hukam.

10. Taken as a whole, the spirit of your book, in spite of the polish of modernity, strikes me as being the Indian to the core and herein lies its virtues and limitations. It is true that the Indian mind is acknowledged to be highly analytical, revelling in metaphysics and mythology. Although you decry mythological fables, metaphysics and mythology are sisters, the latter being the cruder of the two. They are the refined and rough aspects of the same mentality the mentality which rebels against the hard realities of life and history. This mentality puts man in relation to the Supreme cause of the universe, and not in relation to his fellow beings. The logic of this mentality is very strong, for it says if man is put in tune with the infinite, all secondary things must follow. His relationship to his follow beings and to other creatures will be spontaneously adjusted. This is alright on paper, but *History* proves to us that the Indian mentality, has been highly unpractical, and has grossly neglected its duties to humanity. The fault lies in the analytical tendencies of the Indian mind, tendencies which detach the infinite (ਅਕਾਲ) from the universe and from humanity. If Indian mind had been synthetic, it would have given *equal* attention to the creative ਸਾਕਾਰ side of the Divine, the side of humanity. Perhaps it will require tens of centuries for the Indian mind to create a new synthesis in

